ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦੇ

# ਕੁੰਜੀਵਤ ਸ਼ਬਦ

ਬਲਵਿੰਦਰ ਸਿੰਘ



ਸਿੰਘ ਬ੍ਰਦਰਜ਼

ਅੰਮ੍ਰਿਤਸਰ

SRI GURU GRANTH SAHIB JI DE

# KUNJIVAT SHABAD

[Conceptual Words of Sri Guru Granth Sahib]

*by*

BALWINDER SINGH

ISBN 81-7205-243-X

ਪਹਿਲੀ ਵਾਰ ਅਪਰੈਲ 2000

ਮੁੱਲ : 120-00 ਰੁਪਏ

*ਪ੍ਰਕਾਸ਼ਕ :*

ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

*ਛਾਪਕ :*

ਪ੍ਰਿੰਟਵੈੱਲ, 146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਗੁਰਬਾਣੀ ਦੇ ਮੂਲ ਵਿਆਖਿਆਕਾਰ

**ਭਾਈ ਗੁਰਦਾਸ ਜੀ**

ਨੂੰ

ਜਿਨ੍ਹਾਂ ਦੀਆਂ ਲਿਖਤਾਂ ਨੂੰ

ਸ੍ਰੀ ਗੁਰੂ ਅਰਜਨ ਦੇਵ ਜੀ ਨੇ

ਗੁਰਬਾਣੀ ਦੀ ਕੁੰਜੀਵਤ ਕਹਿ ਕੇ ਸਤਿਕਾਰਿਆ

ਸਦਾ ਹੀ ਭਾਣੇ ਵਿਚ ਵਿਚਰਨ ਵਾਲੇ
ਸਤਿਕਾਰਯੋਗ ਵੀਰ ਪ੍ਰਿੰਸੀਪਲ ਸਤਿਬੀਰ ਸਿੰਘ ਜੀ
ਦਾ ਪੰਨਾ

# ਤਤਕਰਾ

# ਮੁੱਢਲੇ ਦੋ ਸ਼ਬਦ

## ਸੰਤਨ ਹਥਿ ਰਾਖੀ ਕੂੰਜੀ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਲਿਖਤ ਨੂੰ ਬੜੀ ਮਹਾਨਤਾ ਦੇਂਦੇ ਹਨ। ਲਿਖਤ, ਸੁਰਤ ਨੂੰ ਟੁੰਬ ਬਲਵਾਨ ਕਰਦੀ ਹੈ। ਗੁਰਬਾਣੀ ਗੁਰੂ ਪਿਤਾਮਿਆਂ ਦੀ ਅਤਿ ਉਤਮ ਆਤਮਿਕ ਅਵਸਥਾ ਦੇ ਮੁਕਾਮ ਤੋਂ ਆਖੀ ਗਈ ਹੈ, ਜੋ ਨਾਮ ਸ਼ਬਦ ਤੇ ਅਕਾਲ ਪੁਰਖ ਦੀ ਸਿਫ਼ਤੋ-ਸਾਲਾਹ ਤੇ ਮਹਿਮਾ ਹੈ। ਬਾਕੀ ਸਭ ਧੰਦਿਆਂ, ਫੰਧਿਆਂ ਤੇ ਬੰਧਨਾਂ ਤੋਂ ਮੁਕਤ ਕਰ ਗੁਰਬਾਣੀ ਸਾਨੂੰ ਸ਼ਬਦ ਦੇ ਲੜ ਲਾਉਂਦੀ ਹੈ। ਸ਼ਬਦ ਗੁਰੂ ਸੁਰਤ ਨੂੰ ਦ੍ਰਿੜ੍ਹ ਤੇ ਤਕੜਾ ਕਰਦਾ ਹੈ। ਇਸ ਲਈ ਗੁਰਬਾਣੀ ਨੂੰ ਗੁਰੂ ਮੰਨ, ਉਸ ਤੋਂ ਗਿਆਨ ਪ੍ਰਾਪਤ ਕਰਨਾ ਹੁੰਦਾ ਹੈ। ਗੁਰਬਾਣੀ ਨੂੰ ਅਰਥਾਉਣ ਲੱਗਿਆਂ ਆਪਣੀ ਮਤਿ, ਮਨ ਕੀ ਮਤਿ, ਹਿਕਮਤ ਹੁੱਜਤ ਤੇ 'ਕਥਾ ਕਹਾਣੀ' ਦੀ ਅਮੇਜਸ ਤੋਂ ਸਾਵਧਾਨ ਰਹਿਣ ਦੀ ਲੋੜ ਹੈ :

**ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥**
**ਜਿਸੁ ਦਇਆਲੁ ਹੋਇ ਭਗਵਾਨੈ ॥**
**ਬਾਬਾ ਨਾਨਕ ਪ੍ਰਭ ਸਰਣਾਈ ॥**
**ਸਭ ਚਿੰਤਾ ਗਣਤ ਮਿਟਾਈ ॥੪॥** *(ਸੋਰਠਿ ਮ: ੫, ਪੰਨਾ ੬੨੩)*

ਗੁਰੂ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਗੁਰੂ ਬਾਬਾ ਨਾਨਕ ਦੇਵ ਜੀ ਦਾ ਹੁਕਮ ਹੈ ਕਿ ਸਾਡਾ ਕੰਮ ਪ੍ਰਭੂ ਦੀ ਸ਼ਰਨ ਪੈਣਾ ਹੈ, ਸ਼ਰਮ ਉਹ ਆਪ ਰੱਖੇਗਾ। ਹੋਰ ਚਿੰਤਾਵਾਂ ਤੇ ਗਿਣਤੀਆਂ ਮਿਣਤੀਆਂ ਅਕਾਰਥ ਹਨ।

ਇਕ ਵਾਰੀ ਸਤਿਕਾਰ ਯੋਗ ਵੀਰ ਪ੍ਰਿੰ. ਸਤਿਬੀਰ ਸਿੰਘ ਜੀ ਨਾਲ ਵਿਚਾਰ ਹੋ ਰਹੀ ਸੀ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਮਹਾਨ ਗਿਆਨ ਦੀ ਸਾਰ ਕਿਵੇਂ ਹੋਵੇ। ਉਹਨੀਂ ਦਿਨੀਂ ਉਹ ਗੁਰੂ ਗ੍ਰੰਥ ਸਾਹਿਬ ਜੀ ਦਾ, ਸਾਰ-ਵਿਸਥਾਰ ਸੰਪੂਰਨ ਕਰ ਰਹੇ ਸਨ, ਤਦ ਉਹਨਾਂ ਨੇ ਕਿਹਾ ਕਿ ਬਾਈਬਲ ਦੇ ਅੰਦਰ ਬਹੁਤ ਸਾਰੀਆਂ ਅਸਪਸ਼ਟ, ਅਪ੍ਰਸੰਗਿਕ ਤੇ ਸਵੈ-ਵਿਰੋਧੀ ਕਥਾ ਕਹਾਣੀਆਂ ਹਨ। ਕੁਝ ਈਸਾਈ ਵਿਦਵਾਨਾਂ ਨੇ ਉੱਦਮ ਕਰ ਕੇ ਬਾਈਬਲ ਦੇ ਸਿਰਫ਼ ੫੦ ਕੁੰਜੀਵਤ ਅੱਖਰਾਂ ਨੂੰ ਇਸ ਤਰ੍ਹਾਂ ਨਾਲ ਅਰਥਾਇਆ ਤੇ ਉਹਨਾਂ ਦੀ ਵਿਆਖਿਆ ਕੀਤੀ ਕਿ ਸਭ ਕੁਝ ਸਹੀ ਜਾਪਣ ਲੱਗ ਪਿਆ ਤੇ ਉਹਨਾਂ ਅੱਧੀ ਦੁਨੀਆ ਈਸਾਈ ਬਣਾ ਲਈ। ਬੜੀ ਵਿਡੰਬਨਾ ਹੈ ਕਿ ਸਾਡੇ ਕੋਲ ਸਭ ਕੁੱਝ ਸਾਫ਼, ਸੁੱਧ, ਸਪਸ਼ਟ ਅਤੇ ਸਾਰ ਗਰਭਿਤ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਮੌਜੂਦ ਹੈ। ਕੇਹਾ ਹੀ ਚੰਗਾ ਹੋਵੇ ਜੇ ਕੋਈ ਗੁਰੂ ਕਾ ਸਿੱਖ ਗੁਰੂ ਗ੍ਰੰਥ ਸਾਹਿਬ ਦੇ ੧੦੦ ਕੁੰਜੀਵਤ ਅੱਖਰਾਂ ਦੀ ਇਸ ਤਰ੍ਹਾਂ ਨਾਲ ਵਿਆਖਿਆ ਕਰੇ ਕਿ ਗੁਰਬਾਣੀ ਦੇ ਮੂਲ ਨੁਕਤਿਆਂ ਦਾ ਗਿਆਨ ਹੋ ਜਾਏ ਤੇ ਗੁਰਬਾਣੀ ਸਮਝਣ ਵਿਚ ਸਹਾਇਤਾ ਮਿਲੇ।

ਇਸ ਲਈ ਮੈਂ ਇਹ ਉੱਦਮ ਕਰਨ ਦਾ ਮਨ ਬਣਾਇਆ ਤੇ ਉਹਨਾਂ ਨਾਲ ਇਸ ਦਾ ਜ਼ਿਕਰ ਕੀਤਾ, ਉਹਨਾਂ ਬੜੇ ਚਾਅ ਵਿਚ ਮੈਨੂੰ ਉਤਸ਼ਾਹ ਦਿੱਤਾ ਅਤੇ ਅੱਜ ਇਹ ਕਾਰਜ ਸੰਪੰਨ ਹੋਇਆ ਹੈ।

ਸਾਡੀ ਮਾਨਸਿਕ ਦਸ਼ਾ ਅਜੀਬ ਹੈ ਕਿ ਅਸੀਂ ਸਭ ਕੁਝ ਹੁੰਦਿਆਂ ਸੁੰਦਿਆਂ ਵੀ ਗੁਰਬਾਣੀ ਤੇ ਗੁਰ ਸ਼ਬਦ ਦੀ ਵਿਆਖਿਆ ਲਈ ਇਧਰੋਂ ਉਧਰੋਂ ਸਹਾਰੇ ਢੂੰਡਦੇ ਰਹਿੰਦੇ ਹਾਂ। ਗੁਰ ਕਾ ਸ਼ਬਦ ਮਨ ਵਰਗੀ ਚੰਚਲ ਚੀਜ਼ ਦਾ ਇਸ ਤਰ੍ਹਾਂ ਨਾਲ ਅਸਥੰਮ੍ਹਣ ਹੈ ਜਿਸ ਤਰ੍ਹਾਂ ਕਿਸੇ ਭਵਨ ਦਾ ਥੰਮ੍ਹਣ ਉਸਦਾ ਥੰਮ੍ਹ ਹੋਵੇ। ਥੰਮ੍ਹ ਦੀ ਥਾਂ ਥੰਮ੍ਹੀਆਂ ਦੀ ਕੀ ਲੋੜ ਹੈ। ਗੁਰਬਾਣੀ ਆਪਣੇ ਆਪ ਵਿਚ ਪੂਰਨ ਹੈ, ਪੂਰੇ ਗੁਰ ਕੀ ਪੂਰੀ ਦੀਖਿਆ ਹੈ। ਇਹ ਪੂਰੇ ਪ੍ਰਭ ਦੀ ਆਰਾਧਨਾ ਹੈ। ਪੂਰੇ ਦਾ ਆਖਿਆ ਸਭ ਕੁਝ ਪੂਰਾ ਹੈ। ਪੂਰੇ ਦੇ ਗੁਣ ਗਾਉਂਦਿਆਂ, ਪੂਰਨ ਪੂਰ ਰਹੇ ਪਰੀਪੂਰਨ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ।

ਇਹ ਕੁੰਜੀਵਤ ਅੱਖਰ (ਸ਼ਬਦ) ਗੁਰਬਾਣੀ ਵਿਚ ਵਾਰ ਵਾਰ ਆਏ ਹਨ। ਇਹ ਆਪਣੇ ਆਪ ਵਿਚ ਸਵੈ-ਨਿਰਭਰ ਹਨ। ਇਹਨਾਂ ਨੂੰ ਜੇ ਗੁਰੂ ਪਾਤਸ਼ਾਹ ਦੀ ਪਵਿੱਤਰ ਭਾਵਨਾ ਨਾਲ ਸਮਝ ਲਿਆ ਜਾਏ ਤਾਂ ਗੁਰਬਾਣੀ ਦੀ ਉੱਤਮ ਪ੍ਰਕਿਰਤੀ ਪਤਾ ਲੱਗ ਜਾਵੇਗੀ ਤੇ ਗਾਡੀ ਰਾਹ ਤੋਂ ਹਟ, ਡੰਡੀਆਂ ਵੱਲ ਜਾਣ ਤੋਂ ਬਚ ਜਾਵਾਂਗੇ।

ਮੈਂ ਇਹ ਨਹੀਂ ਕਹਿੰਦਾ ਕਿ ਇਹ ਆਖ਼ਰੀ ਉਪਰਾਲਾ ਹੈ, ਨਾ ਹੀ ਮੇਰਾ ਇਹ ਦਾਅਵਾ ਹੈ ਕਿ ਇਹ ਪੁਸਤਕ ਹਰਫ਼ੇ-ਆਖ਼ਰੀ ਹੈ। ਨਿਮਰਤਾ ਸਹਿਤ ਮੈਂ ਇਤਨੀ ਬੇਨਤੀ ਜ਼ਰੂਰ ਕਰਾਂਗਾ ਕਿ ਇਸਦੇ ਪੜ੍ਹਨ ਨਾਲ ਗੁਰਬਾਣੀ ਦੀ ਸੁਮੱਤ, ਸੱਚੇ ਸ਼ਬਦ ਦਾ ਸੁਭਾਅ ਤੇ ਗੁਰਮਤਿ ਦਾ ਆਸ਼ਾ ਹੋਰ ਸਪਸ਼ਟ ਹੋਵੇਗਾ। ਇਸ ਤੋਂ ਮਗਰੋਂ ਵੀ ਗੁਰੂ ਦੇ ਸਿਦਕਵਾਨ ਸਿੱਖ ਪਵਿੱਤਰ ਉਪਰਾਲੇ ਕਰਨਗੇ। ਇਹ ਗੱਲ ਧਿਆਨ ਕਰਨ ਯੋਗ ਹੈ ਕਿ ਗੁਰਬਾਣੀ ਦੀ ਵਿਲੱਖਣਤਾ, ਵਡਿਆਈ, ਵਿਵਸਥਾ, ਵਿਸ਼ਾਲਤਾ ਉੱਤੇ, ਗੁਰਬਾਣੀ ਵਲੋਂ ਤ੍ਰਿਸਕ੍ਰਿਤ ਵਿਧੀਆਂ ਦਾ ਪਰਛਾਵਾਂ ਨਹੀਂ ਪੈਣ ਦੇਣਾ ਚਾਹੀਦਾ। ਇਸ ਨਾਲ ਅਸਲੇ ਤਕ ਪੁੱਜਣ ਤੋਂ ਅਸਮਰੱਥ ਰਹਿ ਜਾਵਾਂਗੇ। ਗੁਰੂ ਪਾਤਸ਼ਾਹ ਕਿਰਪਾ ਕਰਨ ਕਿ 'ਸੱਚ ਕੀ ਬਾਣੀ' ਅੰਦਰਲਾ ਸੱਚ ਸਾਡੇ ਹਨੇਰੇ ਹਿਰਦਿਆਂ ਨੂੰ ਮੱਚ ਕੇ ਚਾਨਣ ਦੇਵੇ।

ਇਹ ਕਠਿਨ ਕਾਰਜ ਘਰ ਦੇ ਵਾਤਾਵਰਣ ਨੂੰ ਜੀਵਨ ਸਾਥਣ ਸਰਦਾਰਨੀ ਪ੍ਰਵੀਨ ਕੌਰ ਵਲੋਂ ਸਵੱਛ ਰੱਖਣ ਕਾਰਨ ਸੌਖਾ ਹੋਇਆ ਹੈ। ਬੇਟਾ ਦਰਸਬੀਰ ਸਿੰਘ ਤੇ ਬੇਟੀ ਜਸਰਾਵੀ ਕੌਰ ਗੁਰੂ ਆਸਰੇ ਉੱਦਮ ਨਾਲ ਆਪਣੇ ਜੀਵਨ ਦੇ ਪੜਾਅ ਤੈਅ ਕਰੀ ਜਾ ਰਹੇ ਹਨ। ਇਸ ਨਾਲ ਮੈਨੂੰ ਖੁੱਲ੍ਹਾ ਸਮਾਂ ਮਿਲਦਾ ਹੈ।

ਪਿਆਰੇ ਮਿੱਤਰ ਵੀਰ ਸ. ਪ੍ਰੇਮ ਸਿੰਘ ਜੀ ਚੰਡੀਗੜ੍ਹ, ਸਤਿਕਾਰ ਯੋਗ ਵੀਰ ਸः ਖ਼ਜ਼ਾਨ ਸਿੰਘ ਜੀ, ਸ. ਪ੍ਰਭਜੋਤ ਸਿੰਘ ਐਡਵੋਕੇਟ ਕਲਕੱਤਾ, ਪ੍ਰਿੰ. ਦਲੀਪ ਸਿੰਘ ਜੀ, ਸ. ਸਵਿੰਦਰ ਸਿੰਘ ਜੀ ਸਾਹਨੀ ਬੰਬਈ, ਸ੍ਰ. ਰਾਮਿੰਦਰ ਸਿੰਘ ਜੀ ਮਦਰਾਸ, ਸ. ਕੁਲਦੀਪ ਸਿੰਘ ਜੀ ਨਿਊਯਾਰਕ (ਅਮਰੀਕਾ), ਸ. ਕੰਵਰਜੀਤ ਸਿੰਘ ਜੀ ਲੁਧਿਆਣਾ, ਸਦਾ ਹੀ ਉਤਸ਼ਾਹ ਦੇਂਦੇ ਰਹਿੰਦੇ ਹਨ। ਪੁਸਤਕਾਂ ਨੂੰ ਚਾਅ ਨਾਲ ਉਡੀਕਦੇ ਹਨ ਤੇ ਉਹਨਾਂ ਦਾ ਵਿਤਰਣ ਕਰਨ ਲਈ ਵੀ ਉਤਸ਼ਾਹਿਤ ਰਹਿੰਦੇ ਹਨ, ਜਿਸ ਨਾਲ ਕਲਮ ਦੀ ਰਵਾਨੀ ਬਣੀ ਰਹਿੰਦੀ ਹੈ। ਪਿਆਰੇ ਵੀਰ ਸ. ਮਨੋਹਰ ਸਿੰਘ ਜੀ ਕਰਨਾਲ ਸਦਾ ਨਾਲ ਹਨ ਤੇ ਸ. ਅਮਰਜੀਤ ਸਿੰਘ ਜੀ ਲੁਧਿਆਣਾ ਲਿਖਤਾਂ ਨੂੰ ਸਤਿਕਾਰਦੇ ਹਨ। ਸੰਤ ਸਰੂਪ ਮਿੱਤਰ ਬਾਬਾ ਜਾਗੀਰ ਸਿੰਘ ਜੀ ਨੇ ਅਮੀਰ ਵਿਰਸੇ ਦੀ ਮਜ਼ਬੂਤ ਸਾਂਝ ਬਣਾਈ ਹੋਈ ਹੈ।

ਬੀਬੀ ਭੈਣ ਡਾ. ਦਵਿੰਦਰ ਕੌਰ ਦੀਪ, ਬੀਬੀ ਜਗਦੀਸ਼ ਕੌਰ, ਬੀਬੀ ਦਵਿੰਦਰ ਕੌਰ ਸੈਣੀ, ਬੀਬੀ ਗੁਰਬੀਨ ਕੌਰ ਤੇ ਬੀਬੀ ਅੰਮ੍ਰਿਤਪਾਲ ਕੌਰ ਭੈਣਾਂ ਦਾ ਸਨੇਹ ਪ੍ਰੇਰਨਾ ਦਾ ਸਰੋਤ ਹੈ। ਪਿਆਰੇ ਵੀਰ ਪ੍ਰਿੰ. ਸੁਰਜੀਤ ਸਿੰਘ ਅਤੇ ਪ੍ਰਿੰ. ਪ੍ਰਿਥੀਪਾਲ ਸਿੰਘ ਜੀ ਕਪੂਰ, ਸੰਗਤ ਵੀ ਦੇਂਦੇ ਹਨ ਤੇ ਸਨਮਾਨ ਵੀ।

ਸ. ਸਤਿਨਾਮ ਸਿੰਘ ਜੀ ਅਤੇ ਸ. ਗੁਰਸਾਗਰ ਸਿੰਘ ਜੀ, ਸਿੰਘ ਬ੍ਰਦਰਜ਼ ਅੰਮ੍ਰਿਤਸਰ ਹਰ ਲਿਖਤ ਨੂੰ ਚਾਅ ਨਾਲ ਹੱਥਾਂ ਵਿਚ ਲੈਂਦੇ ਹਨ ਅਤੇ ਪੁਸਤਕਾਂ ਨੂੰ ਪਾਠਕਾਂ ਦੇ ਹੱਥਾਂ ਵਿਚ ਪਹੁੰਚਾਣ ਦੀ ਸੁੱਚੀ ਕਿਰਤ ਇਹਨਾਂ ਨੇ ਆਪਣੇ ਜ਼ਿੰਮੇ ਲਈ ਹੋਈ ਹੈ।

ਗੁਰੂ ਕਿਰਪਾ ਦੁਆਰਾ ਪੁਸਤਕ, *ਕਕਾਰ ਦਾਤਾਰ ਗੁਰੂ ਨਾਨਕ* ਛਪਣ ਲਈ ਤਿਆਰ ਹੈ। ਇਹ ਪੁਸਤਕ ਲਿਖ ਕੇ ਮੈਨੂੰ ਬੜੀ ਸੰਤੁਸ਼ਟੀ ਹੋਈ। ਸਾਰੇ ਹੀ ਕਕਾਰ ਮੇਰੀ ਸੱਚੀ ਸਰਕਾਰ ਗੁਰੂ ਨਾਨਕ ਦੇਵ ਜੀ ਦੀ ਦੇਣ ਹੈ, ਜੋ ਅੱਖਰ ਅੱਖਰ ਤੇ ਭਾਵਨਾ ਸਹਿਤ ਗੁਰੂ ਗ੍ਰੰਥ ਸਾਹਿਬ ਅੰਦਰ ਮੌਜੂਦ ਹਨ। ਇਸ ਤੋਂ ਤੁਰੰਤ ਬਾਦ ਪੁਸਤਕ, *ਬਾਣੀ ਬੀਚਾਰੀਐ ਜੀਉ*, *ਸਿੱਪੀਆਂ-ਮੋਤੀ*, *ਅਰਦਾਸ ਮਹਾਨਤਾ* ਇਕ ਇਕ ਕਰਕੇ ਛਪ ਤਿਆਰ ਹੋ ਪਾਠਕਾਂ ਦੇ ਹੱਥਾਂ ਵਿਚ ਛੇਤੀ ਹੀ ਆ ਜਾਣਗੀਆਂ। ਗੁਰੂ ਗ੍ਰੰਥ ਸਾਹਿਬ ਜੀ ਸਬੰਧੀ ਕਾਰਜ ਲਗਾਤਾਰ ਗੁਰੂ ਪਾਤਸ਼ਾਹ ਕਰਵਾਈ ਜਾ ਰਹੇ ਹਨ।

ਅਕਾਲ ਪੁਰਖ ਦੀ ਬੜੀ ਮਿਹਰ ਹੈ ਜੋ ਉਹਨਾਂ ਨੇ ਆਪਣੇ ਲੜ ਲਾ, ਆਪਣਾ ਆਂਚਲ ਪਕੜਾਇਆ ਹੈ ਅਤੇ ਕਲਮ ਵੀ। ਚਿਤ ਇਹੀ ਚਾਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਤੋਂ ਸਿਰ ਚੁਕਿਆ ਹੀ ਨਾ ਜਾਵੇ, ਜੇ ਚੁਕਿਆ ਜਾਵੇ ਤਾਂ ਕੇਵਲ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਹੋਣ ਤਾਂਕਿ ਸਿਰ ਇੰਨਾ ਉੱਚਾ ਹੋਵੇ ਕਿ ਕਿਧਰੇ ਹੋਰ ਝੁਕੇ ਹੀ ਨਾ।

ਇਹ ਬਾਣੀ ਜੀਉ ਜਾਣਨ ਯੋਗ ਹੈ। ਸੁਖ ਸਹਿਜ ਦਇਆ ਦਾ ਇਹ ਖ਼ਜ਼ਾਨਾ ਗੁਰੂ ਪਾਤਸ਼ਾਹ ਨੇ ਭਗਤਾਂ, ਗੁਰਸਿੱਖਾਂ ਨੂੰ ਦਿੱਤਾ ਹੈ। ਇਹਨਾਂ ਅਨਮੋਲ ਰਤਨ, ਜਵਾਹਰ, ਮਾਣਕਾਂ ਤੇ ਹੀਰਿਆਂ ਦੇ ਖ਼ਜ਼ਾਨੇ ਦੀ ਪੂੰਜੀ ਦੀ ਕੁੰਜੀ ਸਤਿਗੁਰਾਂ ਨੇ ਸੰਤਨ ਭਾਵ ਸਾਧ ਸੰਗਤ ਦੇ ਹੱਥ ਦਿੱਤੀ ਹੈ। ਜਦ ਅਸੀਂ ਗੁਰੂ ਦੇ ਹਜ਼ੂਰ ਹੋ ਕੇ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਰਹਿ ਇਸ ਨੂੰ ਖੋਲ੍ਹਾਂਗੇ ਤਾਂ ਬੱਜਰ ਕਪਾਟ ਖੁੱਲ੍ਹ ਜਾਣਗੇ ਤੇ ਜਿਥੇ ਕੇਵਲ ਬ੍ਰਹਮ ਤੇ ਪੂਰਨ ਬ੍ਰਹਮ ਦਾ ਵਾਸ ਹੈ ਉਥੇ ਸਹਿਜੇ ਹੀ ਪੁੱਜ ਜਾਵਾਂਗੇ। ਚਹੁੰ ਚੱਕੀਂ ਚਾਨਣ ਚਿਰਾਗ਼ ਹੋ ਜਾਏਗਾ। ਨਾਮ ਵਰਤਣ ਬਣ ਜਾਏਗਾ। ਦਇਆਲ ਪੁਰਖ ਦੀ ਕ੍ਰਿਪਾ ਨਾਲ ਹਰਿ ਨਾਮ ਧਨ ਦੀ ਅਖੁੱਟ ਰਾਸਿ ਪ੍ਰਾਪਤ ਹੋ ਜਾਏਗੀ।

**ਦਇਆਲ ਪੁਰਖ ਨਾਨਕ ਅਰਦਾਸਿ ॥**
**ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ ॥** *(ਰਾਮਕਲੀ ਮ: ੫, ਪੰਨਾ ੮੯੪)*

**ਬਲਵਿੰਦਰ ਸਿੰਘ**
658-ਈ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ
ਫ਼ੋਨ: 463243, 452167

ਮਿਤੀ 11-11-1999

# ਜਿਸ ਕਾ ਗ੍ਰਿਹਿ ਤਿਨਿ ਦੀਆ ਤਾਲਾ

ਗੁਰੂ ਗ੍ਰੰਥ ਸਾਹਿਬ ਸਾਡੇ ਗੁਰੂ ਹਨ। ਗੁਰੂ ਗ੍ਰੰਥ ਸਾਹਿਬ ਗਿਆਨ ਦਾ ਭੰਡਾਰ ਹਨ, ਖ਼ਜ਼ਾਨਾ ਹਨ। ਇਹ ਖ਼ਜ਼ਾਨਾ ਰਤਨਾਂ ਨਾਲ ਭਰਪੂਰ ਹੈ। ਗੁਰੂ ਕੇ ਬਚਨ ਅਨੂਪ ਅਪਾਰ ਹਨ, ਸੰਤਾਂ ਦਾ ਆਧਾਰ ਹਨ। ਉਹ ਹੀਰਿਆਂ ਤੋਂ ਕੀਮਤੀ ਹਨ। ਉਹਨਾਂ ਦੀ ਕੀਮਤ ਪਾਈ ਹੀ ਨਹੀਂ ਜਾ ਸਕਦੀ। ਗੁਰੂ ਸਾਗਰ ਰੂਪ ਹੈ। ਇਸ ਵਿਚ ਬੇਅੰਤ ਹੀਰੇ ਰਤਨ ਜਵਾਹਰ, ਲਾਲ ਤੇ ਮਾਣਕ ਹਨ। ਸਿੱਖ ਸੰਗਤ ਸੰਤ ਹੰਸ ਰੂਪ ਹਨ, ਉਹ ਇਸ ਸਾਗਰ ਵਿਚੋਂ ਮੋਤੀ ਚੁਣ ਲੈਂਦੇ ਹਨ। ਇਹੀ ਤਾਂ ਹੰਸਾਂ ਦਾ ਖਾਣਾ ਹੈ। ਹੁਕਮ ਹੈ :

**ਗੁਰੁ ਸਾਗਰੁ ਰਤਨੀ ਭਰਪੂਰੇ ॥**
**ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥** *(ਧਨਾਸਰੀ ਮ: ੧, ਪੰਨਾ ੬੮੫)*

ਅੰਮ੍ਰਿਤ ਅਭਿਲਾਸ਼ੀ ਗੁਰਸਿੱਖ ਇਹਨਾਂ ਰਤਨਾਂ ਦੀ ਆਭਾ ਨਾਲ ਆਪਣੇ ਜੀਵਨ ਨੂੰ ਪ੍ਰਤਿਭਾਸ਼ਾਲੀ ਬਣਾਉਂਦੇ ਹਨ, ਆਪਣੇ ਪ੍ਰਾਣਪਤਿ ਪ੍ਰੀਤਮ ਨਾਲ ਇਕ-ਮਿਕ ਹੋ ਜਾਂਦੇ ਹਨ। ਜਿਸ ਨਾਲ ਉਹਨਾਂ ਨੂੰ ਪਤਿ ਦਾ ਧਨ ਪ੍ਰਾਪਤ ਹੁੰਦਾ ਹੈ ਅਤੇ ਉਹ ਦਰਗਾਹੇ ਸਨਮਾਨ ਪਾਉਂਦੇ ਹਨ।

ਇਸ ਮਹਾਨ ਕਾਰਜ ਦੀ ਸਿੱਧੀ ਲਈ ਇਤਨਾ ਕੁ ਇਹਤਿਆਤ ਰੱਖਣਾ ਜ਼ਰੂਰੀ ਹੈ ਕਿ ਇਸ ਪਵਿੱਤਰ ਮਾਰਗ 'ਤੇ ਬੜੇ ਧਿਆਨ ਅਤੇ ਦ੍ਰਿੜ੍ਹਤਾ ਨਾਲ ਕਦਮ ਰੱਖਣਾ ਹੈ ਤਾਂ ਜੋ ਹਉਮੈ ਅਛੋਪਲੇ ਜਿਹੇ ਹੀ ਆਪਣਾ ਦਾਅ ਨਾ ਮਾਰ ਜਾਏ ਅਤੇ ਖੋਜੀ ਆਤਮਾਵਾਂ ਦੁਬਿਧਾ ਵਿਚ ਨਾ ਗ੍ਰਸ ਜਾਣ।

ਹੰਸ ਤੇ ਬਗਲੇ ਦਾ ਇਹੀ ਅੰਤਰ ਹੈ। ਬਗਲਾ ਮੋਤੀ ਦੀ ਜੋਤੀ ਤੋਂ ਅਣਜਾਣ ਹੁੰਦਾ ਹੈ ਅਤੇ ਉਹ ਚਿੱਕੜ ਵਿਚ ਫਾਥਾ ਡੱਡੂ-ਮੱਛੀਆਂ ਹੀ ਚੁਣਦਾ ਰਹਿ ਜਾਂਦਾ ਹੈ। ਇਸ ਲਈ ਪ੍ਰੇਮਾ-ਭਗਤੀ ਤੇ ਗੁਰੂ ਬਚਨਾਂ ਦੇ ਆਦਰ ਨਾਲ ਹੀ ਕਾਰਜ ਦੀ ਸਿੱਧਤਾ ਪ੍ਰਾਪਤ ਹੁੰਦੀ ਹੈ। ਮੂਲ ਦੀ ਪ੍ਰਾਪਤੀ ਦਾ ਚਾਹਵਾਨ ਆਨੰਦਮੂਲ ਨੂੰ ਪ੍ਰਾਪਤ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਦਾ ਆਦਿ ਇਕ ਤੋਂ ਹੈ ਅਤੇ ਉਸ ਇਕ ਦਾ ਵਿਚਾਰ ਹੀ ਲਿਆ ਗਿਆ ਹੈ। ਉਸੇ ਦੀ ਸਾਰ ਸਮਝਣੀ ਹੈ, ਧੀਰਜ ਧਾਰਨ ਕਰਨ ਨਾਲ ਧਰਨੀਧਰ ਅਕਾਲ ਪੁਰਖ ਦੀ ਟੇਕ ਰੱਖ ਕੇ ਉਸ ਵਿਚ ਅਭੇਦ ਹੋ ਜਾਈਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਵਿਅਕਤ ਕੀਤੇ ਗਏ ਵਿਚਾਰ ਸ੍ਰਿਸ਼ਟੀ ਦੇ ਮੂਲ, ਆਨੰਦਮੂਲ ਅਕਾਲ ਪੁਰਖ ਵਾਂਗ ਮੌਲਿਕ ਹਨ। ਇਹ ਬਿਲਕੁਲ ਵਿਲੱਖਣ ਹਨ। ਇਹ ਪੰਡਤ ਦੀ ਜੁਗਤ ਨਹੀਂ, ਨਾ ਹੀ ਇਹ ਮੁੱਲਾਂ ਦੀ ਵਿਧੀ ਹੈ। "ਪੰਡਤ ਮੁੱਲਾਂ ਜੋ ਲਿਖ ਦੀਆ", ਉਹ ਛੱਡ ਦਿੱਤਾ ਗਿਆ ਹੈ। ਗੁਰਮਤਿ ਨੇ ਉਸ ਦੇ ਵਿਚੋਂ ਕੁਝ ਨਹੀਂ ਲਿਆ। ਇਹ ਭਗਤਾਂ ਕੀ ਚਾਲ ਹੈ ਤੇ ਭਗਤਾਂ ਕੀ ਚਾਲ ਨਿਰਾਲੀ ਹੈ। ਇਹ ਗੁਰੂ ਨਾਨਕ ਦੇਵ ਜੀ ਦੀ ਸੰਸਾਰ ਨੂੰ ਮੌਲਿਕ ਦੇਣ

ਹੈ ਜੋ "ਕਲਜੁਗ ਨਾਨਕ ਨਾਮ ਸੁਖਾਲਾ" ਹੋ ਕੇ ਦੁਨੀਆ ਦੇ ਸਾਹਮਣੇ ਪ੍ਰਗਟ ਹੋਇਆ। ਗੁਰਬਾਣੀ ਵਿਚ ਅੜਿੱਕੇ, ਅੜਚਣਾਂ, ਅੜਾਉਣੀਆਂ ਤੇ ਅਟਕਲਾਂ ਦੂਰ ਕੀਤੀਆਂ ਗਈਆਂ ਹਨ। ਮੁੜ ਇਸੇ ਹੀ ਗੁਰਬਾਣੀ ਨੂੰ ਸਮਝਣ ਤੇ ਸਮਝਾਉਣ ਲਈ, ਬੁਝਾਰਤਾਂ ਪਾ, ਉਰਾਂ ਪਰਾਂ ਦੀਆਂ ਗੱਲਾਂ ਕਰ ਕੇ ਮੂਲ ਤੱਤ ਤੋਂ ਨਿਖੇੜਨਾ ਸ਼ੋਭਾ ਨਹੀਂ ਦੇਂਦਾ।

ਗੁਰਬਾਣੀ ਦੇ ਵਿਚਾਰ ਅਕਾਲ ਪੁਰਖ ਵਾਂਗ ਹੀ ਨਿਰੰਕਾਰ, ਨ੍ਰਿਬਕਾਰ ਤੇ ਨਿਰਲੰਬ ਹਨ।

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥**
**ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ॥** *(ਸਲੋਕ ਮ: ੩, ਪੰਨਾ ੫੧੫)*

ਗੁਰਬਾਣੀ ਦੀ ਰਚਨਾ ਦੇ ਵੇਲੇ ਤੋਂ ਹੀ, ਗੁਰੂ ਸਾਹਿਬਾਨ ਦੇ ਹੁੰਦਿਆਂ ਹੀ ਇਸ ਵਿਚ ਰਲੇ ਪਾਉਣ ਦੇ ਯਤਨ ਕੀਤੇ ਗਏ। ਗੁਰੂ ਪਾਤਸ਼ਾਹ ਨੇ ਕ੍ਰਿਪਾ ਕਰ ਕੇ ਬੀੜ ਬੰਨ੍ਹੀ ਅਤੇ ਇਹਨਾਂ ਸੰਭਾਵਨਾਵਾਂ ਦਾ ਅੰਤ ਕਰ ਦਿੱਤਾ। ਗੁਰੂ ਨਾਨਕ ਪਾਤਸ਼ਾਹ ਤੇ ਹੋਰ ਸਭ ਗੁਰੂ ਸਾਹਿਬਾਨ ਨੇ ਆਪਣੇ ਜਿਊਂਦਿਆਂ ਹੀ ਅਗਲੇ ਗੁਰੂ ਨੂੰ ਗੁਰਗੱਦੀ ਸੌਂਪੀ। ਜਿਸ ਸਬੰਧੀ ਇਹ ਸਜੀਵ ਕਥਨ ਸਾਡੀ ਅਗਵਾਈ ਕਰਦਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਨੇ ਇਕ ਐਸਾ ਵਿਲੱਖਣ ਹਲੀਮੀ ਰਾਜ ਚਲਾਇਆ ਜਿਸ ਦੇ ਅੱਗੇ ਕਰੋੜਾਂ ਤਾਣ ਸਤਾਣੇ ਲੋਕ ਨਿਊਂ ਨਿਊਂ ਜਾਂਦੇ ਹਨ:

**ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥**
**ਸਹਿ ਟਿਕਾ ਦਿਤੋਸੁ ਜੀਵਦੈ॥**
*(ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ, ਪੰਨਾ ੯੬੬)*

ਬਿਲਕੁਲ ਇਸੇ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਇਸ ਸੰਸਾਰ ਉਤੇ ਸਰੀਰ ਕਰਕੇ ਵਿਚਰਦਿਆਂ ਹੋਇਆਂ ਹੀ ਗੁਰੂ ਗ੍ਰੰਥ ਸਾਹਿਬ ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਅੰਦਰ ਪ੍ਰਕਾਸ਼ ਕਰ ਤਖ਼ਤ 'ਤੇ ਬਿਠਾਇਆ। ਗੁਰਬਾਣੀ ਗੁਰੂ ਵਾਂਗ ਸਤਿਕਾਰੀ ਅਤੇ ਨਿਆਰੀ ਕਰ ਧਰੀ। ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਪੋਥੀ ਨੂੰ 'ਪ੍ਰਮੇਸ਼ਰ ਕਾ ਥਾਨ' ਕਹਿ ਕੇ ਵਡਿਆਇਆ। ਅਕਾਲ ਪੁਰਖ ਦੀ ਇਸ ਮੰਤਰਨਾ ਨੂੰ ਅੰਮ੍ਰਿਤ ਬਾਣੀ ਆਖਿਆ ਜੋ ਸੀਤਲ ਪੁਰਖ, ਅਕਾਲ ਪੁਰਖ ਦੀ ਸੁਜਾਨ ਦ੍ਰਿਸ਼ਟੀ ਹੈ। ਬਾਣੀ ਨਾਲ ਜੁੜਨ 'ਤੇ ਇਹ ਸੀਤਲਤਾ ਤੇ ਸੁਜਾਨ ਦ੍ਰਿਸ਼ਟੀ ਗੁਰਸਿੱਖ ਦੇ ਚਲਨ ਦਾ ਹਿੱਸਾ ਬਣ ਜਾਂਦੀ ਹੈ:

**ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ॥**
**ਸੀਤਲ ਪੁਰਖ ਦ੍ਰਿਸਟਿ ਸੁਜਾਣੀ॥੨॥**
**ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ॥**
**ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ॥੩॥** *(ਵਡਹੰਸੁ ਮ: ੫, ਪੰਨਾ ੫੬੨)*

ਗੁਰਮਤਿ ਅਨੁਸਾਰ ਸੱਚੇ ਸਾਹਿਬ ਦੇ ਹੁਕਮ ਨਾਲ ਸਭ ਸੰਸਾਰ ਚੱਲ ਰਿਹਾ ਹੈ। ਉਹ ਹੁਕਮ ਹੀ ਤਖ਼ਤ ਨਿਵਾਸੀ ਹੈ। ਪ੍ਰਭ ਅਬਿਨਾਸੀ ਆਉਣ ਜਾਣ ਤੋਂ ਰਹਿਤ ਹੈ ਅਤੇ ਪੂਰਨ ਤੌਰ 'ਤੇ ਨਿਰਲੇਪ ਹੈ।

ਗੁਰੂ ਪਾਤਸ਼ਾਹ ਨੇ ਅਕਾਲ ਪੁਰਖ ਤੋਂ ਬਖ਼ਸ਼ਿਸ਼ ਪਾ ਕੇ ਜੋ ਘਾਲ ਕਮਾਈ ਕੀਤੀ, ਗੁਰਬਾਣੀ ਉਸ ਦੀ ਸਾਖੀ ਹੈ। ਸਾਡਾ ਧਰਮ ਹੈ ਕਿ ਗੁਰਬਾਣੀ ਨੂੰ ਗੁਰੂ-ਪਿਤਾ ਅਨੁਸਾਰ ਹੀ

ਸਮਝਿਆ ਜਾਵੇ ਤਾਂ ਹੀ ਇਹ ਲਾਭਦਾਇਕ ਹੋਵੇਗੀ। ਗੁਰਬਾਣੀ ਵਿਚ ਸੰਦਰਭ ਤਾਂ ਅਨੇਕ ਹੋ ਸਕਦੇ ਹਨ ਪਰ ਉਸਦੀ ਭਾਵਨਾ ਇਕ ਹੈ ਅਤੇ ਇਕ ਇਕਾਂਗ 'ਤੇ ਕੇਂਦਰਿਤ ਹੈ; ਸਾਨੂੰ ਇਕ ਵੱਲ ਲੈ ਜਾਂਦੀ ਹੈ ਅਤੇ ਇਕ ਨਾਲ ਹੀ ਇਕਮਿਕ ਕਰ ਕੇ ਅਭੇਦ ਕਰ ਦਿੰਦੀ ਹੈ। ਇਸ ਸਬੰਧੀ ਬਹੁਤ ਸੁਚੇਤ ਰਹਿਣ ਦੀ ਲੋੜ ਹੈ। ਹੁਕਮ ਹੈ :

**ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥**
**ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥**

*(ਆਸਾ ਮ: ੧, ਪੰਨਾ ੩੬੦)*

ਭਾਵ, ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਣ ਨਾਲ ਅਸੀਂ ਪਰਵਾਨ ਹੁੰਦੇ ਹਾਂ ਅਤੇ ਪਾਰਬ੍ਰਹਮ ਪਰਮੇਸ਼ਰ ਪ੍ਰੀਤਮ ਦੇ ਸਾਖਿਆਤ ਦਰਸ਼ਨ ਹੋ ਜਾਂਦੇ ਹਨ। ਇਸ ਤ੍ਰਾਂ ਨਰਕ ਸਵਰਗ ਦੇ ਗੇੜੇ, ਪਾਪ ਪੁੰਨ ਦੇ ਝੇੜੇ, ਵੇਦਾਂ ਦੇ ਬਖੇੜੇ, ਪਰਤਣ ਦੋਖ ਦੇ ਫੇੜੇ, ਆਵਾਗਵਨ ਦੇ ਗੇੜੇ ਅਤੇ ਕਰਮ-ਕਾਂਡ ਦਾ ਕੂੜ-ਕਬਾੜਾ ਸਮਾਪਤ ਹੋ ਜਾਂਦਾ ਹੈ। ਇਸ ਕਲਜੁਗ ਵਿਚ ਪਾਰਬ੍ਰਹਮ, ਪੂਰਨ ਬ੍ਰਹਮ ਇਕ ਦੀ ਲੱਖਤਾ ਪ੍ਰਾਪਤ ਹੋ ਜਾਂਦੀ ਹੈ।

ਗੁਰਸਾਖੀ ਕਾ ਉਜਿਆਰਾ ਇਤਨਾ ਪ੍ਰਬਲ ਹੈ ਕਿ ਭਰਮ ਦਾ ਹਨੇਰਾ ਨਹੀਂ ਰਹਿ ਸਕਦਾ। ਜਦੋਂ ਗੁਰਸਾਖੀ ਅੰਦਰ ਜਾਗਦੀ ਹੈ ਤਾਂ ਚੰਚਲ ਮਤਿ ਦਾ ਤਿਆਗ ਹੋ ਜਾਂਦਾ ਹੈ। ਗੁਰਬਾਣੀ ਨੂੰ ਗਾਉਣ, ਪੜ੍ਹਨ, ਸੁਣਨ, ਸਮਝਣ ਦੇ ਨਾਲ-ਨਾਲ ਮਨ ਵਿਚ ਵਸਾਣਾ ਹੈ, ਤਾਂ ਹੀ ਗਾਉਣ ਪੜ੍ਹਨ ਦਾ ਫਲ ਪ੍ਰਾਪਤ ਹੋਵੇਗਾ। ਇਸ ਦੀ ਬਖ਼ਸ਼ਿਸ਼ ਉਹ ਆਪ ਹੀ ਕਰਦਾ ਹੈ। ਇਸ ਵਾਸਤੇ ਕਿਸੇ ਹਠ ਕ੍ਰਮ, ਕਰਮ ਕਾਂਡ, ਜੋਗ ਤਪ, ਜੋਤਿਸ਼ ਜਾਂ ਹੋਰਨਾਂ ਉਪਾਵਾਂ ਦੀ ਲੋੜ ਨਹੀਂ। ਇਹ ਪ੍ਰਭੂ ਦੀ ਗੋਝ ਕਥਾ ਹੈ ਅਤੇ ਸਹਿਜ ਨਾਲ ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ। ਗੁਰ ਬਚਨਾਂ ਦੀ ਨਿਧੀ ਤੇ ਖ਼ਜ਼ਾਨਾ ਗੁਰੂ ਕਿਰਪਾ ਤੇ ਗੁਰਮਤਿ ਅਨੁਸਾਰ ਹੀ ਪ੍ਰਾਪਤ ਕਰਨਾ ਹੈ, ਨਹੀਂ ਤਾਂ, ਓਝੜ ਪੈ ਕੇ ਦੁਰਾਡੇ ਹੋ ਜਾਵਾਂਗੇ। ਕਿਰਤ ਕਰਮ ਕਾਰਨ ਵਿਛੋੜਾ ਹੈ। ਨਦਰ ਕਰਨ ਤੇ ਉਸਦੀ ਕਿਰਪਾ ਨਾਲ ਮੇਲ ਹੁੰਦਾ ਹੈ। ਗੁਰੂ ਚਰਨਾਂ ਵਿਚ ਮਨ ਲੱਗਣ ਨਾਲ ਜਮ ਕਾ ਮਾਰਗ ਵੀ ਭੱਜ ਜਾਂਦਾ ਹੈ, ਫਾਹੇ ਕੱਟੇ ਜਾਂਦੇ ਹਨ, ਆਵਾਗਵਨ ਮੁੱਕ ਜਾਂਦੇ ਹਨ ਅਤੇ ਸਦੀਵੀ ਸਥਿਰਤਾ ਪ੍ਰਾਪਤ ਹੁੰਦੀ ਹੈ। ਗੁਰਮਤਿ ਦੇ ਭੈ ਰੂਪ ਅਨੁਸ਼ਾਸਨ ਵਿਚ ਚੱਲਦਿਆਂ ਨਿਰਭਉ ਅਕਾਲ ਪੁਰਖ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਸਹਿਜ ਦੇ ਅਬਿਚਲ ਅਸਥਾਨ 'ਤੇ ਟਿਕਾਣਾ ਮਿਲ ਜਾਂਦਾ ਹੈ :

**ਗੁਰ ਚਰਨੀ ਮਨੁ ਲਾਗਾ॥ ਤਾ ਜਮ ਕਾ ਮਾਰਗੁ ਭਾਗਾ॥**
**ਭੈ ਵਿਚਿ ਨਿਰਭਉ ਪਾਇਆ॥ ਤਾ ਸਹਜੈ ਕੈ ਘਰਿ ਆਇਆ॥**
**ਭਣਤਿ ਨਾਨਕੁ ਬੂਝੈ ਕੋ ਬੀਚਾਰੀ॥ ਇਸੁ ਜਗ ਮਹਿ ਕਰਣੀ ਸਾਰੀ॥**
**ਕਰਣੀ ਕੀਰਤਿ ਹੋਈ॥ ਜਾ ਆਪੇ ਮਿਲਿਆ ਸੋਈ॥੪॥੧॥**

*(ਸੋਰਠਿ ਮ: ੧, ਪੰਨਾ ੫੯੯)*

ਇਸ ਪ੍ਰਕਾਰ ਗੁਰਸਿੱਖ ਦੀ ਦਿਨਚਰੀਆ ਕਰਨੀ ਕੀਰਤ ਦਾ ਰੂਪ ਧਾਰਨ ਕਰ ਲੈਂਦੀ ਹੈ। ਉਹ ਜੋ ਕੁਝ ਵੇਖਦਾ ਹੈ, ਉਹ ਬ੍ਰਹਮ ਗਿਆਨ ਹੈ। ਗੁਰਸਿੱਖ ਜੋ ਕਾਰਜ ਕਰਦਾ ਹੈ, ਉਹ ਸਿਮਰਨ ਰੂਪ ਪੰਧ ਦਾ ਸਫ਼ਰ ਹੈ, ਜਿਸ ਨਾਲ ਉਹ ਨਾਮ ਦੇ ਮੁਕਾਮ 'ਤੇ ਪੁੱਜ ਜਾਂਦਾ ਹੈ ਅਤੇ ਵਾਹਿਗੁਰੂ ਦੀ ਪ੍ਰਾਪਤੀ ਕੋਈ ਬਿਖੜਾ ਜਾਂ ਔਖਾ ਕੰਮ ਨਹੀਂ ਹੁੰਦਾ। ਸਹਿਜ ਨਾਲ ਸਹਿਜ ਪ੍ਰਾਪਤ ਹੋਇਆ ਅਤੇ "ਸਹਿਜੇ ਸਚ ਸਮਾਵਣਿਆ" ਦੀ ਅਵਸਥਾ ਸਾਕਾਰ ਮੂਰਤੀਮਾਨ ਹੋ ਜਾਂਦੀ ਹੈ।

ਹਰਿ ਭਗਤੀ ਦਾ ਇਹ ਖ਼ਜ਼ਾਨਾ ਅਕਾਲ ਪੁਰਖ ਨੇ ਗੁਰੂ ਨਾਨਕ ਨੂੰ ਬਖ਼ਸ਼ਿਆ, ਉਹਨਾਂ ਨੇ ਸੰਸਾਰ ਵਿਚ ਖੁੱਲ੍ਹੇ ਦਿਲ ਵੰਡਿਆ। ਬਾਕੀ ਗੁਰੂ ਸਾਹਿਬਾਨ ਨੇ ਸ਼ਬਦ ਸੁਰਤ ਦੀ ਨੀਂਵ ਉਤੇ ਉਸਾਰੀ ਕੀਤੀ ਅਤੇ ਉਸ ਖ਼ਜ਼ਾਨੇ ਦਾ ਪਸਾਉ ਹੋਇਆ। ਗੁਰਬਾਣੀ ਅਨੁਸਾਰ ਚੱਲਦਿਆਂ ਗੁਰਸਿੱਖੜੇ ਭਾਈਆਂ ਵਿਚੋਂ ਗੁਰੂ ਦਿਸਣ ਲੱਗ ਪੈਂਦਾ ਹੈ। ਜ਼ਰੂਰਤ ਹੈ ਇਸ ਖ਼ਜ਼ਾਨੇ ਨੂੰ ਸੰਭਾਲ ਕੇ ਵਰਤਣ ਦੀ, ਤਾਂ ਜੋ ਇਸਨੂੰ ਮਨਮੁਖ ਤੇ ਤਸਕਰ ਲੁੱਟ ਨਾ ਲੈਣ। ਇਸ ਤਰ੍ਹਾਂ ਦੇ ਉਪਰਾਲੇ ਲਗਾਤਾਰ ਹੋ ਰਹੇ ਹਨ। ਕੁਝ ਜਾਣ ਕੇ ਵਿਉਂਤ ਨਾਲ ਤੇ ਕੁਝ ਅਣਜਾਣੇ। ਇਸ ਪ੍ਰਕਾਰ ਜੋਗ ਮਤਿ, ਹਠ ਜੋਗ, ਵੇਦਾਂਤ, ਤੰਤਰ ਮੰਤਰ, ਜੋਤਿਸ਼ ਦੇ ਭਿੰਨ ਭਿੰਨ ਉਪਾਅ ਤੇ ਜੁਗਤਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ। ਇਹ ਗੁਰਮਤਿ ਦੇ ਨਕਾਰੇ ਹੋਏ ਰਸਤੇ ਹਨ। ਚਾਲਾਕੀ ਨਾਲ ਇਹ ਗੁਰਮਤਿ ਦੀ ਸਗਵੀਂ ਦਾਤ ਨੂੰ ਹਥਿਆ ਕੇ ਇਸ ਦੇ ਮੂਲ ਉਤੇ ਨਿੱਤ ਆਕ੍ਰਮਣ ਕਰ ਰਹੇ ਹਨ। ਜਿਸ ਨੂੰ ਵੇਖੋ ਉਹ ਆਪਣੇ ਕਮਜ਼ੋਰ ਤੇ ਨਾਪੁਖਤਾ ਵਿਚਾਰਾਂ ਉੱਤੇ ਗੁਰਮਤਿ ਦੀ ਮੋਹਰ ਲਾ ਕੇ ਇੱਕ ਖੋਟੇ ਸਿੱਕੇ ਵਾਂਗ ਚਲਾਉਣ ਦਾ ਯਤਨ ਕਰ ਰਿਹਾ ਹੈ। ਕੁਝ ਕੁ ਮਨੁੱਖ ਆਪਣੀ ਹਉਂ ਕਾਰਨ, ਕੁਝ ਆਪਣੀ ਗਉਂ ਕਾਰਨ, ਕੁਝ ਆਪਣੇ ਮਨ ਦੀ ਰਉਂ ਕਾਰਨ "ਅਪਨੀ ਧਾਰੀ" ਨੂੰ ਬਲਵਾਨ ਦੱਸਣ ਲਈ ਆਪਣੇ ਉਤੇ ਓਪਰੇ ਜਿਹੇ ਗੁਰਮਤਿ ਨੂੰ ਓੜ ਕੇ ਗੁਰਬਾਣੀ ਦੇ ਅਰਥ ਕਰਨ ਲੱਗਿਆਂ ਇਤਨਾ ਅਨਰਥ ਕਰ ਜਾਂਦੇ ਹਨ ਕਿ ਜਗਿਆਸੂ ਅਸਲੇ ਤੋਂ ਹੀ ਖੁੰਝ ਜਾਂਦਾ ਹੈ। ਗੁਰੂ ਸਾਹਿਬ ਦਾ ਹੁਕਮ ਹੈ:

**ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ ॥੧॥**
**ਸੰਤਹੁ ਇਹਾ ਬਤਾਵਹੁ ਕਾਰੀ ॥**
**ਜਿਤੁ ਹਉਮੈ ਗਰਬੁ ਨਿਵਾਰੀ ॥੧॥ਰਹਾਉ॥** *(ਸੋਰਠਿ ਮ: ੫, ਪੰਨਾ ੬੧੬)*

ਵਾਦ-ਵਿਵਾਦ ਵਾਲਿਆਂ ਦੀ ਵਾਦੀ ਤੋਂ ਜਾਣੂ ਖੋਜੀ ਗੁਰਸਿੱਖ ਇਸ ਰੋਗ ਦੀ ਅਉਖਧ ਗੁਰੂ ਦੇ ਦੁਆਰੇ ਤੋਂ ਪ੍ਰਾਪਤ ਕਰ ਕੇ, "ਭੀਤਿ ਭ੍ਰਮਾਰੀ" ਨੂੰ ਮੇਟ ਦਿੰਦੇ ਹਨ, ਜਿਸ ਨਾਲ ਗੁਰਮਤਿ ਦਾ ਪ੍ਰਕਾਸ਼ ਦਸੀਂ ਦਿਸ਼ਾਈਂ ਫੈਲ ਜਾਂਦਾ ਹੈ।

ਇਹ ਹਮਲੇ ਬੜੇ ਕੋਝੇ ਹਮਲੇ ਹਨ। ਕੁਝ ਤਾਂ ਆਪਣੇ ਆਪ ਨੂੰ ਬ੍ਰਹਿਮੰਡੀ (ਯੂਨੀਵਰਸਲ) ਦਰਸਾਉਣ ਦੇ ਬਹਾਨੇ ਗੁਰਬਾਣੀ ਅਤੇ ਗੁਰਮਤਿ ਦੇ ਮੂਲ ਭਾਵ ਤੋਂ ਹੀ ਦੂਰ ਹੋ ਜਾਂਦੇ ਹਨ। ਦੂਜੇ, ਪ੍ਰਭੂ ਮਿਲਾਪ ਲਈ ਤਰ੍ਹਾਂ ਤਰ੍ਹਾਂ ਦੇ ਉਪਾਵ ਤੇ ਵਿਉਂਤਾਂ ਦੱਸਣ ਲੱਗ ਜਾਂਦੇ ਹਨ। ਗੁਰਬਾਣੀ ਸਾਰੇ ਬ੍ਰਹਿਮੰਡ ਨੂੰ ਚਲਾਣ ਵਾਲੇ ਅਕਾਲ ਪੁਰਖ ਦੀ ਤੱਤ-ਬਾਤ ਹੈ। ਪ੍ਰਭੂ ਦੀ ਪ੍ਰਾਪਤੀ ਉਪਰਾਲਿਆਂ ਤੇ ਉਪਾਵਾਂ ਨਾਲ ਨਹੀਂ ਹੁੰਦੀ:

**ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ ॥**
**ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ ॥**
**ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ ॥**

*(ਗੂਜਰੀ ਕੀ ਵਾਰ, ਮ: ੩, ਪੰਨਾ ੫੧੦)*

ਹਰਿ ਜੀ ਸਹਿਜ ਨਾਲ ਮਨ ਵਿਚ ਆ ਵਸਦੇ ਹਨ। ਕਰਮਕਾਂਡ ਤੇ ਉਪਾਅ ਆਦਿ ਕੁਝ ਨਹੀਂ ਸੁਆਰਦੇ। ਗੁਰਬਾਣੀ ਨੂੰ ਇਸ ਪ੍ਰਕਾਰ ਹੀ ਸਮਝਣਾ ਚਾਹੀਦਾ ਹੈ ਜਿਹਾ ਕਿ ਉਸ ਵਿਚ ਆਦੇਸ਼ ਕੀਤਾ ਹੋਇਆ ਹੈ।

ਗੁਰਬਾਣੀ ਦਾ ਗਿਆਨ ਗੁਰੂ ਕਿਰਪਾ ਦੁਆਰਾ ਹੀ ਸੰਭਵ ਹੈ, ਤਾਂ ਹੀ ਨਿਬੇੜਾ ਹੋ ਸਕੇਗਾ, ਨਹੀਂ ਤਾਂ ਉਲਝ ਜਾਵਾਂਗੇ। ਗੁਰੂ ਸ਼ਬਦ ਤੋਂ ਬਿਨਾਂ ਛੁਟਕਾਰਾ ਨਹੀਂ ਹੈ। ਲੱਖਾਂ ਹੀ

ਕਰਮ ਕਮਾਉਣ 'ਤੇ ਵੀ ਹਨੇਰਾ ਦੂਰ ਨਹੀਂ ਹੋਵੇਗਾ। ਹਉਮੈ ਹੀ ਵਧੇਗੀ। ਹੁਕਮ ਹੈ:

**ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ॥**
**ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ॥੧॥ਰਹਾਉ॥**

*(ਗਉੜੀ ਮ: ੧, ਪੰਨਾ ੨੨੯)*

ਗੁਰੂ ਦੀ ਸੁਮੱਤ ਨਾ ਹੋਣ 'ਤੇ ਮਨੁੱਖ ਅੰਨ੍ਹਾ ਹੀ ਹੈ। ਗੁਰੂ ਪਾਤਸ਼ਾਹ ਫ਼ੁਰਮਾਂਦੇ ਹਨ ਕਿ ਉਹਨਾਂ ਨੂੰ ਕੀ ਕਹਿ ਸਕਦੇ ਹਾਂ ਪਰ ਇਤਨੀ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਗੁਰੂ ਸ਼ਬਦ ਬਿਨਾਂ ਨਾ ਤਾਂ ਨਿਰਭੈਤਾ ਪ੍ਰਾਪਤ ਹੋ ਸਕਦੀ ਹੈ ਅਤੇ ਨਾ ਨਿਰਭਉ—ਨਿਰੰਕਾਰ। ਇਹ ਅਲਪ ਗਿਆਨੀ ਅੰਧ-ਗਿਆਨੀ, ਖੋਟੇ ਨੂੰ ਖਰਾ ਆਖਦੇ ਹਨ ਤੇ ਸਗੋਂ ਖਰੇ ਵਿਚ ਖੋਟ ਰਲਾ ਕੇ, ਜਾਣ-ਬੁੱਝ ਕੇ ਕਾਜ ਵਿਗਾੜ ਰਹੇ ਹਨ। ਖਰੇ ਦੀ ਤਾਂ ਉਹਨਾਂ ਨੂੰ ਸਾਰ ਹੀ ਨਹੀਂ। ਸੁੱਤੇ ਨੂੰ ਜਾਗਦਾ ਤੇ ਜਾਗਦੇ ਨੂੰ ਸੁੱਤਾ ਆਖਦੇ ਹਨ। ਮੋਇਆਂ ਨੂੰ ਪੂਜਦੇ ਹਨ, ਉਹਨਾਂ ਦੇ ਦਰਸ਼ਨ ਕਰਾਉਂਦੇ ਫਿਰਦੇ ਹਨ। ਭੂਤਾਂ ਪ੍ਰੇਤਾਂ ਦਾ ਭੈਅ ਪਾਉਂਦੇ ਹਨ। ਜਾਂਦੇ ਨੂੰ ਆਉਂਦਾ ਤੇ ਆਉਂਦੇ ਨੂੰ ਜਾਂਦਾ ਕਹਿੰਦੇ ਹਨ। ਮਿੱਠੇ ਨੂੰ ਕੌੜਾ ਤੇ ਕੌੜੇ ਨੂੰ ਮਿੱਠਾ ਆਖਦੇ ਹਨ। ਮਿੱਠਾ ਉਹਨਾਂ ਡਿੱਠਾ ਹੀ ਨਹੀਂ ਹੁੰਦਾ। ਅਕਾਲ ਪੁਰਖ ਠਾਕਰ ਦਾ ਤਿਆਗ ਕਰ ਕੇ ਉਸਦੀ ਚੇਰੀ ਤੇ ਦਾਸੀ ਮਾਇਆ, ਦੀ ਸੇਵਾ ਕਰ ਰਹੇ ਹਨ। ਇਹ ਮਾਇਆ ਹੀ ਉਹਨਾਂ ਦਾ ਨਾਪ ਤੋਲ ਹੈ ਅਤੇ ਉਹ ਮਾਇਆ ਹੀ ਬਟੋਰਨ ਲੱਗੇ ਹੋਏ ਹਨ। ਸਮਝਣਾ ਇਹ ਹੈ ਕਿ ਨਾਮ ਤੇ ਗੁਰਬਾਣੀ ਖ਼ੁਦ ਇਕ ਵੱਡਾ ਧਨ ਹੈ। ਹੁਕਮ ਹੈ:

**ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ॥**
**ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ॥੮॥** *(ਗਉੜੀ ਮ: ੧, ਪੰਨਾ ੨੨੯)*

ਗੁਰਬਾਣੀ ਦੇ ਸਹੀ ਅਰਥ ਸਮਝ ਕੇ ਉਸਦੇ ਅਰਥ ਕਰ ਲੈਣ ਵਾਲਾ ਸਾਡਾ ਗੁਰੂ ਹੈ ਅਤੇ ਇਸ ਪ੍ਰਕਾਰ ਹੀ ਆਪਣੇ ਆਪ ਨੂੰ ਪਹਿਚਾਣ ਕੇ ਉਸ ਅਪਰ ਅਪਾਰ ਨੂੰ ਵੇਖਿਆ ਜਾ ਸਕਦਾ ਹੈ। ਸਭ ਹੀ ਭ੍ਰਮ ਰਹੇ ਹਨ। ਬ੍ਰਹਮ ਨੂੰ ਪਹਿਚਾਨਣ ਵਾਸਤੇ ਬ੍ਰਹਮ ਸਰੂਪ ਗੁਰਬਾਣੀ ਨੂੰ ਗੁਰੂ ਆਸ਼ੇ ਅਨੁਸਾਰ ਸਮਝਣ ਦੀ ਲੋੜ ਹੈ। ਸ਼ਬਦ ਨੂੰ ਮੋੜਨਾ ਤੋੜਨਾ ਤੇ ਉਸਦੇ ਅਰਥ ਗੁਰਮਤਿ ਵਲੋਂ ਤ੍ਰਿਸਕ੍ਰਿਤ ਵਿਧੀਆਂ ਦੀ ਪੁਸ਼ਟੀ ਲਈ ਕਰਨੇ, ਬੜਾ ਵੱਡਾ ਨਾ-ਕਾਬਲੇ ਮੁਆਫ਼ੀ ਗੁਨਾਹ ਹੈ।

ਗੁਰੂ ਨਾਨਕ ਦੇਵ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਦੀ ਪਵਿੱਤਰ ਧਰਤੀ 'ਤੇ ਬਿਰਾਜ ਕੇ ਗੁਰਸਿੱਖਾਂ ਨੂੰ ਗੁਰਬਾਣੀ ਦੇ ਅਰਥ ਸਮਝਾਏ। ਬਿਲਕੁਲ ਅਜਿਹਾ ਹੀ ਅੱਗੋਂ ਹੋਏ ਗੁਰੂ ਸਾਹਿਬਾਨ ਨੇ ਕੀਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਖ਼ੁਦ 'ਸਾਬੋ ਕੀ ਤਲਵੰਡੀ' ਦਮਦਮਾ ਸਾਹਿਬ ਵਿਖੇ ਗੁਰਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਦਾ ਬੋਧ ਕਰਵਾਇਆ।

ਇਸ ਸਬੰਧ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਹਜ਼ੂਰ ਸਾਹਿਬ, ਨਾਦੇੜ, ਦੱਖਣ ਵਿਖੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਨੂੰ ਗੱਦੀ ਬਖ਼ਸ਼ਦਿਆਂ ਆਪਣੇ ਸਿਖਰਲੇ ਬਚਨਾਂ ਵਿਚ ਗੁਰਸਿੱਖਾਂ ਨੂੰ ਆਦੇਸ਼ ਕੀਤਾ ਕਿ ਗੁਰਬਾਣੀ ਦੇ ਅਰਥ ਜੀਵਨ ਵਾਲੇ ਗੁਰਸਿੱਖਾਂ ਤੋਂ ਹੀ ਕਰਵਾਏ ਜਾਣ। ਗੁਰੂ ਆਸ਼ੇ ਅਨੁਸਾਰ ਗੁਰਸਿੱਖਾਂ ਦੁਆਰਾ ਜੀਵਿਆ ਜੀਵਨ ਇਕ ਤਰ੍ਹਾਂ ਨਾਲ ਗੁਰਬਾਣੀ ਦਾ ਅਨੁਵਾਦ ਹੀ ਹੈ।

ਇਹ ਜਗਤ ਭਵਸਾਗਰ ਹੈ ਤਾਂ ਗੁਰੂ ਬੋਹਿਥ ਹੈ। ਗੁਰੂ ਗੋਹਰ ਦਰਿਆ ਹੈ ਜੋ ਪਲਕ ਦੇ ਡੁੱਬਣ ਭਰ ਦੇ ਸਮੇਂ ਵਿਚ ਮਨੁੱਖ ਨੂੰ ਤਾਰ ਲੈਂਦਾ ਹੈ। ਜੇ ਇਹ ਸੰਸਾਰ ਉਸ ਦਾ ਗ੍ਰਿਹਿ

ਹੈ ਤਾਂ ਉਸ ਵਿਚ ਗਿਆਨ ਦੀ ਦੌਲਤ ਗੁਰੂ ਆਪ ਹੈ। ਗੁਰੂ ਗ੍ਰੰਥ ਸਾਹਿਬ ਖ਼ਜ਼ਾਨਾ ਹੈ ਤਾਂ ਇਸ ਤਾਲੇ ਦੀ ਕੁੰਜੀ ਗੁਰੂ ਪਾਸ ਹੈ:

**ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥**
**ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥੩॥**

*(ਗਉੜੀ ਮ: ੫, ਪੰਨਾ ੨੦੫)*

ਸਾਡਾ ਕੰਮ ਹੈ ਕਿ ਅਸੀਂ ਉਸਦੇ ਦੁਆਰ 'ਤੇ ਮੱਥਾ ਟੇਕ ਬਿਨੈ ਕਰੀਏ ਕਿ ਪਾਤਸ਼ਾਹ ਤੁਸੀਂ ਦੁਆਰ ਖੋਲ੍ਹੋ, ਕਪਾਟ ਖੋਲ੍ਹੋ, ਦੀਦਾਰ ਦਿਓ। ਉਹ ਜੀਅ ਦਾ ਪਿਆਰ ਨਦਰ ਕਰਮ ਕਰ ਆਪੇ ਹੀ ਭਿੱਤ ਖੋਲ੍ਹੇਗਾ। ਇਹ ਭਿੱਤ ਖੋਲ੍ਹਣ ਲਈ ਕਿਸੇ ਵਿਉਂਤ, ਚਤੁਰਾਈ, ਸਿਆਣਪ, ਹਿਕਮਤ ਦੀ ਲੋੜ ਨਹੀਂ। ਕਿਸੇ ਗੁਰ ਦੀ ਤਾਂ ਬਿਲਕੁਲ ਨਹੀਂ, ਲੋੜ ਹੈ ਗੁਰ ਪ੍ਰਸਾਦਿ ਦੀ।

ਸਾਨੂੰ ਅਵੇਸਲੇਪਨ ਤੋਂ ਉਠ ਕੇ ਸਾਖਿਆਤ ਗੁਰਾਂ ਦੀ ਬਾਣੀ ਜੋ ਗੁਰਾਂ ਦੀ ਸਾਖੀ ਹੈ, ਗੁਰਾਂ ਨੇ ਆਪ ਅਕਾਲ ਪੁਰਖ ਦੇ ਹਜ਼ੂਰ ਆਖੀ ਹੈ, ਅਤੀ ਉਤਮ ਸਿੱਖ ਵਿਚਾਰਧਾਰਾ ਦੀ ਰਾਖੀ ਹੈ, ਉਸਨੂੰ ਬਿਨਾਂ ਰਲੇ ਦੇ ਸਮਝਣਾ ਤੇ ਅਰਥਾਉਣਾ ਹੈ। ਗੁਰਬਾਣੀ ਵਿਚ ਅਨੇਕ ਸੰਦਰਭ ਤੇ ਹਵਾਲੇ ਥਾਂ ਥਾਂ ਆਏ ਹਨ। ਅਸੀਂ ਇਹਨਾਂ ਵਿਚ ਨਹੀਂ ਉਲਝਣਾ। ਗੁਰੂ ਪਾਤਸ਼ਾਹ ਉਲਝਣ ਦਾ ਜ਼ਿਕਰ ਕਰ ਕੇ ਉਸਦਾ ਹੱਲ ਦੱਸਦੇ ਹਨ ਅਤੇ ਸਾਨੂੰ ਮੂਲ ਨਾਲ ਜੋੜਦੇ ਹਨ।

ਗੁਰਮਤਿ ਖਸਮ ਕੀ ਬਾਤ ਹੈ। ਗੁਰਮਤਿ ਏਕ ਟੇਕ ਹੈ। ਗੁਰਮਤਿ ਮੜ੍ਹੀਆਂ ਮਸਾਣਾਂ ਵੱਲ ਨਹੀਂ ਲਿਜਾਂਦੀ। ਗੁਰਮਤਿ ਜੀਵਨ-ਦਾਤੀ ਹੈ। ਇਕ ਸੰਪੂਰਨ ਉਜਲ ਤੇ ਉਤਮ ਜੀਵਨ ਵਿਧੀ ਹੈ। ਗੁਰਮਤਿ ਸਦਾ ਸਦ ਜਾਗਤ ਬ੍ਰਹਮ ਗਿਆਨ ਦੇ ਮੁਤਲਾਸ਼ੀ ਗੁਰਸਿੱਖਾਂ ਨੂੰ ਜਾਗਦੇ ਗੁਰੂ ਦੇ ਲੜ ਲਾ ਕੇ ਜਾਗਤ-ਜੋਤਿ ਨਾਲ ਮਿਲਾਉਂਦੀ ਹੈ। ਗੁਰਮਤਿ ਦੁਬਿਧਾ ਦੂਰ ਕਰ ਕੇ ਇਕ ਨਾਲ ਲਿਵ ਲਾਉਂਦੀ ਹੈ। ਗੁਰਮਤਿ ਜਗਤ ਦੀ ਪਸ਼ੂ ਬਿਰਤੀ ਮਿਟਾ, ਹੰਕਾਰ ਕਸਾਈ ਤੋਂ ਬਚਾਉਂਦੀ ਹੈ। ਹੁਕਮ ਹੈ:

**ਜਗਤੁ ਪਸੂ ਅਹੰ ਕਾਲੁ ਕਸਾਈ॥**
**ਕਰਿ ਕਰਤੈ ਕਰਣੀ ਕਰਿ ਪਾਈ॥**

*(ਰਾਮਕਲੀ ਮਹਲਾ ੧, ਦਖਣੀ ਓਅੰਕਾਰੁ, ਪੰਨਾ ੯੩੨)*

ਗੁਰਮਤਿ ਦਾ ਜ਼ੋਰ ਕਰਨੀ ਕੀਰਤ 'ਤੇ ਹੈ, ਕਿਰਤ ਕਰਨ 'ਤੇ ਨਹੀਂ। ਇਹ ਪਸ਼ੂਆਂ ਨੂੰ ਮਨੁੱਖ ਅਤੇ ਮਨੁੱਖਾਂ ਨੂੰ ਦੇਵਤੇ ਕਰਨ ਵਿਚ ਰਤਾ ਦੇਰ ਨਹੀਂ ਲਾਉਂਦੀ। ਗੁਰਮਤਿ ਗੁਰਮੁਖ ਸਿਰਜਦੀ ਹੈ, ਜਿਸ ਦੀ ਸਾਰ ਕਰਨੀ ਕੀਰਤ ਹੈ।

# ਤੇਰੇ ਨਾਮ ਅਨੇਕਾ ਰੂਪ ਅਨੰਤਾ

ਜਿਉਂ ਜਿਉਂ ਕਰਤੇ ਦੇ ਕਾਰਜ ਦੇਖਦੇ ਹਾਂ, ਉਸ ਅਨੁਸਾਰ ਉਸਦਾ ਨਾਮਕਰਣ ਕਰਦੇ ਜਾਂਦੇ ਹਾਂ। ਉਸਦੇ ਕਾਰਜ ਅਨੇਕ ਹਨ ਅਤੇ ਰੂਪ ਅਨੰਤ ਹਨ। ਸਾਰੀ ਸ੍ਰਿਸ਼ਟੀ ਤੇ ਬ੍ਰਹਿਮੰਡ ਨੂੰ ਉਸਨੇ ਸੰਭਾਲਿਆ ਹੋਇਆ ਹੈ। ਸਾਰਾ ਜਗਤ ਉਸਨੇ ਆਪਣੇ ਸੂਤ ਵਿਚ ਪਰੋਇਆ ਹੋਇਆ ਹੈ ਤੇ ਆਪ ਜੋਤਿ ਰੂਪ ਨਿਰੰਕਾਰ ਹੈ। ਹੁਕਮ ਹੈ :

**ਇਕਤੁ ਸੂਤਿ ਪਰੋਇ ਜੋਤਿ ਸੰਜਾਰੀਐ॥**
**ਹੁਕਮੇ ਭਵਜਲ ਮੰਝਿ ਹੁਕਮੇ ਤਾਰੀਐ॥** *(ਗੂਜਰੀ ਵਾਰ ਮ: ੫, ਪੰਨਾ ੫੧੮)*

ਉਹ ਭਵਜਲ ਵਿਚ ਆਪੇ ਹੀ ਪਾਉਂਦਾ ਹੈ ਅਤੇ ਆਪ ਹੀ ਭਵਜਲ ਪਾਰ ਕਰਾਉਂਦਾ ਹੈ। ਉਹ ਦਾਤਾਂ ਦਿੰਦਾ ਹੈ, ਦਾਤਾਰ ਹੈ। ਜਨਮ ਦਿੰਦਾ ਹੈ, ਉਹ ਖ਼ਾਲਕ ਹੈ। ਪਾਲਦਾ ਹੈ, ਪ੍ਰਤਿਪਾਲਕ ਪਾਲਕ ਹੈ। ਮਾਰਦਾ ਹੈ, ਘਾਲਕ ਹੈ। ਸਭ ਰਚਨਾ ਉਸਦੀ ਹੈ। ਉਹ ਰਚਨਹਾਰ ਹੈ। "ਸਾਧੋ ਰਚਨਾ ਰਾਮ ਬਨਾਈ" ਅਤੇ ਇਸ ਰਚਨਾ ਦਾ ਉਹ ਮਾਲਕ ਹੈ। ਨਦੀਆਂ, ਨਾਲੇ ਸਮੁੰਦਰ, ਸਾਗਰ, ਪਰਬਤ ਸਭ ਉਸਨੇ ਆਪਣੇ ਇੱਕੋ ਕੁਆਓ ਨਾਲ ਬਣਾਏ ਹਨ। ਉਹ ਭਿੰਨ ਭਿੰਨ ਰੂਪਾਂ ਵਿਚ ਕੀ ਕੀ ਕਰ ਰਿਹਾ ਹੈ, ਸਾਨੂੰ ਉਸਦਾ ਰਤਾ ਜਿੰਨਾ ਵੀ ਗਿਆਨ ਨਹੀਂ। ਧਰਤੀ ਦੇ ਗਰਭ ਵਿਚ ਕੀ ਵਾਪਰਦਾ ਹੈ ਕਿ ਭੁਚਾਲ ਆ ਜਾਂਦਾ ਹੈ। ਉਹ ਸਾਗਰ ਦੇ ਅੰਦਰ ਟਿੱਬੇ ਤੇ ਥਲਾਂ ਸੰਭਾਲੀ ਬੈਠਾ ਹੈ। ਸਾਗਰ ਦੀ ਸੱਤਾ ਉੱਤੇ ਲਹਿਰਾਂ, ਲਹਿਰਾਂ ਉਤੇ ਭਿੰਨ ਭਿੰਨ ਪ੍ਰਕਾਰ ਦੇ ਦਬਾਅ ਤੇ ਫਿਰ ਜਵਾਰਭਾਟੇ, ਤੂਫ਼ਾਨ ਤੇ ਚੱਕਰਵਾਤ। ਉਹ ਸਿਰਜਣਹਾਰ ਕਿੰਨੀਆਂ ਧਰਤੀਆਂ ਰੋਜ਼ ਬਣਾ ਰਿਹਾ ਹੈ ਤੇ ਕਿਤਨੀਆਂ ਹੀ ਤਬਾਹ ਕਰ ਰਿਹਾ ਹੈ। ਉਹ ਆਪੇ ਵਿਚਾਰਦਾ ਹੈ ਤੇ ਆਪੇ ਹੀ ਬੁੱਝਦਾ ਹੈ। ਉਹ ਇਕ ਖਿਨ ਵਿਚ ਕੁਦਰਤ ਰੂਪ ਹੋ ਕੇ ਅਨੇਕਾਂ ਰੂਪ ਧਾਰਦਾ ਹੈ। ਹੁਕਮ ਹੈ :

**ਆਪਿ ਉਪਾਵਣਹਾਰ ਆਪੇ ਹੀ ਮਾਰਦਾ॥**
**ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ॥**
**ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ॥**
**ਜਿਸ ਨੋ ਲਾਏ ਸਚਿ ਤਿਸਹਿ ਉਧਾਰਦਾ॥**

*(ਗੂਜਰੀ ਵਾਰ ਮ: ੫, ਪੰਨਾ ੫੧੮)*

ਸੱਚ ਸਰੂਪ, ਸ੍ਰੈ ਸੱਚ ਸਤਿਨਾਮ ਵਾਹਿਗੁਰੂ ਜਿਸ 'ਤੇ ਕਿਰਪਾ ਕਰੇ, ਉਸਨੂੰ ਆਪਣਾ ਰੰਗ ਤੇ ਰੂਪ ਬਖ਼ਸ਼ਿਸ਼ ਕਰ ਕੇ ਉਸਦਾ ਉੱਧਾਰ ਕਰ ਦਿੰਦਾ ਹੈ। ਜੋ ਜੋ ਕੁਝ ਉਹ ਕੁਦਰਤ ਰੂਪ ਹੋ ਕੇ ਕਰ ਰਿਹਾ ਹੈ, ਉਸ ਮੁਤਾਬਕ ਉਸਦੇ ਨਾਂ ਬਣਦੇ ਜਾਂਦੇ ਹਨ। ਉਸਦਾ ਘੇਰਾ ਅਨੰਤ ਹੈ, ਉਹ ਆਪ ਬੇਅੰਤ ਹੈ। ਉਸਦੇ ਚੀਰੇ ਦਾ ਕੋਈ ਨਾਪ-ਮੇਚ ਨਹੀਂ। ਕੋਈ ਉਹਦੇ ਜਿੱਡਾ ਵੱਡਾ ਹੋਵੇ ਤਾਂ ਉਸਦੀ ਵਡਿਆਈ ਨੂੰ ਬਿਆਨ ਕਰੇ।

ਉਸਦਾ ਆਦਿ ਕਿੱਥੇ ਹੈ ? ਕਿਸੇ ਨੂੰ ਨਹੀਂ ਪਤਾ। ਉਹ ਅਨਾਦ ਹੈ। ਉਸਦਾ ਅੰਤ ਵੀ ਕੋਈ ਨਹੀਂ ਜਾਣਦਾ। ਉਹ ਅਨੰਤ ਹੈ, ਬੇਅੰਤ ਹੈ। ਉਹ ਘੜਦਾ, ਭੰਨਦਾ, ਚੁਪਦਾ, ਲੁਕਦਾ, ਜ਼ਾਹਿਰ, ਵਾਤਨ ਅੰਦਰ, ਬਾਹਰ ਸਭਨੀਂ ਥਾਈਂ ਵਿਚਰ ਰਿਹਾ ਹੈ। ਉਹ ਕੀ ਕਰਨਾ ਚਾਹੁੰਦਾ ਹੈ, ਇਸਦੀ ਸਲਾਹ ਉਹ ਕਿਸੇ ਨਾਲ ਨਹੀਂ ਕਰਦਾ। ਉਹ ਕੋਈ ਸਭਾ ਬਿਠਾ ਕੇ ਮਤਾ ਮਸੂਰਤ ਵੀ ਨਹੀਂ ਕਰਦਾ। ਕਦੋਂ ਉਸਨੇ ਕਿਹੜਾ ਕਾਰਜ ਨਵਾਂ ਛੋਹਣਾ ਹੈ, ਇਸਦੇ ਮਹੂਰਤ ਦੀ ਉਸਨੂੰ ਕੋਈ ਜ਼ਰੂਰਤ ਨਹੀਂ। ਕਿਸੇ ਸੂਰਤ ਦਾ ਖ਼ਾਕਾ ਬਣਾਉਣਾ ਤੇ ਫਿਰ ਉਸ ਬਣਤਰ ਨੂੰ ਖ਼ਾਕ ਵਿਚ ਰਲਾ ਦੇਣ ਸਬੰਧੀ ਉਹ ਆਪ ਹੀ ਜਾਣਦਾ ਹੈ। ਉਸਦਾ ਅੰਦਾਜ਼ਾ ਕੋਈ ਕਰ ਹੀ ਨਹੀਂ ਸਕਦਾ। ਉਹ ਜਿਸ 'ਤੇ ਮਿਹਰਬਾਨ ਹੋ ਜਾਏ, ਉਸਨੂੰ ਬੁਝਾਏ, ਇਹ ਉਸਦੀ ਰਜ਼ਾ ਹੈ।

ਉਸਦੇ ਅਨੇਕਾਂ ਗੁਣ ਹਨ। ਉਸਦੇ ਕਾਰਜ-ਕਲਾਪਾਂ ਵਿਚ ਇਤਨੀ ਸਵੈ-ਵਿਰੋਧਤਾ ਹੈ ਕਿ ਬੰਦਾ ਭੰਬਲਭੂਸੇ ਖਾਣ ਲੱਗ ਪੈਂਦਾ ਹੈ। ਗੁਆਚ ਹੀ ਜਾਂਦਾ ਹੈ। ਬਹੁਤੇ ਸਿਆਣੇ ਤਾਂ ਉਸਦੀ ਹੋਂਦ ਤੋਂ ਹੀ ਮੁਨਕਰ ਹੋ ਜਾਂਦੇ ਹਨ। ਉਹ ਅਪਹੁੰਚ ਹੈ, ਉਸਦੀ ਸ਼ਕਤੀ ਅਮਿਤ ਹੈ, ਉਹ ਅਮਿੱਟ ਹੈ। ਉਸਦੀ ਵਿਧਵਤਾ ਜਦ ਸਵੈ-ਵਿਰੋਧਤਾ ਬਣ ਕੇ ਸਾਹਮਣੇ ਆਉਂਦੀ ਹੈ ਤਾਂ ਬੰਦਾ ਦੀਵਾਨਾ ਤੇ ਬਾਉਰਾ ਹੋ ਜਾਂਦਾ ਹੈ। ਹਤਾਸ਼ ਹੋ ਜਾਂਦਾ ਹੈ। ਗੋਰਖ-ਧੰਦੇ ਜਿਹੇ ਵਿਚ ਫਸ ਕੇ ਕਾਫ਼ਰ ਹੋ ਜਾਂਦਾ ਹੈ, ਤਦੋਂ ਇਕ ਦੀਵਾਨਗੀ ਜਿਹੀ ਪੈਦਾ ਹੋ ਜਾਂਦੀ ਹੈ। ਜੇ ਗੁਰੂ ਨਾਨਕ ਵਰਗਾ ਕਾਮਿਲ ਗੁਰੂ ਪੂਰਨ ਪੁਰਖ ਗੁਰੂਦੇਵ ਸਾਹਮਣੇ ਹੋਵੇ ਤਾਂ ਉਸ ਦੀਵਾਨਗੀ ਵਿਚੋਂ ਵੀ ਇਕ ਭੈਅ ਜਾਂ ਅਨੁਸ਼ਾਸਨ ਪੈਦਾ ਹੋ ਜਾਂਦਾ ਹੈ। ਤਦੋਂ ਆਨੰਦਿਤ ਹੋਇਆ ਮਨ ਗੁਰੂ ਨਾਨਕ ਦਾ ਅਨੁਸਰਣ ਕਰ ਕਹਿ ਉਠਦਾ ਹੈ:

**ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥**
**ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥੨॥**

*(ਮਾਰੂ ਮ: ੧, ਪੰਨਾ ੯੯੧)*

ਬੱਸ, ਜਦੋਂ ਉਹ ਇਕ ਸਭਨੀਂ ਪਾਸੀਂ ਵਿਸਤਰਿਤ ਦਿਸਣ ਲੱਗ ਜਾਂਦਾ ਹੈ ਤਾਂ ਇਕ ਦੇ ਇੱਕੋ ਇਕ ਕੇਂਦਰ ਉੱਤੇ ਰੁਕ ਕੇ ਪੁਕਾਰ ਪੁਕਾਰ ਕੇ ਕਹਿਣ ਲੱਗ ਜਾਂਦਾ ਹੈ:

**ਤੇਰੇ ਨਾਮ ਅਨੇਕਾ ਰੂਪ ਅਨੰਤਾ.....॥**

ਵੇਸਾਂ, ਭੇਸਾਂ ਤੇ ਦੇਸਾਂ ਦੇ ਹੱਦ ਬੰਨੇ ਹਟ ਜਾਂਦੇ ਹਨ। ਵਲਾਇਤਾਂ ਦੀਆਂ ਫੇਰੀਆਂ ਭਰਮ ਵਿਚ ਭੁੱਲ ਆਪਣੇ ਹੀ ਦੁਆਲੇ ਗੇੜੀਆਂ ਦੀ ਲੋੜ ਨਹੀਂ ਰਹਿੰਦੀ। ਮਹਿਲ ਮਾੜੀਆਂ, ਹਾਥੀ, ਘੋੜੇ, ਨਿੱਕੇ ਨਿੱਕੇ ਤੇ ਹੇਚ ਜਾਪਣ ਲੱਗ ਪੈਂਦੇ ਹਨ। ਪੀਰ ਪੈਗ਼ੰਬਰ ਤੇ ਸਾਲਿਕ ਸਾਧਿਕ ਉਸ ਤੋਂ ਪ੍ਰਾਪਤ ਕੀਤੇ ਚਾਨਣ ਨਾਲ ਪ੍ਰਕਾਸ਼ਮਾਨ ਹੋ ਜਾਂਦੇ ਹਨ। ਬਸਤਰ ਆਦਿ ਤਿਆਗ ਕੇ ਖੱਲ੍ਹਾਂ ਓੜਨ ਦੀ ਆਵੱਸ਼ਕਤਾ ਨਹੀਂ ਰਹਿੰਦੀ। ਖਲੜੀ ਖਪਰੀ, ਲਕੜੀ ਚਮੜੀ ਅਤੇ ਸ਼ਿਖਾ ਸੂਤ ਧੋਤੀਆਂ ਬੇਕਾਰ ਜਿਹੀਆਂ ਲੱਗਣ ਲੱਗ ਪੈਂਦੀਆਂ ਹਨ। ਆਤਮਾਵਾਂ ਧੋਤੀਆਂ ਜਾਂਦੀਆਂ ਹਨ ਅਤੇ "ਊਜਲ ਕਰਤੇ" ਦਾਤਾਰ ਦਾ ਉਜਲਾ ਰੰਗ ਮਨੁੱਖ ਨੂੰ ਉਜਲ ਦੀਦਾਰ ਬਣਾ ਦਿੰਦਾ ਹੈ। ਐਸੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਕਿ ਗੁਰਸਿੱਖ ਭੀਤਰੀ ਤੇ ਬਾਹਰੀ ਸੁਆਂਗਾਂ ਦਾ ਤਿਆਗ ਕਰ ਕੇ ਨਿਰੰਕਾਰ ਰੂਪ ਹੀ ਹੋ ਜਾਂਦਾ ਹੈ ਅਤੇ ਨਿਰੰਕਾਰੀ ਬਾਬਾ ਜੀ ਗੁਰੂ ਨਾਨਕ ਸਾਹਿਬ ਦਾ ਅਨੁਸਾਰੀ ਹੋ ਕੇ ਗਾਉਣ ਲੱਗ ਜਾਂਦਾ ਹੈ:

**ਤਉ ਕਾਰਣਿ ਸਾਹਿਬਾ ਰੰਗਿ ਰਤੇ॥**
**ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥੧॥ਰਹਾਉ॥**

*(ਆਸਾ ਮ: ੧, ਪੰਨਾ ੩੫੮)*

ਗੁਰੂ ਗ੍ਰੰਥ ਸਾਹਿਬ ਅੰਦਰ ਅਕਾਲ ਪੁਰਖ ਦੇ ਅਣਗਿਣਤ ਗੁਣਾਂ ਅਨੁਸਾਰ ਉਸਦੇ ਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ। ਸਾਰੇ ਤਾਂ ਨਹੀਂ, ਉਹਨਾਂ ਵਿਚੋਂ ਕੁਝ ਕੁ ਹੇਠਾਂ ਅੰਕਿਤ ਕਰਦਿਆਂ ਬਾਣੀ ਗੁਰੂ ਅੱਗੇ ਸਿਰ ਨਿਵਾਇਆ ਹੈ:

**ੳ**—ਉਜਲ, ਊਜਲਕਰਤਾ, ਉਜਿਆਰਾ, ਉਜਿਆਰੋ, ਨਿਰਮਰ, ਉਥਾਪਨਹਾਰਾ, ਉਦਮ ਮਤਿ, ਉਦਾਰ, ਉਦਾਰੋਚਿਤ, ਊਚਾ, ਓਮਾਹਾ, ਊਚ ਅਪਾਰ, ਊਚੋ ਊਚਾ, ਓਅੰਕਾਰ।

**ਅ**—ਅਸਪਤਿ, ਅਹੰਮੇਵ ਨਿਵਾਰਣ, ਅਕਥ, ਅਤੁਟ, ਅਖਯ, ਅਗਮ, ਅਗਮ ਅਪਾਰਾ, ਅਗਾਧ, ਅਘਹੂਚਾ, ਅਸਚਰਜ, ਅਚਲੁ, ਅਚੁਤ, ਅਘਨਾਸਨ, ਅਛਲ, ਅਛੇਦ, ਅਜਰ, ਅਜੂਨੀ, ਆਜੋਨੀ, ਅਡੋਲ, ਅਤਿਸੋਹਣਾ, ਆਤਮਾ ਪ੍ਰਾਤਮਾ, ਆਤਮ ਰਾਮ, ਅਤਿ ਬਡ ਸੁਭਰੁ, ਅਤਿਵਡਾ, ਅਤੁਲ, ਅਤੁਲਕ, ਅਤੋਲ, ਅਤੋਲਕ, ਅਤੋਲੇ, ਆਤਮ ਪ੍ਰਬੋਧ, ਅੰਤਰਜਾਮੀ, ਅਥਾਹ, ਅਨਕ, ਅਨੇਕ, ਅਨੰਤਾ, ਅਨਾਥ ਕੇ ਨਾਥ, ਅਨਦ ਅਨਾਦਿ, ਅਨਾਹਦ ਅਨੰਦ, ਅਨੰਦ ਸਰੂਪ, ਅਨੰਦ ਦਾਤਾ, ਅਨੰਦ ਮੂਲ, ਅਨੰਦ ਰੂਪ, ਅਨਭੈ, ਅਨਭਵ, ਅਛਲ ਛਲਾ, ਅਕਲ, ਅਕੁਲ, ਅਲਿਖ ਕਲ, ਆਜੋਨੀ ਸੰਭਵਿਅਉ, ਅਜੋਨੀਉ, ਅਮਿਅਧਾਰਾ, ਅਨਿਲ, ਅਮਿਉ, ਅਨੰਭਉ, ਅਪਾਰ, ਅਪ੍ਰੰਪਾਰ, ਅਪੂਰਪਰ, ਅਪਰੰਪਰ ਪੁਰਖ, ਅਪ੍ਰੰਪਰ, ਅਪਰਪਰਾ, ਅਪਰਅਪਾਰ, ਅਪਾਰਪਰ, ਅਬਿਚਲ, ਅਬਿਨਾਸੀ, ਅਬਿਨਾਸੀ ਪੁਰਖ, ਅਨੁਭਉ, ਅਭੇਦ, ਅਭੇਯ, ਅਭੁਲ, ਅਭੁਲ ਗੁਰੂ ਕਰਤਾਰ, ਅਭੇਵ, ਅਭੈ, ਅਭੈ ਨਿਰੰਜਨ, ਅਭਿਸਾਰ, ਅਭਿਗਤ, ਅਮਰ, ਅੰਮ੍ਰਿਤ, ਅਵਿਭਾਜਿਤ, ਅੰਮ੍ਰਿਤਸਰ, ਅਮੋਘ ਦਰਸ਼ਨ, ਅਮੁਲ, ਅਮੋਲ, ਅਮੋਲੇ, ਅਮੋਲਕ, ਅਵਿਨਾਸ਼, ਅਵਿਨਾਸੀ, ਅਲ੍ਹਾ, ਅਲਖ, ਅਲੇਖ, ਅਲੇਪ, ਅਲੋਕਾ, ਆਦਿ ਪੁਰਖ, ਆਦਿ ਪੁਰਖ ਪਰਤਖ, ਆਪੇ ਦਾਤਾ, ਆਪੇ ਭੁਗਤਾ, ਅੰਤ ਨਾ ਅੰਤਾ।

**ੲ**— ਇਸ਼ਟ, ਇਕਾ, ਇਕਤ, ਇਛਾ ਪੂਰਕ, ਈਸਰ, ਈਸਵਰ, ਈਠੜਾ, ਏਕ, ਏਕਸ, ਏਕ ਸੰਪੂਰਨ, ਏਕ ਸਮਾਨਾ, ਏਕਾ, ਏਕ ਬਿਸਥੀਰਨ, ਏਕੈ, ਏਕੰਕਾਰ, ਏਕੋ ਏਕੋ ਪੁਰਖ।

**ਸ**— ਸਹਸ ਮੁਖਫਨਿੰਦ, ਸਹਿਨਸਾਹ, ਸਹੁ, ਸਹੁਸਾਗਰ, ਸਖਾ, ਸਹਾਈ, ਸਹਿਜ ਸੁਭਾਏ, ਸਗਲੀ ਜੋਤ, ਸਚ, ਸਚਾ ਸਾਹਿਬ, ਸਚਾ ਤੀਰਥ, ਸਚਸਾਰ, ਸਦਣਹਾਰਾ, ਸਦਾ ਅਲੇਪਾ, ਸੱਜਣ, ਸਮੀਆ, ਸਦਾ ਸਚ, ਸਦਾ ਸਦਾ ਹਜੂਰੈ, ਸਦਾ ਸਲਾਮਤ, ਸਦੀਵੀ ਸਚ, ਸਚਿਆਰ, ਸਚਿਆਰਾ, ਸਚਾ ਸਿਰਜਣਹਾਰਾ, ਸਚਾ ਪਾਤਿਸਾਹ, ਸਚਾ ਅਲਖ ਅਪਾਰਾ, ਸਚਿਆਰਾ, ਸਜਨ ਸੁਹੇਲਾ, ਸਤਿ, ਸਤਿਸਰ, ਸਤਿਸਾਤ, ਸਤਿ ਸਰੂਪ, ਸਤਿਗੁਰ, ਸਤਿਨਾਮ, ਸਤਿਪੁਰਖ, ਸਤਿਵਾਦੀ, ਸਫਲ ਦਰਸਨ, ਸਫਲ ਮੂਰਤ, ਸਬਦ, ਸਬਦ ਗੁਰੂ, ਸਮਦਰਸੀ, ਸਭ ਘਟ ਭੋਗੀ, ਸਭ ਬਿਧਿ ਰਤਨਾਗਰ, ਸਮਰਥ, ਸਮਰਾਥਾ, ਸਮਰਥ ਦਾਤਾ, ਸਮਰਥ ਪੁਰਖ, ਸਰਕਾਰ, ਸਰਨਾਜੋਗ, ਸਰਬਕਲਾ, ਸਰਬ ਸੁਖਦਾਤਾ, ਸਰਬ ਕਲਾ ਸਮਰਥ, ਸਰਬ ਕਲਾ ਪ੍ਰਵੀਨ, ਸਰਬ ਕਲਾ ਭਰਪੂਰ, ਸਰਬ ਜੀਆਂ ਕਾ ਦਾਤਾ, ਸਰਬ ਜੀਆਂ ਕਾ ਰਾਖਾ, ਸਰਬ ਭੂਤ ਪਾਰਬ੍ਰਹਮ, ਸਰਬ ਨਿਧਾਨ, ਸਰਬ ਨਿਰੰਤਰ, ਸਰਬ ਨਿਵਾਸੀ, ਸਰਬ ਵਿਆਪਕ, ਸਰਬ ਵਿਆਪੀ, ਸਰਬ ਵਿਧਾਤਾ, ਸਰਬਾਤਮ, ਸਰਬੋਤਮ, ਸਰਵਰ, ਸਾਹਾ ਸਿਰ ਸਾਹੁ, ਸਾਹਿਬ, ਸਾਹਿਬ ਸਾਚਾ, ਸਾਈਂ, ਸਾਈਆ, ਸਾਇਰ, ਸਾਇਰੋ, ਸੱਚਾ ਸੱਜਣ, ਸਾਚਾ ਸਾਹਿਬ, ਸਜਣ ਸੈਣੀ, ਸਾਚੀ ਨਾਈ, ਸਾਜਨੜਾ, ਸਾਜਨ ਸਾਰ ਭੂਤ, ਸੁਆਮੀ, ਸੁਆਮੀ ਸਿਰਜਣਹਾਰ, ਸੁਆਰਨਹਾਰਾ, ਸਾਂਝਾ ਸਾਹਿਬ, ਸਾਵਲੀਓ, ਸਿਫਤ ਸੁਆਲਿਓ, ਸਿਫਤੀ ਜੋਗ, ਸਰਾਹਨਹਾਰਾ, ਸਿਰਮੌਰਾ, ਸ੍ਰੀ ਸਤਿ, ਸ੍ਰੀ ਧਰ, ਸ੍ਰੀ ਹਰਿ, ਸ੍ਰੀ ਨਿਵਾਸ,

ਸੁਖਦਾਈ, ਸੁਖਦਾਇਕ, ਸੁਖਦਾਇਕ ਸੂਰੋ, ਸੁਘੜ ਸੁਆਮੀ, ਸੁਘੜ ਸੁਜਾਨ, ਸੁਖੇਗਾਮੀ, ਸੁਖਦਾਤਾ, ਸੁਖਰਾਸ, ਸੁੰਦਰ ਸਰੂਪ, ਸੁੰਦਰ ਮੋਹਨ, ਸੁਧਾ ਪਰਪੂਰਨ, ਸੁਮਤਿ ਸਮਾਰਨ, ਸੁਲਤਾਨ, ਸੂਤਰਧਾਰ, ਸੁਖ ਸਹਜ ਅਨੰਦ ਕਾ ਪੋਤਾ, ਸੂਰਾ, ਸੂਰੋ, ਸੂਰਮਾ ਸੰਗੀ, ਸੰਗ ਸਹਾਈ, ਸੈਭੰ, ਸੰਤੋਖਸਰ, ਸੰਪੂਰਨ, ਸੰਭਉ, ਸੰਤ ਸਰਾਈ, ਸੰਤ ਸਹਾਰੁ, ਸੰਤਾ ਕੀ ਓਟ, ਸਬਦ ਸਰੇ, ਸਭ ਸੁਖਦਾਤਾ, ਸੁਭਰਭਰੇ, ਸਰਬਾਤਮੁ, ਸਹੁ ਸਾਗਰ, ਸਿਵ।

**ਹ**— ਹਰਿ, ਹਰਿ ਸੁਆਮੀ, ਹਰਿ ਸਜਨ, ਹਰਿ ਨਿਹਚਲ, ਹਰਿ ਸੁਖਦਾਤਾ, ਹਰਿ ਬਖਸਿੰਦ, ਹਰਿਧਨ, ਹਰਿਰਾਇ, ਹਰਿ ਰਾਇਆ, ਹਰੀ, ਹਰੇ, ਹਰਤਾ, ਹਾਜਰਾ ਹਜੂਰ, ਹਿਕ, ਹਿਤਕਾਰੀ, ਹੁਕਮ, ਹੰਸ, ਹੀਆ, ਹਰਿਮੰਦਰ।

**ਕ**— ਕਰਤਾ ਪੁਰਖ, ਕਰਤਾਰ, ਕਰਨ ਕਾਰਨ, ਕਰਣ ਕਰਤਾਰ ਕਾਰਨ, ਕਰੁਣਾਨਿਧੀ, ਕਰੁਣਾਮੇ, ਕਰਨ ਜੋਗ, ਕਰਨੇਹਾਰ, ਕਰਮ ਵਿਧਾਤਾ, ਕਾਦਰ ਕਰਤਾ, ਕਲਾਧਾਰੀ, ਕਾਨਿ, ਕਾਨ੍ਹ ਕੁਆਰ, ਕਰੀਮ, ਕਾਲ ਕਾ ਕਾਲ, ਕਾਲ ਕਾਲੇ, ਕਵੀਆ, ਕ੍ਰਿਪਾ, ਕ੍ਰਿਪਾ ਧਾਰਿ, ਕ੍ਰਿਪਾ ਨਿਧਿ, ਕ੍ਰਿਪਾ ਨਿਧਾਨ, ਕੁਸਲ ਕਰਣ, ਕੁਲਹ ਸਮੂਹ ਉਧਾਰਨ, ਕੰਚਨ, ਕੰਵਲ, ਕਮਲਾਪਤਿ, ਕੇਸੌ, ਕੇਸਵ, ਕੇਸ਼ਵ, ਕੇਸਵਾ।

**ਖ**— ਖਸਮ, ਖਗ, ਖਾਲਕ, ਖਰਾ ਪਿਆਰਾ, ਖ਼ੂਬ।

**ਗ**—ਗਹਿਰ ਗੰਭੀਰ, ਗਹਿਰ ਗੰਭੀਰੋ, ਗਹਿਰ ਗਹੀਰੋ, ਗਨੀ, ਗਰੀਬ ਨਿਵਾਜ, ਗਿਰਧਰ, ਗਿਰਧਾਰੀ, ਗਿਰਵਰ, ਗੁਆਰ (ਗੁਆਲ), ਗੁਣਸਾਖੀ, ਗੁਸਈਆ, ਗੁਣਕਾਰੀ, ਗੁਣੀ ਗਹੀਰ, ਗੁਰ ਗੋਰਖਨੰਦਾ, ਗੁਰੂ ਦੇਵ, ਗੁਰ ਦੇਵ ਸੁਆਮੀ, ਗੁਣਤਾਸ, ਗੁਣ ਨਿਧ, ਗੁਣੀ ਨਿਧਾਨਾ, ਗੁਣ ਨਿਧਾਨ, ਗੁਰ ਕਰਤਾ, ਗੁਰ ਕਰਨ ਜੋਗ, ਗੁਰ ਪੂਰਾ, ਗੁਰੂ ਪਾਰਬ੍ਰਹਮ, ਗੂੜਾ, ਗੋਇੰਦ, ਗੂੜੋ, ਗੋਸਾਈਂ, ਗੋਪਾਲ, ਗੋਪੀ ਖੋਜੀ, ਗੋਬਿੰਦ, ਗੋਰਖ, ਗੰਗ ਗੁਸਾਇਨਿ, ਗੰਭੀਰ ਗਰੂ, ਗਉਹਰੁ ਦਰੀਆਉ।

**ਘ**—ਘਾਲ, ਘਾਲਕ, ਅਘਸਾਮ, ਘਟ ਘਟ ਵਾਸੀ, ਘਨਹਰ, ਘਾਲ, ਘਨਾਘੋਰ, ਘਰ ਦੀਬਾਣੁ।

**ਚ**— ਚਿੰਤਾਮਣੀ, ਚਤੁਰਭੁਜ, ਚੋਜੀ, ਚੰਦ, ਚਾਨਣ, ਚੰਨ ਚਨਾਨ।

**ਜ**— ਜਗਜੀਵਨ ਨਾਮ ਤੁਮਾਰਾ, ਜਗਤ ਉਧਾਰਨ, ਜਗਤ ਅਧਾਰ, ਜਗਤਗੁਰ, ਜਗਤੇਸਵਰ, ਜਗਤਪਿਤ, ਜਗਜੀਵਨ, ਜਗਦੀਸ, ਜਗਦੀਸਰ, ਜਗਨਨਾਥ, ਜਜਮਾਨ, ਜਲਹਰਿ, ਜਲ ਥਲ ਰਾਖਨਹਾਰ, ਜਲਹਰਿ ਗੁਣੀ ਗਹੀਰ, ਜਾਹਿਰਾ, ਜਲਨਿਧ, ਜਾਨੋਈ, ਜੀਅ ਪ੍ਰਾਨ ਕਾ ਦਾਤਾ, ਜਤ ਸਰੂਪੀ, ਜੋਤ ਰੂਪ, ਜੋਗੇਸਰ।

**ਟ**— ਟੂਟੀ ਗਾਢਣਹਾਰ।

**ਠ**— ਠਾਕੁਰ, ਠਾਕੁਰਭਾਰਾ, ਠਾਕਰੋ, ਠਰੂਰ।

**ਤ**— ਤਮਹਰਨ, ਤਾਰਨਹਾਰ, ਤਰਵਰ, ਤਰਵਰ ਰੂਪੀ ਰਾਮ, ਤਿਆਗੀ, ਤੀਰਥ।

**ਥ**— ਥਾਪ, ਥਿਰ।

**ਦ**— ਦਯ, ਦਇਆਲ, ਦਇਆਲ ਪੁਰਖ, ਦਇਆਲੇ, ਦਇਆਨਿਧ, ਦਇਆਰਾ, ਦਾਮੋਦਰ, ਦਾਤਾ, ਦਾਤਾਰ, ਦਾਤਾਰੋ, ਦਾਤੋ ਦਾਤਾਰ, ਦਾਨਾ, ਦਾਨੀਆ, ਦਾਨਾਬੀਨਾ, ਦਾਰਿਦ ਹਰਨ, ਦਿਆਲਾ, ਦਿਆਲੇ, ਦਿਆਲੂ, ਦਿਲਾਵਰ, ਦੀਨ ਦਿਆਲ, ਦੀਨਾ ਨਾਥ, ਦੀਪਕ, ਦੀਵਰਾ, ਦੁਖ ਹੰਤਾ, ਦੁਖ ਹਰਤਾ, ਦੁਖ ਪਰਹਰਿ, ਦੁਖ ਦਲਨ, ਦੁਖ ਨਿਵਾਰਨ, ਦੁਖ ਭੰਜਨ, ਦੁਖ ਵਿਡਾਰਣ, ਦੁਖ ਵਿਸਾਰਣ, ਦੁਸਟ ਦਮਨ, ਦੁਰਮਤ ਹਰਨ, ਦੇਵ, ਦੇਣਹਾਰ, ਦੇਵਨਹਾਰ, ਦਰੀਆਉ।

**ਧ—** ਧਨੀ, ਧਿਆਵਣਯੋਗ, ਧਿਆਨਜੋਗ, ਧੁਰ, ਧੁਰ ਪੁਰਖ, ਧੁਰ ਪੂਰਵ ਕਰਤਾ, ਧਰਨੀਧਰ, ਧਰੰਮਧੁਜਾ, ਧੰਨ ਕਰਤਾ, ਧਨਵੰਤ।

**ਨ—** ਨਮੋਕਾਲ ਕਾਲੇ, ਨਿਰਵੈਰ, ਨਰਹਰਿ, ਨਰਹਰੀਆ, ਨਰਪਤਿ, ਨਰਿੰਦ, ਨਰਿੰਦਰ, ਨਰੇ ਨਰਿੰਦ, ਨਾਇਕ, ਨਾਥ ਅਨਾਥ, ਨਾਮ, ਨਾਮਾ, ਨਾਮੋ, ਨਾਰਦੀ, ਨਰਹਰਿ, ਨਾਵੇ, ਨਿਹਕਲੰਕ, ਨਿਜਪਤਿ, ਨਿਡਰ, ਨਿਤਾਣਿਆ ਤਾਣ, ਨਰਪਤਿ ਨਾਥ, ਨਿਧਾਨ, ਨਿਰਾਹਾਰ, ਨਿਰਾਕਾਰ, ਨਿਰੰਕਾਰ, ਨਿਰੰਕਾਰ ਦੁਖਦਾਰੀ, ਨਿਰਗੁਣ, ਨਿਰਗੁਣ ਕੇ ਦਾਤਾਰੇ, ਨਿਰੰਜਨ, ਨਿਰਬਾਨ, ਨਿਰਭੈਅ, ਨਿਰਮਲ, ਨਿਰਾਲਮ, ਨਿਰਲੇਪ, ਨੀਧਰਿਆ ਧਰ, ਨੂਰ, ਨੈਣ ਪਸੰਦੋ, ਨੌ ਨਿਧ ਅੰਮ੍ਰਿਤ, ਨਵ ਨਿਧਿ ਨਾਮੁ ਨਿਧਾਨੁ, ਨਵ ਨਿਧਾਨੁ, ਨਵਨਿਧਿ ਦਰੀਆਉ, ਨਵਨਾਥ ਨਿਰੰਜਨ, ਨਾਮ ਅਪਾਰ, ਨਾਰਾਇਣ।

**ਪ—** ਪੁਰਖ ਪਉਰਾਤਨ, ਪ੍ਰਗਟ, ਪ੍ਰਗਟ ਸੁਬਾਸ, ਪ੍ਰਗਟ ਪਹਾਰਾ, ਪਰਬਤ ਓਹਲਾ, ਪ੍ਰਾਣ ਸੁਖਾਈ, ਪ੍ਰਾਣ ਪਤਿ, ਪ੍ਰਾਣ ਜੀਵਾਇਆ, ਪ੍ਰਾਣ ਮਾਨ, ਪ੍ਰਾਣ ਰਖਿਅਕ, ਪਤਿਤ ਪਾਵਨ, ਪਰੇ ਹੀ ਤੇ ਪਰੇ, ਪ੍ਰਾਣਾਧਾਰ, ਪ੍ਰਤਾਪ ਪੁਰਖ, ਪ੍ਰੀਤਮ ਰਾਇਆ, ਪ੍ਰਦੂਖ ਨਿਵਾਰਣ, ਪ੍ਰਭ, ਪ੍ਰਭਦਾਤਾ, ਪ੍ਰਭ ਪੁਰਖ ਦਇਅਲੀਆ, ਪ੍ਰਭੂ, ਪ੍ਰਭੂ ਪਰਵੀਨ, ਪ੍ਰਮੇਸਵਰ, ਪ੍ਰਭ ਰਸਾਲ, ਪਰਮ ਅਤੀਤ, ਪਰਮ ਪਰਮੇਸਰ, ਪਰਮਆਦ, ਪਰਮ ਭੂਤ ਪ੍ਰਮੇਸਰ, ਪਰਵਰਦਗਾਰ, ਪਰੀਪੂਰਨ, ਪਾਕ, ਪਾਕ ਪਰਵਰਦਗਾਰ, ਪਾਤਿਸਾਹ, ਪਾਪ ਖੰਡਨ, ਪਾਪ ਵਿਨਾਸੀ, ਪਾਰ ਅਪਾਰ, ਪਾਰਬ੍ਰਹਮ, ਪਾਰਿਜਾਤ, ਪਾਲਣਹਾਰਾ, ਪਿਆਰਾ, ਪਿਆਰਾ ਜੀਅ ਕਾ, ਪਿਆਰੇ, ਪਿਤਾ ਮਹਤਰੀਆ, ਪਿਰ, ਪੀਰ, ਪੀਰਾ, ਪਿਰ ਰਸਾਲੂ, ਪੀੜ ਨਿਵਾਰਨ, ਪ੍ਰਾਤਮਾ, ਪ੍ਰਮਾਤਮਾ, ਪੁਰਖ, ਪਾਰ ਗਰਾਮੀ, ਪੁਰਖ ਸਮਰਥ, ਪੁਰਖ ਨਿਰੰਜਨ, ਪੁਰਖ ਵਰਦਾਤਾ, ਪੁਰਖੋਤਮ, ਪੂਰਨ, ਪੂਰਨ ਅਬਿਨਾਸੀ, ਪੂਰਨ ਕਰਤਾ, ਪੂਰਨ ਗੁਰੂਦੇਵ, ਪੂਰਨ ਪੁਰਖ, ਪੂਰਨ ਪਤੈ, ਪੂਰਨ ਪਰਮ ਭੂਤ ਪ੍ਰਮੇਸਰ, ਪੂਰਨ ਬ੍ਰਹਮ, ਪੂਰਨ ਪ੍ਰਾਣ ਅਧਾਰਾ, ਪੂਰਾ ਪ੍ਰਭੂ, ਪੂਰਬ, ਪਿੰਜਰ, ਪੋਤ।

**ਫ—** ਫਨਿੰਦ।

**ਬ—** ਬਹੁ ਬੇਅੰਤ, ਬਹੁ ਮਣੀਆ, ਬਖਸਿੰਦ, ਬਡਰਾਜਾ, ਬਡੇ ਤੇ ਬਡਾਨੰਗ, ਬਲਹਿ ਛਲਨ, ਬਾਦਸਾਹ, ਬਨਵਾਰੀ, ਬਨ ਵਾਲੀ, ਬਲਿਰਾਮ, ਬਾਜੀਗਰ, ਬਾਪ ਬੀਠਲਾ, ਬਾਬਲ, ਬਾਲ ਸਖਾਈ, ਬਾਲ ਸਖਾਈ ਮਿੱਤਰ, ਬਿਸਨ, ਬਿਮਲ, ਬਿਰਥਾ ਜਾਨਣਹਾਰ, ਬੀਠਲ, ਬੇਪ੍ਰਵਾਹ, ਬੇਸੁਮਾਰ, ਬੇਮੁਹਤਾਜ, ਬੇਮੁਹਤਾਜ ਬਾਪਾ, ਬੈਰਾਗੀ, ਬੈਰਾਗਰੋ, ਬੰਦ ਖਲਾਸ, ਬੰਦੀ ਛੋੜ, ਬੰਦੀ ਮੋਚ, ਬੰਦਨ ਕਾਟਣਹਾਰ, ਬੰਧਨ ਤੋੜ, ਬੰਧਨ ਮੁਕਤਾ, ਬੰਧਪ, ਬਿਮਲ ਜਾਸ, ਬੇਅੰਤ।

**ਭ—** ਭਉ ਨਿਵਾਰ, ਭਉਜਲ ਪਾਰਾ, ਭਗਤ ਵਛਲ, ਭਗਤਾ ਕੀ ਟੇਕ, ਭਗਵਤ, ਭਗਤਹ ਭਵ ਤਾਰਨ, ਭਗਵਾਨ, ਭਗਵੰਤ, ਭਗਵੰਤ ਪੁਰਖ, ਭਰਤਾ, ਭਗਤਨ ਕਾ ਰਾਖਾ, ਭਰਪੂਰ, ਭਰਪੁਰ ਲੀਨਾ, ਭਤਾਰ, ਭਵਖੰਡਨ, ਭਵਤਾਰਨ, ਭਵ ਤਾਰਨਹਾਰ, ਭਾਨ, ਭਾਰੋ ਸੁਆਮੀ, ਭੁਗਤਾ, ਭੁਜ ਬਲ ਬੀਰ, ਭੰਨਾਸਨ, ਭੈਭੰਜਨ, ਭੋਗੀ, ਭੋਗੀਆ, ਭੰਜਨ ਗੜਨ ਸਮਰਥ, ਭਲਵ।

**ਮ—** ਮਹਾਰਸ ਮਹਾਰੁਤੀ, ਮਹਾ ਮੂਰਤ, ਮਹਾਮੰਤਰ ਮਹਾ ਰਸ ਮੀਠਾ, ਮਦਸੂਦਨ, ਮਨਸਾ ਕਾ ਦਾਤਾ, ਮਨਸਾ ਪੂਰਨ, ਮਨਹਰ, ਮਨਹਰੀਆ, ਮਨੋਹਰ, ਮਨਮੋਹਨ, ਮਨ ਮੋਹਿਨਾ, ਮਨਰੂਚਾ, ਮਲਿਆਗਰ, ਮਾਂ, ਮਾਈ, ਬਾਪ, ਮਾਧਉ, ਮਾਧਵ, ਮਾਧਵੈ, ਮਾਧੋ, ਮਾਲਿਕ,

ਮਿਹਰਬਾਨ, ਮਿਠਬੋਲਾ, ਮਿਠਬੋਲੜਾ, ਮਿੱਤਰ, ਮਿੱਤਰ ਗੁਸਈਆ, ਮੇਲਣਹਾਰ, ਮੀਆਂ, ਮੀਠਾ, ਮੀਤ, ਮੀਤ ਸਖਾ, ਮੀਤ ਸੱਜਣ, ਮੀਤ ਗੁਰਦੇਵ, ਮੁਕਤੀ ਦਾਤਾ, ਮੁਕੰਦ, ਮੀਰ ਮੁਕੰਦ, ਮੀਰ, ਮੂਲਸਤਿ, ਮੋਹਨ, ਮੋਹਨ ਲਾਲ ਪਿਆਰਾ, ਮੰਤਰੀ, ਮੀਠਾ, ਮੁਰਾਰੀ, ਮੁਰਾਰ।

**ਯ**— ਯੋਗੀ, ਯਾਰ, ਯਾਰੜਾ।

**ਰ**— ਰਸਿਕ, ਰਸਿਕ ਬੈਰਾਗੀ, ਰਸਖਾਨ, ਰਸਦਾਇਕ, ਰਸੀਆ, ਰਸੀਆ ਭੋਗੀ, ਰਹੀਮ, ਰਾਖਣਹਾਰ, ਰਖਵਾਰ, ਰਖਵਾਲਾ, ਰਘੂਨਾਥ, ਰਘੂਨੰਦਨ, ਰਤਨਾਗਰ, ਰਵਿ, ਰੱਬ, ਰਾਸਿ, ਰਾਮ, ਰਮਈਆ, ਰਾਵਨਯੋਗ, ਰਵਨਜੋਗ, ਰਵਿੰਦ, ਰਾਇ, ਰਾਇਆ, ਰਾਖਾ, ਰਖਣਹਾਰ, ਰਾਖਣਜੋਗ, ਰਾਜਨ, ਰਾਜਾ ਰਾਮ ਭਤਾਰ, ਰਾਜਾ ਰਾਮ, ਰਾਮ ਪ੍ਰਿਅ, ਰਾਮ ਸਨੇਹੀ, ਰਾਮ ਰਵਣ, ਰਾਮ ਰੰਗੀਲੇ, ਰਾਵਣਹਾਰ, ਰੂੜੋ, ਰੂੜਾ, ਰੰਗੀਓ, ਰੰਗਲਾ, ਰੰਗੀਲਾ, ਰਾਗੀਲਾ।

**ਲ**— ਲਾਲ, ਲਾਲਨ, ਲਾਲ ਰਤਨ, ਲਕੁਟੀ ਟੋਹਣੀ।

# ਇੱਕ

ਗੁਰੂ ਗ੍ਰੰਥ ਸਾਹਿਬ ਵਿਚ 'ਇੱਕ' ਦਾ ਜ਼ਿਕਰ ਇੱਕ ਵਾਰ ਨਹੀਂ, ਅਨੇਕ ਵਾਰ ਹੈ। ਬੇਅੰਤ ਵਾਰ ਹੈ। ਜਦੋਂ ਗੁਰਬਾਣੀ ਦਾ ਆਰੰਭ ਗੁਰੂ ਨਾਨਕ ਦੇਵ ਜੀ ਨੇ ਕੀਤਾ ਤਾਂ ਉਹਨਾਂ ਦੇ ਸਾਹਮਣੇ ਕੇਵਲ ਇੱਕ ਸੀ, ਇੱਕ। ਇਹੀ ਜਪੁਜੀ ਸਾਹਿਬ ਦਾ ਆਰੰਭ ਹੈ। ਇਸ ਇੱਕ ਨੂੰ ਵੀ ਗੁਰੂ ਪਾਤਸ਼ਾਹ ਨੇ ਹਿੰਦਸੇ ਵਿਚ ਲਿਖਿਆ, ਭਾਵ ਕਿ ਇਹ ਇੱਕ, ਸੰਪੂਰਨ ਅਤੇ ਅਵਿਭਾਜਿਤ ਹੈ। ਇਸ ਇੱਕ ਤੋਂ ਇਲਾਵਾ ਹੋਰ ਕਿਸੇ ਦਾ ਜ਼ਿਕਰ ਹੀ ਨਹੀਂ ਹੈ। ਜਿਹੜੇ ਹੋਰ ਵਿਚਾਰ ਗੁਰਮਤਿ ਨੇ ਮਨ ਨੂੰ ਟਿਕਾਉਣ, ਮਨ ਸੁਧਾਰਨ ਜਾਂ ਆਪਾ ਸੰਵਾਰਨ ਵਾਸਤੇ ਦਿੱਤੇ ਹਨ, ਉਹ ਸਾਰੇ ਹੀ ਇੱਕ ਦੇ ਦੁਆਲੇ ਹਨ ਤੇ ਫਿਰ ਇੱਕ 'ਤੇ ਹੀ ਕੇਂਦਰਿਤ ਹਨ।

ਉਹ ਇੱਕ ਨਿਰੰਕਾਰ ਹੈ। ਸਭ ਆਕਾਰ ਪਾਸਾਰ ਤੇ ਸਾਰੇ ਪ੍ਰਕਾਰ ਉਸ ਇੱਕ ਦੇ ਹੀ ਹਨ, ਪਰ ਕੋਈ ਵੀ ਉਸ ਇੱਕ ਹਾਰ ਨਹੀਂ। ਗੁਰਮਤਿ ਵਿਚ ਹਿਸਾਬ ਦੀ ਕੋਈ ਗੱਲ ਨਹੀਂ। ਅਗੰਮ, ਅਗਾਧਿ, ਅਥਾਹ, ਆਪਾਰ, ਬੇਅੰਤ, ਅਦ੍ਰਿਸ਼ਟ, ਅਗੋਚਰ, ਅਭੈ, ਅਮਰ, ਅਵਲ, ਆਦਿ, ਅੰਤ, ਅਜੂਨੀ ਤੇ ਅਪਰੰਪਾਰ ਹੈ ਉਹ ਦਾਤਾਰ। ਉਹ ਇੱਕ ਸਭ ਵਿਚ ਰਮਿਆ ਤੇ ਸਮਾਇਆ ਹੋਇਆ ਹੈ। ਉਸ ਇਕ ਦਾ ਹੀ ਸਭ ਕੁਝ ਬਣਾਇਆ ਹੋਇਆ ਹੈ। ਇਹ ਗੱਲ ਬਿਲਕੁਲ ਠੀਕ ਹੈ ਕਿ ਹਿਸਾਬ ਵੀ ਇੱਕ ਇਲਮ ਹੈ। ਜੇ ਅਸੀਂ ਇੱਕ ਨੂੰ ਇੱਕ ਨਾਲ ਗੁਣਾ ਕਰੀਏ ਤਾਂ ਉੱਤਰ ਇੱਕ ਹੀ ਆਵੇਗਾ। ਬਿਲਕੁਲ ਇਸੇ ਹੀ ਪ੍ਰਕਾਰ ਇੱਕ ਨਿਰੰਕਾਰ ਨੇ ਆਪਣੇ ਬਹੁ-ਬੇਅੰਤ ਬੇ-ਸ਼ੁਮਾਰ ਗੁਣਾਂ ਨਾਲ ਸ੍ਰਿਸ਼ਟੀ ਨੂੰ ਮਾਲਾਮਾਲ ਕੀਤਾ ਹੈ। ਉਹ ਸਾਰੀਆਂ ਹੀ ਵਸਤਾਂ ਉਸ ਇੱਕ ਦੇ ਗੁਣਾਂ ਦਾ ਇਸ ਤਰ੍ਹਾਂ ਅਨੁਵਾਦ ਕਰਦੀਆਂ ਹਨ, ਜਿਸ ਤਰ੍ਹਾਂ ਹਿਸਾਬ ਦਾ ਇਹ ਸਿਧਾਂਤ ਹੈ : ੧ x ੧ = ੧ ਹੈ। ਬੜੀ ਸੁਆਦਲੀ ਗੱਲ ਹੈ ਕਿ ਸਰਬ ਗੁਣਾਂ ਦਾ ਦਾਤਾ ਸੁਆਮੀ ਆਪ ਕਿਸੇ ਹਿਸਾਬ ਵਿਚ ਨਹੀਂ ਆਉਂਦਾ। ਉਹ ਇੱਕ ਸਭਨਾਂ ਦੇ ਵਿਚ ਹੋ ਕੇ ਵੀ ਵੱਖ ਹੈ ਤੇ ਇਕੱਲਾ ਹੈ। ਸਭਨਾਂ ਵਿਚ ਇੱਕ-ਮਿੱਕ ਹੈ, ਪਰ ਉਸ ਇੱਕ ਜਿਹਾ ਹੋਰ ਕੋਈ ਨਹੀਂ।

ਉਸ ਇੱਕ ਦਾ ਕਿਤਨਾ ਪਾਸਾਰਾ ਹੈ, ਕਿਸੇ ਨੂੰ ਉਸ ਦਾ ਗਿਆਨ ਨਹੀਂ। ਜਿਸ ਵੇਲੇ ਉਹ ਇੱਕ ਸਾਰੇ ਖੇਡ ਤੇ ਖਿਲਾਰੇ ਨੂੰ ਸੰਕੋਚ ਲਏਗਾ ਉਦੋਂ ਸਿਰਫ਼ ਇੱਕ ਹੀ ਬਾਕੀ ਹੋਵੇਗਾ। ਤੇ ਜਦੋਂ ਉਸ ਨੇ ਇਹ ਰਚਨ ਰਚਾਇਆ ਸੀ ਉਦੋਂ ਵੀ ਉਹ ਇੱਕ ਇਕੱਲਾ ਸੀ। ਉਸ ਨੇ ਇਹ ਰਚਨਾ ਰਚਣ ਲਈ ਕਿਸੇ ਨਾਲ ਸਲਾਹ ਨਹੀਂ ਕੀਤੀ, ਕਿਸੇ ਦਾ ਮਸ਼ਵਰਾ ਨਹੀਂ ਲਿਆ, ਕਿਸੇ ਨਾਲ ਮਤਾ ਨਹੀਂ ਪਕਾਇਆ, ਕੋਈ ਮਹੂਰਤ ਨਹੀਂ ਕੱਢਿਆ। ਇਸੇ ਹੀ ਕਾਰਨ ਜਿਹੜੇ ਇੱਕ ਦੇ ਪੁਜਾਰੀ ਹਨ, ਉਹ ਇਹੀ ਵਿਸ਼ਵਾਸ ਰਖਦੇ ਹਨ :

**ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥**
**ਸੂਰਜੁ ਏਕੋ ਰੁਤਿ ਅਨੇਕ॥**
**ਨਾਨਕ ਕਰਤੇ ਕੇ ਕੇਤੇ ਵੇਸ॥੨॥** *(ਆਸਾ ਮ: ੧, ਪੰਨਾ ੧੨)*

ਰਾਤਾਂ, ਰੁੱਤਾਂ, ਥਿੱਤਾਂ, ਵਾਰਾਂ, ਉਸ ਇੱਕ ਦੇ ਕਾਰਨ ਹੀ ਹਨ। ਪੌਣ, ਪਾਣੀ, ਅਗਨੀ, ਪਾਤਾਲ, ਆਕਾਸ਼ ਉਸ ਇੱਕ ਨੇ ਹੀ ਬਣਾਏ ਹਨ। ਇਸ ਪ੍ਰਕਾਰ ਇਹ ਗੱਲ ਸਪਸ਼ਟ ਤੇ ਸਿੱਧ ਹੋਈ ਕਿ ਉਹ ਨਿਰਗੁਣ ਵੀ ਹੈ ਤੇ ਸਰਗੁਣ ਵੀ। ਹੋਰ ਵਿਸਥਾਰ ਨਾਲ ਵੇਖੀਏ ਤਾਂ ਉਹ ਇੱਕ ਨਿਰੰਕਾਰ ਸੁੰਨ ਸਮਾਧਿ ਵੀ ਹੈ। ਭਾਵ ਕਿ ਉਹ ਇੱਕ ਹੀ ਸਰਬਤ੍ਰ ਹੈ। ਉਹ ਆਪਣੀ ਇੱਛਾ ਅਨੁਸਾਰ ਆਪਣਾ ਆਂਚਲ ਜਾਂ ਚੀਰਾ ਪਾਸਾਰੀ ਜਾ ਰਿਹਾ ਹੈ। ਉਸ ਨੂੰ ਉਹ ਇਤਨਾ ਪਾਸਾਰ ਦਿੰਦਾ ਹੈ ਕਿ ਸਾਡੀ ਨਜ਼ਰ ਜਾਂ ਕੋਈ ਜੰਤਰ ਵੀ ਉਥੋਂ ਤਕ ਪੁੱਜ ਨਹੀਂ ਸਕਦਾ। ਉਹ ਇੱਕ ਚਾਹੇ ਤਾਂ ਆਪਣੇ ਆਪ ਇਤਨਾ ਸੰਕੋਚ ਸਕਦਾ ਹੈ ਕਿ ਨਜ਼ਰ ਹੁੰਦਿਆਂ ਵੀ ਅਸੀਂ ਉਸ ਨੂੰ ਵੇਖ ਨਹੀਂ ਸਕਦੇ। ਉਹ ਇੱਕ ਜੋਤਿ ਹੈ, ਚਾਨਣ ਹੈ, ਪ੍ਰਕਾਸ਼ ਹੈ ਅਤੇ ਉਸ ਦਾ ਅਨੁਭਵ ਹੀ ਕੀਤਾ ਜਾ ਸਕਦਾ ਹੈ। ਉਹ ਆਪੇ ਸੂਖਮ ਹੈ ਤੇ ਆਪੇ ਅਸਥੂਲ। ਪਰ ਅਜਿਹਾ ਨਹੀਂ, ਕਿ ਉਸ ਨੂੰ ਪਕੜਿਆ ਜਾ ਸਕੇ। ਇਕ ਬਿਨਾਂ ਹੋਰ ਦੂਜਾ ਹੈ ਹੀ ਨਹੀਂ। ਉਸ ਦੀਆਂ ਆਪਣੀਆਂ ਕੀਤੀਆਂ ਕਿਰਤਾਂ ਤੇ ਜੀਵ ਜੰਤ ਆਦਿ ਉਸ ਦੇ ਨੇੜੇ ਤਕ ਵੀ ਨਹੀਂ ਪੁੱਜ ਸਕਦੇ। ਇਸ ਤੋਂ ਇਲਾਵਾ ਜੋ ਹੋਰ ਦੂਸਰੇ ਜਾਂ ਦੂਸਰ ਹਨ ਉਹ ਉਸ ਦੇ ਲਵੇ ਨਹੀਂ ਪੁੱਜ ਸਕਦੇ। ਗੁਰਮਤਿ ਦਾ ਆਦੇਸ਼ ਹੈ ਕਿ ਇੱਕ ਨੂੰ ਧਿਆਉਣਾ ਹੈ। ਇੱਕ ਨੂੰ ਆਰਾਧਣਾ ਹੈ। ਇੱਕ ਦੀ ਸਾਧਨਾ ਕਰਨੀ ਹੈ। ਇੱਕੋ ਦੇ ਗੁਣ ਗਾਉਣੇ ਹਨ। ਠਾਕਰ ਇੱਕੋ ਹੈ, ਬਾਕੀ ਉਸ ਦੇ ਚਾਕਰ ਹਨ। ਉਹ ਸਭ ਅੰਦਰ ਹੈ। ਉਸ ਦੀ ਪਹਿਚਾਨ ਸਾਫ਼ ਸਾਫ਼ ਹੋ ਸਕਦੀ ਹੈ। ਪਰ ਇਸ ਦਾ ਇਹ ਮਤਲਬ ਨਹੀਂ ਕਿ ਅਸੀਂ ਉਸ ਦੀਆਂ ਕਿਰਤਾਂ ਵਿਚ ਗੁਆਚ ਕੇ ਉਸ ਇੱਕ ਨੂੰ ਭੁੱਲ ਜਾਈਏ।

**ਹਰਿ ਏਕੁ ਨਿਰੰਜਨੁ ਗਾਈਐ ਸਭ ਅੰਤਰਿ ਸੋਈ॥**
**ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ॥**

*(ਜੈਤਸਰੀ ਕੀ ਵਾਰ, ਮ: ੫, ਪੰਨਾ ੭੦੬)*

ਸਭ ਕੁਝ ਉਸ ਦਾ ਕੀਤਾ ਕਰਾਇਆ ਹੈ। ਜੋ ਉਹ ਚਾਹੁੰਦਾ ਹੈ ਉਹ ਕਰਦਾ ਹੈ। ਉਸ ਦਾ ਪਾਸਾਰਾ ਵੇਖ ਕੇ ਕੁਝ ਵਿਚਾਰਿਆਂ ਨੂੰ ਇਹ ਭੁਲੇਖਾ ਆਮ ਕਰਕੇ ਪੈ ਜਾਂਦਾ ਹੈ ਕਿ ਉਸ ਇੱਕ ਨੇ ਇਤਨਾ ਕੁਝ ਕਿਸ ਤਰ੍ਹਾਂ ਬਣਾ ਲਿਆ। ਸਾਨੂੰ ਉਹਦੀ ਸਮਰਥਤਾ ਦੇ ਉੱਤੇ ਜਿਵੇਂ ਸ਼ੱਕ ਜਿਹਾ ਹੋਣ ਲੱਗ ਪੈਂਦਾ ਹੈ। ਅਸੀਂ ਝੱਟ ਕਹਾਣੀ ਘੜ ਲੈਂਦੇ ਹਾਂ, ਮਸਲਨ, ਬ੍ਰਹਮਾ ਕੋਲੋਂ ਉਹਨੇ ਸਭ ਕੁਝ ਬਣਵਾਇਆ। ਅੱਗੋਂ ਉਹਦੇ ਕਾਰੀਗਰ ਵਿਸ਼ਵਕਰਮਾ ਤੇ ਉਸ ਦੇ ਹੋਰ ਕਾਰੀਗਰ ਲੱਗ ਪਏ। ਵਿਸ਼ਨੂੰ ਮਹਾਰਾਜ ਕੋਲੋਂ ਉਹ ਦੁਨੀਆ ਦਾ ਪਾਲਣ ਪੋਸ਼ਣ ਕਰਵਾਉਂਦਾ ਹੈ। ਸ਼ੰਕਰ ਮਹਾਰਾਜ ਜਾਂ ਮਹੇਸ਼ ਜੀ ਕੋਲੋਂ ਖ਼ਾਤਮਾ ਜਾਂ ਅੰਤ ਕਰਵਾ ਦਿੰਦਾ ਹੈ। ਇਸ ਦੇ ਨਾਲ ਨਾਲ ਹੋਰ ਕਿਤਨੇ ਹੀ ਦੇਵੀ ਦੇਵਤੇ ਜੋੜ ਕੇ ਵੇਦਾਂ, ਸਿੰਮ੍ਰਿਤੀਆਂ ਅਤੇ ਪੁਰਾਣ ਭਰ ਦਿੱਤੇ ਗਏ ਹਨ। ਕਿਤਨੇ ਭੁਲੇਖੇ ਪਾਉਣ ਵਾਲੇ ਲੇਖੇ ਕਰ ਕੇ ਮਨੁੱਖ ਵਿਚਾਰੇ ਨੂੰ ਉਲਝਾ ਕੇ ਰੱਖ ਦਿੱਤਾ। ਗੁਰੂ ਨਾਨਕ ਦੇਵ ਜੀ ਅਤੇ ਗੁਰਮਤਿ ਨੇ ਇੱਕੋ ਹੀ ਹੁਕਮ ਨਾਲ ਸਭ ਕੁਝ ਨੂੰ ਸਪਸ਼ਟ ਕਰ ਦਿੱਤਾ। ਆਪ ਜੀ ਹੁਕਮ ਕਰਦੇ ਹਨ ਕਿ ਇਹ ਸੰਸਾਰ ਦਾ ਰਚਣਹਾਰ ਇੱਕੋ ਹੀ ਹੈ:

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥**
**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥**
**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥** *(ਜਪੁਜੀ, ਪੰਨਾ ੭)*

ਭਾਵ ਕਿ ਮੁੱਢ ਇੱਕ ਹੀ ਹੈ। ਉਸ ਇੱਕ ਦਾ ਹੀ ਹੁਕਮ ਚਲਦਾ ਹੈ। ਜੋ ਜ਼ਿਕਰ ਇਥੇ ਮਹਾਰਾਜ ਸੰਸਾਰੀ ਭੰਡਾਰੀ ਤੇ ਦੀਬਾਣ ਦਾ ਕਰ ਰਹੇ ਹਨ, ਇਹ ਗੁਰਮਤਿ ਦਾ ਵਿਸ਼ਵਾਸ ਨਹੀਂ। ਗੁਰਮਤਿ ਦਾ ਕਹਿਣਾ ਇਹ ਹੈ ਕਿ ਜਿਵੇਂ ਉਹਨੂੰ ਭਾਉਂਦਾ ਹੈ ਤਿਵੇਂ ਉਹਨੂੰ ਚਲਾਉਂਦਾ ਹੈ। ਸਾਰਾ ਫ਼ੁਰਮਾਨ ਉਸ ਇੱਕ ਦਾ ਹੈ ਅਤੇ ਉਸ ਇੱਕ ਦਾ ਹੀ ਹੁਕਮ ਚਲਦਾ ਹੈ। ਇਸੇ ਹੀ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਉਸ ਦੇ ਸਰੂਪ ਦਾ ਸੁੰਦਰ ਜ਼ਿਕਰ ਕਰਦੇ ਹਨ:

**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥** *(ਜਪੁਜੀ, ਪੰਨਾ ੭)*

ਉਸ ਨਿਰੰਕਾਰ ਨੂੰ ਮੇਰਾ ਆਦੇਸ਼ ਹੈ, ਸਲਾਮ ਹੈ, ਬੰਦਨਾ ਹੈ; ਉਹ ਆਦਿ, ਭਾਵ ਮੁੱਢ ਤੋਂ ਹੈ। ਅਨੀਲ, ਭਾਵ ਰੰਗ ਰੂਪ ਗਿਣਤੀ ਮਿਣਤੀ ਰਹਿਤ ਹੈ। ਅਨਾਦ, ਭਾਵ ਉਸ ਤੋਂ ਪਹਿਲਾਂ ਹੋਰ ਕੋਈ ਨਹੀਂ ਸੀ। ਇਥੇ ਇਹ ਪ੍ਰਸ਼ਨ ਉਠਦਾ ਹੈ, ਉਸ ਨੂੰ ਫਿਰ ਕਿਸ ਨੇ ਰਚਿਆ ? ਉੱਤਰ ਸਪਸ਼ਟ ਹੈ ਕਿ ਉਹ ਆਪਣੇ ਆਪ ਤੋਂ ਹੋਇਆ। ਉਹ ਸਵੈਮਭੂ ਹੈ। ਇਥੇ ਰਤਾ ਕੁ ਸੁਚੇਤ ਰਹਿਣ ਦੀ ਲੋੜ ਹੈ। ਇਸ ਸੁਚੇਤਤਾ ਦੀ ਵਿਧੀ ਤੇ ਜਾਚ ਗੁਰਮਤਿ ਦਿੰਦੀ ਹੈ। ਐਵੇਂ ਚਤੁਰਾਈ ਕਰਕੇ ਉਸ ਇੱਕ ਨੂੰ ਸੰਭੂ ਨਾ ਕਹਿਣਾ ਸ਼ੁਰੂ ਕਰ ਦਈਏ। ਦਰਅਸਲ ਉਹ ਸਹਭੰਗ ਹੈ, ਭਾਵ ਆਪਣੇ ਆਪ ਤੋਂ ਹੋਇਆ ਹੈ। ਉਹ ਸੁਯੰਭਵ ਹੈ ਤਾਂ ਹੀ ਤੇ ਉਹ ਅਨਾਦਿ ਹੈ।

ਉਸ ਦੇ ਸਾਰੇ ਦੇ ਸਾਰੇ ਕਾਰਜ, ਥਾਪਣਾ, ਉਥਾਪਣਾ, ਰਚਨਾ, ਸਾਜਨਾ, ਸੁਆਰਨਾ, ਸ਼ਿੰਗਾਰਨਾ, ਸੰਘਾਰਨਾ, ਜੀਉਣਾ, ਮਾਰਨਾ, ਸਹਿਜ ਸੁਭਾਏ ਸੁੱਤੇ ਸਿਧ ਚੁੱਪ ਚਾਪ ਬਿਨਾਂ ਕਿਸੇ ਸ਼ੋਰ-ਸ਼ਰਾਬੇ ਦੇ ਆਪਣੇ ਆਪ ਹੋ ਰਹੇ ਹਨ। ਅਨਾਹਤ, ਭਾਵ ਉਸ ਦੀ ਕੋਈ ਆਵਾਜ਼ ਜਾਂ ਰੌਲਾ ਰੱਪਾ ਨਹੀਂ। ਪਰ ਉਹ ਇੱਕ ਸ਼ਬਦ ਰੂਪ ਹੈ ਤੇ ਉਸ ਇੱਕ ਸ਼ਬਦ ਦੇ ਉੱਤੋਂ ਸਭ ਕੁਝ ਹੋਇਆ ਹੈ। ਦੁਨੀਆ ਦੇ ਹੋਰ ਸ਼ਬਦ ਆਹਟ (ਫ੍ਰਿਕਸ਼ਨ) ਨਾਲ ਪੈਦਾ ਹੁੰਦੇ ਹਨ। ਪਰ ਇੱਕ ਮਹਾਨ ਸ਼ਬਦ ਅਨਾਹਤ, ਬਿਨਾਂ ਕਿਸੇ ਰਗੜ ਦੇ ਜਾਂ ਰਗੜੇ ਝਗੜੇ ਤੋਂ ਹੈ। ਜੇ ਕਿਧਰੇ ਕੋਈ ਝਗੜਾ ਪਾਉਂਦਾ ਵੀ ਹੈ ਤਾਂ ਉਹ ਸ਼ਕਤੀਸ਼ਾਲੀ ਇੱਕ ਝਬਦੇ ਹੀ ਝਟ ਪਟ ਝਗੜਾ ਮਿਟਾ ਦਿੰਦਾ ਹੈ। ਸ਼ਾਂਤ ਸਰੂਪ ਸੁਤੇ-ਸਿਧ ਅਨੰਦ ਹੈ।

ਬਹੁਤਾ ਚਤੁਰ ਚਲਾਕ ਜੋ ਘੱਟ ਜਾਣਦਾ ਹੈ, ਉਹੀ ਵੱਧ ਬੋਲਦਾ ਹੈ। ਗੁਰਬਾਣੀ ਉਸਨੂੰ ਬਾਰ ਬਾਰ ਵੱਖ ਵੱਖ ਵਿਧੀਆਂ ਨਾਲ ਸਮਝਾਉਂਦੀ ਹੈ ਜਿਵੇਂ "ਪੂਛੋ ਬਿਬੇਕੀਆਂ ਜਾਇ", "ਜਾਇ ਪੁਛਹੁ ਸੁਹਾਗਣੀ", "ਪੁਛੋ ਜਾਇ ਗਿਆਨੀਆਂ"। ਮਹਾਰਾਜ ਕਹਿੰਦੇ ਹਨ ਕਿ ਮੈਂ ਆਪਣੇ ਗੁਰੂ ਕੋਲੋਂ ਪੁੱਛ ਚੁੱਕਾ ਹਾਂ। ਉਸ ਨੇ ਮੈਨੂੰ ਇਹੀ ਦੱਸਿਆ ਹੈ ਕਿ ਉਸ ਬਿਨਾਂ ਹੋਰ ਕੋਈ ਹੈ ਨਹੀਂ। ਹੋਰ ਕੋਈ ਦੂਜੀ ਥਾਂ ਨਹੀਂ, ਜਿਸ ਅੱਗੇ ਇਸ ਸੰਬੰਧੀ ਕੋਈ ਪੁੱਛ ਭਾਲ ਜਾਂ ਬੇਨਤੀ ਕਰੀਏ।

**ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥**
*(ਸਿਰੀਰਾਗੁ ਮ: ੧, ਪੰਨਾ ੧੪)*

ਪੁੱਛਣ 'ਤੇ ਕੀ ਪਤਾ ਲੱਗਾ ਕਿ ਉਹ ਇੱਕ ਇਤਨਾ ਬਲਵਾਨ ਹੈ, ਤੇ ਇਤਨਾ ਮਹਾਨ ਹੈ ਕਿ ਉਸ ਨੂੰ ਕਿਸੇ ਕੋਲੋਂ ਪੁੱਛਣ ਦੀ ਲੋੜ ਨਹੀਂ। "ਕਿਸੈ ਨ ਪੂਛੇ ਬਖਸੇ ਆਪਿ ॥"

ਉਹ ਇੱਕ ਜੋਤਿ ਰੂਪ ਹੈ। ਉਹ ਇੱਕ ਸਤਿ ਰੂਪ ਹੈ। ਉਹ ਇੱਕ ਸਤਿ ਸਰੂਪ ਹੈ। ਉਹ ਇੱਕ ਅਨੂਪ ਹੈ। ਉਹ ਇੱਕ ਅਰੂਪ ਹੈ, ਤੇ ਸਾਰੇ ਹੀ ਰੂਪ ਉਸ ਦੇ ਹਨ। ਉਹ ਸਾਰਿਆਂ ਰੂਪਾਂ ਦੇ ਵਿਚ ਵਿਚਰਦਾ ਹੈ। ਜਿਤਨੇ ਗ੍ਰਹਿ, ਪਿੰਡ, ਆਕਾਸ਼, ਗੰਗਾਵਾਂ, ਕਹਿਕਸ਼ਾਂ, ਸੁਸ੍ਰਿਸ਼ਟੀਆਂ ਹਨ ਉਹ ਸਭ ਉਸ ਇੱਕ ਦੀਆਂ ਕੀਤੀਆਂ ਹੋਈਆਂ ਹਨ। ਆਪਣੀ ਕੀਤੀ ਜੜ੍ਹ ਤੇ ਚੇਤਨ

ਕ੍ਰਿਤ ਵਿਚੋਂ ਉਹ ਇਸ ਤਰ੍ਹਾਂ ਹੋ ਕੇ ਲੰਘਦਾ ਹੈ ਜਿਵੇਂ ਮਾਲਾ ਦੇ ਮਣਕਿਆਂ ਵਿਚੋਂ ਸੂਤ। ਉਹ ਸੂਤ ਵੀ ਅਜਿਹਾ ਹੈ ਜੋ ਸਭ ਨੂੰ ਸੂਤ ਕਰੀ ਰਖਦਾ ਹੈ। ਸਾਰੇ ਕਾਰਜ ਆਪ ਸੂਤ ਕਰਦਾ ਹੈ। ਉਹ ਸੂਤ ਫਿਰ ਵੀ ਅਦ੍ਰਿਸ਼ਟ ਹੈ।

**ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ॥**
**ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ॥੧॥**

*(ਸੋਰਠਿ ਮ: ੪, ਪੰਨਾ ੬੦੫)*

ਗ੍ਰਹਿ ਰੂਪ ਸਾਰੇ ਮਣਕੇ ਉਸ ਇੱਕ ਦੇ ਹਨ। ਜਦੋਂ ਉਹਦਾ ਮਨ ਕਰਦਾ ਹੈ ਉਦੋਂ ਉਹ ਇਹਨਾਂ ਮਣਕਿਆਂ ਵਿਚੋਂ, ਮਣਕਿਆਂ ਨੂੰ ਪਰੋਣ ਵਾਲਾ ਸੂਤਰ ਖਿੱਚ ਲੈਂਦਾ ਹੈ, ਤਦੋਂ ਸਾਰੀ ਰਚਨਾ ਢਹਿ ਢੇਰੀ ਹੋ ਜਾਂਦੀ ਹੈ। ਅਸੀਂ ਉਸ ਦਾ ਹੁਕਮ ਮੰਨੀਏ, ਨਾ ਮੰਨੀਏ ਪਰ ਅਸੀਂ ਉਸ ਦੀ ਆਗਿਆ ਤੋਂ ਬਾਹਰ ਨਹੀਂ। ਕਿਉਂਕਿ ਉਹ ਇੱਕ ਹੀ ਸਭ ਦਾ ਸੂਤਰਧਾਰ ਹੈ। ਸਾਰੀ ਸਮੱਗਰੀ ਦਾ ਸੂਤਰਧਾਰ ਉਹ ਖ਼ੁਦ ਹੈ। ਪ੍ਰਸਿੱਧ ਵਿਦਵਾਨ ਪ੍ਰਿੰ. ਸਤਿਬੀਰ ਸਿੰਘ ਜੀ ਨੇ ਅਜੋਕੇ ਤਤਕਾਲੀ ਅਮਰੀਕਨ ਵਿਦਵਾਨਾਂ ਦੇ ਮੱਤ ਇੱਕ ਪੁਸਤਕ ਵਿਚ ਇਕੱਠੇ ਕੀਤੇ ਹਨ। ਉਹ ਸਾਰੇ ਵਿਦਵਾਨ ਇਸ ਤੱਤ ਉੱਤੇ ਇੱਕ ਮੱਤ ਹਨ ਕਿ ਇਸ ਬ੍ਰਹਿਮੰਡ ਨੂੰ ਚਲਾਉਣ ਵਾਲੀ ਇੱਕ ਅਦ੍ਰਿਸ਼ਟ ਤੇ ਅਗੋਚਰ ਸ਼ਕਤੀ ਹੈ। ਉਹ ਸ਼ਕਤੀ ਹੀ ਤਾਂ ਅਕਾਲ ਨਿਰੰਕਾਰ ਹੈ। ਉਹੀ ਸਭ ਵਿਚ ਪਸਰੀ ਹੋਈ ਹੈ। ਇਥੇ ਇਹੀ ਕਹਿਣਾ ਸ਼ੋਭਦਾ ਹੈ :

**ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥੧॥**

*(ਥਿਤੀ ਗਉੜੀ ਮ: ੫, ਪੰਨਾ ੨੯੬)*

ਉਹ ਕੀ ਇੱਕ ਘੁਮਿਆਰ ਹੈ, ਜਿਸ ਨੇ ਇਹ ਸਾਰੇ ਭਾਂਡੇ ਸਿਰਜੇ ਹਨ ? ਕੀ ਉਹ ਇਕ ਸਰਦਾਰ ਹੈ, ਜੋ ਸਾਰੇ ਕਾਰਵਾਂ ਨੂੰ ਲਈ ਜਾ ਰਿਹਾ ਹੈ ? ਕੀ ਉਹ ਇਕ ਬਾਜ਼ੀਗਰ ਹੈ, ਜਿਸ ਦਾ ਇਹ ਸਾਰਾ ਖੇਡ ਤਮਾਸ਼ਾ ਹੈ ? ਕੀ ਉਹ ਇਕ ਕਾਰੀਗਰ ਹੈ, ਜੋ ਸਭ ਕੁਝ ਘੜਦਾ ਬਣਾਉਂਦਾ ਹੈ ? ਉਹ ਇੱਕ ਹਵਾ ਹੈ, ਕਿ ਇੱਕ ਬਿਆਰ ਹੈ ? ਉਹ ਪਾਣੀ ਹੈ ਕਿ ਜਲ ਧਾਰ ਹੈ ? ਉਹ ਰਚਦਾ ਹੈ, ਰਚਾਇਤਾ ਹੈ, ਕਿ ਰਚਣਹਾਰ ਹੈ ? ਉਹ ਸੁੰਨਮੁੰਨ ਹੈ, ਸਭ ਦੇ ਵਿਚ ਹੈ ਕਿ ਸਭ ਤੋਂ ਅਲੱਗ ਹੈ ? ਉਹ ਸ਼ਕਤੀ ਹੈ ਕਿ ਅੱਗ ਹੈ ? ਉਹ ਭਰਿਆ ਪੂਰਾ ਕਿ ਖ਼ਲਾਅ ਹੈ ? ਮਿੱਟੀ ਹੈ, ਖੇਹ ਹੈ ਕਿ ਸੁਆਹ ਹੈ ? ਰਚਨਾ ਹੈ, ਹੁਸਨ ਹੈ, ਖ਼ੂਬਸੂਰਤੀ ਹੈ ? ਚੁੱਪ ਹੈ, ਅਟੁੱਟ ਹੈ, ਕਿ ਲਗਾਤਾਰ ਹੈ ? ਉਹ ਸੂਖਮ ਹੈ ਕਿ ਅਸਥੂਲ ਹੈ ? ਉਹ ਜ਼ੱਰਰਾ ਹੈ ਕਿ ਧੂਲ ਹੈ ? ਉਹ ਸ਼ਾਖਾ ਹੈ ਕਿ ਮੂਲ ਹੈ ? ਉਹ ਸਾਡੇ ਸਭਨਾਂ ਦੇ ਨਾਲ ਹੈ ਕਿ ਵੱਖ ਹੈ ? ਉਹ ਬਨ ਹੈ, ਤ੍ਰਿਣ ਹੈ ਕਿ ਕੱਖ ਹੈ ? ਉਹ ਦਰਿੰਦ ਹੈ, ਪਰਿੰਦ ਹੈ ਕਿ ਚਰਿੰਦ ਹੈ ? ਉਹ ਜਲਚਰ ਹੈ, ਥਲਚਰ ਹੈ ਕਿ ਨਭਚਰ ਹੈ। ਉਹ ਅੱਖ ਦੇ ਫੋਰ ਵਿਚ ਸਭ ਕੁਝ ਤੋੜਦਾ ਹੈ ਕਿ ਸਭ ਨੂੰ ਤੋਰਦਾ ਹੈ ? ਕਿਤਨਾ ਗਿਣੀਏ, ਕਿਵੇਂ ਗਿਣੀਏ ਉਸ ਦਾ ਕੋਈ ਅੰਤ ਨਹੀਂ। ਮਹਾਰਾਜ ਨੇ ਇਸ ਸਬੰਧ ਵਿਚ ਇਹੀ ਕਿਹਾ ਹੈ :

**ਬਹੁਤੁ ਓਪਮਾ ਥੋਰ ਕਹੀ॥ ਹਰਿ ਅਗਮ ਅਗਮ ਅਗਾਧਿ ਤੁਹੀ॥**
**ਊਚ ਮੂਚੌ ਬਹੁ ਅਪਾਰ॥ ਸਿਮਰਤ ਨਾਨਕ ਤਰੇ ਸਾਰ॥੪॥**

*(ਮਾਲੀ ਗਉੜਾ ਮ: ੫, ਪੰਨਾ ੯੮੭)*

ਉਸ ਦੀ ਉਪਮਾ ਦਾ ਕੋਈ ਅੰਤ ਨਹੀਂ। ਜਿਤਨੀ ਵੀ ਕਰੀਏ ਉਤਨੀ ਥੋੜ੍ਹੀ ਹੈ। ਮੁੱਕਦੀ ਗੱਲ ਇਹੀ ਹੈ ਕਿ ਉਹ ਅਗੰਮ ਹੈ। ਅਤਿ ਉੱਚਾ ਹੈ, ਬਹੁਤ ਉੱਚਾ ਤੇ ਸੁੱਚਾ ਮੁੱਚਾ ਹੈ। ਜੇ

ਹੋਰ ਧੰਦਿਆਂ ਵਿਚ ਪੈ ਗਏ ਤਾਂ ਉਸ ਦੀ ਵਡਿਆਈ ਦਾ ਆਨੰਦ ਨਹੀਂ ਮਾਣ ਸਕਾਂਗੇ। ਤੱਤ ਦੀ ਗੱਲ ਇਹੀ ਹੈ ਕਿ ਉਸ ਇੱਕ ਨੂੰ ਖਿਨ ਪਲ ਲਈ ਵੀ ਨਾ ਭੁੱਲਿਆ ਜਾਏ।

ਚਤੁਰਾਈ ਤੇ ਹੁਸ਼ਿਆਰੀ ਖ਼ੁਆਰੀ ਦਾ ਕਾਰਨ ਹੀ ਬਣੇਗੀ। ਚਾਲਾਕੀ ਨਾਲ ਕੰਮ ਨਹੀਂ ਚਲਣਾ। ਚਤੁਰਾਈ ਰਾਈ ਜਿੰਨੀ ਵੀ ਲੇਖੇ ਨਹੀਂ ਲੱਗਣੀ। ਬਹੁਤ ਸਿਆਣਪ ਜਮ ਦੇ ਭਉ ਵਰਗੀ ਹੋ ਕੇ ਟੱਕਰੇਗੀ। ਸੁਰਤ ਇੱਕ 'ਤੇ ਟਿਕ ਨਹੀਂ ਸਕੇਗੀ। ਐਵੇਂ ਦੀਵਾਨਾ ਜਿਹਾ ਹੋ ਕੇ, ਬਾਉਰਾ ਜਿਹਾ ਬਣ ਕੇ ਫਿਰਦਾ ਰਹੇਗਾ। ਗੁਰੂ ਨਾਨਕ ਪਾਤਸ਼ਾਹ ਦਾ ਹੁਕਮ ਹੈ ਕਿ ਉਸ ਇੱਕ ਦੀ ਖ਼ਾਤਰ ਵਿਕ ਜਾਹ, ਬੇਸ਼ਕ ਸੰਸਾਰ ਦਾ ਵਿਚਾਰ ਇਹ ਨਹੀਂ ਪਰ ਇੱਕ ਨੂੰ ਮੰਨਣ ਵਾਲਾ ਸੰਸਾਰ ਤੋਂ ਅਲੱਗ ਹੈ। ਬਾਕੀ ਸੰਸਾਰੀ ਟਿਕੇ ਹੋਏ ਨੂੰ ਭੂਤਨਾ ਜਾਂ ਬੇਤਾਲਾ ਆਖਣਗੇ। ਪੂਰਨ ਰੂਪ ਤੇ ਸਮਰਪਿਤ ਆਤਮਾ ਵਾਲੇ ਕਈ ਵਿਚਾਰੇ, ਵਿਚਾਰਾ ਆਖਣਗੇ। ਪਰ ਉਹ ਦੀਵਾਨੇ ਕੀ ਜਾਣਨ ਕਿ ਉਸ ਇੱਕ ਨੂੰ ਜਾਣਨ ਵਾਲੇ ਮਹਾਨ ਹਨ:

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥**
**ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥**
**ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥**
**ਹਉ ਹਰਿ ਬਿਨੁ ਅਵਰੁ ਨ ਜਾਨਾ॥** *(ਮਾਰੂ ਮ: ੧, ਪੰਨਾ ੯੯੧)*

ਸਭ ਖ਼ਲਕ ਸਿਆਣੀ ਕੀ ਜਾਣੇ ਕਿ ਇਹੀ ਦੀਵਾਨੇ ਸਭ ਤੋਂ ਸਿਆਣੇ ਹਨ। ਇਨ੍ਹਾਂ ਨੇ ਇਕ ਸ਼ਾਹਿ ਸ਼ਹਿਨਸ਼ਾਹ ਨੂੰ ਜਾਣ ਲਿਆ ਹੈ। ਇਹ ਦੀਵਾਨਾ ਭੈਅ ਵਿਚ ਹੈ ਤੇ ਇੱਕ ਤੋਂ ਬਿਨਾਂ ਹੋਰ ਕਿਸੇ ਨੂੰ ਮੰਨਦਾ ਨਹੀਂ:

**ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥**
**ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥੨॥**
*(ਮਾਰੂ ਮ: ੧, ਪੰਨਾ ੯੯੧)*

ਇੱਕ ਅਕਾਲ ਪੁਰਖ ਹੈ, ਇੱਕੋ ਰਚਣਹਾਰ ਹੈ। ਇੱਕਾ ਬਾਣੀ ਹੈ, ਇੱਕੋ ਗੁਰੂ ਹੈ, ਇੱਕੋ ਵਿਚਾਰ ਹੈ, "ਨੈਣ ਬੈਣ ਮੋਹਿ ਇਕੁ ਇਕੁ" ਹੈ। ਇੱਕ ਤੋਂ ਬਾਹਰ ਹੋਰ ਕੁਝ ਨਹੀਂ। ਜਗਤ ਪਿਤਾ ਇੱਕ ਹੈ। ਬਾਕੀ ਰਚਨਾ ਅਨਿੱਤ ਹੈ। ਉਹ ਇੱਕ ਨਿੱਤ ਹੈ, ਨੀਤਾਨੀਤ ਹੈ, ਨਿੱਤ ਨਵਾਂ ਨਵਨੀਤ ਹੈ। ਗੁਣ ਇੱਕੋ ਦੇ ਹੀ ਗਾਉਣੇ ਹਨ। ਇੱਕੋ ਹੀ ਗੱਲ ਲੇਖੇ ਲੱਗਣੀ ਹੈ, ਬਾਕੀ ਤਾਂ ਝੱਖ ਮਾਰਨ ਦੀ ਹੈ।

**ਏਕਸ ਕੇ ਗੁਨ ਗਾਉ ਅਨੰਤ॥** *(ਗਉੜੀ ਸੁਖਮਨੀ ਮ: ੫, ਪੰਨਾ ੨੮੯)*

## ਅਕਾਲ

ਇਸ ਬ੍ਰਹਿਮੰਡ ਦਾ ਜਦ ਕੋਈ ਆਕਾਰ ਤੇ ਕੋਈ ਪ੍ਰਕਾਰ ਨਹੀਂ ਸੀ; ਸਰਬੋਤਮ ਸ਼ਕਤੀ, ਸਰਬ-ਕਲਾ ਭਰਪੂਰ, ਸਰਬ-ਸ਼ਕਤੀਮਾਨ, ਪ੍ਰਤਿਪਾਲਕ, ਸਰਬਥਾਨ ਵਾਸ ਕਰਨ ਵਾਲਾ ਅਕਾਲ ਪੁਰਖ ਉਦੋਂ ਵੀ ਮੌਜੂਦ ਸੀ।

ਕੋਈ ਗ੍ਰਹਿ, ਪਿੰਡ, ਪਰਬਤ, ਨਦੀ, ਧਰਤੀ, ਰੁੱਖ ਬ੍ਰਿਖ, ਜੀਵ ਜੰਤੂ, ਅੰਡਜ, ਜੇਰਜ,

ਸੇਤਜ, ਉਤਭੁਜ, ਖਾਣੀਆਂ, ਬਾਣੀਆਂ ਜਾਂ ਪ੍ਰਾਣੀ ਕੁਝ ਨਹੀਂ ਸੀ, ਉਦੋਂ ਵੀ ਅਕਾਲ ਪੁਰਖ ਮੌਜੂਦ ਸੀ।

ਗੁਰਮਤਿ ਅਨੁਸਾਰ ਜਦੋਂ ਇਹ ਸਾਰਾ ਪਾਸਾਰਾ ਸਮਾਪਤ ਹੋ ਕੇ ਸਿਮਟ ਜਾਏਗਾ, ਕਿਸੇ ਵਸਤੂ ਦੀ ਕੋਈ ਹੋਂਦ ਨਹੀਂ ਹੋਏਗੀ, ਸਾਰੀ ਰਚਨਾ ਦਾ ਆਕਰਖ ਹੋ ਜਾਏਗਾ, ਅਤੇ ਉਸ ਵਿਚ ਸਮਾ ਜਾਏਗੀ; ਅਕਾਲ ਪੁਰਖ ਉਦੋਂ ਵੀ ਮੌਜੂਦ ਹੋਵੇਗਾ।

ਅੱਜ ਜੋ ਕੁਝ ਸੰਸਾਰ ਅਤੇ ਬ੍ਰਹਿਮੰਡ ਵਿਚ ਵਾਪਰ ਰਿਹਾ ਹੈ, ਉਹ ਅਕਾਲ ਪੁਰਖ ਤੋਂ ਬਾਹਰਾ ਨਹੀਂ। ਅਕਾਲ ਪੁਰਖ ਇਸ ਸਾਰੇ ਤੋਂ ਬੇ-ਬਾਹਿਰਾ ਨਹੀਂ। ਅਕਾਲ ਪੁਰਖ ਜ਼ਾਹਿਰਾ ਜ਼ਹੂਰ, ਹਾਜ਼ਰ ਹਜ਼ੂਰ, ਅੰਦਰ ਬਾਹਰ ਸਭਨੀ ਥਾਈਂ ਭਰਪੂਰ, ਨੂਰੋ ਨੂਰ ਵਿਚਰ ਰਿਹਾ ਹੈ। ਜਿਤਨੇ ਤਾਰੇ, ਗ੍ਰਹਿ, ਜੀਵ ਜੰਤੂ ਅਤੇ ਉਪਜ ਮੌਜੂਦ ਹੈ, ਉਸ ਸਾਰੇ ਵਿਚ ਉਸ ਦੀ ਸ਼ਕਤੀ ਇੱਕ ਅਦਿਸ ਤਾਰ ਵਾਂਗ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਸੱਭੋ ਕੁਝ ਇੱਕ ਮਾਲਾ ਦੇ ਮਣਕਿਆਂ ਵਾਂਗ ਕਿਸੇ ਸੂਤ ਵਿਚ ਪਰੁੱਚਾ ਹੋਇਆ ਹੋਵੇ।

**ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ॥**
**ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ॥**
**ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ॥੧॥**

*(ਸੋਰਠਿ ਮ: ੪, ਪੰਨਾ ੬੦੪)*

ਅਕਾਲ ਪੁਰਖ ਸਗਲ ਸਮੱਗਰੀ ਦਾ ਸੂਤਰਧਾਰ ਹੈ। ਉਹੀ ਰਚਣਹਾਰ, ਪਾਲਣਹਾਰ, ਸਿਰਜਣਹਾਰ ਅਤੇ ਵਿਨਾਸ਼ਕਰਤਾ ਹੈ। ਇਸ ਸਾਰੇ ਕਾਰਜ ਨੂੰ ਕਰਨ ਲਈ ਉਸ ਨੇ ਨਾ ਤਾਂ ਕਿਸੇ ਦੀ ਮਦਦ ਲੈਣੀ ਹੁੰਦੀ ਹੈ ਤੇ ਨਾ ਹੀ ਉਹ ਕਿਸੇ ਨਾਲ ਸਲਾਹ ਕਰਦਾ ਹੈ। ਅਕਾਲ ਪੁਰਖ ਨੇ ਆਪਣੇ ਉਮਾਹ, ਚਾਅ ਅਤੇ ਉਤਸ਼ਾਹ ਨਾਲ ਸਭ ਰਚਨਾ ਕੀਤੀ ਹੈ। ਜਦੋਂ ਉਹ ਚਾਹੇਗਾ, ਸਮਾਪਤ ਕਰ ਦਏਗਾ। ਇਹ ਕਾਰਜ ਅਕਾਲ ਪੁਰਖ ਨੇ ਅਨੰਤ ਕਾਲ ਤੋਂ ਬੇਅੰਤ ਵਾਰ ਕੀਤਾ ਹੈ।

ਅਧਿਆਤਮ ਵਾਲੇ ਧਾਰਮਿਕ ਜਿਉੜੇ ਇਸ ਗੱਲ ਨੂੰ ਦ੍ਰਿੜ੍ਹ ਕਰਕੇ ਕੰਮ ਕਰਦੇ ਹਨ, ਕਿ ਕਰਨ ਕਰਾਵਣ ਸਮਰੱਥ ਅਕੱਥ ਪੁਰਖ ਉਹ ਆਪ ਹੈ। ਹੁਣ ਤਾਂ ਵਿਗਿਆਨ ਵਾਲੇ ਵੀ ਇਸ ਨੂੰ ਮੰਨਦੇ ਹਨ। ਅਮਰੀਕਾ ਦੇ ਤਤਕਾਲੀ ਵਿਗਿਆਨਕਾਂ ਅਤੇ ਮਹਾਨ ਸਾਇੰਸਦਾਨਾਂ ਵਿਦਵਾਨਾਂ ਨੇ ਬਹੁਤ ਸਮਾਂ ਸਿਰ ਜੋੜਨ ਮਗਰੋਂ ਇਹ ਨਿਸ਼ਕਰਸ਼ ਕੱਢਿਆ ਹੈ, ਕਿ ਇਸ ਸਾਰੇ ਬ੍ਰਹਿਮੰਡ ਨੂੰ ਚਲਾਉਣ ਵਾਲੀ ਇੱਕ ਤੇ ਕੇਵਲ ਇੱਕ ਵਿਸ਼ੇਸ਼ ਸ਼ਕਤੀ ਹੈ। ਉਸ ਦਾ ਨਾਂ ਹੁਣ ਅਸੀਂ ਕੁਝ ਵੀ ਰੱਖ ਸਕਦੇ ਹਾਂ। ਰੱਬ, ਵਾਹਿਗੁਰੂ, ਰਾਮ, ਗਾਡ, ਰਮੱਈਆ, ਜਾਂ ਕੁਝ ਵੀ ਹੋਰ। ਉਸ ਦਾ ਸਭ ਤੋਂ ਉਤਮ ਤੇ ਢੁੱਕਵਾਂ ਨਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ੧ਓ ਰੱਖਿਆ ਹੈ। ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਉਸ ਦੇ ਮੂਲ ਨਾਮ ਹਨ। ਇਸ ਦੀ ਜਾਣਕਾਰੀ ਅਤੇ ਪ੍ਰਾਪਤੀ ਗੁਰੂ ਦੀ ਕ੍ਰਿਪਾ ਨਾਲ ਹੁੰਦੀ ਹੈ। ਇਹੋ ਮੰਤਰ ਪਿਤਾ ਗੁਰੂ ਨਾਨਕ ਨੇ ਦ੍ਰਿੜ੍ਹਾਇਆ ਅਤੇ ਇਸ ਦ੍ਰਿੜ੍ਹਤਾ ਦਾ ਨਾਮ 'ਜਪੁ' ਰੱਖਿਆ ਹੈ। ਇਸ ਇੱਕ ਦਾ ਵਿਸਥਾਰ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ਅੰਕਿਤ ਕੀਤਾ ਹੈ, 'ਜਪ' ਦੇ ਰੂਪ ਵਿਚ। ਉਸ ਦੀ ਵਿਆਖਿਆ ਤੇ ਵਿਸਥਾਰ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੇ ਹਰ ਪੰਨੇ, ਹਰ ਪੰਕਤੀ, ਹਰ ਤੁਕ ਅਤੇ ਹਰ ਅੱਖਰ ਵਿਚ ਹੈ। ਹਰ ਅੱਖਰ ਉਸ ਵੱਖਰ ਦਾ ਲਖਾਇਕ ਅਤੇ ਗਿਆਨਦਾਤਾ ਹੈ। ਇਸ ਦਾ ਸਮਾਪਨ ਮੁੜ :

**.....ਸਭੁ ਨਾਨਕ ਬ੍ਰਹਮ ਪਸਾਰੋ॥੧॥** *(ਮੁੰਦਾਵਣੀ ਮ: ੫, ਪੰਨਾ ੧੪੨੯)*

ਕਰਕੇ ਕੀਤਾ ਹੈ, ਭਾਵ ਸਾਰਾ ਪਾਸਾਰਾ ਉਸ ਨੇ ਕੀਤਾ ਹੈ। ਸਭ ਪਾਸਾਰਾ ਉਸ ਬ੍ਰਹਮ ਅਕਾਲ ਪੁਰਖ ਦਾ ਹੈ ਅਤੇ ਉਹੀ ਉਸ ਨੂੰ ਚਲਾ ਰਿਹਾ ਹੈ। ਉਹੀ ਜਦ ਚਾਹੇਗਾ ਉਸ ਨੂੰ ਸਮੇਟ ਦੇਵੇਗਾ। ਅਕਾਲ ਪੁਰਖ ਜੇ ਮੁੜ ਕਦੀ ਮੌਜ ਵਿਚ ਆ ਕੇ ਸਿਰਜਣ ਕਰਨਾ ਚਾਹੁਣਗੇ ਤਾਂ ਉਹ ਜਿਵੇਂ ਭਾਵੇਗਾ ਉਵੇਂ ਹੀ ਕਰਨਗੇ। ਅਕਾਲਪੁਰਖ ਦਾ ਕੋਈ ਸ਼ਰੀਕ ਨਹੀਂ। ਉਸ ਜਿਹਾ ਕੋਈ ਹੋਰ ਨਹੀਂ। ਕੋਈ ਹੋਰ ਉਸ ਦੇ ਲਾਗੇ ਚਾਗੇ ਵੀ ਨਹੀਂ ਆ ਸਕਦਾ। "ਦੂਸਰ ਲਵੈ ਨਾ ਲਾਇ॥" ਸਾਡੇ ਵਰਗੇ ਨਿਮਾਣੇ ਤੇ ਉਸ ਵਰਗਾ ਦਿਆਲੂ ਹੋਰ ਕੋਈ ਨਹੀਂ। ਉਹ ਅਜੈ, ਅਲੈ, ਅਭੈਅ ਹੈ। ਉਹ ਸੁੰਦਰ ਸਰੂਪ ਹੈ। ਉਹ ਸਭ ਤੋਂ ਵੱਡਾ ਹੈ। ਉਸ ਤੋਂ ਵੱਡਾ ਕੋਈ ਨਹੀਂ। ਉਸ ਦੀ ਵਡਿਆਈ ਤਾਂ ਹੀ ਕਹੀ ਜਾ ਸਕਦੀ ਹੈ ਜੇ ਉਸ ਜੇਡਾ ਕੋਈ ਹੋਵੇ। ਸਾਰੇ ਆਸਮਾਨ, ਧਰਤੀਆਂ ਅਤੇ ਪਾਤਾਲ ਉਸ ਦੇ ਹੇਠ ਹਨ। ਉਸ ਦਾ ਦਰਬਾਰ ਅਤਿ ਉੱਚਾ ਹੈ। ਉਹ ਸ਼ਕਤੀ, ਬੁੱਧੀ, ਗਿਆਨ, ਵੈਭਵ ਆਦਿ ਬੇਅੰਤ ਤਾਕਤਾਂ ਦਾ ਮਾਲਕ ਹੈ। ਉਹ ਸਭ ਤੋਂ ਖ਼ੂਬਸੂਰਤ ਹੈ ਅਤੇ ਉਹਦੇ ਜਿਹਾ ਦੂਸਰਾ ਨਾ ਹੈ ਤੇ ਨਾ ਕੋਈ ਹੋਵੇਗਾ।

**ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ ਮੋਹਿ ਤੁਮ ਸਰਿ ਅਵਰੁ ਨ ਲਾਗੇ॥**

*(ਦੇਵਗੰਧਾਰੀ ਮਹਲਾ ੪, ਪੰਨਾ ੫੨੭)*

# ਨਿਰਭਉ

ਦੁਨੀਆ ਵਿਚ ਸ਼ਾਇਦ ਹੀ ਕੋਈ ਮਨੁੱਖ ਅਜਿਹਾ ਹੈ ਜੋ ਭੈਅਮੁਕਤ ਹੋਵੇ। ਇਕ ਮੁਸੱਲਸਲ ਜਾਂ ਲਗਾਤਾਰ ਡਰ, ਮਨੁੱਖ ਦੇ ਅੰਦਰ ਹਰ ਵੇਲੇ ਬਣਿਆ ਰਹਿੰਦਾ ਹੈ, ਖ਼ਬਰੇ ਇਹ ਕੰਮ ਹੋਏਗਾ ਕਿ ਨਹੀਂ, ਖ਼ਬਰੇ ਇਹ ਕਾਰਜ ਨੇਪਰੇ ਚੜ੍ਹੇਗਾ ਕਿ ਨਹੀਂ। ਨਹੀਂ! ਨਹੀਂ! ਇਹ ਕੰਮ ਹੋਣਾ ਹੀ ਨਹੀਂ। ਕੋਈ ਵਿਰਲਾ ਭਾਗਸ਼ਾਲੀ ਮਨੁੱਖ ਹੀ ਡਰ ਤੋਂ ਬਿਨਾਂ ਭੈਅ-ਰਹਿਤ, ਭੈਅਮੁਕਤ ਜਾਂ ਨਿਰਭਉ ਹੋਵੇਗਾ।

ਇਸ ਭਾਵਨਾ ਦਾ ਜੇ ਵਿਸ਼ਲੇਸ਼ਣ ਕੀਤਾ ਜਾਏ ਤਾਂ ਗੱਲ ਖੁੱਲ੍ਹ ਕੇ ਸਾਹਮਣੇ ਆਏਗੀ ਕਿ ਜਿਸ ਤਰ੍ਹਾਂ ਚਿੰਤਾ ਅਹੰਕਾਰ ਦਾ ਇਕ ਵਿਗੜਿਆ ਹੋਇਆ ਰੂਪ ਹੈ, ਬਿਲਕੁਲ ਇਸੇ ਤਰ੍ਹਾਂ ਅੰਦਰ ਡਰ ਦਾ ਬਣਿਆ ਰਹਿਣਾ ਅਵਿਸ਼ਵਾਸ ਦਾ ਰੂਪ ਹੈ। ਕਾਰਨ ਇਹ ਹੈ ਕਿ ਅਸੀਂ ਇਸ ਮਾਨਸਿਕ ਅਵਸਥਾ 'ਤੇ ਪੁੱਜਦੇ ਹੀ ਨਹੀਂ, ਕਿ ਕਰਨ ਕਾਰਨ ਸਮਰੱਥ, ਸਰਬ-ਕਲਾ ਭਰਪੂਰ, ਸਰਬ-ਸ਼ਕਤੀਮਾਨ ਅਕਾਲ ਪੁਰਖ ਖ਼ੁਦ ਹੈ। ਸਭ ਕੁਝ ਉਸ ਦੇ ਵੱਸ ਹੈ। ਫਿਰ ਸਾਨੂੰ ਡਰਨ ਦੀ ਕਾਹਦੀ ਲੋੜ ਹੈ। ਅਸੀਂ ਨਿਰਭਉ ਕਿਉਂ ਨਹੀਂ ਹੋ ਜਾਂਦੇ। ਨਿੱਕੇ ਨਿੱਕੇ ਡਰ ਸਦਾ ਹੀ ਸਾਡੇ ਨਾਲ ਰਹਿੰਦੇ ਹਨ। ਅਸੀਂ ਭੈ-ਭੀਤ ਹੋਏ ਰਹਿੰਦੇ ਹਾਂ। ਡਰਾਂ ਵਿਚੋਂ ਸਭ ਤੋਂ ਵੱਡਾ ਡਰ ਮੌਤ ਦਾ ਡਰ ਹੈ। ਉਂਝ ਅਸੀਂ ਅਕਾਲ ਪੁਰਖ ਜਿਸਨੂੰ ਕਦੀ ਮੌਤ ਨਹੀਂ ਆਉਂਦੀ; ਜੋ ਆਪ ਕਾਲ ਦਾ ਕਾਲ ਹੈ, ਮੌਤ ਦੀ ਮੌਤ ਹੈ; ਜਿਸ ਨੂੰ "ਨਮੋ ਕਾਲ ਕਾਲੇ" ਕਹਿ ਕੇ ਸਤਿਗੁਰਾਂ ਨੇ ਉਸ ਦੀ ਬੰਦਨਾ ਕੀਤੀ ਹੈ, ਉਸ ਤੋਂ ਤਾਂ ਡਰਦੇ ਹੀ ਨਹੀਂ। ਐਵੇਂ ਮਾੜੀ ਮਾੜੀ ਗੱਲੇ ਤ੍ਰਹਿੰਦੇ ਰਹਿੰਦੇ ਹਾਂ। ਜੇ ਸਾਡੀ ਰਤਾ ਕੁ ਜਿੰਨੀ ਯਾਰੀ ਜਾਂ ਸਨੇਹ ਵਾਹਿਗੁਰੂ ਨਾਲ ਹੋ ਜਾਏ ਤਾਂ ਅਸੀਂ ਨਿਰਭਉ ਹੋ ਜਾਵਾਂਗੇ ਅਤੇ ਨਿਰਭੈਤਾ ਦੇ ਗੁਣ, ਭਾਵ ਵਾਹਿਗੁਰੂ ਦੇ ਗੁਣ, ਸਹਿਜੇ ਸਹਿਜੇ ਸਾਡੇ ਅੰਦਰ ਪ੍ਰਵੇਸ਼ ਕਰਨ ਲੱਗ ਪੈਣਗੇ। ਪਾਤਸ਼ਾਹ ਹੁਕਮ ਕਰਦੇ ਹਨ:

ਨਾ ਓਹੁ ਮਰਤਾ ਨਾ ਹਮ ਡਰਿਆ ॥
ਨਾ ਓਹੁ ਬਿਨਸੈ ਨਾ ਹਮ ਕੜਿਆ ॥
ਨਾ ਓਹੁ ਨਿਰਧਨੁ ਨਾ ਹਮ ਭੂਖੇ ॥
ਨਾ ਓਸੁ ਦੂਖੁ ਨ ਹਮ ਕਉ ਦੂਖੇ ॥੧॥
ਅਵਰੁ ਨ ਕੋਊ ਮਾਰਨਵਾਰਾ ॥
ਜੀਅਉ ਹਮਾਰਾ ਜੀਉ ਦੇਨਹਾਰਾ ॥੧॥ਰਹਾਉ॥ *(ਆਸਾ ਮ: ੫, ਪੰਨਾ ੩੯੧)*

ਯਾਰ ਹਮਾਰਾ ਸੱਜਣ, ਮਿੱਤਰ, ਸਖਾਈ, ਯਾਰੜਾ, ਮੀਤ, ਸੱਜਣ, ਸੰਮੀਆਂ, ਸਮਰੱਥ ਤੇ ਸ਼ਕਤੀਮਾਨ ਹੈ। ਉਹ ਅਮਰ ਹੈ ਤੇ ਕਾਲ-ਰਹਿਤ ਅਕਾਲ ਹੈ। ਉਹ ਮਰਦਾ ਨਹੀਂ। ਫਿਰ ਮੈਂ ਕਿਉਂ ਡਰਾਂ। ਮੈਂ ਵੀ ਨਹੀਂ ਡਰਦਾ। ਉਹ ਮੁੱਕਦਾ ਨਹੀਂ, ਬਿਨਸਦਾ ਨਹੀਂ ਤੇ ਉਸਦਾ ਅੰਤ ਨਹੀਂ। ਮੈਨੂੰ ਵੀ ਕੋਈ ਦੁੱਖ, ਤਕਲੀਫ਼, ਖ਼ੌਫ਼, ਖੋਹ, ਕੁੜਨਾ ਜਾਂ ਕਾੜ੍ਹਾ ਨਹੀਂ। ਉਹ ਸਭਸ-ਦਾ ਦਾਤਾ ਹੈ, ਭਾਵ ਰੱਜ ਕੇ ਰੱਜਿਆ ਹੋਇਆ ਹੈ। ਅਸੀਂ ਲੈਂਦੇ ਲੈਂਦੇ ਥੱਕ ਜਾਂਦੇ ਹਾਂ, ਉਹ ਦਿੰਦਾ ਥੱਕਦਾ ਨਹੀਂ। ਉਸਨੂੰ ਕੋਈ ਭੁੱਖ ਲਾਲਚ ਨਹੀਂ। ਉਹ ਸਦਾ ਆਨੰਦ ਵਿਚ ਰਹਿੰਦਾ ਹੈ, ਇਕ ਲਗਾਤਾਰ ਟੁੱਟਣ ਵਾਲੀ ਖ਼ੁਸ਼ੀ ਵਿਚ। ਉਸ ਦੇ ਨਾਲ ਪ੍ਰੀਤੀ ਤੇ ਨੇੜਤਾ ਹੋਣ ਕਾਰਨ ਮੇਰੀ ਮੁਹੱਬਤ ਬਣ ਗਈ ਹੈ। ਉਸ ਤੋਂ ਬਿਨਾਂ ਮਾਰਨ ਵਾਲਾ ਕੋਈ ਹੈ ਨਹੀਂ। ਨਾਲ ਹੀ ਉਹ ਜੀਅ-ਦਾਨ ਕਰਨ ਵਾਲਾ ਦਾਤਾ ਹੈ। ਉਹ ਨਿਰਾ ਮੇਰਾ ਆਤਮੀਯ ਨਹੀਂ, ਸਗੋਂ ਮੇਰੀ ਆਤਮਾ ਹੈ। ਇਹੀ ਕਾਰਨ ਹੈ ਕਿ ਮੈਂ ਨਿਰਭਉ ਹੋ ਗਿਆਂ।

ਨਿਰਭਉ ਬੰਦਾ ਸੁਭਾਵਿਕ ਤੌਰ 'ਤੇ ਡਾਢਾ ਹੁੰਦਾ ਜਾਏਗਾ। ਜਦੋਂ ਅਜਿਹੇ ਮਨੁੱਖ ਨੂੰ ਯਕੀਨ ਹੋ ਜਾਏ ਕਿ ਉਹ ਸਭਨਾਂ ਤੋਂ ਤਕੜਾ ਹੈ, ਹੁਣ ਉਸਨੂੰ ਕੋਈ ਕਹਿਣ ਵਾਲਾ ਨਹੀਂ ਹੈ ਤਾਂ ਉਸਦਾ ਨਿਰਭਉ ਹੋਣਾ ਉਸਨੂੰ ਜਾਬਰ ਤੇ ਜ਼ਾਲਮ ਬਣਾ ਦਿੰਦਾ ਹੈ। ਇਕ ਵਾਹਿਗੁਰੂ ਹੀ ਐਸਾ ਹੈ ਜੋ ਨਿਰਭਉ ਹੋਣ ਦੇ ਨਾਲ ਨਾਲ ਨਿਰਵੈਰ ਵੀ ਹੈ। ਉਹ ਇਤਨਾ ਨਿਰਵੈਰ ਹੈ ਕਿ ਔਗੁਣਾਂ ਨੂੰ ਚਿਤਾਰਦਾ ਹੀ ਨਹੀਂ। ਉਹ ਇਤਨਾ ਨਿਰਵੈਰ ਹੈ ਕਿ ਔਗੁਣਹਾਰਿਆਂ ਨੂੰ ਪਾਲਦਾ ਹੈ। ਉਹ ਇਤਨਾ ਨਿਰਵੈਰ ਹੈ ਕਿ ਨਿਰਾ ਔਗੁਣਾਂ ਨੂੰ ਹੀ ਨਹੀਂ, ਔਗੁਣਹਾਰੇ ਨੂੰ ਵੀ ਬਖ਼ਸ਼ ਦਿੰਦਾ ਹੈ। ਉਹ ਇਤਨਾ ਬਖ਼ਸ਼ਿੰਦ ਹੈ ਕਿ ਆਪਣਾ ਨਾਮ ਬਖ਼ਸ਼ਿਸ਼ ਕਰ ਕੇ ਸਾਨੂੰ ਦੇ ਦਿੰਦਾ ਹੈ ਅਤੇ ਇਸ ਬਖ਼ਸ਼ਿਸ਼ ਕਾਰਨ ਗੁਰਮੁਖਾਂ ਦੀ ਗੱਲ ਉਸ ਦੀ ਦਰਗਾਹ ਵਿਚ ਵੀ ਮੁੱਲ ਰੱਖਦੀ ਹੈ ਤੇ ਉਹਨਾਂ ਦੀ ਗੱਲ ਮੋੜੀ ਹੀ ਨਹੀਂ ਜਾਂਦੀ। ਉਹਨਾਂ ਦੀ ਗੱਲ ਚਲਦੀ ਹੈ।

ਕੋਈ ਤਾਕਤਵਰ, ਰਾਜ ਸ਼ਕਤੀ ਰੱਖਣ ਵਾਲਾ ਜਾਂ ਕਿਸੇ ਹੋਰ ਵਡੇਰੇ ਤੇ ਵਿਸ਼ੇਸ਼ ਗੁਣ ਵਾਲਾ ਆਪਣਾ ਨਾਮ ਕਿਸੇ ਨੂੰ ਨਹੀਂ ਵਰਤਣ ਦਿੰਦਾ। ਸੱਚਮੁੱਚ ਦੀ ਜਾਂ ਓਪਰੀ ਮਿਹਰਬਾਨੀ ਕਾਰਨ ਦਾਤਾਂ, ਵਸਤਾਂ ਤੇ ਉਪਹਾਰ ਲੋੜਵੰਦਾਂ ਨੂੰ ਦਿੰਦਾ ਹੈ। ਪਰ ਅਜਿਹਾ ਕੋਈ ਨਹੀਂ ਕਰਦਾ, ਕਿ ਜਿਥੇ ਤੂੰ ਚਾਹੇਂ ਮੇਰਾ ਨਾਮ ਵਰਤ ਸਕਦਾ ਹੈਂ। ਸੱਚਾ ਨਿਰਭਉ ਨਿਰੰਕਾਰ ਹੀ ਇਕ ਅਜਿਹਾ ਮਿਹਰਬਾਨ ਹੈ ਕਿ ਉਹ ਖ਼ੁਸ਼ ਹੋ ਕੇ ਮਿਹਰ ਦੇ ਮੁਕਾਮ 'ਤੇ ਆ ਕੇ ਆਪਣਾ ਨਾਮ ਹੀ ਬਖ਼ਸ਼ ਦਿੰਦਾ ਹੈ, ਭਾਵ ਭਗਤ ਤੇ ਭਗਵਾਨ ਵਿਚ ਕੋਈ ਅੰਤਰ ਹੀ ਨਹੀਂ ਰਹਿ ਜਾਂਦਾ। ਹਰਿ, ਹਰਿ-ਜਨ ਦੋਇ ਇੱਕੋ ਹੀ ਹੋ ਜਾਂਦੇ ਹਨ। ਪਾਤਸ਼ਾਹ ਹੁਕਮ ਕਰਦੇ ਹਨ ਕਿ ਜਿਹੜੇ ਉਹਦੇ ਰੰਗ ਵਿਚ ਰੰਗੇ ਜਾਂਦੇ ਹਨ, ਉਹ ਫਿਰ ਜਨਮ ਮਰਨ ਦੇ ਚੱਕਰ ਵਿਚ ਨਹੀਂ ਪੈਂਦੇ। ਗੱਲ ਸਾਫ਼ ਹੈ ਕਿ ਜਿਹੜਾ ਮਰੇਗਾ ਉਹ ਮੁੜ ਕੇ ਜੰਮੇਗਾ ਨਾ। ਜਿਹੜੇ ਉਸਦੇ ਰੰਗ ਵਿਚ ਰੱਤੇ ਗਏ, ਉਹਨਾਂ ਦਾ ਜਨਮ ਮਰਨ ਦਾ ਭੈਅ ਲਹਿ ਜਾਂਦਾ ਹੈ। ਉਹ ਨਿਰਭਉ ਵਾਹਿਗੁਰੂ ਸਰੂਪ ਹੀ ਹੋ ਜਾਂਦੇ ਹਨ:

**ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ॥**
**ਅੰਤਰਿ ਬਾਹਰਿ ਇਕੁ ਨੈਣ ਅਲੋਵਣਾ॥**
**ਜਿਨ੍ੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ॥**
**ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ॥੧੮॥**

*(ਵਾਰ ਗੂਜਰੀ ਮ: ੫, ਪੰਨਾ ੫੨੩)*

ਉਹਨਾਂ ਦੇ ਨੈਣਾਂ ਵਿਚ ਸਮਰੂਪਤਾ ਦਾ ਇਕ ਅਜਿਹਾ ਗੁਣ ਆ ਜਾਂਦਾ ਹੈ ਕਿ ਉਹਨਾਂ ਨੂੰ ਅੰਦਰ ਬਾਹਰ ਸਦਾ ਹੀ ਵਾਹਿਗੁਰੂ ਦੇ ਦੀਦਾਰ ਹੁੰਦੇ ਹਨ। ਉਹ ਘਟਿ ਘਟਿ ਵਿਚ ਹਰਿ ਜੀ ਦੇ ਦਰਸ਼ਨ ਕਰਦੇ ਹਨ। ਜੋ ਦ੍ਰਿਸ਼ਟ ਅਦ੍ਰਿਸ਼ਟ ਵਸਤਾਂ ਜਾਂ ਤੱਤ ਹਨ, ਉਹਨਾਂ ਵਿਚੋਂ ਸਾਖਿਆਤ ਨਿਰੰਕਾਰ ਉਹਨਾਂ ਨੂੰ ਦ੍ਰਿਸ਼ਟੀਗੋਚਰ ਹੁੰਦਾ ਹੈ। ਰੋਣਾ ਤਾਂ ਬਹੁਤਾ ਇਸੇ ਗੱਲ ਦਾ ਹੁੰਦਾ ਹੈ ਕਿ ਔਹ ਨਹੀਂ ਮਿਲਿਆ, ਇਹ ਨਹੀਂ ਮਿਲਿਆ, ਉਹ ਗੁਆਚ ਗਿਆ ਤੇ ਇਹ ਸ਼ੈਅ ਹੱਥੋਂ ਨਿਕਲ ਗਈ, ਆਦਿ। ਜਿਹੜੇ ਵਾਹਿਗੁਰੂ ਦਾ ਹੁਕਮ ਨਾ ਮੰਨ ਕੇ, ਆਪਣਾ ਹੁਕਮ ਚਲਾਉਂਦੇ ਹਨ, ਉਹਨਾਂ ਦੀ ਮਾਨਸਿਕ ਦਸ਼ਾ ਇਹ ਹੈ ਕਿ ਜਦੋਂ ਉਹਨਾਂ ਦਾ ਹੁਕਮ ਨਹੀਂ ਚਲਦਾ ਤਾਂ ਉਦੋਂ ਉਹ ਫੇਟਣੀਆਂ ਦਾ ਫੇਟ ਬਣਾ ਕੇ ਰਗੜੇ ਝਗੜੇ ਤੇ ਪੁਆੜੇ ਪਾਈ ਰੱਖਦੇ ਹਨ। ਵਾਹਿਗੁਰੂ ਦਾ ਹੁਕਮ ਤਾਂ ਉਹ ਜਾਣਦੇ ਹੀ ਨਹੀਂ। ਉਹ ਇਹ ਭੁੱਲ ਜਾਂਦੇ ਹਨ ਕਿ ਜਿਹੜੀ ਥੋੜ੍ਹੀ ਬਹੁਤ ਸੰਸਾਰਿਕ, ਵਿਹਾਰਕ ਜਾਂ ਅਧਿਆਤਮਕ ਸ਼ਕਤੀ ਉਹਨਾਂ ਕੋਲ ਹੈ, ਉਹ ਨਿਰਭਉ ਨਿਰੰਕਾਰ ਦੀ ਦਿੱਤੀ ਹੋਈ ਹੈ। ਪਰ ਜਿਨ੍ਹਾਂ ਗੁਰਮੁਖਾਂ ਨੂੰ ਇਹ ਅਹਿਸਾਸ ਸਦੀਵੀ ਤੌਰ 'ਤੇ ਬਣਿਆ ਰਹਿੰਦਾ ਹੈ ਕਿ ਦੇਵਣਹਾਰ ਦਾਤਾਰ ਨੂੰ ਉਹ ਸਦਾ ਚਿਤਾਰਦੇ ਰਹਿੰਦੇ ਹਨ, ਚੇਤੇ ਵਿਚ ਰੱਖਦੇ ਹਨ, ਉਹਨਾਂ ਨੂੰ ਵਾਹਿਗੁਰੂ ਦਾ ਨਾਮ ਬਖ਼ਸ਼ਿਸ਼ ਵਿਚ ਮਿਲਿਆ ਹੁੰਦਾ ਹੈ। ਉਹ ਵਾਹਿਗੁਰੂ ਰੂਪ ਤਾਂ ਹੁੰਦੇ ਹਨ ਪਰ ਰਹਿੰਦੇ ਉਸ ਭੈਅ, ਭਉ ਤੇ ਭਾਉ ਵਿਚ ਹਨ। ਉਹ ਵਾਹਿਗੁਰੂ ਦਾ ਰੂਪ ਹੋਣ ਦੇ ਬਾਵਜੂਦ ਖ਼ੁਦ ਵਾਹਿਗੁਰੂ ਨਹੀਂ ਬਣ ਬਹਿੰਦੇ। ਨਾਮ ਉਹਨਾਂ ਦੇ ਕੰਠ ਦਾ ਹਾਰ ਹੁੰਦਾ ਹੈ। ਨਾਮ ਉਹਨਾਂ ਨੇ ਮਨ ਵਿਚ ਪਰੋਇਆ ਹੁੰਦਾ ਹੈ ਅਤੇ ਉਹ ਆਪ ਵੀ ਨਾਮਹਾਰ ਹੀ ਹੁੰਦੇ ਹਨ। ਸ਼ਕਤੀ ਉਹਨਾਂ ਨੂੰ ਦੀਵਾਨਾ ਨਹੀਂ ਕਰਦੀ। ਉਹ ਸ਼ਾਹ ਦੇ ਦੀਵਾਨੇ ਬਣੇ ਰਹਿੰਦੇ ਹਨ। ਉਹਨਾਂ ਦਾ ਕਿਹਾ ਦਰਗਾਹੇ ਚਲਦਾ ਹੈ। ਉਹ ਕਿਸੇ ਨੂੰ ਆਪਣੀ ਅੱਖ ਹੇਠਾਂ ਨਹੀਂ ਲਿਆਉਂਦੇ ਕਿਉਂਕਿ ਉਹਨਾਂ ਨੇ ਆਪਣੇ ਨਿਰਭਉ ਨਿਰੰਕਾਰ ਦਾਤਾਰ ਦੇ ਚਰਨ ਘੁੱਟ ਕੇ ਫੜੇ ਹੁੰਦੇ ਹਨ, "ਸਤਿਗੁਰ ਚਰਨ ਗਹੇ" ਦਾ ਸੁਭਾਅ ਉਹਨਾਂ ਨੇ ਗ੍ਰਹਿਣ ਕਰ ਲਿਆ ਹੁੰਦਾ ਹੈ।

ਕਿਸੇ ਨੂੰ ਨਿਵਾ, ਥੱਲੇ ਨਾਲ ਲਿਆਉਣਾ ਗੁਰਮੁਖ ਜੀਉੜਿਆਂ ਦਾ ਸੁਭਾਅ ਇਸ ਕਾਰਨ ਨਹੀਂ ਹੁੰਦਾ ਕਿ ਉਹ ਕਿਸੇ ਨੂੰ ਕੁਝ ਸਮਝਦੇ ਹੀ ਨਹੀਂ, ਬਲਕਿ ਇਸ ਕਾਰਨ ਹੁੰਦਾ ਹੈ ਕਿ ਉਹ ਸਭ ਤੋਂ ਵੱਡਾ ਤੇ ਸਭ ਤੋਂ ਸ਼ਕਤੀਸ਼ਾਲੀ, ਸਭ ਤੋਂ ਨਿਰਭਉ ਨਿਰਵੈਰ ਨਿਰੰਕਾਰ ਨੂੰ ਸਮਝਦੇ ਹਨ। ਅਜਿਹੀ ਪਵਿੱਤਰ ਆਤਮਾ ਵਾਲੇ ਸਭਨਾਂ ਉਤੇ ਅਕਾਲ ਪੁਰਖ ਦੀ ਵਡਿਆਈ ਤੇ ਮਿਹਰ ਦੇ ਛੱਟੇ ਮਾਰਦੇ ਹਨ ਤੇ ਤਪਤ ਹਿਰਦਿਆਂ ਨੂੰ ਠਾਰਦੇ ਹਨ। ਖ਼ੁਦ ਨਿਮਰਤਾ ਵਿਚ ਵਿਚਰਦੇ ਹਨ। ਨਾਮ ਉਹਨਾਂ ਨੂੰ ਬਖ਼ਸਿਸ਼ ਵਿਚ ਮਿਲਿਆ ਹੁੰਦਾ ਹੈ। ਨਾਮ ਉਹਨਾਂ ਦੇ ਵਿਹਾਰ ਵਿਚ ਹੁੰਦਾ ਹੈ। ਉਹ ਨਾਮ ਦਾ ਵਪਾਰ ਨਹੀਂ ਕਰਦੇ। ਅਸੀਂ ਦੇਖਦੇ ਹਾਂ ਕਿ ਜੇ ਕੋਈ ਮਨੁੱਖ ਸਿਆਸੀ ਚਲਾਕੀਆਂ ਤੇ ਚਤੁਰਾਈਆਂ ਕਾਰਨ ਵਿਧਾਇਕ ਤੇ ਵਿਧਾਇਕ ਤੋਂ ਫਿਰ ਮੰਤਰੀ ਬਣ ਜਾਂਦਾ ਹੈ ਤਾਂ ਉਹ ਭੁੱਲ ਹੀ ਜਾਂਦਾ ਹੈ ਕਿ ਉਹ ਮੰਤਰੀ ਹੈ, ਵਜ਼ੀਰ ਹੈ ਸਿਰਫ਼ ਵਜ਼ੀਰ। ਰਾਜਾ ਕੌਣ ਹੈ ? ਰਾਜਾ ਤਾਂ ਖ਼ੁਦ ਪਰਜਾ ਹੈ, ਜਿਸਨੇ ਉਹਨੂੰ ਚੋਣਾਂ ਵਿਚ ਚੁਣ ਕੇ ਵਿਧਾਇਕ ਬਣਾਇਆ ਹੈ। ਇਹ ਉਸ ਮੰਤਰੀ ਦੀ ਮੂਰਖਤਾ ਭਰੀ ਹੱਠਧਰਮੀ ਹੈ ਕਿ ਉਹ ਰਾਜੇ ਨੂੰ ਭੁੱਲ ਕੇ ਆਪਣਾ

ਹੁਕਮ ਚਲਾਈ ਜਾ ਰਿਹਾ ਹੈ। ਕੋਈ ਆਪਣੀ ਡੰਗਰ ਬਿਰਤੀ ਕਾਰਨ ੯੫੭ ਕਰੋੜ ਰੁਪਏ ਦਾ ਡੰਗਰਾਂ ਦਾ ਚਾਰਾ ਹੀ ਖਾ ਜਾਂਦਾ ਹੈ। ਕੋਈ ਉਸ ਚਾਰੇ ਤੇ ਫ਼ਸਲ ਨੂੰ ਪੈਦਾ ਕਰਨ ਵਾਲਾ ਕਰੋੜਾਂ ਰੁਪਏ ਦਾ ਯੂਰੀਆ ਹੀ ਡਕਾਰ ਜਾਂਦਾ ਹੈ। ਕੋਈ ਉਸ ਨਾਲੋਂ ਆਪਣਾ ਵਿਹਾਰ ਸੰਚਾਰ ਤੋੜ ਕੇ, ਸੰਚਾਰ ਮੰਤਰੀ ਹੋਣ ਦੇ ਨਾਤੇ ਬੇਅੰਤ ਦੌਲਤ ਹਜ਼ਮ ਕਰ ਜਾਂਦਾ ਹੈ। ਲੋਹਿਆ, ਪੱਥਰ, ਸੀਮਿੰਟ, ਤਾਰਕੋਲ ਸਭ ਅਭੱਖ ਚੀਜ਼ਾਂ ਨੂੰ ਰਾਖ਼ਸ਼ਾਂ ਵਾਂਗ ਭੱਖ ਲੈਂਦਾ ਹੈ। ਉਸ ਦੇ ਬਾਵਜੂਦ ਸ਼ਰਮ ਨਹੀਂ ਕਰਦਾ। ਬੜਾ ਬੋਲਦਾ ਹੈ, ਫੜ੍ਹਾਂ ਮਾਰਦਾ ਹੈ ਤੇ ਭੌਂਕਦਾ ਹੈ। ਇਹ ਮੂੜ੍ਹ ਮੰਤਰੀ ਮਾਲਕ ਨੂੰ ਭੁੱਲ ਚੁੱਕਿਆ ਹੁੰਦਾ ਹੈ ਕਿ ਉਸ ਦੀ ਸ਼ਕਤੀ ਆਈ ਕਿਥੋਂ। ਬਿਲਕੁਲ ਇਸੇ ਹੀ ਤਰ੍ਹਾਂ ਕੋਈ ਮਨੁੱਖ ਸਾਧਨਾ ਤੇ ਆਰਾਧਨਾ ਨਾਲ ਵਾਹਿਗੁਰੂ ਪਾਸੋਂ ਸ਼ਕਤੀ ਹਾਸਲ ਕਰ ਕੇ, ਲੋਕਾਂ ਨੂੰ ਧਾਗੇ, ਤਾਵੀਜ਼, ਗੁੱਡੇ ਤੇ ਹੋਰ ਕੀ ਕੁਝ ਪਾਖੰਡ ਕਰ ਕੇ, ਵਾਹਿਗੁਰੂ ਦਾ ਨਾਂ, ਜੋ ਉਸ ਨੂੰ ਕਿਤੇ ਥੋੜ੍ਹਾ ਬਹੁਤ ਪ੍ਰਾਪਤ ਹੋਇਆ ਹੁੰਦਾ ਹੈ, ਵਰਤ ਕੇ, ਸੰਸਾਰੀ ਵਸਤਾਂ, ਧਨ ਦੌਲਤ ਤੇ ਵਰਤਣਾਂ ਇਕੱਠੀਆਂ ਕਰਨ ਵਿਚ ਲਾ ਦਿੰਦਾ ਹੈ। ਰਤਾ ਕੁ ਬਾਰੀਕੀ ਨਾਲ ਵੇਖੀਏ ਤਾਂ ਐਸੇ ਨਾਮ ਨਿਹਾਦ ਸੰਤ-ਮਹੰਤ ਮਹਾਂ ਪੁਰਖ ਅਤੇ ਉਸ ਮੂੜ੍ਹਮੰਤਰੀ ਵਿਚ ਕੋਈ ਅੰਤਰ ਨਹੀਂ। ਦੋਵੇਂ ਇੱਕੋ ਜਿਹੇ ਹੀ ਹਨ। ਇਹ ਦੋਵੇਂ ਨਿਰਭਉ ਤਾਂ ਹੋ ਗਏ ਹਨ, ਨਿਰਵੈਰ ਨਹੀਂ ਹੁੰਦੇ। ਲੋਕਾਂ ਨਾਲ ਵੀ ਵੈਰ ਕਮਾ ਰਹੇ ਹੁੰਦੇ ਹਨ ਤੇ ਆਪਣੇ ਆਪ ਨਾਲ ਵੀ।

ਨਾਮ ਤੇ ਸਿਮਰਨ ਵਾਲੇ ਗੁਰਮੁਖ ਸੱਜਣਾਂ ਦਾ ਮਨ ਤਨ ਠੰਢਾ ਹੁੰਦਾ ਹੈ। ਉਹ ਅੰਦਰੋਂ ਬਾਹਰੋਂ ਸ਼ਾਂਤ ਹੁੰਦੇ ਹਨ। ਉਹਨਾਂ ਦਰਵੇਸ਼ਾਂ ਨੇ ਮਨ ਦੀ ਭਰਾਂਤ ਲਾਹ ਦਿੱਤੀ ਹੁੰਦੀ ਹੈ। ਉਹ ਲੋਕਾਂ ਦੀ ਸੇਵਾ ਕਰਦੇ ਹਨ ਤੇ ਖ਼ਲਕਤ ਵਿਚੋਂ ਖ਼ਾਲਕ ਨੂੰ ਵੇਖਦੇ ਹਨ। ਕਿਸੇ ਨੂੰ ਮੰਦਾ ਨਹੀਂ ਕਹਿੰਦੇ ਤੇ ਨਾ ਹੀ ਮੰਦਾ ਬੋਲਦੇ ਹਨ। ਹਰ ਇਕ ਵਿਚ ਹਰਿ ਜੀ ਨੂੰ ਵੇਖਦੇ ਹਨ। ਉਹ ਸੁਘੜ ਸਿਆਣੇ ਸੱਜਣ, ਸਤਵੰਤੇ ਤੇ ਸੂਰਬੀਰ ਬਚਨ ਦੇ ਬਲੀ ਹੁੰਦੇ ਹਨ। ਕੌਲਾਂ, ਭਾਵ ਮਾਇਆ ਤੇ ਦੌਲਤ ਦੀ ਬੜੀ ਸ਼ਕਤੀ ਮੰਨੀ ਗਈ ਹੈ ਪਰ ਉਹ ਵਿਚਾਰੀ ਇਨ੍ਹਾਂ ਦੇ ਦਰ ਉੱਤੇ ਗ਼ਰੀਬਣੀ ਜਿਹੀ ਬਣੀ ਬੈਠੀ ਹੁੰਦੀ ਹੈ। "ਕਉਲਾ ਬਪੁਰੀ ਸੰਤੀ ਛਲੀ॥" ਨਾ ਉਹ ਕਿਸੇ ਨੂੰ ਭੈਅ ਪਾਉਂਦੇ ਹਨ ਤੇ ਨਾ ਉਹੇ ਕਿਸੇ ਦਾ ਭੈਅ ਮੰਨਦੇ ਹਨ ਕਿਉਂਕਿ ਉਹਨਾਂ ਨੇ ਨਿਰਭਉ ਦੇ ਚਰਨ ਫੜੇ ਹੁੰਦੇ ਹਨ।

ਗੁਰੂ ਨਾਨਕ ਪਾਤਸ਼ਾਹ ਫ਼ੁਰਮਾਂਦੇ ਹਨ ਕਿ ਨਿਰੰਕਾਰ ਨਿਰਭਉ ਹੈ। ਉਹ ਸੱਚ ਹੈ। ਉਹ ਇਕ ਹੈ ਤੇ ਉਹਦੇ ਜਿਹਾ ਕੋਈ ਨਹੀਂ ਹੈ। "ਤਿਸਹਿ ਸਰੀਕੁ ਨਾਹੀ ਰੇ ਕੋਈ"—ਇਹ ਹੁਕਮ ਇਕ ਅਟੱਲ ਸੱਚਾਈ ਹੈ ਪਰ ਜੇ ਨਿਰਭੈ ਯੋਧੇ ਗੁਰੂ ਨਾਨਕ ਸਾਹਿਬ ਦੇ ਦਰਸ਼ਨ, ਉਸਦੀ ਕਿਰਪਾ ਨਾਲ ਰਤਾ ਕੁ ਉਸ ਦੇ ਨੇੜੇ ਹੋ ਕੇ ਕਰੀਏ ਅਤੇ ਇਸ ਤੁਕ ਦੇ ਅਰਥ ਜੋਤਿ ਰੂਪ ਹਰਿ, ਆਪ ਗੁਰੂ ਨਾਨਕ ਦੇਵ ਜੀ ਦੇ ਸਬੰਧ ਵਿਚ ਕੀਤੇ ਜਾਣ ਤਾਂ ਇਸ ਭਾਵਨਾ ਦਾ ਇਤਨਾ ਹੀ ਠੁੱਕ ਦਿਸ ਆਵੇਗਾ ਕਿ ਜੁਗਾਂ ਜੁਗਾਂ ਦੇ ਰਾਜੇ ਤੇ ਹੋਰ ਕੇਤੇ ਰਾਮ ਨਿਰੰਕਾਰ ਦੇ ਚਰਨਾਂ ਦੀ ਰਵਾਲ ਤੇ ਧੂੜ ਨਜ਼ਰ ਆਉਣਗੇ।

**ਸਗਲਿਆ ਭਉ ਲਿਖਿਆ ਸਿਰਿ ਲੇਖੁ॥**
**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥** *(ਵਾਰ ਆਸਾ, ਮ: ੧, ਪੰਨਾ ੪੬੪)*

ਹੁਕਮ ਹੈ ਕਿ ਪਵਨ, ਦਰਿਆ ਤੇ ਦਰਿਆਵਾਂ ਦਾ ਪਾਣੀ; ਸਵਰਗਾਂ ਦਾ ਰਾਜਾ ਇੰਦਰ ਤੇ ਧਰਮ ਰਾਜ; ਸੂਰਜ, ਚੰਨ, ਧਰਤੀ ਤੇ ਅਨੇਕਾਂ ਗ੍ਰਹਿ; ਵਖ ਵਖ ਮੱਤਾਂ ਤੇ ਸਿੱਧ, ਨਾਥ, ਜੋਗੀ, ਜੰਗਮ, ਸਰੇਵੜੇ, ਬੁੱਧ, ਵੱਡੇ ਵੱਡੇ ਜੋਧੇ, ਮਹਾਂਬਲੀ, ਸੂਰਮੇ, ਮਰ ਮਰ ਜੰਮਦੀ ਦੁਨੀਆ

ਤੇ ਉਸ ਦੇ ਪੂਰਾਂ ਦੇ ਪੂਰ ਸਭ ਵਾਹਿਗੁਰੂ ਦੇ ਭੈਅ ਅੰਦਰ ਹਨ। ਸਾਰਿਆਂ ਦੇ ਸਿਰ ਉਸ ਦੇ ਹੁਕਮ ਅੱਗੇ ਝੁਕੇ ਹੋਏ ਹਨ। ਸਤਿਗੁਰ ਨਾਨਕ ਪਾਤਸ਼ਾਹ ਜੀ ਉਸ ਅਕਾਲ ਪੁਰਖ ਨਾਲ ਜੁੜ ਕੇ ਅਕਾਲ ਪੁਰਖ ਹੀ ਹੋ ਗਏ ਅਤੇ ਉਹ ਸੱਚ ਸਰੂਪ ਨਿਰਭਉ ਨਿਰੰਕਾਰ ਹੀ ਹਨ।

**ਸਿਮਰਿ ਸਿਮਰਿ ਮਨ ਤਨ ਸੁਖੀ ਨਾਨਕ ਨਿਰਭਇਆ॥**

*(ਬਿਲਾਵਲੁ ਮ: ੫, ਪੰਨਾ ੮੧੭)*

# ਗੁਰਪ੍ਰਸਾਦਿ

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਰੰਭ '੧' (ਇੱਕ) ਤੋਂ ਕੀਤਾ ਹੈ। ਇੱਕ ਹਿੰਦਸਾ '੧' ਪਾ ਕੇ ਲਿਖਿਆ ਹੈ। ਵਾਹਿਗੁਰੂ ਦਾ ਮੂਲ ਰੂਪ ਇੱਕ ਕੇਵਲ ਇੱਕ ਤੇ ਅਣਵੰਡਿਆ ਇਕ ਦੱਸਿਆ ਹੈ। '੧ਓ' ਗੁਰੂ ਨਾਨਕ ਦੇਵ ਜੀ ਨੇ ਬਖ਼ਸ਼ਿਸ਼ ਕਰ ਕੇ ਸੰਸਾਰ ਨੂੰ ਇੱਕ ਬਿਲਕੁਲ ਨਵਾਂ ਨਵੀਨਤਮ ਸਿਧਾਂਤ ਦਿੱਤਾ ਹੈ। ਦੁਨੀਆ ਦੇ ਕਿਸੇ ਗ੍ਰੰਥ ਵੇਦ, ਪੁਰਾਣ, ਸਿੰਮ੍ਰਿਤੀਆਂ, ਉਪਨਿਸ਼ਦਾਂ ਆਦਿ ਵਿਚ ਕਿਧਰੇ ਵੀ '੧ਓ' ਲਿਖਿਆ ਜਾਂ ਅੰਕਿਤ ਕੀਤਾ ਨਹੀਂ ਮਿਲਦਾ। ਇਸ ਤੋਂ ਇਹ ਗੱਲ ਚਾਨਣ ਚਿਰਾ.ਗ ਵਾਂਗ ਸਾਡੇ ਸਾਹਮਣੇ ਆਉਂਦੀ ਹੈ ਕਿ ਗੁਰਮਤਿ ਨਿਰਾਲੀ, ਵਿਲੱਖਣ ਤੇ ਨਿਵੇਕਲੀ ਹੈ। ਇਸ ਨੂੰ ਕਿਸੇ ਹੋਰ ਤੋਂ ਪ੍ਰਭਾਵਿਤ ਕਹਿਣ ਤੋਂ ਪਹਿਲਾਂ ਸੌ ਵਾਰੀ ਸੋਚਣਾ ਚਾਹੀਦਾ ਹੈ।

'੧ਓ' ਦੀ ਵਿਆਖਿਆ '੧ਓ' ਦੇ ਨਾਲ ਹੀ ਅੱਗੋਂ ਉਸ ਦੇ ਸਤਿਗੁਣ ਅੰਕਿਤ ਕਰ ਕੇ ਕੀਤੀ ਹੈ। ਇਸ ਉਪਰੰਤ ਗੁਰ ਪ੍ਰਸਾਦਿ ਲਿਖਿਆ ਹੈ। ਭਾਵ ਇਹ ਕਿ '੧ਓ' ਨਿਰੰਕਾਰ ਦੀ ਵਾਕਫ਼ੀਅਤ ਗੁਰ ਪ੍ਰਸਾਦਿ ਨਾਲ ਸਹਿਜ, ਸਹਿਲ ਤੇ ਸੰਭਵ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਗਭਗ ਪੰਜ ਸੌ ਪੰਜਾਹ ਵਾਰੀ '੧ਓ' ਸਤਿਗੁਰ ਪ੍ਰਸਾਦਿ ਆਇਆ ਹੈ। ਗਿਣਤੀ ਵੱਲ ਨਾ ਜਾਈਏ। ਅਸੀਂ ਭੁੱਲਣਹਾਰ ਹਾਂ, ਦੋ ਚਾਰ ਵਾਰ ਵੱਧ ਘੱਟ ਹੋ ਸਕਦਾ ਹੈ। ਦੇਖਣਾ ਇਹ ਹੈ ਕਿ ਇਤਨੀ ਵਾਰ ਦ੍ਰਿੜ੍ਹ ਕਰਾਏ ਗਏ ਅੱਖਰ ਦੀ ਕੀ ਮਹਾਨਤਾ ਹੈ। ਇਸ ਲਈ 'ਗੁਰ ਪ੍ਰਸਾਦਿ' ਨੂੰ ਭਲੀ ਪ੍ਰਕਾਰ ਸਮਝਣਾ ਚਾਹੀਦਾ ਹੈ।

ਸਾਡੇ ਦਸ ਗੁਰੂ ਸਾਹਿਬਾਨ ਹਨ। ਦਸਾਂ ਗੁਰੂਆਂ ਦੀ ਜੋਤਿ, ਸਤਿਗੁਰਾਂ ਦੇ ਅਕਾਲੀ ਹੁਕਮ, ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਤਖ਼ਤ ਨਿਵਾਸੀ ਹਨ। ਇਹ ਗੱਲ ਬੜੇ ਵਿਸਥਾਰ ਨਾਲ ਦੇਣ ਤੇ ਲਿਖਣ ਦਾ ਯਤਨ ਕੀਤਾ ਹੈ, ਕਿ ਗੁਰੂ ਸਰੀਰ ਨਹੀਂ, ਨਿਰੰਕਾਰ ਹੈ। ਅਸਰੀਰ ਹੈ, ਉਸੇ ਹੀ ਮਹਾਨਤਾ ਨੂੰ ਸਰੀਰ ਕਰਕੇ ਹੋਏ ਦਸਾਂ ਗੁਰੂਆਂ ਦੀ ਜੋਤਿ, ਗੁਰੂ ਗ੍ਰੰਥ ਸਾਹਿਬ ਅੰਦਰ ਹੁਕਮ ਰੂਪ ਵਿਚ ਮੌਜੂਦ ਹੋਣ ਕਾਰਨ ਮੱਥਾ ਟੇਕਦੇ ਹਾਂ। ਗੁਰਬਾਣੀ ਅੰਦਰ ਬੁੱਤ ਪੂਜਣ, ਦੇਹ ਪੂਜਣ, ਮਨੁੱਖ ਨੂੰ ਜਾਚਣ ਜਾਂ ਬੰਦੇ ਦਾ ਬੰਦਾ ਹੋਣ ਦੀ ਸਖ਼ਤ ਮਨਾਹੀ ਹੈ। ਅਜਿਹਾ ਕਰਨ ਵਾਲਾ ਫੋਕਟ ਕਰਮ ਕਰ ਰਿਹਾ ਹੈ ਜਾਂ ਫ਼ਾਲਤੂ ਅਭਿਆਸ ਕਰ ਰਿਹਾ ਹੈ। ਇਸ ਨੂੰ ਗੁਰਬਾਣੀ ਨੇ ਬੇਕਾਰ ਉਠਕ ਬੈਠਕ, ਨਾਸਣ ਭਾਜਣ, ਜਾਂ ਸ੍ਰਮ ਭਾਵ ਫ਼ਾਲਤੂ ਤੇ ਸਜ਼ਾ ਦੀ ਸੰਗਿਆ ਦਿੱਤੀ ਹੈ। ਨਿਰਣਾਤਮਕ ਆਦੇਸ਼ ਹੈ ਨਿਰਾਕਾਰ ਗੁਰੂ ਦੀ ਪੂਜਾ ਦਾ, ਅਤੇ ਇਸੇ ਹੀ ਗੁਰੂ ਦੀ ਕ੍ਰਿਪਾ ਨਾਲ ਅਕਾਲ ਪੁਰਖ ਨੂੰ ਬੁੱਝਿਆ ਜਾ ਸਕਦਾ ਹੈ।

ਇਥੇ ਇਸ ਵਾਦ-ਵਿਵਾਦ ਦੀ ਬਿਲਕੁਲ ਜ਼ਰੂਰਤ ਨਹੀਂ ਕਿ ਦਸ ਗੁਰੂ ਦੇਹਧਾਰੀ ਸਨ।

ਉਨ੍ਹਾਂ ਨੇ ਹੀ ਗੁਰਬਾਣੀ ਦੀ ਦਾਤ ਦਿੱਤੀ। ਇਸੇ ਲਈ ਹੁਣ ਵੀ ਤਾਂ ਗੁਰੂ ਗ੍ਰੰਥ ਸਾਹਿਬ ਨੂੰ ਸਮਝਣ ਲਈ ਕਿਸੇ ਦੇਹਧਾਰੀ ਦੀ ਲੋੜ ਹੈ।

ਗੁਰੂ ਨਾਨਕ ਦੇਵ ਜੀ ਦਾ ਆਪਣਾ ਹੀ ਹੁਕਮ ਹੈ ਕਿ ਵਾਹਿਗੁਰੂ ਦੀ ਪ੍ਰਾਪਤੀ 'ਗੁਰਪ੍ਰਸਾਦਿ' ਨਾਲ ਹੀ ਹੋ ਸਕਦੀ ਹੈ। ਆਪ ਜੀ ਫ਼ੁਰਮਾਂਦੇ ਹਨ ਕਿ ਗੁਰੂ ਐਸੀ ਕ੍ਰਿਪਾ ਕਰਦਾ ਹੈ ਕਿ ਉਹ ਆਤਮਾ ਨੂੰ ਕੂਲਾ ਕਰ ਦਿੰਦਾ ਹੈ। ਕਠੋਰਤਾ ਦੂਰ ਕਰ ਕੇ, ਆਤਮਾ ਨੂੰ ਦ੍ਰਵਿੱਤ ਕਰ ਕੇ, ਪਰਮਾਤਮਾ ਨਾਲ ਜੋੜ ਕੇ ਇੱਕ-ਮਿੱਕ ਕਰ ਦਿੰਦਾ ਹੈ:

**ਗੁਰ ਪਰਸਾਦੀ ਪਾਇਆ॥ ਤਿਥੈ ਮਾਇਆ ਮੋਹੁ ਚੁਕਾਇਆ॥**
**ਕਿਰਪਾ ਕਰਿ ਕੈ ਆਪਣੀ ਆਪੇ ਲਏ ਸਮਾਇ ਜੀਉ॥੨੧॥**

*(ਸਿਰੀਰਾਗੁ ਮ: ੧, ਪੰਨਾ ੭੩)*

ਵਾਹਿਗੁਰੂ ਦੀ ਪ੍ਰਾਪਤੀ ਲਈ ਰੁਕਾਵਟ ਮਾਇਆ ਹੈ। ਗੁਰੂ ਕ੍ਰਿਪਾ ਕਰ ਕੇ ਮਾਇਆ ਦਾ ਭਉ ਭਰਮ ਮੁਕਾ ਦਿੰਦਾ ਹੈ। ਮਾਇਆ-ਜਾਲ ਵਿਚ ਪੈਣ ਹੀ ਨਹੀਂ ਦਿੰਦਾ। ਇਹ ਮਹਾਨ ਪ੍ਰਾਪਤੀ ਗੁਰੂ ਦੀ ਕ੍ਰਿਪਾ ਨਾਲ ਹੀ ਹੁੰਦੀ ਹੈ। ਗੁਰੂ ਨੇ ਇਹ ਵੀ ਭਰਮ ਕੱਢ ਦਿੱਤਾ ਹੈ ਕਿ ਕਿਸੇ ਗੋਪੀ ਜਾਂ ਕਿਸੇ ਗੁਆਲੇ ਨੇ ਅਕਾਲ ਪੁਰਖ ਦੀ ਪ੍ਰਾਪਤੀ ਸੰਭਵ ਬਣਾਈ:

**ਗੋਪੀ ਨੈ ਗੋਆਲੀਆ॥ ਤੁਧੁ ਆਪੇ ਗੋਇ ਉਠਾਲੀਆ॥**
**ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ॥੨੨॥**

*(ਸਿਰੀਰਾਗੁ ਮ: ੧, ਪੰਨਾ ੭੩)*

ਸਭ ਕਰਨ ਕਾਰਨ ਸਮਰੱਥ ਗੁਰੂ ਹੈ। ਉਸੇ ਨੇ ਧਰਤੀ 'ਤੇ ਸਾਰੇ ਬ੍ਰਹਿਮੰਡ ਨੂੰ ਆਪਣੀ ਕ੍ਰਿਪਾ ਕਰ ਕੇ ਸੰਭਾਲਿਆ ਹੋਇਆ ਹੈ। ਕਿਸੇ ਦੀ ਟੇਕ ਜਾਂ ਥੰਮ੍ਹੀ ਨਾਲ ਇਹ ਧਰਤੀ ਨਹੀਂ ਖਲੋਤੀ ਹੋਈ। ਗੋਰਖ ਵੀ ਇਹ ਆਪ ਹੀ ਹੈ, ਜਿਸ ਨੇ 'ਗੋਇ ਉਠਾਲੀ' ਹੋਈ ਹੈ। ਉਸੇ ਗੁਰੂ ਦੇ ਪ੍ਰਸਾਦਿ ਨਾਲ ਹੀ ਉਸ ਦੇ ਗੁਣ ਜਾਣੇ-ਪਛਾਣੇ, ਮੰਨੇ ਤੇ ਮਾਣੇ ਜਾ ਸਕਦੇ ਹਨ।

ਗੁਰੂ ਨਾਨਕ ਦੇਵ ਜੀ ਭਾਰਤ ਦੇ ਸਾਰੇ ਮਿਥਿਹਾਸ, ਵੇਦਾਂ, ਪੁਰਾਣਾਂ ਦੇ ਵਿਚ ਆਏ ਦੇਵੀ ਦੇਵਤਿਆਂ ਦੇ ਹਵਾਲੇ, ਸਤਿਜੁਗ ਤੇ ਸਤਿਜੁਗ ਤੋਂ ਬਾਅਦ ਦੇ ਤਰੇਤੇ ਜੁੱਗ ਤੋਂ ਪਹਿਲਾਂ ਤੇ ਬਾਅਦ ਦੇ ਦੇਵੀ ਦੇਵਤੇ, ਦੁਆਪਰ ਦੇ ਪਹਿਲੋਂ ਤੇ ਬਾਅਦ ਦੇ ਦੇਵੀ ਦੇਵਤੇ, ਸਵਰਗਾਂ ਦੇ ਰਾਜੇ ਇੰਦਰ ਅਤੇ ਹੋਰਨਾਂ ਸਭਨਾਂ ਦਾ ਸਾ-ਵਿਸਥਾਰ ਜ਼ਿਕਰ ਕਰਦੇ ਹਨ। ਰਾਜਾ ਇੰਦਰ, ਪਰਸਰਾਮ, ਅਜੈ, ਰਾਮਚੰਦਰ, ਸੀਤਾ, ਲਖਮਣ, ਰਾਵਣ, ਪੰਜੇ ਪਾਂਡਵ ਭਰਾ, ਜਨਮੇਜਾ, ਸਾਰੇ ਸੇਖ ਮਸਾਇਕ ਆਦਿ ਰੋ ਰਹੇ ਹਨ। ਕਾਰਨ ਇਹ ਹੈ ਕਿ ਸਭ ਦੇ ਸਭ ਹਉਮੈ, ਮੱਦ, ਕਾਮ ਅਤੇ ਲੋਭ ਦੇ ਮਾਰੇ ਹੋਏ ਹਨ। ਇਹ ਸਾਰੇ ਹੀ ਨਾਮ ਨਿਹਾਦ ਗੁਰੂ, ਬਲੀ ਤੇ ਤਾਕਤਵਰ ਹਨ। ਫਿਰ ਵੀ ਇਹ ਸਭ ਰੋ ਰਹੇ ਹਨ, ਕਿਉਂਕਿ ਇਨ੍ਹਾਂ ਨੇ ਗੁਰੂ ਪਾਸੋਂ 'ਗੁਰਪ੍ਰਸਾਦਿ' ਪ੍ਰਾਪਤ ਨਹੀਂ ਕੀਤਾ। 'ਗੁਰਪ੍ਰਸਾਦਿ' ਦੀ ਮਹਾਨਤਾ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਹੀ ਦਰਸਾ ਦਿੱਤੀ ਗਈ ਹੈ। ਗੁਰੂ ਅੰਗਦ ਦੇਵ ਜੀ, ਜਿਨ੍ਹਾਂ ਸਭ ਕੁਝ ਤਿਆਗ ਕੇ, ਨਾਮ ਵਸਤੂ ਦੀ ਪ੍ਰਾਪਤੀ ਆਪਣੇ ਮਸਤਕ ਉੱਤੇ, ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਹੱਥ ਰੱਖਣ ਨਾਲ 'ਗੁਰਪ੍ਰਸਾਦਿ' ਦੁਆਰਾ ਪ੍ਰਾਪਤ ਕੀਤੀ, ਹੁਕਮ ਕਰਦੇ ਹਨ:

**ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ॥**
**ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ॥੨॥**

*(ਵਾਰ ਰਾਮਕਲੀ ਮ: ੩, ਸਲੋਕ ਮ: ੨, ਪੰਨਾ ੯੫੪)*

ਗੁਰਮਤਿ ਦਾ ਜਪ ਹੈ ਦ੍ਰਿੜ੍ਹਤਾ। ਗੁਰਮਤਿ ਦਾ ਤੱਪ ਹੈ ਘਾਲਣਾ। 'ਗੁਰਪ੍ਰਸਾਦਿ' ਦੁਆਰਾ ਜਦੋਂ ਹਿਰਦਾ ਦ੍ਰਿੜ੍ਹ ਹੋ ਕੇ ਘਾਲ ਕਮਾਈ ਕਰਦਾ ਹੈ ਤਾਂ ਅਕਾਲ ਪੁਰਖ ਦੇ ਗੁਹਜ ਦਾ ਬੋਧ ਸਹਿਜ ਸੁਭਾਏ ਹੋ ਜਾਂਦਾ ਹੈ। ਉੱਤੇ ਜਿੰਨੇ ਵਿਅਕਤੀਆਂ ਦਾ ਜ਼ਿਕਰ ਕੀਤਾ ਹੈ, ਸਾਰੇ ਦੇ ਸਾਰੇ ਥਿੜਕੇ ਹੋਏ ਹਨ ਤੇ ਤਿੜਕੇ ਹੋਏ ਹਨ। ਸਾਰੇ ਹੀ ਰੋ ਰਹੇ ਹਨ। ਮਜ਼ੇਦਾਰ ਗੱਲ ਇਹ ਹੈ ਕਿ ਹੁਕਮ ਪਛਾਣਨ ਵਾਲੇ, ਹੁਕਮ ਮੰਨਣ ਵਾਲੇ ਕਦੀ ਰੋਂਦੇ ਨਹੀਂ, "ਜਿਨ੍ਹੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ॥" ਗੁਰੂ ਪਾਤਸ਼ਾਹ ਫ਼ੁਰਮਾਂਦੇ ਹਨ ਕਿ ਦ੍ਰਿੜ੍ਹਤਾ ਭਰੀ ਘਾਲਣਾ ਤੋਂ ਇਲਾਵਾ ਬਾਕੀ ਸਭ ਕੁਝ ਨਿਕੰਮਾ ਵਾਦ-ਵਿਵਾਦ ਹੈ। ਜਿਨ੍ਹਾਂ ਨੇ ਹੁਕਮ ਮੰਨ ਲਿਆ ਹੈ, ਅਸੀਂ ਉਨ੍ਹਾਂ ਨੂੰ ਮੰਨਦੇ ਹਾਂ, ਨਾਲ ਹੀ ਇਹ ਗੱਲ ਭਲੀ ਪ੍ਰਕਾਰ ਸਮਝ ਲਈ ਜਾਏ ਕਿ ਇਸ ਅਵਸਥਾ ਦੀ ਪ੍ਰਾਪਤੀ 'ਗੁਰਪ੍ਰਸਾਦਿ' ਬਿਨਾਂ ਨਹੀਂ ਹੋ ਸਕਦੀ।

'ਗੁਰਪ੍ਰਸਾਦਿ' ਨਾਲ ਭਰਮਾਂ ਦਾ ਨਾਸ ਹੋ ਜਾਂਦਾ ਹੈ। ਭਰਮ, ਭੈਅ ਤੋਂ ਉਪਜਦਾ ਹੈ। ਭਾਉ ਤੋਂ ਧਰਮ ਉਪਜਦਾ ਹੈ। ਭਾਉ ਤੋਂ ਭਗਤੀ ਅਤੇ ਭਗਤੀ ਤੋਂ ਵਿਸ਼ਵਾਸ:

**ਗੁਰ ਪਰਸਾਦਿ ਭਰਮ ਕਾ ਨਾਸੁ॥**
**ਨਾਨਕ ਤਿਨ ਮਹਿ ਏਹੁ ਬਿਸਾਸੁ॥੩॥** *(ਗਉੜੀ ਸੁਖਮਨੀ ਮ: ੫, ਪੰਨਾ ੨੯੪)*

ਵਿਸ਼ਵਾਸ ਦੀ ਦ੍ਰਿੜ੍ਹਤਾ, ਜਣੇ ਖਣੇ ਦੀ ਜੀਅ-ਹਜ਼ੂਰੀ, ਚਾਪਲੂਸੀ ਅਤੇ ਖ਼ੁਸ਼ਾਮਦ ਦਾ ਅੰਤਰ ਕਰ ਦਿੰਦੀ ਹੈ। ਮਨੁੱਖ ਸਵਰਗ ਦੇ ਲਾਲਚ ਵਿਚ ਇਸ ਲੋਕ ਅੰਦਰ ਇਤਨੇ ਕਰਮਕਾਂਡ ਤੇ ਕੁਕਰਮ ਕਰਦਾ ਹੈ ਕਿ ਇਹ ਦੁਨੀਆ ਹੀ ਨਰਕ ਬਣ ਜਾਂਦੀ ਹੈ। ਗੁਰਬਾਣੀ ਵਿਚ ਕਬੀਰ ਸਾਹਿਬ ਹੁਕਮ ਕਰਦੇ ਹਨ ਕਿਹੜਾ ਨਰਕ ਤੇ ਕਿਹੋ ਜਿਹਾ ਸਵਰਗ। ਮੈਂ ਤਾਂ ਇਹਦਾ ਵਿਚਾਰ ਹੀ ਛੱਡ ਦਿੱਤਾ ਹੈ। ਇਸ ਭਾਵਨਾ ਨੂੰ ਬਿਲਕੁਲ ਰੱਦ ਕਰ ਕੇ ਉੱਤੇ ਕਾਂਟਾ ਫੇਰ ਦਿੱਤਾ ਹੈ। ਹੁਣ ਮੈਨੂੰ ਕਿਸੇ ਅੱਗੇ ਝੁਕਣ ਦੀ ਜਾਂ ਉਸ ਦੀ ਕਾਣ ਕੱਢਣ ਦੀ ਕੋਈ ਲੋੜ ਹੀ ਨਹੀਂ ਰਹੀ, ਕਿਉਂਕਿ ਮੇਰੇ ਉੱਤੇ ਗੁਰੂ ਦੀ ਕਿਰਪਾ ਹੋ ਗਈ ਹੈ। ਇਹ ਗੱਲ ਤੇ ਸ਼ਕਤੀ 'ਗੁਰਪ੍ਰਸਾਦਿ' ਨਾਲ ਹਾਸਲ ਹੋਈ ਹੈ:

**ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥**
**ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ॥੫॥**
**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥੬॥**

*(ਰਾਮਕਲੀ ਕਬੀਰ ਜੀ, ਪੰਨਾ ੯੬੯)*

'ਗੁਰਪ੍ਰਸਾਦਿ' ਦੁਆਰਾ ਭਰਮ ਦਾ ਇਸ ਪ੍ਰਕਾਰ ਨਾਸ ਹੋਇਆ ਕਿ ਹੁਣ ਜਿਊੜਾ ਨਿਰਭਉ ਹੋ ਕੇ ਨਿਰਵੈਰ ਹੋ ਗਿਆ। ਇਤਨੀ ਨਿਰਭੈਤਾ ਤੇ ਸਵੈ-ਨਿਰਮਾਣਤਾ ਪ੍ਰਾਪਤ ਹੋਈ ਕਿ ਹੁਣ ਇੰਜ ਮਹਿਸੂਸ ਹੁੰਦਾ ਹੈ ਕਿ ਜਿਵੇਂ ਸਿੰਘਾਸਨ 'ਤੇ ਬਿਰਾਜਿਆ ਹੋਇਆ ਹਾਂ ਤੇ ਕਰਤਾ ਪੁਰਖ ਮੇਰੇ ਨਾਲ ਹੈ। ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਅਜੂਨੀ ਸੈਭੰ, ਅਕਾਲ ਪੁਰਖ ਮੇਰੇ ਨਾਲ ਹੈ ਤੇ ਅਕਾਲ ਪੁਰਖ ਨੇ ਮੈਨੂੰ ਆਪਣਾ ਨੇੜਾ ਬਖ਼ਸ਼ ਕੇ, ਆਪਣੇ ਨਾਲ ਤਖ਼ਤ 'ਤੇ ਬਿਠਾ ਕੇ, ਆਪਣੇ ਜਿਹਾ ਹੀ ਕਰ ਦਿੱਤੈ। ਕਿਤਨਾ ਮਾਣ ਹੈ ਕਬੀਰ ਸਾਹਿਬ ਜੀ ਨੂੰ 'ਗੁਰਪ੍ਰਸਾਦਿ' ਉੱਤੇ! ਉਹ ਆਖਦੇ ਹਨ ਕਿ ਹੁਣ ਰਾਮ ਜੀ ਮੇਰੇ ਵਰਗਾ ਹੈ ਤੇ ਮੈਂ ਰਾਮ ਵਰਗਾ। ਹੁਣ ਕੋਈ ਅੰਤਰ ਹੈ ਹੀ ਨਹੀਂ ਤੇ ਨਾ ਹੀ ਕੋਈ ਪਛਾਣ ਸਕਦਾ ਹੈ।

ਇਹ ਮਨ ਚੰਚਲ, ਚਤੁਰਾਈ ਨਾਲ ਬੜਾ ਕੁਝ ਪ੍ਰਾਪਤ ਕਰ ਲੈਂਦਾ ਹੈ। ਦੁਨਿਆਵੀ

ਸੁੱਖ ਅਮੋਦ, ਪਰਮੋਦ, ਬਨਿਤਾ ਬਿਨੋਦ, ਆਦਿ ਕਿਤਨੇ ਸਾਧਨ ਇਕੱਠੇ ਕਰਦਾ ਹੈ। ਦੁਨਿਆਵੀ ਪ੍ਰਾਪਤੀ ਤੋਂ ਬਾਦ ਮਨੁੱਖ ਮਹਿਸੂਸ ਕਰਦਾ ਹੈ ਕਿ ਹੁਣ ਮੇਰੀ ਗੱਲ ਵੀ ਸੰਸਾਰ ਸੁਣੇ ਅਤੇ ਲੋਕੀ 'ਹਾਂ' ਵਿਚ 'ਹਾਂ' ਮਿਲਾਉਣ। ਇਹ ਸਾਰਾ ਕੁਝ ਉਹ ਚਲਾਕੀ ਨਾਲ ਹਾਸਲ ਕੀਤੀ ਦੌਲਤ ਦੁਆਰਾ ਕਰਨਾ ਚਾਹੁੰਦਾ ਹੈ। ਮਨੁੱਖ ਦਾ ਚਿੱਤ ਕਰਦਾ ਹੈ ਕਿ ਮੈਨੂੰ ਸਾਰੇ ਤਜਰਬਾਕਾਰ, ਸਿਆਣਾ ਅਤੇ ਗੰਭੀਰ ਸ਼ਖ਼ਸੀਅਤ ਵਾਲਾ ਕਹਿ ਕੇ ਸਲਾਹੁਣ ਤੇ ਮੇਰਾ ਮੁੱਖ ਉੱਜਲਾ ਹੋਵੇ।

ਮਨ ਦੀਆਂ ਇੱਛਾਂ ਨਾਮ ਦੀ ਪ੍ਰਾਪਤੀ ਤੋਂ ਬਿਨਾਂ ਪੂਰੀਆਂ ਹੁੰਦੀਆਂ ਹੀ ਨਹੀਂ। ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਹਨ ਕਿ ਜਦੋਂ ਮੈਨੂੰ ਗੁਰੂ ਦੀ ਮਿਹਰ ਦੁਆਰਾ ਨਾਮ ਦੀ ਪ੍ਰਾਪਤੀ ਹੋਈ ਤਾਂ ਮੇਰੀਆਂ ਸਾਰੀਆਂ ਇੱਛਾਂ ਪੂਰੀਆਂ ਹੋ ਗਈਆਂ। ਹੁਣ ਮੈਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਉਹ "ਘਟ ਘਟ ਕੇ ਅੰਤਰ ਕੀ" ਜਾਣਨ ਵਾਲਾ ਅੰਤਰਜਾਮੀ ਪ੍ਰਭੂ ਸਦਾ ਮੇਰੇ ਅੰਗ ਸੰਗ ਹੈ। ਉਸਨੂੰ ਘਟਿ ਘਟਿ ਵਿਚ ਪਛਾਣ ਲਿਆ ਹੈ। ਇਹ ਉਹੀ ਕਬੀਰ ਸਾਹਿਬ ਵਾਲੀ ਅਵਸਥਾ ਹੀ ਹੈ।

**ਮਨਿ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ ॥**
**ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥**
**ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ ॥**

*(ਸਿਰੀਰਾਗ ਮ: ੫, ਪੰਨਾ ੪੬)*

ਦੁਨਿਆਵੀ ਵੈਭਵ ਦੁਆਰਾ ਮੁੱਖ ਉੱਜਲਾ ਕਰਨ ਵਾਲੇ ਅਤੇ ਨਾਮ ਪ੍ਰਾਪਤੀ ਦੁਆਰਾ ਮੁੱਖ ਉੱਜਲਾ ਕਰਨ ਵਾਲੇ ਦਾ ਵਿਸ਼ੇਸ਼ ਅੰਤਰ ਹੈ। ਗੁਰੂ ਅਰਜਨ ਦੇਵ ਜੀ ਇਸ ਹੁਕਮ ਦੁਆਰਾ ਇਸ ਅੰਤਰ ਨੂੰ ਸਪਸ਼ਟ ਕਰਦੇ ਹਨ। ਸੰਸਾਰੀ ਧਨੀ ਪੁਰਸ਼ ਨੇ ਦੁਨਿਆਵੀ ਧਨ ਨਾਲ, ਸ਼ੋਹਰਤ ਕਮਾ ਕੇ ਮੁੱਖ ਉੱਜਲਾ ਕਰਨ ਦੀ ਕੋਸ਼ਿਸ਼ ਕੀਤੀ। ਹੋਇਆ ਇਹ ਕਿ ਨਹੀਂ, ਇਸ ਸਬੰਧੀ ਸਾਰੀ ਦੁਨੀਆ ਜਾਣਦੀ ਹੈ। ਮੁੱਖ ਉੱਜਲਾ 'ਗੁਰਪ੍ਰਸ਼ਾਦਿ' ਦੁਆਰਾ ਹੋਵੇਗਾ। ਇਸ ਤੋਂ ਇਲਾਵਾ ਹੋਰ ਕੋਈ ਰਾਹ ਨਹੀਂ। ਪ੍ਰਸਾਦਿ ਕਰਨ ਵਾਲੇ ਗੁਰੂ ਨੇ ਇਸ ਨੂੰ 'ਗੁਰਪ੍ਰਸਾਦਿ' ਦੇ ਨਾਲ ਹੀ ਅੰਕਿਤ ਕਰ ਦਿੱਤਾ, "ਜਪ ਨਾਮ ਦਾਨ ਇਸਨਾਨ"। ਆਮ ਕਰਕੇ ਜੋ ਅਰਥ ਗੁਰਮਤਿ ਤੋਂ ਪਹਿਲਾਂ ਕੀਤੇ ਜਾ ਰਹੇ ਹਨ, ਉਨ੍ਹਾਂ ਅਨੁਸਾਰ 'ਜਪੁ' ਰਟਨਾ ਤੇ ਦੁਹਰਾਉਣਾ ਹੈ। ਨਾਮ ਵੀ ਰਟਨ ਤੇ ਦੁਹਰਾਉਣ ਵਰਗੀ ਹੀ ਕਿਰਿਆ ਬਣਾਈ ਹੋਈ ਸੀ। ਦਾਨ—ਬ੍ਰਾਹਮਣ ਨੂੰ ਪੈਸੇ ਦੇਣੇ, ਧਨ ਦੌਲਤ ਆਦਿ ਵਸਤਾਂ ਦੇਣੀਆਂ; ਇਸ਼ਨਾਨ—ਤੀਰਥਾਂ ਸਰੋਵਰਾਂ ਤੇ ਨਦੀਆਂ ਆਦਿ ਵਿਚ ਨਹਾਉਣਾ, ਗੁਰਮਤਿ ਨੇ ਅਜਿਹਾ ਬਿਲਕੁਲ ਨਹੀਂ ਮੰਨਿਆ।

'ਗੁਰਪ੍ਰਸਾਦਿ' ਦੁਆਰਾ ਸਾਨੂੰ ਕ੍ਰਾਂਤੀਕਾਰੀ ਗੁਰਬਾਣੀ ਤੇ ਗੁਰਮਤਿ ਦੀ ਜੀਵਨ-ਵਿਧੀ ਤੋਂ ਸੱਚੀ ਅਤੇ ਅਤਿ ਉੱਤਮ ਜੀਵਨ ਵਿਧੀ ਪ੍ਰਾਪਤ ਹੋਈ ਤੇ ਸਾਡਾ ਮੁੱਖ ਉੱਜਲਾ ਹੋ ਗਿਆ। ਜਪੁ ਹੈ, ਇਸ ਭਾਵਨਾ ਨੂੰ ਦ੍ਰਿੜ੍ਹ ਕਰ ਲਿਆ ਜਾਏ ਜੋ ਗੁਰੂ ਦੇ ਹੁਕਮ ਹਨ। ਨਾਮ ਹੈ, ਸਾਡੇ ਵਾਹਿਗੁਰੂ ਨਾਲ ਸੰਬੰਧ। ਦਾਨ ਹੈ, ਸਾਡੇ ਸਮਾਜ ਨਾਲ ਸੰਬੰਧ। ਇਸ਼ਨਾਨ ਹੈ, ਸਾਡੇ ਆਪਣੇ ਆਪ ਨਾਲ ਸੰਬੰਧ; ਭਾਵ ਇਹ ਕਿ 'ਗੁਰਪ੍ਰਸਾਦਿ' ਵਾਲਾ ਸਿੱਖ, ਵਾਹਿਗੁਰੂ ਪ੍ਰਤਿ ਆਪਣੇ ਸਮਾਜ ਤੇ ਆਪਣੇ ਆਲੇ ਦੁਆਲੇ ਪ੍ਰਤਿ, ਵਿਸ਼ੇਸ਼ ਕਰਕੇ ਆਪਣੇ ਆਪ ਪ੍ਰਤਿ ਪੂਰੀ ਤਰ੍ਹਾਂ ਈਮਾਨਦਾਰੀ ਨਾਲ ਕਾਰਜ ਕਰੇ। ਜਦੋਂ ਇਹ ਗੱਲਾਂ ਦ੍ਰਿੜ੍ਹ ਹੋ ਜਾਣਗੀਆਂ ਤਾਂ ਸਮਝੋ 'ਜਪੁ' ਕੀਤਾ ਜਾ ਰਿਹਾ ਹੈ। ਕਾਮ, ਕਰੋਧ, ਲੋਭ ਆਦਿ ਸਭ ਬਿਨਸ ਗਏ। ਅਭਿਮਾਨ ਖ਼ਤਮ ਹੋ ਗਿਆ ਅਤੇ ਵਾਹਿਗੁਰੂ ਦੀ ਪ੍ਰਾਪਤੀ ਹੋ ਗਈ। ਇਹ ਸਭ ਕੁਝ 'ਗੁਰਪ੍ਰਸਾਦਿ' ਦੁਆਰਾ ਹੀ ਹੋਇਆ।

# ਜਪ

'ਜਪ' ਕੋਈ ਕਰਮ ਨਹੀਂ। ਇਹ ਦੁਹਰਾਉ ਜਾਂ ਰਟਨ ਬਿਲਕੁਲ ਨਹੀਂ। 'ਜਪ' ਹੈ ਪੱਕਾ ਕਰਨਾ, ਮਨ 'ਚ ਧਾਰਨਾ, ਮਨ ਵਿਚ ਪਰੋ ਲੈਣਾ ਜਾਂ ਦ੍ਰਿੜ੍ਹ ਕਰਨਾ।

ਜਾਪ ਦਾ ਅਰਥ ਆਮ ਕਰਕੇ ਇਹੀ ਪ੍ਰਚਲਿਤ ਹੋ ਚੁੱਕਾ ਹੈ, ਕਿ ਕਿਸੇ ਅੱਖਰ ਨੂੰ ਮੁੜ ਮੁੜ ਕਹਿਣਾ ਜਾਂ ਉਸ ਦਾ ਰਟਨ ਕਰਨਾ। ਗੁਰਮਤਿ ਨੇ ਐਸਾ ਬਿਲਕੁਲ ਨਹੀਂ ਮੰਨਿਆ। ਜੇ ਗੁਰਬਾਣੀ ਨੇ 'ਜਪ' ਦਾ ਇਹ ਅਰਥ ਲਿਆ ਹੋਵੇ ਤਾਂ, "ਜਪ ਨਾਮ ਦਾਨ ਇਸਨਾਨ" ਵਰਗੀਆਂ ਤੁਕਾਂ ਦਾ ਭਾਵ ਬੜਾ ਅਜੀਬ ਜਿਹਾ ਬਣ ਜਾਏਗਾ। ਅਸੀਂ ਅੱਗੇ ਚੱਲ ਕੇ "ਜਪ ਨਾਮ ਦਾਨ ਇਸਨਾਨ" ਸਬੰਧੀ ਵਿਚਾਰ ਕਰਨ ਦਾ ਉਪਰਾਲਾ ਕਰਾਂਗੇ।

'ਜਪ' ਦਾ ਅਰਥ ਜੇ ਸੌਖਾ ਕਰ ਕੇ ਸਮਝਣਾ ਹੋਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮੂਲ ਬਾਣੀ ਜਪੁ (ਜਪੁਜੀ) ਨੂੰ ਸਾਵਿਸਥਾਰ ਅਤੇ ਗੁਰੂ ਨਾਨਕ ਦੇਵ ਜੀ ਦੇ ਆਦੇਸ਼ਾਂ ਅਨੁਸਾਰ ਸਮਝਣਾ ਅਤੀ ਜ਼ਰੂਰੀ ਹੈ। ਇਥੇ 'ਜਪ' ਸੰਗਿਆ ਹੈ। ਅਗੋਂ ਅਠੱਤੀ ਪਉੜੀਆਂ ਵਿਚ ਜਪੁ ਦਾ ਬਿਆਨ ਹੈ, ਕਿ 'ਜਪ' ਕੀ ਹੈ ? ਇਤਨਾ ਪ੍ਰਤੱਖ ਤੇ ਸਪਸ਼ਟ ਹੁਕਮ ਹੋਣ ਦੇ ਬਾਵਜੂਦ 'ਜਪ' ਦਾ ਭਾਵ ਦੁਹਰਾਉਣਾ ਮੁੜ ਮੁੜ ਕਹਿਣਾ ਜਾਂ ਰਟਨਾ ਸਾਨੂੰ ਮੂਲ ਤੋਂ ਦੁਰਾਡੇ ਲੈ ਜਾਏਗਾ।

ਨਾਦ ਨਾਲ ਜਪਣਾ ਕਿਸੇ ਆਣ ਧਰਮ ਵਿਚ ਤਾਂ ਹੋਵੇਗਾ, ਗੁਰਮਤਿ ਮਾਰਗ ਵਿਚ ਨਹੀਂ। ਅਸੀਂ ਪਾਠ ਕਰਨ ਨੂੰ ਵੀ 'ਜਾਪ' ਕਹਿ ਦਿੰਦੇ ਹਾਂ। ਤਾਂ ਫਿਰ ਵੇਦ ਪੜ੍ਹਨ ਵਾਲੇ ਬੇਦੀ ਵੀ ਜਪੀ ਹੋਏ, ਐਸਾ ਹੈ ਨਹੀਂ। ਇਕ ਵਿਸ਼ੇਸ਼ ਸ਼ਬਦ ਰਾਮ, ਕ੍ਰਿਸ਼ਨ, ਸ਼ਿਵ ਜਾਂ ਵਾਹਿਗੁਰੂ ਦਾ ਰਟਨ ਕਰਨ ਵਾਲੇ ਸ਼ਬਦੀ ਹੋਏ, ਗੁਰਬਾਣੀ ਨੇ ਐਸਾ ਵੀ ਨਹੀਂ ਮੰਨਿਆ। ਜੇ ਕਿਧਰੇ ਨਾਦ, ਬੇਦ, ਸ਼ਬਦ (ਅੱਖਰ) ਆਦਿ ਸਭਨਾਂ ਨੂੰ ਛੱਡ ਕੇ ਬੰਦਾ ਭੋਰੇ ਵਿਚ ਪੈ ਜਾਏ, ਮੌਨ ਧਾਰ ਕੇ ਮੌਨੀ ਬਾਬਾ ਬਣ ਜਾਏ, ਗੁਰਮਤਿ ਨੂੰ ਐਸਾ ਬਿਲਕੁਲ ਸਵੀਕਾਰ ਨਹੀਂ ਹੈ :

**ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ ॥**
**ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ ॥੨॥**

*(ਸੋਰਠਿ ਕਬੀਰ ਜੀ, ਪੰਨਾ ੬੫੪)*

ਘਰ ਤਿਆਗ ਕੇ, ਜੰਗਲਾਂ ਵਿਚ ਜਾ ਕੇ ਕੰਦ ਮੂਲ ਆਦਿ ਖਾਣਾ ਤੇ ਤਪ ਕਰਨਾ, ਮੁੜ ਨਾਦੀ ਬੇਦੀ ਜਾਂ ਸ਼ਬਦੀ ਹੋਣਾ ਜਨਮ ਨੂੰ ਅਜਾਈਂ ਕਰਨ ਦੇ ਤੁੱਲ ਹੈ। ਇਥੇ ਜਪ ਤਪ ਨੂੰ ਇਕੱਠਾ ਸਮਝਣ ਨਾਲ ਗੱਲ ਹੋਰ ਉਘੜ ਕੇ ਸਾਹਮਣੇ ਆਏਗੀ। "ਭਗਤ ਨਾਰਦੀ" ਭਾਵ ਨਰਪਤਿ ਨਿਰੰਕਾਰ ਨਾਰਾਇਣ ਨੂੰ ਹਿਰਦੇ ਵਿਚ ਜਪਣ ਦੀ ਲੋੜ ਹੈ।

ਗੁਰੂ ਨਾਨਕ ਸਾਹਿਬ ਨੇ ਹੋਰ ਵੀ ਸਪਸ਼ਟ ਕੀਤਾ ਹੈ। ਆਪ ਜੀ ਵਾਹਿਗੁਰੂ ਤੋਂ ਪੁਛਦੇ ਹਨ, ਕਿ ਦਾਤਾ ਤੇਰਾ ਦਰ ਸਭਨਾਂ ਆਸਮਾਨਾਂ ਤੋਂ ਉੱਚਾ ਹੈ। ਤੇਰਾ ਨਾਮ ਕਿਵੇਂ ਲਈਏ ? ਉੱਤਰ ਹੈ—ਜੀਭਾਂ ਦੇ ਰਟਨ ਨਾਲ ਨਹੀਂ, ਬਲਕਿ ਹਿਰਦੇ ਵਿਚ ਦ੍ਰਿੜ੍ਹਨ (ਜਪਣ) ਨਾਲ ਨਾਮ ਨੂੰ ਜਾਣਿਆ ਜਾ ਸਕਦਾ ਹੈ ਤੇ ਐਸੇ ਜਨ ਵਿਰਲੇ ਹਨ।

**ਊਪਰਿ ਦਰਿ ਅਸਮਾਨਿ ਪਇਆਲਿ ॥**
**ਕਿਉ ਕਰਿ ਕਹੀਐ ਦੇਹੁ ਵੀਚਾਰਿ ॥**
**ਬਿਨੁ ਜਿਹਵਾ ਜੋ ਜਪੈ ਹਿਆਇ ॥**
**ਕੋਈ ਜਾਣੈ ਕੈਸਾ ਨਾਉ ॥੨॥** *(ਮਲਾਰ ਮ: ੧, ਪੰਨਾ ੧੨੫੬)*

ਗੁਰਬਾਣੀ ਦੀ ਵਿਲੱਖਣ ਤੇ ਨਿਵੇਕਲੀ ਸ਼ਬਦਾਵਲੀ ਹੈ, ਉਸ ਨੂੰ ਸਮਝਣ ਨਾਲ ਹੀ ਅਰਥਾਂ ਦਾ ਪਤਾ ਲੱਗੇਗਾ, ਨਹੀਂ ਤਾਂ ਕਈ ਵਾਰੀ ਅਸਲੇ ਤੋਂ ਦੁਰਾਡੇ ਹੋ ਜਾਣ ਦਾ ਡਰ ਰਹਿੰਦਾ ਹੈ। ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਤੀਜੀ ਅਸ਼ਟਪਦੀ ਵਿਚ ਹੁਕਮ ਕਰਦੇ ਹਨ, ਜਾਪ, ਤਾਪ, ਗਿਆਨ, ਧਿਆਨ, ਖੱਟ, ਸ਼ਾਸਤਰ, ਸਿਮਰਤੀਆਂ, ਵਖਿਆਨ, ਜੋਗ ਅਭਿਆਸ, ਧਰਮ ਕਰਮ, ਕਿਰਿਆਵਾਂ, ਘਰ ਦਾ ਤਿਆਗ, ਸੰਨਿਆਸੀ ਜਾਂ ਉਦਾਸੀ ਹੋਣਾ, ਬਨਵਾਸੀ ਬਣਨਾ, ਹੋਰ ਅਨੇਕ ਪ੍ਰਕਾਰ ਦੇ ਯਤਨ ਪੁੰਨਦਾਨ, ਹੋਮ ਤੇ ਜਗ ਕਰਨੇ ਆਪਣੇ ਸਰੀਰ ਨੂੰ ਕਟਾਉਣਾ ਤੇ ਦੁੱਖ ਦੇਣਾ, ਵਰਤ ਰੱਖਣੇ, ਭਿੰਨ ਭਿੰਨ ਪ੍ਰਕਾਰ ਦੇ ਨੇਮ ਕਰਨੇ ਆਦਿ ਸਭ ਫੋਕਟ ਕਰਮ ਹਨ, ਬੇਕਾਰ ਤੇ ਫ਼ਾਲਤੂ ਭੱਜ ਦੌੜ ਹੈ। ਇਹ ਸਭੋ ਕੁਝ ਰਾਮ ਨਾਮ ਦੇ ਰਤਾ ਵੀ ਤੁੱਲ ਨਹੀਂ। ਅਸਲ ਗੱਲ ਤਾਂ ਇਹ ਹੈ ਕਿ ਜੇ ਵਾਹਿਗੁਰੂ ਦਾ ਨਾਮ ਇਕ ਵਾਰ ਮਨ ਵਿਚ ਜਪੀਏ (ਦ੍ਰਿੜ੍ਹ ਕਰੀਏ) ਤਾਂ ਉਸ ਦੇ ਤੁੱਲ ਕੁਝ ਵੀ ਨਹੀਂ। ਇਹ ਸਭ ਤੋਂ ਉੱਤਮ ਹੈ ਤੇ ਇਹੀ ਗੁਰਮਤਿ ਦੇ ਅਨੁਸਾਰ 'ਜਪ' ਹੈ :

**ਜਾਪ ਤਾਪ ਗਿਆਨ ਸਭਿ ਧਿਆਨ ॥**
**ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥** *(ਗਉੜੀ ਸੁਖਮਨੀ ਮ: ੫, ਪੰਨਾ ੨੬੫)*

**ਨਹੀ ਤੁਲਿ ਰਾਮ ਨਾਮ ਬੀਚਾਰ ॥**
**ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥**

*(ਗਉੜੀ ਸੁਖਮਨੀ ਮ: ੫, ਪੰਨਾ ੨੬੫)*

ਜੋ ਗੁਰੂ ਪਾਤਸ਼ਾਹ ਨੇ ਵਿਵਰਜਿਤ ਕੀਤਾ ਹੈ ਉਹ ਜਾਪ ਹੈ, ਮੁੜ ਮੁੜ ਦੁਹਰਾਉਣਾ ਤੇ ਰਟਣਾ। ਤੇ ਜਿਹੜਾ 'ਜਪ' ਗੁਰੂ ਨੇ ਦੱਸਿਆ ਹੈ ਉਹ ਹੈ ਰਾਮ ਨਾਮ ਨੂੰ ਹਿਰਦੇ ਵਿਚ ਦ੍ਰਿੜ੍ਹ ਕਰ ਕੇ ਧਾਰਨਾ।

# ਸਚਿਆਰ

ਅਕਾਲ ਪੁਰਖ, ਕਰਤਾ ਪੁਰਖ ਹੈ ਤੇ ਇਸ ਸੰਸਾਰ ਦਾ ਰਚਣਹਾਰ ਉਹ ਖ਼ੁਦ ਹੀ ਉਪਾਵਣਹਾਰ ਹੈ ਅਤੇ ਖ਼ੁਦ ਹੀ ਮਾਰਦਾ ਹੈ। ਸਭ ਕਾਸੇ ਨੂੰ ਸਿਰਜਦਾ, ਸੰਵਾਰਦਾ, ਸ਼ਿੰਗਾਰਦਾ ਤੇ ਸੰਘਾਰਦਾ ਹੈ। ਜਿਵੇਂ ਜਿਵੇਂ ਅਸੀਂ ਉਸ ਦੇ ਤਾਈਂ ਦੇਖਦੇ ਹਾਂ, ਤਿਵੇਂ ਤਿਵੇਂ ਉਸ ਦੇ ਨਾਮ ਰੱਖ ਦਿੰਦੇ ਹਾਂ। ਵਾਹਿਗੁਰੂ ਸਦੀਵੀ ਸੱਚ ਹੈ ਤੇ ਸਤਿਨਾਮ ਹੈ।

ਉਸ ਦੇ ਅਨੇਕ ਨਾਮ ਹਨ ਤੇ ਅਨੰਤ ਰੂਪ। ਬਾਕੀ ਸਾਰਾ ਪਾਸਾਰਾ ਨਾਸ਼ਵਾਨ ਹੈ। ਅਕਾਲ ਪੁਰਖ ਅਬਿਨਾਸ਼ੀ ਹੈ, ਉਹ ਕਦੀ ਵੀ ਵਿਨਾਸ਼ ਨਹੀਂ ਹੁੰਦਾ। ਜੋ ਬਿਨਸ ਜਾਏ ਉਹ ਝੂਠ ਹੈ, ਜੋ ਅਬਿਨਾਸ਼ੀ ਹੈ ਉਹ ਸੱਚ ਹੈ। ਇਸ ਪ੍ਰਕਾਰ ਵਾਹਿਗੁਰੂ ਦਾ ਇਕ ਵਿਸ਼ੇਸ਼ ਨਾਮ ਸੱਚ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਚ ਨੂੰ ਅਕਾਲ ਪੁਰਖ ਦੇ ਪ੍ਰਾਇਵਾਚੀ ਦੇ ਰੂਪ ਵਿਚ ਬਹੁਤ ਵਾਰ ਵਰਤਿਆ ਹੈ। ਪਿਤਾ ਹੁਕਮ ਕਰਦੇ ਹਨ :

**ਸਚਿ ਸਿਮਰਿਐ ਹੋਵੈ ਪਰਗਾਸੁ ॥**
**ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥** *(ਧਨਾਸਰੀ ਮ: ੧, ਪੰਨਾ ੬੬੧)*

ਭਾਵ ਸੱਚ ਦੇ ਸਿਮਰਨ ਨਾਲ, ਵਾਹਿਗੁਰੂ ਨੂੰ ਚੇਤਾ ਰੱਖਣ ਨਾਲ, ਇਸ ਸੰਸਾਰ ਵਿਚ ਰਹਿੰਦਿਆਂ ਹੀ ਉਦਾਸ ਰਿਹਾ ਜਾ ਸਕਦਾ ਹੈ ਅਤੇ ਭਰਮ ਦਾ ਹਨੇਰਾ ਕੱਟੇ ਜਾਣ ਨਾਲ ਵਿਸ਼ਵਾਸ ਦਾ ਪ੍ਰਕਾਸ਼ ਹੋਏਗਾ। ਕੋਈ ਭੇਖ ਆਦਿ ਬਣਾਉਣ ਨਾਲ ਉਦਾਸੀ ਨਹੀਂ ਬਣ ਜਾਈਦਾ। ਇਹ ਮਹਾਨ ਦਾਤ ਗੁਰੂ ਦੀ ਕ੍ਰਿਪਾ ਨਾਲ, ਗੁਰਪ੍ਰਸਾਦੀ ਪ੍ਰਾਪਤ ਹੋ ਸਕਦੀ ਹੈ, ਹੋਰ ਕੋਈ ਤਰੀਕਾ ਹੀ ਨਹੀਂ। ਜੇ ਕੋਈ ਹੋਰ ਉਪਰਾਲੇ ਕਰ ਰਿਹਾ ਹੈ ਤਾਂ ਉਹ ਐਵੇਂ ਭਰਮ ਰਿਹਾ ਹੈ ਤੇ ਭਰਮ ਵਿਚ ਭੁੱਲਿਆ ਹੋਇਆ ਹੈ।

ਗੁਰਸਿੱਖਾਂ ਨੂੰ ਇਕ ਹੁਕਮ ਹੈ ਕਿ ਉਹ ਗੁਰੂ ਵਾਲੇ ਬਣਨ, ਭਾਵ ਅੰਮ੍ਰਿਤ ਪ੍ਰਾਪਤ ਕਰਨ। ਗੁਰੂ ਵਾਲਿਆਂ ਦਾ ਜੀਵਨ ਅੰਮ੍ਰਿਤ ਵਾਂਗ ਮਿੱਠਾ, ਵਨਿਮਰ ਤੇ ਨਿਰਮਲ ਹੋਵੇਗਾ। ਜੇ ਸਤਿਪੁਰਖ ਗੁਰਮਤੀ ਗੁਰਪ੍ਰਸਾਦੀ, ਸੱਚ ਨੂੰ ਸਿਮਰ ਕੇ ਸੱਚ ਸਰੂਪ ਹੋ ਜਾਂਦੇ ਹਨ, ਉਹ ਸੱਚ ਵਾਲੇ ਹਨ ਤੇ ਉਹ ਸਚਿਆਰ ਹਨ। ਇਕ ਵਿਚਾਰ ਇੱਥੇ ਲੈ ਲੈਣਾ ਬੜਾ ਜ਼ਰੂਰੀ ਹੈ, ਗੁਰਮਤਿ ਦਾ ਆਦੇਸ਼ ਹੈ ਕਿ ਇਹ ਪਾਸਾਰਾ ਸਾਰਾ ਕੂੜ ਹੈ। ਨਾਲ ਹੀ ਹੁਕਮ ਹੈ ਕਿ "ਇਹੁ ਜਗੁ ਸਚੈ ਕੀ ਹੈ ਕੋਠੜੀ।"

ਘੱਟ ਅਕਲ ਤੇ ਪੁੱਠੀ ਮੱਤ ਵਾਲੇ ਆਮ ਕਰਕੇ ਕਹਿੰਦੇ ਸੁਣੇ ਗਏ ਹਨ ਕਿ ਗੁਰਬਾਣੀ ਵਿਚ ਸਵੈ-ਵਿਰੋਧਤਾ ਹੈ ਪਰ ਅਜਿਹਾ ਬਿਲਕੁਲ ਨਹੀਂ ਹੈ। ਪਹਿਲੇ ਹੁਕਮ, "ਕੂੜੁ ਰਾਜਾ ਕੂੜੁ ਪਰਜਾ, ਕੂੜੁ ਸਭੁ ਸੰਸਾਰੁ" ਦਾ ਅੰਤਲਾ ਹੁਕਮ ਹੇਠ ਲਿਖੇ ਅਨੁਸਾਰ ਹੈ :

**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥**
**ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥.....**
**ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥**
**ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥੧॥**

*(ਵਾਰ ਆਸਾ, ਮ: ੧, ਪੰਨਾ ੪੬੮)*

ਰਾਜਾ ਕੂੜ ਹੈ, ਪਰਜਾ ਝੂਠੀ ਹੈ; ਕੋਠੇ, ਕਿੱਲੇ, ਮਕਾਨ, ਕਿਲ੍ਹੇ, ਝੂਠੇ ਹਨ। ਉਸ ਵਿਚ ਵੱਸਣ ਵਾਲੇ ਅਤੇ ਉਸ ਦੇ ਕਾਬਿਜ਼ ਲੋਕ ਕੂੜੇ ਹਨ। ਸੋਨਾ ਚਾਂਦੀ ਅਤੇ ਇਸ ਤੋਂ ਬਣਿਆ ਜ਼ੇਵਰ ਕੂੜਾ ਹੈ, ਤੇ ਇਨ੍ਹਾਂ ਨੂੰ ਪਹਿਨਣ ਵਾਲੇ ਕੂੜੇ। ਮੀਆਂ ਅਤੇ ਬੀਵੀ, ਔਰਤ ਤੇ ਮਰਦ ਆਪਸ ਵਿਚ ਬੜਾ ਪਿਆਰ ਕਰਦੇ ਹਨ, ਪਰ ਉਹ ਦੋਵੇਂ ਹੀ ਝੂਠੇ ਹਨ। ਮਿੱਠਾ ਖੰਡ ਮਾਖਿਉ ਸਭ ਕੁਝ ਝੂਠ ਹੈ, ਕੂੜ ਹੈ। ਜੇ ਇਹ ਸਭ ਕੁਝ ਕੂੜਾ ਤੇ ਝੂਠਾ ਹੈ, ਫਿਰ ਕੀ ਕੀਤਾ ਜਾਏ ? ਗੁਰੂ ਨਾਨਕ ਪਾਤਿਸ਼ਾਹ ਨਤੀਜਾ ਕੱਢਦੇ ਹਨ ਕਿ ਜਿਨ੍ਹਾਂ ਨੂੰ ਰੱਬ ਚੇਤੇ ਹੈ ਉਨ੍ਹਾਂ ਵਾਸਤੇ ਸਭ ਕੁਝ ਸੁੱਚਾ ਹੈ, ਸ਼ੋਭਨੀਕ ਹੈ, ਸੁਭਾਇਮਾਨ ਹੈ ਅਤੇ ਸੱਚ ਹੈ। ਜਦੋਂ ਗੁਰੂ ਪਾਤਸ਼ਾਹ "ਇਹੁ ਜਗੁ ਸਚੈ ਕੀ ਹੈ ਕੋਠੜੀ" ਦੀ ਗੱਲ ਕਰਦੇ ਹਨ ਤਾਂ ਵੀ ਨਿਸ਼ਕਰਸ਼ ਇਹੀ ਰੱਖਿਆ ਹੈ ਕਿ ਵਾਹਿਗੁਰੂ ਜਿਸ ਨੂੰ ਚਾਹੇ ਉਸ ਨੂੰ ਇਸ ਖਲਜਗਣ ਵਿਚੋਂ ਕੱਢ ਸਕਦਾ ਹੈ, ਉਹ ਅਮਰ ਸਤਿ ਸਰੂਪ ਸੱਚ ਬਣ ਜਾਏਗਾ ਅਤੇ ਜੇ ਉਸ ਦੀ ਨਦਰਿ ਨਾ ਹੋਵੇ ਤਾਂ ਉਨ੍ਹਾਂ ਨੂੰ ਮਾਇਆ ਵਿਚ ਹੀ ਵਿਨਾਸ਼ ਕਰ ਦਏਗਾ।

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥**
**ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥**
**ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥**

**ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥**
**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥੩॥**

*(ਵਾਰ ਆਸਾ, ਸਲੋਕ ਮ: ੨, ਪੰਨਾ ੪੬੩)*

ਇਹ ਦੁਨੀਆ ਸੱਚੇ ਪਾਤਸ਼ਾਹ ਵਾਹਿਗੁਰੂ ਦਾ ਘਰ ਹੈ। ਉਹ ਹਰ ਥਾਂ, ਹਰ ਦਿਸ਼ਾ, ਹਰ ਦਸ਼ਾ ਤੇ ਜ਼ੱਰਰੇ ਜ਼ੱਰਰੇ ਵਿਚ ਵਸਦਾ ਹੈ। ਇਸ ਸਾਰੇ ਬ੍ਰਹਿਮੰਡ 'ਤੇ ਉਸ ਦਾ ਹੁਕਮ ਚਲਦਾ ਹੈ। ਉਸ ਦੀ ਰਜ਼ਾ ਤੇ ਮਰਜ਼ੀ ਹੈ ਤੇ ਕਈਆਂ ਨੂੰ ਤਾਂ ਉਹ ਮਿਹਰ ਦੀ ਨਦਰਿ ਕਰਕੇ ਆਪਣੇ ਵਿਚ ਸਮਾ ਲੈਂਦਾ ਹੈ। ਉਹ ਵੀ ਅਵਿਨਾਸ਼ੀ ਤੇ ਅਮਰ ਹੋ ਜਾਂਦੇ ਹਨ ਪਰ ਜਿਨ੍ਹਾਂ 'ਤੇ ਨਦਰਿ ਨਹੀਂ ਕਰਦਾ, ਉਨ੍ਹਾਂ ਨੂੰ ਆਪ ਹੀ ਵਿਨਾਸ਼ ਕਰ ਦਿੰਦਾ ਹੈ।

ਕੁਝ ਆਤਮਾਵਾਂ ਨੂੰ ਬਖ਼ਸ਼ ਕੇ ਚਿੱਕੜ ਤੇ ਰੱਫੜ ਵਿਚੋਂ ਨਿਤਾਰ, ਸੁਆਰ ਕੇ ਕੱਢ ਲੈਂਦਾ ਹੈ ਤੇ ਕੁਝਨਾਂ ਨੂੰ ਭਾਣਾ ਵਰਤਾ ਕੇ ਆਪਣੀ ਹੋਂਦ ਭੁਲਾ ਦਿੰਦਾ ਹੈ। ਜਦੋਂ ਵਾਹਿਗੁਰੂ ਵਿਸਰ ਜਾਏ ਤਾਂ ਇਹੀਓ ਅਵਸਥਾ ਮਾਇਆ ਦੀ ਹੈ। ਜਦੋਂ ਮਾਇਆ ਵਿਚ ਗ਼ਲਤਾਨ ਹੋਏ ਤਾਂ ਸਮਝ ਲਓ ਕਿ ਤਬਾਹ ਹੋ ਗਏ। ਪੱਕੀ ਗੱਲ ਇਹ ਹੈ ਜੁ ਪਾਤਸ਼ਾਹ ਗੁਰੂ ਅੰਗਦ ਦੇਵ ਆਖਦੇ ਹਨ ਕਿ ਇਸ ਗੱਲ ਦਾ ਮੈਨੂੰ ਵੀ ਨਹੀਂ ਪਤਾ ਕਿ ਕਿਸ ਨੂੰ ਉਹ ਸੰਵਾਰ ਦਏਗਾ ਤੇ ਕਿਸ ਨੂੰ ਵਿਸਾਰ ਦਏਗਾ। ਉਹੀ ਗੁਰਮੁਖਿ ਜੀਵ ਹਨ ਜਿਨ੍ਹਾਂ ਨੂੰ ਵਾਹਿਗੁਰੂ ਨੇ ਰੌਸ਼ਨੀ ਬਖ਼ਸ਼ ਦਿੱਤੀ ਹੈ ਤੇ ਪ੍ਰਗਾਸ ਕਰ ਦਿੱਤਾ ਹੈ, ਇਹ ਪ੍ਰਕਾਸ਼ ਪ੍ਰਗਾਸ-ਰੂਪ ਸੱਚੇ ਵਾਹਿਗੁਰੂ ਦਾ ਮਹਾਨ ਗੁਣ ਹੈ। ਸੱਚ ਪ੍ਰਕਾਸ਼ ਹੈ ਤੇ ਜਿਨ੍ਹਾਂ ਨੂੰ ਇਸ ਪ੍ਰਕਾਸ਼ ਦੀ ਪ੍ਰਾਪਤੀ ਹੋਈ, ਉਹੀ ਸਚਿਆਰ ਹਨ।

ਵਾਹਿਗੁਰੂ ਆਪ ਹੀ ਹੁਕਮ ਵਰਤਾ ਕੇ ਕੁਝ ਮਨੁੱਖਾਂ ਦੇ ਅੰਦਰੋਂ ਖਰ੍ਹਵਾਪਨ ਕੱਢ ਕੇ ਉਨ੍ਹਾਂ ਦੇ ਅੰਦਰਲੇ ਨੂੰ ਰੇਸ਼ਮ ਵਰਗਾ ਕੂਲਾ ਪੱਟ ਕਰ ਦਿੰਦੇ ਹਨ। ਜਿਹੜੇ ਬਖ਼ਸ਼ਿਸ਼ ਤੋਂ ਰਹਿ ਗਏ, ਉਨ੍ਹਾਂ ਦੇ ਚਿੱਤ ਕਠੋਰ ਦੇ ਕਠੋਰ ਹੀ ਰਹਿ ਜਾਂਦੇ ਹਨ। ਫਿਰ ਅਜਿਹਾ ਭਾਣਾ ਵਰਤਦਾ ਹੈ ਕਿ ਉਨ੍ਹਾਂ ਨੂੰ ਨਾ ਗੁਰੂ ਚੰਗਾ ਲਗਦਾ ਹੈ, ਨਾ ਗੁਰੂ ਦੀ ਗੱਲ ਤੇ ਨਾ ਹੀ ਗੁਰੂ ਦੇ ਕੋਲ ਬੈਠਣਾ। ਜੇ ਕਦੇ ਮਜਬੂਰੀ ਨਾਲ ਸੰਗਤ ਵਿਚ ਬਹਿਣਾ ਪੈ ਵੀ ਜਾਏ ਤਾਂ ਐਵੇਂ ਪਾਸੇ ਬਦਲਦੇ ਰਹਿੰਦੇ ਹਨ ਤੇ ਝਟ ਬਹਾਨਾ ਪਾ ਕੇ ਫਿਰ ਕੂੜ ਦੀ ਮਹਿਫ਼ਲ ਵਿਚ ਜਾ ਰਲਦੇ ਹਨ। ਅੰਦਰ ਗੁੱਦੜ, ਮੂੰਹ ਵਿਚ ਬਿਖੁ ਤੇ ਚਿੱਤ ਕਠੋਰ ਵਾਲਿਆਂ ਦਾ, ਗੁਰੂ ਪਾਸ ਤੇ ਗੁਰੂ ਸੰਗਤ ਵਿਚ ਦਿਲ ਕਿਸ ਤਰ੍ਹਾਂ ਲੱਗੇ! ਉੱਥੇ ਤਾਂ ਸੱਚ ਦਾ ਵਰਤਾਰਾ ਹੈ। ਗੁਰੂ ਪਾਸ ਉਹ ਉਦਾਸ ਹੋ ਜਾਂਦੇ ਹਨ।

**ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ ॥**
**ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ ॥**
**ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥**

*(ਗਉੜੀ ਕੀ ਵਾਰ ਮ: ੪, ਪੰਨਾ ੩੧੪)*

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਸੱਚੇ ਗੁਰੂ ਦੀ ਸੰਗਤ ਵਿਚ ਕੂੜਿਆਰਾਂ ਨੂੰ ਤਾਂ ਆਪਣੇ ਮਤਲਬ ਦੀ ਖ਼ੁਰਾਕ ਨਹੀਂ ਲੱਭਣੀ। ਉਹ ਜੇ ਕਿੱਧਰੇ ਆਪਣੇ ਨਿਜੀ ਫ਼ਾਇਦੇ ਕਰਕੇ, ਹਉਮੈ ਕਾਰਨ ਜਾਂ ਕਿਸੇ ਹੋਰ ਸਮਾਜਿਕ ਮਜਬੂਰੀ ਵਾਸਤੇ ਗੁਰੂ ਸੰਗਤ ਵਿਚ ਚਲੇ ਵੀ ਜਾਣ ਤਾਂ ਵੀ ਉਨ੍ਹਾਂ ਦਾ ਮਨ ਇਹੀ ਲੋਚਦਾ ਰਹਿੰਦਾ ਹੈ ਕਿ ਉਨ੍ਹਾਂ ਨੂੰ ਉਥੇ ਸਮਾਨਤਾ, ਸ਼ਾਂਤੀ ਅਤੇ ਸਹਿਜ ਦੀ ਬਜਾਏ ਹਉਂ ਭਰਿਆ ਉਚੇਚਾ ਮਾਣ ਤੇ ਅਸਥਾਨ ਮਿਲੇ। ਉਥੋਂ ਉਠਦਿਆਂ ਹੀ ਉਹ ਫੇਰ ਜਾ ਕੇ ਕ਼ਾਂਵਾਂ ਤੇ ਕੁੱਤਿਆਂ ਵਾਂਗ ਹੱਡ ਨੋਚਣ ਵਿਚ ਮਸਤ ਹੋ ਜਾਂਦੇ ਹਨ। ਗੁਰੂ ਪਾਤਸ਼ਾਹ ਨੇ ਨਿਸ਼ਕਰਸ਼ ਸਰੂਪ ਹੁਕਮ ਦਿੱਤਾ ਹੈ ਕਿ ਝੂਠੇ ਅਤੇ ਕੂੜਿਆਰ,

ਕੂੜਿਆਰਾਂ ਵਿਚ ਹੀ ਸ਼ੋਭਣਗੇ। ਜਿਹੜੇ ਗੁਰੂ ਦੀ ਸੰਗਤ, ਗੁਰਸੰਗਤ ਜਾਂ ਸਾਧ ਸੰਗਤ ਵਿਚ ਗੁਰੂ ਪਾਸ ਬੈਠ ਗਏ, ਉਹ ਸਿੱਖ ਸਚਿਆਰ ਹਨ।

**ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ॥**
**ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥੨੬॥**

*(ਗਉੜੀ ਕੀ ਵਾਰ, ਸਲੋਕ ਮ: ੩, ਪੰਨਾ ੩੧੪)*

ਗੁਰੂ ਪਾਤਸ਼ਾਹ ਅਕਾਲ ਪੁਰਖ, ਆਦਿ ਸੱਚ ਹੈ, ਜੁਗਾਦਿ ਸੱਚ ਹੈ, ਹੈ ਭੀ ਸੱਚ ਹੈ, ਹੋਸੀ ਭੀ ਸੱਚ ਹੈ। ਸਦੀਵੀ ਸੱਚ ਹੈ ਤੇ ਸਦਾ ਸੱਚ ਹੈ। ਜਿਹੜੇ ਗੁਰੂ ਦਾ ਹੁਕਮ ਮੰਨ ਲੈਂਦੇ ਹਨ ਅਤੇ ਉਸ ਦੀ ਵਰਤੋਂ ਤੇ ਅਭਿਆਸ ਆਪਣੇ ਜੀਵਨ ਵਿਚ ਕਰਦੇ ਹਨ, ਉਹ ਸਚਿਆਰ ਹਨ।

ਸੂਹੀ ਰਾਗ ਵਿਚ ਰੱਤੀਆਂ ਰੂਹਾਂ ਤੇ ਸੁਹਾਗਣਾਂ ਦਾ ਬਹੁ-ਵਿਵਾਦੀ ਜ਼ਿਕਰ ਹੈ। ਬੜਾ ਸੁੰਦਰ ਸੰਜੋਗ ਹੈ ਕਿ ਕੁੜਮਾਈ ਦੇ ਸ਼ਬਦ, ਲਾਵਾਂ ਦੇ ਸ਼ਬਦ, ਸੁਹਾਗਣ ਦੀ ਮਹਿਮਾ, ਸੁਚੱਜੀ ਦੇ ਸਦਗੁਣ ਤੇ ਗੁਣਵੰਤੀ ਦੇ ਉਤਕ੍ਰਿਸ਼ਟ ਗੁਣ ਸੂਹੀ ਰਾਗ ਦੇ ਅੰਦਰ ਬੜੀ ਖ਼ੂਬਸੂਰਤੀ ਨਾਲ ਗੁਰਬਾਣੀ ਨੇ ਵਿਚਾਰੇ ਤੇ ਵਿਸਤਾਰੇ ਹਨ। ਸੂਹੀ ਕੀ ਵਾਰ ਦੇ ਅੰਦਰ ਸ੍ਰੀ ਗੁਰੂ ਅਮਰਦਾਸ ਜੀ ਪਥ ਪ੍ਰਦਰਸ਼ਨ ਕਰਦਿਆਂ ਫ਼ੁਰਮਾਂਦੇ ਹਨ ਕਿ ਵਾਹਿਗੁਰੂ ਦੇ ਹੁਕਮ ਨਾਲ ਇਸ ਸਾਰੀ ਸ੍ਰਿਸ਼ਟੀ ਦੀ ਰਚਨਾ ਹੋਈ। ਉਸ ਦਾ ਹੁਕਮ ਅਗੰਮ, ਅਲੱਖ ਤੇ ਆਪਾਰ ਹੈ। ਜਦ ਸ੍ਰਿਸ਼ਟੀ ਦਾ ਹੀ ਕੋਈ ਓਰ-ਛੋਰ ਅਜੇ ਤਕ ਵਿਗਿਆਨੀਆਂ ਨੂੰ ਪਤਾ ਨਹੀਂ ਲੱਗਾ ਕਿ ਹੁਕਮ ਕਿਤਨਾ ਬਲਵਾਨ ਹੈ ਤੇ ਕਿੱਥੋਂ ਤਕ ਚਲਦਾ ਹੈ ਤਾਂ ਇਸ ਦਾ ਅੰਦਾਜ਼ਾ ਕਰ ਲੈਣਾ ਤਾਂ ਹੋਰ ਵੀ ਕਠਿਨ ਹੈ। ਇਹ ਤੇਰੀ ਇੱਛਾ ਉੱਤੇ ਨਿਰਭਰ ਕਰਦਾ ਹੈ ਕਿ ਤੂੰ ਕਿਸ 'ਤੇ ਮਿਹਰ ਕਰ ਕੇ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।

**ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ॥**
**ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ॥**
**ਇਕਨਾ ਨੋ ਤੂ ਮੇਲਿ ਲੈਹਿ ਗੁਰ ਸਬਦਿ ਬੀਚਾਰਾ॥**

*(ਸੂਹੀ ਕੀ ਵਾਰ, ਮ: ੩, ਪੰਨਾ ੭੮੬)*

ਜਿਨ੍ਹਾਂ ਨੇ ਹੁਕਮ ਨੂੰ ਪਛਾਣ ਲਿਆ, ਉਹ ਰਜ਼ਾ ਵਿਚ ਆ ਕੇ ਉਸ ਦੇ ਰੰਗ ਅੰਦਰ ਹੀ ਰੰਗੇ ਜਾਂਦੇ ਹਨ। ਉਨ੍ਹਾਂ ਦੇ ਹਿਰਦੇ ਵਿਚ ਸੱਚ ਸਮਾ ਜਾਂਦਾ ਹੈ। ਜਿਸ ਨਾਲ ਮੂੰਹ ਖ਼ੂਬਸੂਰਤ ਤੇ ਉਜਲਾ ਉਜਲਾ ਲੱਗਣ ਲੱਗ ਪੈਂਦਾ ਹੈ। ਉਹ ਆਤਮਾਵਾਂ ਸੁਹਾਗਣਾਂ ਹੁੰਦੀਆਂ ਹਨ। ਇਹੋ ਜਿਹੇ ਪਿਆਰੇ ਕਿਧਰੋਂ ਖੁੰਝੇ ਹੋਏ ਨਹੀਂ ਹੁੰਦੇ ਕਿ ਉਨ੍ਹਾਂ ਨੂੰ ਕੋਈ ਭਾਜੜ ਹੋਏ ਤੇ ਉਨ੍ਹਾਂ ਨੇ ਕਿਸੇ ਤਰ੍ਹਾਂ ਨਾਲ ਕੋਈ ਉਚੇਚਾ ਸਾਜ਼ ਸ਼ਿੰਗਾਰ ਜਾਂ ਮੇਕਅੱਪ ਕਰਨਾ ਹੋਵੇ। ਉਹ ਤਾਂ ਪਹਿਲਾਂ ਹੀ ਪੁੱਜੇ ਹੁੰਦੇ ਹਨ। ਸੱਚ ਨਾਲ ਰੱਤੇ ਹੋਣ ਕਾਰਨ ਉਨ੍ਹਾਂ ਦੀ ਹਉਮੈ ਮੈਲ ਨਿਕਲ ਚੁੱਕੀ ਹੁੰਦੀ ਹੈ। ਉਨ੍ਹਾਂ ਦੀ ਹਉਮੈ ਜੁ ਤਿਆਗੀ ਗਈ ਹੁੰਦੀ ਹੈ।

**ਸਚਿ ਰਤੇ ਸੇ ਨਿਰਮਲੇ ਹਉਮੈ ਤਜਿ ਵਿਕਾਰਾ॥**
**ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ॥੨॥**

*(ਸੂਹੀ ਕੀ ਵਾਰ, ਮ: ੩, ਪੰਨਾ ੭੮੬)*

ਅਜਿਹੀਆਂ ਆਤਮਾਵਾਂ ਨੂੰ ਅਕਾਲ ਪੁਰਖ ਸ਼ਹੁ ਨੇ ਆਪਣੇ ਨਾਲ ਅਭੇਦ ਕਰ ਲਿਆ ਹੁੰਦਾ ਹੈ। ਉਦੋਂ ਹਰਿ ਤੇ ਹਰਿ ਦੇ ਜਨਾਂ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ। ਦੂਜਾ ਭਾਵ,

ਮੁੱਕ ਜਾਣ ਮਗਰੋਂ ਹੋਰ ਕਿਸੇ ਵਿਚਾਰ ਵਾਲੀ ਗੱਲ ਬਾਕੀ ਨਹੀਂ ਰਹਿ ਜਾਂਦੀ। ਅਜਿਹੇ ਸੱਜਣ ਪੁਰਖ ਹੀ ਸਚਿਆਰ ਹਨ।

ਜਿਸ ਤਰ੍ਹਾਂ ਕੂੜ ਵਾਲੇ ਕੂੜਿਆਰ, ਬੁਰਿਆਈ ਵਾਲੇ ਬੁਰਿਆਰ, ਔਗੁਣਾਂ ਵਾਲੇ ਔਗੁਣਿਆਰ, ਬਿਲਕੁਲ ਇਸੇ ਤਰ੍ਹਾਂ ਸੱਚ ਵਾਲੇ ਸਚਿਆਰ ਕਹਿਲਾਉਂਦੇ ਹਨ। ਸੱਚ ਅਕਾਲ ਪੁਰਖ, ਸਤਿ ਸਤਿਨਾਮ, ਤੇ ਹੁਕਮ ਇੱਕੋ ਹੀ ਭਾਵਨਾ ਦੇ ਵੱਖੋ ਵੱਖਰੇ ਨਾਮ ਹਨ। ਜਿਨ੍ਹਾਂ ਨੇ ਹੁਕਮ ਬੁੱਝ ਵਿਚਾਰ ਪਾਈ ਉਹ ਸਤਿ ਕਰਤਾਰ ਦਾ ਸਤਿਕਾਰ ਕਰ ਕੇ ਸੱਚ ਸਰੂਪ ਹੋ, ਸਚਿਆਰ ਹੋ ਜਾਂਦੇ ਹਨ।

**ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥** *(ਜਪੁਜੀ, ਪੰਨਾ ੩)*

ਕਥਾ ਕਹਾਣੀਆਂ ਕਰਨ ਵਾਲੇ, ਅਹੁੜ ਤੌੜ ਕਰਨ ਵਾਲੇ ਤੇ ਫੌਹੜ ਵਾਲੇ ਬਥੇਰੀਆਂ ਗੱਪਾਂ ਘੜ ਲੈਂਦੇ ਹਨ। ਜਿਨ੍ਹਾਂ ਵਿਚੋਂ ਇਕ ਫੌਹੜ ਇਹ ਹੈ ਕਿ ਧਰਤੀ ਨੂੰ ਕਿਸੇ ਬਲਦ ਨੇ ਆਪਣੇ ਸਿੰਗ 'ਤੇ ਚੁਕਿਆ ਹੋਇਆ ਹੈ। ਗੁਰੂ ਨਾਨਕ ਪਿਤਾ ਸਿੱਧਾ ਸਵਾਲ ਪੁਛਦੇ ਹਨ ਕਿ ਜਿਸ ਬਲਦ ਨੇ ਧਰਤੀ ਚੁੱਕੀ ਹੋਈ ਹੈ ਉਹ ਕਿੱਥੇ ਖੜਾ ਹੈ ? ਧਰਤੀਆਂ ਤਾਂ ਹੋਰ ਪਰ੍ਹੇ ਤੋਂ ਪਰ੍ਹੇ ਹੋਰ ਹੋਰ ਹਨ। ਪੰਡਤ ਜੀ ਇਹ ਸਿਲਸਿਲਾ ਮੁੱਕੇਗਾ ਕਿੱਥੇ ? ਸਮਝਣ ਤੇ ਮੰਨਣ ਵਾਲੀ ਗੱਲ ਇਹ ਹੈ ਕਿ ਸਾਰਾ ਬ੍ਰਹਿਮੰਡ ਤੇ ਸਾਰੇ ਗ੍ਰਹਿ ਆਦਿ ਵਾਹਿਗੁਰੂ ਦੇ ਹੁਕਮ ਵਿਚ ਹਨ। ਸਾਰੇ ਹੀ ਸੂਰਜ, ਚੰਦ ਆਦਿ, ਕਰੋੜਾਂ ਕੋਹ ਵਾਹਿਗੁਰੂ ਦੇ ਭੈਅ, ਹੁਕਮ ਵਿਚ ਭੌਂਦੇ ਫਿਰਦੇ ਹਨ। ਜਿਸ ਨੂੰ ਇਹ ਪਤਾ ਲੱਗ ਜਾਏਗਾ ਉਸ ਦਾ ਭਰਮ-ਭੁਲੇਖਾ ਦੂਰ ਹੋ ਜਾਏਗਾ ਕਿ ਧਰਤੀ ਕਿਸੇ ਨੇ ਚੁੱਕੀ ਹੋਈ ਹੈ ਜਾਂ ਧਰਤੀ ਕਿਸੇ ਦੇ ਸਿਰ 'ਤੇ ਖੜੀ ਹੋਈ ਹੈ। ਵਾਹਿਗੁਰੂ ਤੋਂ ਸਾਡਾ ਵਖੇਵਾਂ ਹੁੰਦਾ ਹੀ ਉਦੋਂ ਹੈ ਜਦੋਂ ਸਾਡੇ ਤੇ ਉਸ ਦੇ ਦਰਮਿਆਨ ਕੂੜਿਆਂ ਦੀ ਪਾਲ ਆ ਜਾਂਦੀ ਹੈ। ਸਵਾਲ ਹੈ ਕਿ ਇਹ ਪਾਲ ਟੁੱਟੇ ਕਿਵੇਂ ? ਇਹ ਪਾਲ ਟੁੱਟੇ ਤੇ ਅਸੀਂ ਸਚਿਆਰ ਹੋਈਏ। ਬੜਾ ਸੌਖਾ ਤੇ ਅਤਿ ਉਤਮ ਉੱਤਰ ਹੈ ਕਿ ਉਸ ਦੇ ਹੁਕਮ ਨੂੰ ਬੁੱਝਣਾ ਹੈ ਤੇ ਉਸ ਦੀ ਰਜ਼ਾ ਵਿਚ ਰਹਿਣਾ ਹੈ। ਪਾਤਸ਼ਾਹ ਕਹਿੰਦੇ ਹਨ ਕਿ ਇਹ ਗੱਲ ਨਾਲ ਹੀ ਲਿਖ ਦਿੱਤੀ ਹੈ ਜਿਹੜਾ ਇਹ ਹੁਕਮ ਨੂੰ ਮੰਨ ਲਏਗਾ ਉਹੀ ਸਚਿਆਰ ਹੋਵੇਗਾ।

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥** *(ਜਪੁਜੀ, ਪੰਨਾ ੧)*

## ਨਾਮ

ਨਾਮ ਸਰਬ-ਸ਼ਕਤੀਮਾਨ ਅਕਾਲ ਪੁਰਖ ਦਾ ਇੱਕ ਨਾਮ ਹੈ। ਉਸ ਦੇ ਅਨੇਕਾਂ ਨਾਮ ਹਨ ਤੇ ਅਨੰਤ ਰੂਪ। ਉਹ ਅਨੰਤ ਇਕ ਖਿਣ ਵਿਚ, ਇਕ ਪਲਕ ਦੇ ਫੋਰ ਵਿਚ ਅਨੇਕਾਂ ਰੂਪ ਧਾਰ ਸਕਦਾ ਹੈ ਤੇ ਧਾਰਦਾ ਹੈ। ਨਾਮ ਵਾਹਿਗੁਰੂ, ਅਕਾਲ ਪੁਰਖ, ਭਗਤ ਵਛਲ, ਜੋਤੀ ਸਰੂਪ ਜਾਂ ਇਸ ਤਰ੍ਹਾਂ ਦੇ ਕਈ ਹੋਰ ਨਾਮਾਂ ਦਾ ਇਕ ਪ੍ਰਾਇਵਾਚੀ ਹੈ। ਜਿਹੜੇ "ਅਨਿਕ ਰੂਪ ਖਿੰਨ ਮਾਹਿ" ਕੁਦਰਤ ਧਾਰ ਰਹੀ ਹੈ, ਉਹਨਾਂ ਨਾਵਾਂ ਦੇ ਨਾਮਕਰਨ ਦੀ ਸ਼ਕਤੀ ਜਾਂ ਬੁੱਧੀ ਬਲ ਸਾਡੇ ਪਾਸ ਨਹੀਂ ਹੈ। ਇਹੀ ਤਾਂ ਉਸ ਦਾ ਨਾਮ ਹੈ। ਇਸ ਗੱਲ ਦੀ ਸਮਝ ਆ ਜਾਣੀ ਅਤੇ ਇਸ ਨੂੰ ਮਨੋਂ ਮੰਨ ਲੈਣਾ ਨਾਮ ਦੀ ਅਵਸਥਾ ਹੈ। ਜਿਸ ਨੇ ਅਜਿਹਾ ਕਰ ਕੇ ਸਮਝ

ਤੇ ਮੰਨ ਲਿਆ ਹੈ, ਉਸ ਨੂੰ ਨਾਮ ਦੇ ਦਾਨ ਦੀ ਪ੍ਰਾਪਤੀ ਹੋ ਚੁੱਕੀ ਹੁੰਦੀ ਹੈ। ਇਹ ਗੱਲ ਮੁਸ਼ਕਲ ਨਾਲ ਹੀ ਸਮਝ ਆਉਂਦੀ ਹੈ ਅਤੇ ਜਿਨ੍ਹਾਂ ਨੂੰ ਆਉਂਦੀ ਹੈ ਉਹ ਵਿਰਲੇ ਹਨ।

ਸਾਰੀ ਸ੍ਰਿਸ਼ਟੀ ਤੇ ਸਗਲ ਬ੍ਰਹਿਮੰਡ ਵਿਚ ਉਸ ਦੀ ਕੁਦਰਤ ਪਸਰੀ ਹੋਈ ਹੈ। ਉਹ ਪਾਸਾਰੇ ਵਾਲਾ ਕਿਧਰੇ ਕਿਧਰੇ ਸਿਮਟ ਕੇ ਇਕੱਠਾ ਹੋ ਕੇ ਵੀ ਬੈਠਿਆ ਹੋਇਆ ਹੈ। ਜਿਸ ਤਰ੍ਹਾਂ ਸਾਨੂੰ ਉਸ ਦੀ ਵਿਸ਼ਾਲਤਾ ਦਾ ਗਿਆਨ ਨਹੀਂ, ਬਿਲਕੁਲ ਇਸੇ ਤਰ੍ਹਾਂ ਉਸ ਦੇ ਸਿਮਟ ਕੇ, ਸੰਕਰੇ ਜਿਹੇ ਛੁੱਪ ਕੇ ਬੈਠੇ ਹੋਣ ਦਾ ਗਿਆਨ ਸਾਨੂੰ ਬਿਲਕੁਲ ਨਹੀਂ। ਜਿਸ ਦਾ ਸਾਨੂੰ ਗਿਆਨ ਹੀ ਨਹੀਂ, ਉਸ ਦਾ ਅਸੀਂ ਨਾਮ ਕੀ ਰੱਖਾਂਗੇ। ਇਹੀ ਤਾਂ ਨਾਮ ਹੈ।

ਸਾਰੇ ਜੀਵ ਜੰਤ, ਰੁੱਖ, ਬ੍ਰਿਖ, ਖਾਣੀਆਂ ਤੇ ਉਨ੍ਹਾਂ ਦੀਆਂ ਬਾਣੀਆਂ, ਗ੍ਰਹਿ, ਕਹਿਕਸ਼ਾਵਾਂ, ਧਰਤੀਆਂ, ਪਿੰਡ, ਪਿੰਡੇ, ਤਾਰੇ, ਸਿਤਾਰੇ ਆਦਿ ਸਭ ਨਾਮ ਦੇ ਧਾਰੇ ਹਨ। ਸਾਰੀਆਂ ਪੁਰੀਆਂ, ਭਵਨ, ਆਕਾਸ਼, ਪਾਤਾਲ, ਨਾਮ ਦੇ ਹੀ ਕੀਤੇ ਹੋਏ ਹਨ।

**ਨਾਮ ਕੇ ਧਾਰੇ ਸਗਲੇ ਜੰਤ ॥**
**ਨਾਮ ਕੇ ਧਾਰੇ ਖੰਡ ਬ੍ਰਹਮੰਡ ॥** *(ਗਉੜੀ ਸੁਖਮਨੀ ਮ: ੫, ਪੰਨਾ ੨੮੪)*

ਸਭ ਕੁਝ ਨਾਮ ਦਾ ਕੀਤਾ ਹੋਇਆ ਹੈ। ਨਾਮ ਹੀ ਕਰਨ ਕਾਰਨ ਹੈ। ਇਹ ਕਰਤਾ, ਭਰਤਾ ਤੇ ਹਰਤਾ ਨਾਮ ਹੀ ਹੈ। ਜੋ ਕੁਝ ਦਿੱਸ ਰਿਹਾ ਹੈ ਜਾਂ ਦ੍ਰਿਸ਼ ਹੈ, ਉਹ ਨਾਮ ਹੈ। ਨਾਮ ਬਿਨਾਂ ਕੋਈ ਥਾਂ ਨਹੀਂ।

**ਜੇਤਾ ਕੀਤਾ ਤੇਤਾ ਨਾਉ ॥**
**ਵਿਣੁ ਨਾਵੈ ਨਾਹੀ ਕੋ ਥਾਉ ॥** *(ਜਪੁਜੀ, ਪੰਨਾ ੪)*

ਨਾਮ ਬਿਨਾਂ ਕੋਈ ਥਾਂ ਨਹੀਂ। ਐਸੀ ਕੋਈ ਥਾਂ ਨਹੀਂ ਜਿਥੇ ਨਾਮ ਨਹੀਂ। ਫਿਰ ਕੁਦਰਤ ਦੀ ਇਹ ਇਕ ਕਿਰਤ ਜਿਸ ਦਾ ਨਾਮ ਮਨੁੱਖ ਹੈ, ਉਹ ਨਾਮ ਬਿਨਾਂ ਕਿਥੇ ਜਾਏਗਾ! ਜਦ ਇਹ ਪਤਾ ਲੱਗ ਜਾਏ ਕਿ ਸਭ ਕੁਝ ਕੀਤਾ ਕਰਾਇਆ ਨਾਮ ਦਾ ਹੈ ਤਦ ਇਹ ਵਿਸ਼ਵਾਸ ਜਾਗਣਾ ਅਵੱਸ਼ ਸੰਭਾਵੀ ਹੈ ਕਿ ਨਾਮ ਬਿਨਾਂ ਸਾਡੀ ਕੋਈ ਥਾਂ ਨਹੀਂ।

ਜਦ ਇਹ ਗੱਲ ਦ੍ਰਿੜ੍ਹ ਹੋ ਜਾਏ, ਇਹ ਮਨ ਇਸ ਗੱਲ ਨੂੰ ਪੱਕੀ ਕਰ ਕੇ, ਸੱਚੀ ਕਰ ਕੇ ਜੀਅ ਵਿਚ ਧਾਰ ਲਏ ਤਾਂ ਮਨੁੱਖੀ ਮਨ ਉਸ ਦੀ ਵਡਿਆਈ ਨੂੰ ਸਵੀਕਾਰ ਕਰ ਕੇ ਨਾਮ ਦੇ ਸਨਮੁਖ ਹੋ ਜਾਏਗਾ।

ਨਾਮ ਇਕ ਦਾਤ ਹੈ, ਅਕਾਲ ਪੁਰਖ ਦੁਆਰਾ ਦਿੱਤਾ ਹੋਇਆ ਇਕ ਦਾਨ। ਦਾਨ ਲੈਣ ਵਾਲਾ ਮਨੁੱਖ ਕਦੀ ਵੀ ਆਕੜਦਾ ਨਹੀਂ। ਹਉਮੈ ਵਿਚ ਨਹੀਂ ਹੁੰਦਾ। ਸਦਾ ਦਾਨੀ ਸੱਜਣ ਦਾ ਰਿਣੀ ਰਹਿੰਦਾ ਹੈ। ਉਸ ਦਾ ਸ਼ੁਕਰ ਕਰਦਾ ਹੈ, ਨਾਮ ਪ੍ਰਾਪਤ ਕਰ ਲੈਣ ਵਾਲਾ ਮਨੁੱਖ ਵੀ ਅਜਿਹਾ ਹੀ ਕਰਦਾ ਹੈ। ਜੇ ਨਾਮ ਪ੍ਰਾਪਤ ਕਰ ਲੈਣ ਵਾਲੇ ਅੰਦਰ ਅਜੇ ਕੋਈ ਲੇਸ ਮਾਤਰ ਵੀ ਹਉਂ ਹੈ ਤਾਂ ਫਿਰ ਇਹ ਉਸ ਦੀ ਹੱਠ-ਧਰਮੀ ਜਾਂ ਢੀਠਾਈ ਹੈ। ਅਜਿਹੇ ਮਨੁੱਖ ਨੂੰ ਤਾਂ ਨਾਮ ਮਿਲਦਾ ਹੀ ਨਹੀਂ। ਨਾਮ ਵਾਲਾ ਪੁਰਖ ਨਾਮ ਤਾਂ ਵੰਡ ਸਕਦਾ ਹੈ, ਨਾਮ ਨੂੰ ਦੂਜਿਆਂ ਨਾਲ ਸਾਂਝਿਆਂ ਕਰ ਸਕਦਾ ਹੈ, ਪਰ ਉਹ ਹਉਮੈ ਵਿਚ ਵਰ ਸਰਾਪ ਨਹੀਂ ਦਿੰਦਾ ਫਿਰਦਾ।

ਨਾਮ ਇਕ ਅਵਸਥਾ ਹੈ। ਇਹ ਅਤਿ ਉੱਤਮ ਅਵਸਥਾ ਹੈ। ਇਸ ਦੀ ਪ੍ਰਾਪਤੀ ਤੋਂ ਬਾਦ ਹੋਰ ਕੋਈ ਤੱਕ ਹੀ ਨਹੀਂ ਰਹਿੰਦੀ। ਨਾਮ ਤਕ ਹੋਰ ਕੁਝ ਪੁੱਜਦਾ ਜੁ ਨਾ ਹੋਇਆ।

**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ਰਹਾਉ॥**
*(ਧਨਾਸਰੀ ਰਵਿਦਾਸ ਜੀ, ਪੰਨਾ ੬੯੪)*

# ਸ਼ਬਦ ਅਨਾਹਤ

ਕਿਸੇ ਪ੍ਰਕਾਰ ਦਾ ਕੋਈ ਵੀ ਸ਼ਬਦ ਹੱਤ ਤੋਂ ਬਿਨਾ ਪੈਦਾ ਨਹੀਂ ਹੋ ਸਕਦਾ। ਹੱਤ ਦਾ ਭਾਵ ਹੈ ਚੋਟ, ਰਗੜ ਜਾਂ ਮਾਰਨਾ। ਹੱਤ ਸ਼ਬਦ ਹੀ ਹੱਤਿਆ ਨਾਲ ਸਬੰਧਤ ਹੈ। ਹੱਤਿਆ ਦਾ ਭਾਵ ਹੈ ਮਾਰਨਾ। ਸ਼ਬਦ ਹੱਤ ਸਟ੍ਰਾਈਕ ਤੇ ਫ਼੍ਰਿਕਸ਼ਨ ਤੋਂ ਬਿਨਾਂ ਪੈਦਾ ਨਹੀਂ ਹੋ ਸਕਦਾ। ਇਸ ਦਾ ਮਤਲਬ ਹੋਇਆ ਕਿ ਸ਼ਬਦ ਨੂੰ ਪੈਦਾ ਕਰਨ ਲਈ ਚੋਟ (ਸਟ੍ਰਾਈਕ) ਜਾਂ ਹੱਤ ਦੀ ਅਵੱਸ਼ਕਤਾ ਹੈ। ਪਰ ਸ਼ਬਦ ਤਾਂ ਕਿਸੇ ਕਾਰਨ ਪੈਦਾ ਨਹੀਂ ਹੁੰਦਾ। ਇਹ ਆਪਣੇ ਆਪ ਵਿਚੋਂ ਪੈਦਾ ਹੁੰਦਾ ਹੈ। ਸ਼ਬਦ ਸ੍ਵੈ-ਭੰਗ ਹੈ, ਭਾਵ ਇਹ ਕਿ ਸ਼ਬਦ ਆਪਣੇ ਆਪ ਤੋਂ ਪੈਦਾ ਹੋਇਆ ਹੈ। ਉਹ ਆਪਣੇ ਆਪ ਤੋਂ ਪੈਦਾ ਹੁੰਦਾ ਹੈ, ਆਪੇ ਹੀ ਆਪ ਨੂੰ ਭੋਗਦਾ ਹੈ। ਆਪ ਹੀ ਥਾਪਦਾ ਹੈ ਤੇ ਆਪ ਹੀ ਵਿਨਾਸ਼ ਕਰਦਾ ਹੈ। ਵਾਹਿਗੁਰੂ ਅਕਾਲ ਪੁਰਖ ਸ਼ਬਦ-ਰੂਪ ਹੈ। ਇਸ ਨੂੰ ਪੈਦਾ ਕਰਨ ਵਾਲਾ ਹੋਰ ਕੋਈ ਨਹੀਂ ਤੇ ਨਾ ਹੀ ਇਸ ਨੂੰ ਪੈਦਾ ਕਰਨ ਦਾ ਹੋਰ ਕੋਈ ਕਾਰਨ ਹੈ। ਇਸ ਤੋਂ ਇਹ ਗੱਲ ਸਪਸ਼ਟ ਹੋਈ ਕਿ ਇਹ ਸ਼ਬਦ ਜਾਂ ਸ਼ਬਦ ਅਨਾਹਤ ਕਿਸੇ ਹੱਤ, ਹੱਤਿਆ, ਚੋਟ (ਸਟ੍ਰਾਈਕ) ਜਾਂ ਫ਼੍ਰਿਕਸ਼ਨ ਤੋਂ ਪੈਦਾ ਨਹੀਂ ਹੁੰਦਾ, ਇਸ ਤੋਂ ਬਿਨਾਂ ਹੁੰਦਾ ਹੈ। ਇਸ ਲਈ ਇਸ ਸ਼ਬਦ ਦਾ ਨਾਂ ਸ਼ਬਦ ਅਨਾਹਤ ਹੈ।

ਇਸ ਬ੍ਰਹਿਮੰਡ ਤੇ ਇਸ ਸ੍ਰਿਸ਼ਟੀ ਦੀ ਹਰ ਵਸਤੂ ਸਮਾਂ ਪਾ ਕੇ ਪੈਦਾ ਹੁੰਦੀ ਹੈ। ਉਪਜਦੀ, ਪਸਰਦੀ, ਨਿਸਰਦੀ, ਫਿਰ ਨਿਪਰਜਦੀ ਤੇ ਮੁੜ ਸਮਾਪਤ ਹੋ ਜਾਂਦੀ ਹੈ। ਪਰ ਸ਼ਬਦ ਅਨਾਹਤ ਆਦਿ ਵੀ ਸੀ, ਜੁਗਾਦਿ ਵੀ ਸੀ, ਮੌਜੂਦ ਵੀ ਹੈ ਅਤੇ ਆਉਣ ਵਾਲੇ ਸਮਿਆਂ ਵਿਚ ਵੀ ਹੋਵੇਗਾ। ਅਨਿਲ ਹੈ, ਅਨਾਦਿ ਹੈ, ਅਨਾਹਤ ਹੈ ਅਤੇ ਜੁਗਾਂ ਜੁਗਾਂਤਰਾਂ ਦੇ ਅੰਦਰ ਇੱਕੋ ਵੇਸ ਹੈ।

ਇਹ ਸ਼ਬਦ ਅਨਾਹਤ ਨਾਨਾ ਪ੍ਰਕਾਰ ਦੇ ਭੇਖ ਧਾਰਦਾ ਹੈ। ਤਰ੍ਹਾਂ ਤਰ੍ਹਾਂ ਦੀਆਂ ਅਕ੍ਰਿਤੀਆਂ ਤੇ ਭਿੰਨ ਭਿੰਨ ਤਰ੍ਹਾਂ ਦੇ ਆਕਾਰ ਪ੍ਰਕਾਰ ਉਸਾਰਦਾ ਹੈ। ਇਸ ਦੀ ਆਪਣੀ ਮਰਜ਼ੀ ਹੈ ਜਿਸ ਨੂੰ ਅਸੀਂ ਇਸ ਦਾ ਭਾਣਾ ਵੀ ਕਹਿੰਦੇ ਹਾਂ। ਭਾਵ ਜੋ ਇਹਨੂੰ ਚੰਗਾ ਲਗਦਾ ਹੈ ਕਰਦਾ ਹੈ। ਜੋ ਇਹ ਕਰਦਾ ਹੈ ਉਸ ਲਈ ਕਦੀ ਕਿਸੇ ਤੋਂ ਕੋਈ ਸਲਾਹ ਨਹੀਂ ਲੈਂਦਾ ਅਤੇ ਨਾ ਹੀ ਇਹ ਮਤਾ ਮਸੂਰਤ ਕਰਦਾ ਹੈ। ਇਹ ਕੋਈ ਮਹੂਰਤ ਵੀ ਨਹੀਂ ਕੱਢਦਾ। ਇਹ ਅਚਨਚੇਤ ਸਹਿਜੇ ਹੀ ਸਭ ਕੁਝ ਕਰੀ ਜਾ ਰਿਹਾ ਹੈ। ਇਹ ਸਭ ਜੀਵਾਂ ਤੇ ਪ੍ਰਾਣੀਆਂ ਦੇ ਅੰਦਰ ਵੱਸਦਾ ਰਸਦਾ ਤੇ ਬੋਲਦਾ ਹੈ, ਪਰ ਇਸ ਦੀ ਕੋਈ ਆਵਾਜ਼ ਨਹੀਂ। ਇਹ ਸਭਨਾਂ ਦੇ ਅੰਦਰ ਜੋਤਿ ਰੂਪ ਵਿਚਰਦਾ ਹੈ। ਪ੍ਰਕਾਸ਼ ਰੂਪ ਹੋ ਕੇ ਸਭਨਾਂ ਵਿਚੋਂ ਵੇਖਦਾ ਹੈ। ਸਭ ਅੱਖਾਂ ਇਸ ਦੀਆਂ ਹਨ ਪਰ ਇਸ ਦੀ ਆਪਣੀ ਕੋਈ ਅੱਖ ਨਹੀਂ। ਸਭਨਾਂ ਦਾ ਸੁਆਸ, ਮਾਸ, ਆਭਾਸ, ਅਹਿਸਾਸ ਤੇ ਧਰਵਾਸ ਇਹ ਖ਼ੁਦ ਹੈ। ਇਸ ਦਾ ਆਪਣਾ ਕੋਈ ਨਾ ਮੁੱਖ ਹੈ ਨਾ ਮਾਸ। ਸ਼ਬਦ ਅਨਾਹਤ ਦਾ ਕੋਈ ਵਿਸ਼ੇਸ਼ ਅਸਥਾਨ, ਗ੍ਰਿਹਿ ਨਿਵਾਸ ਜਾਂ ਮੰਦਰ ਨਹੀਂ ਹੈ। ਇਸ ਦਾ ਕੋਈ ਆਕਾਰ, ਪ੍ਰਕਾਰ, ਜਾਤ-ਪਾਤ, ਲਿੰਗ ਵੀ ਨਹੀਂ। ਇਹ ਸਭਨੀ ਥਾਈਂ, "ਅਨਿਕ ਭਾਂਤਿ ਹੋਇ ਪਸਰਿਆ" ਹੋਇਆ ਹੈ। ਅਫੁਰ ਅਵਸਥਾ ਵਿਚ ਪੁੱਜਣ 'ਤੇ ਇਸ ਦਾ ਫੁਰਨਾ ਫੁਰਦਾ ਹੈ।

**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥** *(ਜਪੁਜੀ)*

# ਤੀਰਥ

ਜਿਸ ਤਰ੍ਹਾਂ ਹੋਰ ਕਈ ਭਰਮ ਅਤੇ ਕੁਰੀਤੀਆਂ ਗੁਆਂਢੀ ਧਰਮਾਂ ਅਤੇ ਵਿਸ਼ਵਾਸਾਂ ਤੋਂ ਅਣਚਾਹੇ ਤੇ ਬੇਲੋੜੇ ਸਾਡੇ ਅੰਦਰੀਂ ਧੱਸੇ ਹੋਏ ਹਨ, ਬਿਲਕੁਲ ਇਸੇ ਤਰ੍ਹਾਂ ਤੀਰਥਾਂ ਸਬੰਧੀ ਵੀ ਕਿਹਾ ਜਾ ਸਕਦਾ ਹੈ। ਗੁਰਮਤਿ ਅੰਦਰ ਤੀਰਥ ਯਾਤਰਾ ਦਾ ਕਿਸੇ ਵੀ ਪ੍ਰਕਾਰ ਦਾ ਮਹਾਤਮ ਜਾਂ ਪ੍ਰਯੋਜਨ ਸਾਨੂੰ ਕਿਧਰੇ ਵੀ ਲਿਖਤ ਰੂਪ ਵਿਚ ਜਾਂ ਅੰਕਿਤ ਨਹੀਂ ਮਿਲਦਾ। ਪਰ ਫਿਰ ਵੀ ਅਸੀਂ ਤੀਰਥਾਂ 'ਤੇ ਤੀਰਥ ਯਾਤਰਾ ਸਬੰਧੀ ਸੰਵੇਦਨਸ਼ੀਲ ਤੇ ਉਤਸ਼ਾਹਤ ਹਾਂ। ਇਹ ਵੀ ਇਕ ਪਰਛਾਵੇਂ ਵਾਂਗ ਸਾਡੇ ਮਗਰ ਲੱਗਾ ਹੋਇਆ ਹੈ। ਅਸੀਂ ਜੋਤਿ ਰੂਪ ਗੁਰਬਾਣੀ ਦੇ ਹੁੰਦਿਆਂ ਹੋਇਆਂ ਵੀ, ਇਸ ਤੋਂ ਆਪਣਾ ਪਿੱਛਾ ਨਹੀਂ ਛੁਡਾ ਸਕੇ।

ਦੁਬਿਧਾ ਵਿਚ ਪਾਉਣ ਵਾਲੇ ਕਈ ਵਿਦਵਾਨ ਗੁਰੂ ਅਮਰਦਾਸ ਜੀ ਦੇ ਗੰਗਾ ਜਾਂ ਹਰਿਦੁਆਰ ਜਾਣ ਨੂੰ ਤੀਰਥ ਯਾਤਰਾ ਦੱਸ ਕੇ, ਭਰਮ ਪਾਉਣ ਵਿਚ ਨਹੀਂ ਉਕਦੇ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਤੀਰਥ ਯਾਤਰਾ ਸਬੰਧੀ ਕਹੇ ਗਏ ਉਤਮ ਹੁਕਮਾਂ ਨੂੰ ਵੀ ਤੋੜ ਮੋੜ ਕੇ ਹੋਰ ਹੋਰ ਤਰ੍ਹਾਂ ਪੇਸ਼ ਕੀਤਾ ਜਾਂਦਾ ਹੈ।

ਹਿੰਦੂ ਮਤ ਅਨੁਸਾਰ ਤੀਰਥ ਯਾਤਰਾ, ਚਾਰ ਧਾਮ ਯਾਤਰਾ, ਕੈਲਾਸ਼, ਸੁਮੇਰ ਜਾਂ ਹੋਰ ਦੇਵ ਅਸਥਾਨਾਂ ਦੀ ਯਾਤਰਾ ਦੀ ਬੜੀ ਮਹਿਮਾ ਕੀਤੀ ਹੋਈ ਹੈ। ਅਸੀਂ ਵੀ ਇਨ੍ਹਾਂ ਦੇ ਸਮਾਨਾਂਤਰ ਗੁਰੂ ਹੁਕਮਾਂ ਦੀ ਗਹਿਰਾਈ ਵਿਚ ਜਾਏ ਬਿਨਾਂ, ਬਥੇਰੇ ਅਡੰਬਰ ਤੇ ਪਰਪੰਚ ਬਣਾਏ ਹੋਏ ਹਨ। ਹੇਮਕੁੰਟ ਸਾਹਿਬ ਦੀ ਯਾਤਰਾ ਮਤਵਾਤਰ ਹੋ ਰਹੀ ਹੈ ਅਤੇ ਹਰ ਵਰ੍ਹੇ ਉਸ ਵਿਚ ਵਾਧਾ ਹੁੰਦਾ ਜਾਂਦਾ ਹੈ। ਮੈਂ ਇਥੇ ਇਸ ਬਹਿਸ ਵਿਚ ਬਿਲਕੁਲ ਨਹੀਂ ਪੈਣਾ ਚਾਹੁੰਦਾ, ਕਿ ਸ੍ਰੀ ਹੇਮਕੁੰਟ ਸਾਹਿਬ ਗੁਰੂ-ਅਸਥਾਨ ਹੈ ਜਾਂ ਨਹੀਂ। ਪਾਕਿਸਤਾਨ ਵਿਚ ਰਹਿ ਗਏ ਗੁਰਧਾਮਾਂ ਦੀ ਯਾਤਰਾ ਕਰਨੀ ਚਾਹੀਦੀ ਹੈ ਜਾਂ ਨਹੀਂ, ਆਦਿ। ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਦੀ ਯਾਤਰਾ ਵੀ ਸਾਡੀ ਦੁੱਖਦੀ ਰਗ ਹੈ। ਕੇਵਲ ਉਦਾਹਰਣ ਵਜੋਂ ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਦੀ ਯਾਤਰਾ ਸਬੰਧੀ ਇਕ ਬੇਨਤੀ ਕਰਾਂਗਾ। ਰੇਲਗੱਡੀ ਲਾਹੌਰ ਸਟੇਸ਼ਨ 'ਤੇ ਪੁੱਜੀ। ਚਾਰ ਗੁਰੂ ਕੇ ਲਾਲ, ਬੜੀ ਅਫਰਾ ਤਫਰੀ ਵਿਚ ਜਿਵੇਂ ਭਾਜੜ ਪਈ ਹੁੰਦੀ ਹੈ, ਗੱਲਬਾਤ ਕਰਦੇ ਮੈਂ ਆਪ ਸੁਣੇ : 'ਦੇਖੋ ਮੈਂ ਦਰਜ਼ੀ ਵੱਲ ਚਲਿਆ ਹਾਂ ਤਾਕਿ ਉਸ ਨੂੰ ਮੱਲ ਲਿਆ ਜਾਵੇ। ਤੀਹ ਚਾਲੀ ਸੂਟ ਬਣਵਾਉਣੇ ਹਨ। ਤੂੰ ਜਾ ਕੇ ਕਮਰ ਦਾ ਪ੍ਰਬੰਧ ਕਰ। ਪਿਛਲੀ ਵਾਰੀ ਵਾਂਗੂੰ ਐਵੇਂ ਰੜੇ 'ਤੇ ਹੀ ਨਾ ਪਏ ਰਹੀਏ।' ਫਿਰ ਉਸ ਆਪਣੇ ਤੀਜੇ ਬੰਦੇ ਨੂੰ ਕਿਹਾ, 'ਤੂੰ ਆਪਣੇ ਮੁਸਲਮਾਨ ਦੋਸਤ ਨੂੰ ਡੇਰਾ ਸਾਹਿਬ ਆ ਕੇ ਮਿਲਣ ਲਈ ਕਹਿ, ਨਹੀਂ ਤਾਂ ਕੰਮ ਨਹੀਂਉਂ ਬਣਨਾ' ਅਤੇ ਚੌਥੇ ਸਾਥੀ ਨੂੰ ਉਸ ਕਿਹਾ, 'ਲੈ ਸਾਰੇ ਨਗ ਗਿਣ ਲੈ। ਇਨ੍ਹਾਂ ਵਿਚ ਹੀ ਕੰਬਲ, ਕਾਜੂ, ਸਵੈਟਰ, ਸ਼ਾਲਾਂ, ਇਲਾਇਚੀ, ਪਾਨ ਪਰਾਗ ਤੇ ਪਾਨ ਦੇ ਪੱਤੇ ਹਨ। ਪੱਚੀ ਹਜ਼ਾਰ ਦਾ ਸਾਮਾਨ ਹੈ'। ਜੇ ਇਹੀ ਤੀਰਥ ਯਾਤਰਾ ਹੈ ਤਾਂ ਅਜਿਹਾ ਕਿਤੇ ਗੁਰਮਤਿ ਵਿਚ ਲਿਖਿਆ ਨਹੀਂ ਮਿਲਦਾ। ਹੇਮਕੁੰਟ ਸਾਹਿਬ ਬਾਰੇ ਮੈਂ ਬੜਾ ਚਿਰ ਪਹਿਲਾਂ ਇਕ ਕਿਤਾਬਚਾ ਸਿੱਖ ਸੰਗਤ ਦੀ ਸੇਵਾ ਵਿਚ ਪੇਸ਼ ਕਰ ਚੁੱਕਾ ਹਾਂ।

ਕੀ ਸਿਖ ਫੇਰ ਗੁਰਧਾਮਾਂ ਦੀ ਤੇ ਗੁਰਦੁਆਰਿਆਂ ਦੀ ਯਾਤਰਾ ਨਾ ਕਰਨ ? ਕਿਉਂ ਨਾ ਕਰਨ, ਜ਼ਰੂਰ ਕਰਨ। ਅਵੱਸ਼ ਕਰਨ। ਪਰ ਉਸ ਤਰ੍ਹਾਂ ਹੀ ਜਿਸ ਤਰ੍ਹਾਂ ਗੁਰੂ ਨਾਨਕ ਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਦੱਸਿਆ ਹੈ।

ਮੇਰੇ ਇਕ ਪਰਚਿਤ ਸੱਜਣ ਨੇ ਨਵੀਂ ਕਾਰ ਖ਼ਰੀਦੀ। ਮੈਨੂੰ ਦਾਅਵਤ ਦਿੱਤੀ, ਚਲੋ ਅਸੀਂ

ਚਮਕੌਰ ਸਾਹਿਬ, ਫ਼ਤਹਿਗੜ੍ਹ ਸਾਹਿਬ, ਅਨੰਦਪੁਰ ਸਾਹਿਬ ਤੇ ਕੀਰਤਪੁਰ ਸਾਹਿਬ ਆਦਿ ਦੀ ਯਾਤਰਾ 'ਤੇ ਜਾ ਰਹੇ ਹਾਂ। ਮੈਂ ਖਿਮਾਂ ਮੰਗਦਿਆਂ ਆਖਿਆ, ਕਿ ਮੈਂ ਇਸ ਉੱਤਮ ਅਵਸਰ ਦਾ ਲਾਭ ਨਹੀਂ ਉਠਾ ਸਕਦਾ, ਤੁਸੀਂ ਹੋ ਆਉ। ਤੀਜੇ ਦਿਨ ਉਹ ਫਿਰ ਮੇਰੇ ਪਾਸ ਆਏ, ਸਾਰੇ ਗੁਰਦੁਆਰਿਆਂ ਸਾਹਿਬਾਨ ਦਾ ਪ੍ਰਸ਼ਾਦਿ ਦਿੱਤਾ। ਮੈਂ ਪੁੱਛਿਆ ਕਿ ਸ੍ਰੀ ਆਨੰਦਪੁਰ ਸਾਹਿਬ ਅੰਮ੍ਰਿਤ ਵੇਲੇ ਗਏ ਸੀ ? ਨਹੀਂ ਜੀ। ਸਫ਼ਰ ਦੀ ਬੜੀ ਥਕਾਵਟ ਸੀ। ਮੈਂ ਮੁੜ ਪੁੱਛਿਆ ਕਿ ਕੀਰਤਨ ਸੁਣਿਆ ਸੀ, ਕਿਹੜਾ ਸ਼ਬਦ ਗਾਇਨ ਕੀਤਾ ਜਾ ਰਿਹਾ ਸੀ। ਉਹ ਕਹਿਣ ਲੱਗੇ, ਐਂ......ਐਂ.....ਠੀਕ ਯਾਦ ਨਹੀਂ। ਫਿਰ ਮੈਂ ਪੁੱਛਿਆ ਉਥੇ ਵਾਕ ਕਿਹੜਾ ਆਇਆ ਸੀ ? ਉਨ੍ਹਾਂ ਦਾ ਉੱਤਰ ਸੀ ਉਹ....ਹੋ.....ਹੋ.....ਉਧਰ ਤਾਂ ਧਿਆਨ ਹੀ ਨਹੀਂ ਦਿੱਤਾ। ਹਾਂ, ਯਾਤਰਾ ਦਾ ਬੜਾ ਮਜ਼ਾ ਆਇਆ। ਨਵੀਂ ਗੱਡੀ ਨੂੰ ਮੱਥਾ ਟਿਕਾਇਆ। ਗੱਡੀ ਨੂੰ ਸਿਹਰਾ ਪਾਇਆ, ਪ੍ਰਸ਼ਾਦਿ ਕਰਾਇਆ। ਐਹ ਲਉ ਤੁਸੀਂ ਵੀ ਛਕੋ। ਲੰਗਰ ਛਕਿਆ ਤੇ ਆ ਗਏ। ਪ੍ਰਸ਼ਨ ਇਹ ਉਠਦਾ ਹੈ, ਕਿ ਸੰਗਤ ਵਿਚ ਬੈਠੇ ਨਹੀਂ। ਸ਼ਬਦ ਸੁਣਿਆ ਅਣਸੁਣਿਆ ਕਰ ਦਿੱਤਾ। ਗੁਰਵਾਕ ਵਲ ਧਿਆਨ ਨਹੀਂ ਦਿੱਤਾ। ਫਿਰ ਤੀਰਥ ਯਾਤਰਾ ਕੈਸੀ। ਗੁਰੂ ਪਾਤਸ਼ਾਹ ਦਾ ਹੁਕਮ ਹੈ :

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥**
**ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥**
**ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥**

*(ਧਨਾਸਰੀ ਮ: ੧, ਪੰਨਾ ੬੮੭)*

ਗੁਰ-ਸ਼ਬਦ ਹੈ ਕਿ ਜੇ ਤੀਰਥਾਂ 'ਤੇ ਨਹਾਉਣ ਜਾਣਾ ਹੈ, ਤੀਰਥ ਯਾਤਰਾ ਕਰਨੀ ਹੈ ਤਾਂ ਸਭ ਤੋਂ ਵੱਡਾ ਤੀਰਥ ਨਾਮ ਹੈ ਅਤੇ ਇਸ ਤੀਰਥ ਦੀ ਯਾਤਰਾ ਸ਼ਬਦ ਦਾ ਵਿਚਾਰ ਹੈ। ਇਹੀ ਵਿਚਾਰ ਅੰਤਰ-ਆਤਮਾ ਵਿਚ ਗਿਆਨ ਪ੍ਰਦਾਨ ਕਰ ਕੇ ਨਾਮ ਉਜਾਗਰ ਕਰ ਦਏਗਾ ਅਤੇ ਗੁਰਸਿਖ ਆਪ ਹੀ ਪਵਿੱਤਰ ਹੋ ਜਾਏਗਾ। ਮਨ ਨਿਰਮਲ ਹੋ ਜਾਏਗਾ। ਅਠਾਹਠ ਤੀਰਥਾਂ ਤੇ ਚਾਰ ਧਾਮਾਂ 'ਤੇ ਜਾਣ ਦੀ ਲੋੜ ਨਹੀਂ ਭਾਸੇਗੀ। ਅੰਦਰੇ ਹੀ ਮਨ ਦਾ ਮਜਨ ਹੋ ਜਾਣ ਨਾਲ ਮਨ ਨਿਰਮਲ ਹੋ ਜਾਏਗਾ। ਮਨ ਮੈਲਾ ਹੈ ਤਾਂ ਸਭ ਕੁਝ ਮੈਲਾ ਹੈ। ਤਨ ਧੋਤਿਆਂ ਮਨ ਕਦੀ ਨਿਰਮਲ ਨਹੀਂ ਹੋਵੇਗਾ। ਇਸ ਪ੍ਰਕਾਰ ਜੋ ਗਿਆਨ ਪ੍ਰਾਪਤ ਹੋਵੇਗਾ ਉਹੀ ਸੱਚਾ ਸੁਚਾ ਤੇ ਉੱਚਾ ਤੀਰਥ ਹੈ। ਇਸ ਗਿਆਨ ਪ੍ਰਾਪਤੀ ਮਗਰੋਂ ਸੰਗਰਾਂਦ, ਮੱਸਿਆ, ਪੂਰਨਮਾਸ਼ੀ, ਇਕਾਦਸ਼ੀ, ਸੋਮਾਵਤੀ-ਮੱਸਿਆ, ਸਾਵਣ ਦੀ ਪਹਿਲੀ ਮੱਸਿਆ ਜਾਂ ਹਰ ਮਹੀਨੇ ਦੀ ਦਸਵੀਂ, ਦੁਸਹਿਰੇ ਤੇ ਦਰਿਆਵਾਂ, ਤਲਾਵਾਂ ਤੇ ਛੱਪੜਾਂ ਆਦਿ 'ਤੇ ਨਹਾਉਣ ਦੀ ਲੋੜ ਨਹੀਂ ਰਹਿ ਜਾਏਗੀ। ਗੁਰੂ ਨਾਨਕ ਪਾਤਿਸ਼ਾਹ ਕਹਿੰਦੇ ਹਨ ਕਿ ਬੱਸ ਇਸੇ ਪਵਿੱਤਰ ਨਾਮ ਦੀ ਮੈਂ ਜਾਚਨਾ ਕਰਦਾ ਹਾਂ। ਇਹੀ ਮੇਰੀ ਮੰਗ ਹੈ। ਹੇ ਅਕਾਲ ਪੁਰਖ ਪਿਤਾ ! ਇਸੇ ਨੂੰ ਮੇਰੇ ਅੰਦਰ ਉਜਾਗਰ ਕਰ ਦਿਉ ਜੀ। ਤੁਸੀਂ ਸਾਰੀ ਧਰਣੀ ਭਾਵ ਧਰਤੀ ਅਤੇ ਸ੍ਰਿਸ਼ਟੀ ਦੇ ਰਚਣਹਾਰ ਹੋ। ਸਭ ਦਾ ਆਸਰਾ ਵੀ ਤੁਸੀਂ ਹੋ। ਮੇਰਾ ਪੱਥ ਪ੍ਰਦਰਸ਼ਨ ਵੀ ਆਪ ਜੀ ਖ਼ੁਦ ਕਰੋ ਕਿ ਮੇਰਾ ਮਨ ਨਿਰਮਲ ਹੋ ਜਾਏ।

ਗੁਰੂ ਨਾਨਕ ਦੇਵ ਜੀ ਦਾ ਜਪੁਜੀ ਸਾਹਿਬ ਵਿਚ ਪਵਿੱਤਰ ਫ਼ੁਰਮਾਨ ਹੈ, ਕਿ ਮੈਂ ਤੀਰਥਾਂ 'ਤੇ ਤਾਂ ਨ੍ਹਾਵਾਂ ਜੇ ਇਹ ਨਹਾਉਣਾ ਵਾਹਿਗੁਰੂ ਨੂੰ ਚੰਗਾ ਲੱਗੇ। ਜਾਂ ਇੰਜ ਕਹੀਏ ਕਿ ਮੈਂ ਉਹ ਕੰਮ ਕਰਾਂ ਜਿਸ ਕਾਰਨ ਮੈਂ ਵਾਹਿਗੁਰੂ ਨੂੰ ਚੰਗਾ ਲੱਗਾਂ ਤੇ ਉਹ ਮੈਨੂੰ ਖ਼ੁਦ ਪਿਆਰ ਕਰਨ ਲੱਗ ਪਏ। ਇਸ ਦੀ ਵਿਧੀ ਪਿਤਾ ਗੁਰੂ ਨਾਨਕ ਪਹਿਲਾਂ ਉਪਰ ਦੱਸ ਆਏ ਹਨ, ਕਿ ਮੈਂ ਕੀ ਕਰਾਂ, ਮੂੰਹੋਂ ਕਿਹੜੇ ਬੋਲ ਬੋਲਾਂ ਜਿਸ ਨਾਲ ਵਾਹਿਗੁਰੂ ਮੈਨੂੰ ਪਿਆਰ ਕਰਨ ਲੱਗ ਪਵੇ।

ਉਹ ਤਰੀਕਾ ਹੈ, ਕਿ ਅੰਮ੍ਰਿਤ ਵੇਲੇ ਉੱਠ ਕੇ ਉਸ ਦੀ ਵਡਿਆਈ ਕਰੀਏ ਅਤੇ ਉਸ ਸ਼ਬਦ ਗੁਰੂ ਨਿਰੰਕਾਰ ਦਾ ਵਿਚਾਰ ਕਰੀਏ।

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥**
**ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥**
**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥**
*(ਜਪੁਜੀ, ਪੰਨਾ ੨)*

ਗੱਲ ਬੜੀ ਸਪਸ਼ਟ ਹੈ, ਕਿ ਸਾਰੀ ਸ੍ਰਿਸ਼ਟੀ ਉਸ ਦੀ ਮਿਹਰ ਸਦਕਾ ਸਾਜੀ, ਸਿਰਜੀ ਤੇ ਨਿਵਾਜੀ ਹੋਈ ਹੈ। ਜੇ ਗੁਰੂ ਪਾਤਸ਼ਾਹ ਦੀ ਇਹ ਇਕ ਗੱਲ ਭਲੀ ਪ੍ਰਕਾਰ ਦ੍ਰਿੜ੍ਹ ਕਰ ਲਈ ਜਾਏ ਤਾਂ ਜਾਣੀਏ, ਕਿ ਮਨ ਮਾਂਜਿਆ ਗਿਆ, ਅੰਦਰ ਨਾਮ ਦਾ ਵਾਸ ਹੋ ਗਿਆ ਅਤੇ ਦੇਹੀ ਤੀਰਥ ਵਰਗੀ ਪਵਿੱਤਰ ਹੋ ਗਈ।

ਇਨ੍ਹਾਂ ਪਵਿੱਤਰ ਬਚਨਾਂ ਦੀ ਦ੍ਰਿੜ੍ਹ ਪ੍ਰੋੜ੍ਹਤਾ ਗੁਰੂ ਅਰਜਨ ਦੇਵ ਜੀ ਕਰਦਿਆਂ ਦੱਸਦੇ ਹਨ, ਕਿ ਨੌ ਨਿਧੀਆਂ ਦਾ ਖ਼ਜ਼ਾਨਾ, ਅੰਮ੍ਰਿਤ ਰੂਪੀ ਪ੍ਰਭੂ ਦਾ ਨਾਮ ਹੈ ਅਤੇ ਦੇਹੀ ਦੇ ਅੰਦਰ ਹੀ ਇਸ ਦਾ ਬਿਸਰਾਮ ਹੈ।

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ॥**
**ਸੁੰਨ ਸਮਾਧਿ ਅਨਹਤ ਤਹ ਨਾਦ॥**
**ਕਹਨੁ ਨ ਜਾਈ ਅਚਰਜ ਬਿਸਮਾਦ॥** *(ਗਉੜੀ ਸੁਖਮਨੀ ਮ: ੫, ਪੰਨਾ ੨੯੩)*

ਪ੍ਰਭ ਜੀ ਦਾ ਨਾਂ ਬੜਾ ਮਿੱਠਾ ਹੈ। ਸਭ ਰਚਨਾ ਉਸ ਦੀ ਹੈ ਅਤੇ ਸਾਰੀ ਰਚਨਾ ਵਿਚ ਉਹ ਰਚਿਆ ਹੋਇਆ ਹੈ। ਨਾਮ ਦਾ ਵਾਸਾ ਅੰਤਹਕਰਣ ਵਿਚ ਹੈ। ਉਸ ਦਾ ਕੋਈ ਰੌਲਾ ਜਾਂ ਹੋਰ ਖੱਪ ਨਹੀਂ, ਨਾ ਹੀ ਸਾਨੂੰ ਖਪਣ ਦੀ ਲੋੜ ਹੈ। ਗੁਰਮਤਿ ਨੇ ਸਾਡਾ "ਨਾਸਣ ਭਾਜਣ" ਭੱਜਣਾ ਦੌੜਨਾ, ਉੂਠਕ ਬੈਠਕ ਅਤੇ ਹੋਰ ਤਰ੍ਹਾਂ ਤਰ੍ਹਾਂ ਦੇ ਸਰੀਰਕ ਅਭਿਆਸ ਮੁਕਾ ਦਿਤੇ। ਉਸ ਅਨਾਹਤ ਨਾਦ ਨੂੰ ਅੰਦਰੋਂ ਹੀ ਸੁਣ ਕੇ ਵਿਸਮਾਦ ਵਿਚ ਆਉਣਾ ਹੈ। ਇਹ ਜਾਚ ਗੁਰੂ ਪਾਂਧੇ ਨੇ ਆਪਣੇ ਸ਼ਬਦ, ਭਾਵ ਪਾਠ ਵਿਚ ਸਾਨੂੰ ਭਲੀ ਪ੍ਰਕਾਰ ਸਿਖਾ ਦਿਤੀ ਹੈ।

ਨਾਮ ਨਿਹਾਦ ਤੀਰਥਾਂ ਦੇ ਉਤੇ ਜੋ ਕੁਝ ਹੋ ਰਿਹਾ ਹੈ ਉਸ ਦਾ ਜ਼ਿਕਰ ਵੀ ਗੁਰੂ ਗ੍ਰੰਥ ਸਾਹਿਬ ਅੰਦਰ ਵਿਸਥਾਰ ਸਹਿਤ ਦਿਤਾ ਹੋਇਆ ਹੈ। ਹੁਕਮ ਹੈ, ਕਿ ਡਾਢੀਆਂ ਤਿਆਰੀਆਂ ਕਸ ਕੇ ਤੀਰਥਾਂ 'ਤੇ ਨਹਾਉਣ ਲਈ ਤੁਰ ਪਏ। ਗਏ ਤਾਂ ਸੀ ਮੈਲ ਉਤਾਰ ਕੇ ਆਵਾਂਗੇ ਪਰ ਹੋਇਆ ਇਹ ਕਿ ਦੂਣੀ ਮੈਲ ਹੋਰ ਚੜ੍ਹਾ ਕੇ, ਥੱਕ ਟੁੱਟ ਕੇ ਘਰਾਂ ਨੂੰ ਆ ਗਏ। ਜਿਹੋ ਜਿਹਾ ਮਨ ਖੋਟਾ ਚੋਰ ਸੀ, ਉਦੂੰ ਬਹੁਤਾ ਚਾਤਰ ਤੇ ਸ਼ਾਤਰ ਹੋ ਕੇ ਪਰਤ ਆਇਆ।

**ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥**
**ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥**
**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥**
**ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥੨॥**
*(ਸੂਹੀ ਕੀ ਵਾਰ ਮ: ੧, ਪੰਨਾ ੭੮੯)*

ਤੀਰਥਾਂ ਦੇ ਸਰੋਵਰਾਂ, ਤਾਲਾਂ ਜਾਂ ਦਰਿਆਵਾਂ ਵਿਚ ਨ੍ਹਾਉਣ ਨਾਲ ਮਨ ਤਾਂ ਖੋਟੇ ਦਾ ਖੋਟਾ ਹੀ ਰਿਹਾ। ਪਾਤਿਸ਼ਾਹ ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ, ਕਿ ਜੇ ਤੁੱਮੇ ਨੂੰ ਬਾਹਰੋਂ

ਕੋਈ ਭਲੀ ਪ੍ਰਕਾਰ ਧੋ ਦਏ ਤਾਂ ਉਸ ਦੇ ਅੰਦਰ ਦਾ ਜ਼ਹਿਰ ਤਾਂ ਨਹੀਂ ਜਾਏਗਾ। ਕਰਨਾ ਤਾਂ ਮਨ ਨੂੰ ਨਿਰਮਲ ਹੈ, ਭਰਨਾ ਤਾਂ ਮਨ ਨੂੰ ਪ੍ਰੀਤ ਨਾਲ ਹੈ। ਤੀਰਥਾਂ 'ਤੇ ਨ੍ਹਾਤਿਆਂ ਹੋਰ ਹਉਮੈ ਵਧੀ ਕਿ ਮੈਂ ਸਾਰੇ ਤੀਰਥਾਂ ਦੀ ਯਾਤਰਾ ਕਰ ਆਇਆ ਹਾਂ। ਬਣਿਆ ਤਾਂ ਕੱਖ ਵੀ ਨਹੀਂ। ਸਾਧ ਜਨ ਅਣਨ੍ਹਾਤੇ ਹੀ ਚੰਗੇ ਹਨ ਕਿਉਂਕਿ ਉਹ ਫ਼ਿਤਰਤੀ 'ਤੌਰ 'ਤੇ ਭਲੇ ਪੁਰਖ ਹਨ। ਚੋਰ ਜਿਹੇ ਚੋਰ ਸਨ ਉਹੋ ਜਿਹੇ ਹੀ ਚੋਰ ਰਹਿਣਗੇ। ਉਹ ਨ੍ਹਾਤਿਆਂ ਕੁਝ ਹੋਰ ਨਹੀਂ ਹੋ ਗਏ, ਉਹ ਕਠੋਰ ਪੱਥਰ ਵਾਂਗ ਭਿੱਜਦੇ ਵੀ ਨਹੀਂ। ਉਹ ਕਿਵੇਂ ਸਉਰ ਜਾਣਗੇ, ਸੋ ਤੀਰਥ ਨਾਮ ਹੀ ਹੈ ਤੇ ਨਾਮ ਦਾ ਵਾਸਾ ਮਨ ਦੇ ਅੰਦਰ ਹੀ ਹੈ।

ਇਥੇ ਇਕ ਗੰਭੀਰ ਪ੍ਰਸ਼ਨ ਉਪਜਦਾ ਹੈ, ਕਿ ਕੀ ਅਸੀਂ ਗੁਰਧਾਮਾਂ ਦੀ ਯਾਤਰਾ ਨਾ ਕਰੀਏ ? ਅਜਿਹਾ ਬਿਲਕੁਲ ਨਹੀਂ ਹੈ। ਸਾਡੀ ਤਾਂ ਨਿਤ ਦੀ ਅਰਦਾਸ ਵਿਚ ਅਕਾਲ ਪੁਰਖ ਤੋਂ ਇਹ ਮੰਗ ਹੈ ਕਿ ਸਰਬੱਤ ਗੁਰਧਾਮਾਂ, ਗੁਰ-ਤੀਰਥਾਂ ਤੇ ਗੁਰ-ਨਿਸ਼ਾਨਾਂ ਦਾ ਧਿਆਨ ਧਰ ਖ਼ਾਲਸਾ ਜੀ ਬੋਲੋ ਜੀ ਵਾਹਿਗੁਰੂ। ਕਰਨ ਵਾਲੀ ਗੱਲ ਇਹ ਹੈ, ਕਿ ਅਸੀਂ ਤੀਰਥਾਂ 'ਤੇ ਜਾ ਕੇ ਆਪਣੇ ਬੱਚਿਆਂ ਨੂੰ ਇਹ ਸਮਝਾਈਏ ਤੇ ਖ਼ੁਦ ਵਿਚਾਰੀਏ, ਕਿ ਇਸ ਪਵਿੱਤਰ ਗੁਰ-ਅਸਥਾਨ 'ਤੇ ਗੁਰੂ ਪਾਤਿਸ਼ਾਹਾਂ ਨੇ ਕੀ ਅਤੇ ਕਿਵੇਂ ਕੀਤਾ ? ਚਮਕੌਰ ਦੀ ਗੜ੍ਹੀ ਵਿਚ ਕੀ ਬਚਨ ਹੋਏ ? ਅਨੰਦਪੁਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਵਿਸਾਖੀ ਵਾਲੇ ਦਿਨ ਕੀ ਹੁਕਮ ਕੀਤਾ ? ਉਹ ਕਿਹੜੀ ਬਾਤ ਸੀ ਜਿਸ ਕਾਰਨ ਗੋਰਖ ਮਤਾ ਨਾਨਕ ਮਤਾ ਬਣ ਗਿਆ ਤੇ ਰੀਠੇ ਮਿੱਠੇ ਹੋ ਗਏ ? ਉਹ ਕੀ ਮਿਹਰਾਮਤ ਸੀ ਜਿਸ ਨਾਲ ਗੁਰੂ ਤੇਗ਼ ਬਹਾਦਰ ਜੀ ਦੇ ਕੌੜੀ ਨਿੰਮ ਦੇ ਰੁੱਖ ਹੇਠਾਂ ਬੈਠਣ ਮਗਰੋਂ ਉਸ ਪਾਸੇ ਦੀਆਂ ਪੱਤੀਆਂ ਮਿੱਠੀਆਂ ਹੋ ਗਈਆਂ ਜੋ ਅਜ ਤੱਕ ਕੌੜੀਆਂ ਨਹੀਂ ? ਦੇਖਣਾ ਇਹ ਹੈ, ਕਿ ਅਸੀਂ ਉਹ ਮਿਠਤ ਤੇ ਪ੍ਰੇਮ ਕਿਸ ਤਰ੍ਹਾਂ ਹਾਸਲ ਕਰਨਾ ਹੈ। ਸਾਨੂੰ ਦ੍ਰਿੜ੍ਹਤਾ ਭਰੀ ਨਿਮਰਤਾ ਕਿਵੇਂ ਪ੍ਰਾਪਤ ਹੋਵੇਗੀ, ਕਿ ਅੰਦਰੋਂ ਹੀ ਨਾਮ ਉਜਾਗਰ ਹੋ ਜਾਵੇ ? ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਆਪਣੀਆਂ ਭਾਰਤ ਫੇਰੀਆਂ ਦੇ ਦੌਰਾਨ ਕੁੱਲ ਤਿੰਨ ਹਜ਼ਾਰ ਦੋ ਸੌ (੩੨੦੦) ਥਾਵਾਂ 'ਤੇ ਗਏ, ਉਥੇ ਜਾ ਕੇ ਮਾਨਵੀ ਆਤਮਾ ਦੇ ਕਲਿਆਣ ਲਈ ਕੀ ਕੀ ਹੁਕਮ ਕੀਤੇ, ਸਾਂਭਣਾ ਤਾਂ ਇਹ ਵਿਰਸਾ ਹੈ।

ਤੀਰਥ ਸਬੰਧੀ ਮੁੱਕਦੀ ਗੱਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੂਜਣਯੋਗ ਅੱਖਰਾਂ ਵਿਚ ਆਖੀ ਹੈ। ਐਸੇ ਮਨੁੱਖ ਦੁਨੀਆ ਵਿਚ ਬਹੁਤ ਵਿਰਲੇ ਹਨ ਜਿਨ੍ਹਾਂ ਨੂੰ ਅਕਾਲ ਪੁਰਖ ਨੇ ਪਰਖ ਕੇ ਆਪਣੇ ਖ਼ਜ਼ਾਨੇ ਵਿਚ ਪਾ ਲਿਆ ਹੈ। ਉਨ੍ਹਾਂ ਗੁਰਮੁਖਾਂ ਪੁਰਖਾਂ ਨੇ ਜਾਤ, ਵਰਣ, ਇਲਾਕੇ ਆਦਿ ਦਾ ਅਭਿਮਾਨ ਤਿਆਗ ਦਿੱਤਾ। ਬਿਲਕੁਲ ਐਸਾ ਹੀ ਹੁਕਮ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਦੇਣ ਲਗਿਆਂ ਕੀਤਾ। ਜਿਸ 'ਤੇ ਉਹ ਕ੍ਰਿਪਾ ਕਰ ਦਏ, ਉਸ ਨੂੰ ਉਹ ਸਮਝਾ ਦਏ।

**ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ॥**
**ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ॥੭॥**
**ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ॥**
**ਨਾਨਕੁ ਤਿਨ ਕੇ ਚਰਨ ਪਖਾਲੈ ਜਿਨਾ ਗੁਰਮੁਖਿ ਸਾਚਾ ਭਾਇਆ॥੮॥੭॥**

*(ਪ੍ਰਭਾਤੀ ਮ: ੧, ਪੰਨਾ ੧੩੪੫)*

ਇਨ੍ਹਾਂ ਪਵਿੱਤਰ ਪੁਰਖਾਂ ਨੇ ਮਮਤਾ, ਮੋਹ, ਲੋਭ, ਲਾਲਚ ਤੇ ਹਉਮੈ ਦਾ ਗੁਰੂ ਕ੍ਰਿਪਾ ਦੁਆਰਾ ਖ਼ਾਤਮਾ ਕਰ ਦਿੱਤਾ। ਅਜਿਹੇ ਪੁਰਖ ਹੀ ਖ਼ੁਦ ਤੀਰਥ ਹਨ। ਸਗੋਂ ਤੀਰਥਾਂ ਤੋਂ ਵੀ ਨਿਰਮਲ ਹਨ। ਐਸੇ ਉੱਤਮ ਪ੍ਰਵਿਰਤੀ ਦੇ ਪਵਿੱਤਰ ਪੁਰਖ ਗੁਰਮੁਖਿ ਨੂੰ ਭਾਵ ਅਕਾਲ ਪੁਰਖ

ਨੂੰ ਚੰਗੇ ਲਗਦੇ ਹਨ। ਜਗਤ ਗੁਰੂ, ਜੋਤਿ ਰੂਪ ਗੁਰੂ ਨਾਨਕ ਸਾਹਿਬ ਉਨ੍ਹਾਂ ਦੇ ਪੈਰਾਂ ਨੂੰ ਧੋਂਦੇ ਹਨ। ਪਾਤਿਸ਼ਾਹ ਨੇ ਨਿਰਣਾ ਤਾਂ ਕਰ ਦਿੱਤਾ ਕਿ ਤੀਰਥ ਕਿਹੜਾ ਹੈ ਜੋ ਹੁਣ ਅਸਾਂ ਦੇਖਣਾ ਹੈ......।

# ਘਰ—ਨਿੱਜ ਘਰ

ਕਿਸੇ ਚਾਰ-ਦੀਵਾਰੀ ਉੱਤੇ ਛੱਤ ਪਾ ਦਿੱਤੀ ਜਾਏ ਤਾਂ ਉਸਨੂੰ ਘਰ ਕਹਿੰਦੇ ਹਨ। ਮਨੁੱਖੀ ਸਰੀਰ ਨੂੰ ਘਟਿ, ਮੱਟ, ਮੱਟਕੀ, ਕੋਠਾ, ਗ੍ਰਿਹਿ ਜਾਂ ਘਰ ਕਰਕੇ ਗੁਰਬਾਣੀ ਵਿਚ ਲਿਖਿਆ ਗਿਆ ਹੈ। ਇਸ ਨੂੰ ਤਨ ਵੀ ਕਿਹਾ ਗਿਆ ਹੈ। ਗੁਰੂ ਪਿਤਾ ਹੁਕਮ ਕਰਦੇ ਹਨ ਕਿ ਇਸ ਤਨ ਵਿਚ ਮਨ ਹੈ ਤੇ ਮਨ ਵਿਚ ਹਰੀ। ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ:

**ਤਨ ਮਹਿ ਮਨੂਆ ਮਨ ਮਹਿ ਸਾਚਾ॥ ਸੋ ਸਾਚਾ ਮਿਲਿ ਸਾਚੇ ਰਾਚਾ॥**
**ਸੇਵਕੁ ਪ੍ਰਭ ਕੈ ਲਾਗੈ ਪਾਇ॥ ਸਤਿਗੁਰੁ ਪੂਰਾ ਮਿਲੈ ਮਿਲਾਇ॥੩॥**

*(ਧਨਾਸਰੀ ਮ: ੧, ਪੰਨਾ ੬੮੬)*

ਤਨ ਅਸਥੂਲ ਹੈ, ਆਕਾਰ ਹੈ, ਮਨ ਸੂਖਮ ਹੈ ਤੇ ਨਿਰਾਕਾਰ ਹੈ। ਘਟਿ ਘਟਿ ਵਿਚ ਵਿਆਪਣ ਵਾਲਾ ਵਾਹਿਗੁਰੂ ਨਿਰੰਕਾਰ ਹੈ। ਤਨ ਦਿਨ ਰਾਤ ਦੌੜਦਾ, ਭੱਜਦਾ ਅੰਤ ਭੱਜ ਜਾਂਦਾ ਹੈ। ਮਨ ਸ਼ਰਾਰਤੀ ਬੱਚੇ ਵਾਂਗੂੰ ਘਰ ਨਹੀਂ ਟਿਕਦਾ। ਬਾਹਰ ਵੱਲ ਭੱਜਦਾ ਰਹਿੰਦਾ ਹੈ। ਜਿਸ ਮਨੁੱਖ ਨੂੰ ਕੁਝ ਸਮਝ ਆਉਂਦੀ ਹੈ, ਉਸ ਦੇ ਅੰਦਰ ਕਰਤੇ ਦੀ ਪ੍ਰਾਪਤੀ ਲਈ ਜਗਿਆਸਾ ਪੈਦਾ ਹੁੰਦੀ ਹੈ। ਉਹ ਵੀ ਮਨ ਮਗਰ ਲੱਗ ਕੇ ਭਟਕਣ ਲੱਗ ਪੈਂਦਾ ਹੈ। ਗੁਰਮਤਿ ਦਾ ਪਵਿੱਤਰ ਆਦੇਸ਼ ਹੈ ਕਿ ਮਨ ਨੂੰ ਘਰ ਦੇ ਵਿਚ ਟਿਕਾਉਣਾ ਹੈ। ਘਰ ਅੰਦਰ ਹੀ ਸ੍ਰਿਸ਼ਟੀ ਦਾ ਮਾਲਕ ਮੌਜੂਦ ਹੈ ਤੇ ਅੰਦਰ ਹੀ, ਸਹਿਜੇ ਸਹਿਜੇ, ਸਹਿਜ ਨਾਲ ਇਸ ਦਾ ਮੇਲ ਰਚਣਹਾਰ ਨਾਲ ਕਰਾਉਣਾ ਹੈ।

ਮਨ ਦਾ ਕੀ ਰੂਪ ਹੈ, ਮਨ ਦਾ ਵਸੇਬਾ ਕਿਹੜਾ ਹੈ, ਇਸ ਨੂੰ ਖੋਜਦਿਆਂ ਖੋਜਦਿਆਂ ਮਨੁੱਖ ਬਾਉਰਾ ਜਿਹਾ ਹੋ ਜਾਂਦਾ ਹੈ। ਮਨ ਨੂੰ ਗੁਰਬਾਣੀ ਅੰਦਰ 'ਬਹੁ ਬਿਧੁ' ਬਿਆਨਿਆ ਗਿਆ ਹੈ। ਮਨ ਦਾ ਸੁਭਾਅ ਬਹੁਤ ਸਾਰੇ ਚਿੰਨ੍ਹਾਂ ਨਾਲ ਪ੍ਰਗਟਾਇਆ ਹੈ। ਇਸ ਦਾ ਜ਼ਿਕਰ ਮਨ ਦੇ ਸਿਰਲੇਖ ਹੇਠਾਂ ਕੀਤਾ ਗਿਆ ਹੈ। ਇਕ ਗੱਲ ਇਥੇ ਹੋਰ ਅੰਕਿਤ ਕਰ ਦੇਣੀ ਵਾਜਿਬ ਹੈ ਕਿ ਜਦੋਂ ਇਹ ਸਰੀਰ ਬਿਨਸ ਜਾਂਦਾ ਹੈ ਤਾਂ ਮਨ ਕਿੱਥੇ ਜਾਂਦਾ ਹੈ, ਉਸ ਦੇ ਕਾਰਜ ਕਲਾਪ ਨੱਚ ਟੱਪ ਤੇ ਟਪੂਸੀਆਂ ਆਦਿ ਨਾਲ ਹੀ ਖ਼ਤਮ ਹੋ ਜਾਂਦੇ ਹਨ।

**ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥**
**ਸਬਦਿ ਅਤੀਤਿ ਅਨਾਹਦਿ ਰਾਤਾ॥** *(ਗਉੜੀ ਕਬੀਰ ਜੀ, ਪੰਨਾ ੩੨੭)*

ਗੁਰਮਤਿ ਦੀ ਸਪਸ਼ਟਤਾ ਦਾ ਸਿਖਰ ਹੈ ਜੁ ਇਹ ਪ੍ਰਸ਼ਨ ਸਹਿਜ ਹੀ ਹੱਲ ਕਰ ਦਿੰਦੀ ਹੈ ਕਿ ਜਦ ਸਰੀਰ ਦੀ ਮੌਤ ਹੋਈ ਤਾਂ ਫਿਰ ਜੀਵ ਆਤਮਾ ਕਿਧਰ ਗਈ? ਉੱਤਰ ਹੈ ਕਿ ਸ਼ਬਦ ਅਨਾਹਦ ਦੇ ਵਿਚ ਜਾ ਕੇ ਸਮਾ ਗਈ। ਇਸ ਦੇ ਨਾਲ ਹੀ ਕਾਮ, ਕ੍ਰੋਧ ਵਗ਼ੈਰਾ ਇੰਦਰੀਆਂ ਦਾ ਕੰਮ ਮਹਿਸੂਸਣਾ, ਚੱਖਣਾ, ਸੁਣਨਾ ਸਭ ਖ਼ਤਮ ਹੋ ਗਿਆ। ਫਿਰ ਵਡਿਆਈ ਤਾਂ ਸ਼ਬਦ

ਅਨਾਹਦ ਦੀ ਹੋਈ ਜਿਸ ਕਾਰਨ ਇਹ ਸਾਰੀ ਖੇਡ ਬਣੀ ਹੋਈ ਸੀ। ਬੜੀ ਹੈਰਾਨੀ ਦੀ ਗੱਲ ਹੈ ਕਿ ਇਹ ਮਨ ਟਿਕਾਣੇ ਆ ਕੇ, ਸਿੱਧੇ ਰਾਹ ਪੈ ਕੇ ਉਸ ਸ਼ਬਦ ਅਨਾਹਦ ਨੂੰ ਕਿਉਂ ਨਹੀਂ ਲੱਭਦਾ, ਇੱਧਰ ਉਧਰ ਭਟਕਦਾ ਰਹਿੰਦਾ ਹੈ; ਆਪ ਟਿਕਦਾ ਨਹੀਂ; ਸਰੀਰ ਨੂੰ ਟਿਕਣ ਨਹੀਂ ਦਿੰਦਾ ਤੇ ਮਦਾਰੀ ਦੇ ਬਾਂਦਰ ਵਾਂਗ ਨਚਾਈ ਜਾਂਦਾ ਹੈ। ਇਸ ਪ੍ਰਕਾਰ ਹੋਰਾਂ ਪੁਆੜਿਆਂ ਤੇ ਰੱਫੜਾਂ ਤੋਂ ਪਰੇ ਹੋ ਕੇ ਮਨ ਨੂੰ ਇਸ ਦੇ ਨਿੱਜ ਸਥਾਨ 'ਤੇ ਬਿਠਾਉਣ ਜਾਂ ਟਿਕਾਉਣ ਦੀ ਲੋੜ ਹੈ। ਇਹ ਜਿਹੜਾ ਮਨ ਇਕ ਅੱਖ ਦੇ ਫੋਰ ਵਿਚ ਚਾਰੇ ਕੁੰਡਾਂ ਜਾਂ ਦਸਾਂ ਦਿਸ਼ਾਵਾਂ ਦੇ ਗੇੜੇ ਕੱਢ ਆਉਂਦਾ ਹੈ, ਉਸ ਨੂੰ ਨਿੱਜ ਘਰ ਵਿਚ ਟਿਕਾਉਣਾ ਮਨੁੱਖੀ ਜੀਵਨ ਦਾ ਮੰਤਵ ਹੈ।

ਇਸੇ ਹੀ ਪਵਿੱਤਰ ਭਾਵਨਾ ਨਾਲ ਗੁਰੂ ਨਾਨਕ ਦੇਵ ਜੀ ਇਸ ਮਨ ਨੂੰ ਪ੍ਰਦੇਸੀ ਆਖ ਕੇ ਆਪਣੇ ਘਰ ਪਰਤਣ ਲਈ ਤਾੜਨਾ ਕਰਦੇ ਹਨ। ਅਤੇ ਨਾਲ ਹੀ ਇਸ ਮੰਤਵ ਦੀ ਮਹਾਨ ਪ੍ਰਾਪਤੀ ਲਈ ਸਾਰਾ ਹੀ ਵਿਧੀ-ਵਿਧਾਨ ਇੱਕੋ ਹੀ ਹੁਕਮ ਵਿਚੋਂ ਪ੍ਰਗਟ ਕਰਦੇ ਹਨ।

**ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ॥**
**ਕਿਸੁ ਪਹਿ ਖੋਲ੍ਹਉ ਗੰਠੜੀ ਦੂਖੀ ਭਰਿ ਆਇਆ॥** *(ਸੂਹੀ ਮ: ੧, ਪੰਨਾ ੭੬੭)*

ਪਰਦੇਸੀ ਉਹ ਹੁੰਦਾ ਹੈ ਜੋ ਆਪਣਾ ਨਿੱਜ ਘਰ ਹੋਣ ਦੇ ਬਾਵਜੂਦ ਉਸ ਘਰ ਨੂੰ ਤਿਆਗ ਕੇ ਹੋਰ ਕਿਤੇ ਦੂਰ ਚਲਾ ਜਾਏ। ਰੋਜ਼ੀ ਲੱਭਣ, ਭ੍ਰਮਣ ਕਰਨ, ਦੇਸ਼-ਰਟਨ ਕਰਨ ਜਾਂ ਫਿਰ ਸੈਰ ਸਪਾਟਾ ਕਰਨ ਤੇ ਘੁੰਮਣ ਲਈ। ਪਿਤਾ ਗੁਰੂ ਨਾਨਕ ਫ਼ੁਰਮਾਨ ਕਰਦੇ ਹਨ ਕਿ ਇਸ ਮਨ ਦਾ ਸੁਭਾਅ ਹੈ ਕਿ ਇਹ ਘਰ ਬੈਠਦਾ ਹੀ ਨਹੀਂ, ਇਹ ਪਰਦੇਸੀ ਹੋਇਆ ਰਹਿੰਦਾ ਹੈ। ਜਦੋਂ ਮਨ ਪਰਦੇਸੀ ਹੋ ਗਿਆ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਇਹ ਉਕਿਆ ਹੋਇਆ ਹੈ। ਸਾਰਾ ਲੋਕ ਹੀ ਇਸ ਲਈ ਪਰਾਇਆ ਹੋ ਜਾਂਦਾ ਹੈ। ਪਿਤਾ ਫ਼ੁਰਮਾਂਦੇ ਹਨ ਕਿ ਇਸ ਗੁੰਝਲ ਨੂੰ ਕਿਸ ਤਰ੍ਹਾਂ ਖੋਲ੍ਹਿਆ ਜਾਏ ਤੇ ਇਹ ਦੁੱਖਾਂ ਦੇ ਨਾਲ ਭਰੀ ਪੰਡ ਕਿਸ ਨੂੰ ਵਿਖਾਈ ਜਾਏ, ਜਿਸ ਕਾਰਨ ਮੇਰਾ ਅੰਦਰਲਾ ਦੁੱਖ ਨਾਲ ਭਰਿਆ ਹੋਇਆ ਹੈ। ਮੇਰੇ ਮਨ ਦੀ ਹਾਲਤ ਕੌਣ ਜਾਣਦਾ ਹੈ! ਮਨ ਦੇ ਨਿੱਜ ਘਰ ਅੰਦਰ ਨਾ ਟਿਕਣ ਕਾਰਨ ਜੀਵਨ ਦਾ ਸਹੀ ਮਕਸਦ ਪ੍ਰਾਪਤ ਨਹੀਂ ਹੋ ਰਿਹਾ ਅਤੇ ਮਨੁੱਖੀ ਦੇਹ, ਮਨੁੱਖਾ ਜਨਮ ਆਵਾਗਵਨ ਦੇ ਚੱਕਰ ਵਿਚ ਪੈ ਕੇ ਜਨਮ ਅੰਞਾਈ ਗਵਾ ਰਹੀ ਹੈ। ਇਹ ਦਸ਼ਾ ਬੜੀ ਭਿਆਨਕ ਹੈ।

ਗੁਰੂ ਪਿਤਾ ਦਾ ਫ਼ੁਰਮਾਨ ਹੈ:

**ਦੂਖੀ ਭਰਿ ਆਇਆ ਜਗਤੁ ਸਬਾਇਆ ਕਉਣੁ ਜਾਣੈ ਬਿਧਿ ਮੇਰੀਆ॥**
**ਆਵਣੇ ਜਾਵਣੇ ਖਰੇ ਡਰਾਵਣੇ ਤੋਟਿ ਨ ਆਵੈ ਫੇਰੀਆ॥**
**ਨਾਮ ਵਿਹੂਣੇ ਊਣੇ ਝੂਣੇ ਨਾ ਗੁਰਿ ਸਬਦੁ ਸੁਣਾਇਆ॥**
**ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ॥੭॥** *(ਸੂਹੀ ਮ: ੧, ਪੰਨਾ ੭੬੭)*

ਘਰ ਵਿਚ ਨਾ ਟਿਕਣ ਕਾਰਨ ਮਨ ਦੇ ਪਰਦੇਸੀ ਹੋ ਜਾਣ ਨਾਲ ਮਨੁੱਖ ਅਪੂਰਨ ਅਤੇ ਸਦਾ ਫ਼ਿਕਰਮੰਦ ਰਹੇਗਾ। ਸੋ ਲੋੜ ਹੈ ਕਿ ਮਨ ਨੂੰ ਇਸ ਦੇ ਘਰ ਵਿਚ ਨਿਵਾਸ ਦਿਵਾਉਣ ਲਈ, ਗੁਰੂ ਦੀ ਮੱਤ ਲੈ ਕੇ ਜੀਵਨ ਸਫਲ ਕੀਤਾ ਜਾਏ।

ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਵਿਚ ਜਦੋਂ ਲੰਕਾ ਪੁੱਜੇ ਤਾਂ ਰਾਜੇ ਸ਼ਿਵਨਾਭ ਅਤੇ ਸਭ ਲੋਕਾਈ ਦਾ ਕਲਿਆਣ ਕਰਨ ਮਗਰੋਂ ਉਥੋਂ ਜਾਣ ਲੱਗੇ ਤਾਂ ਰਾਜੇ ਨੇ ਕਿਹਾ ਕਿ ਪਾਤਸ਼ਾਹ, ਕੁਝ ਦਿਨ ਮੇਰੇ ਟਿਕੋ, ਤਾਂ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਆਦੇਸ਼ ਦਿੱਤਾ ਕਿ ਅਸੀਂ ਫਿਰ ਆਵਾਂਗੇ। ਰਾਜੇ ਨੇ ਪੁੱਛਿਆ ਕਿ ਕਦੋਂ ਆਉਗੇ? ਤਦ ਦਾਤਾਰ ਪਿਤਾ

ਨੇ ਆਖਿਆ ਕਿ ਜਦੋਂ ਤੂੰ ਨਵਾਂ ਘਰ ਬਣਾਏਂਗਾ। ਉਹ ਆਪਣੇ ਰਾਜਾ ਹੋਣ ਦੇ ਅਹੰਕਾਰ ਵਿਚ ਉਪਰੀ ਨਿਮਰਤਾ ਨਾਲ ਬਹੁ ਬਿਧੁ ਆਖਦਾ ਰਿਹਾ। ਘਰ ਦਾ ਕੀ ਹੈ, ਮੈਂ ਹੁਣੇ ਬਣਾ ਦਿੰਦਾ ਹਾਂ। ਰਾਤੋ ਰਾਤ ਮੈਂ ਨਵਾਂ ਮਹੱਲ ਖੜਾ ਕਰ ਸਕਦਾ ਹਾਂ। ਮੇਰੀ ਬੜੀ ਫ਼ੌਜ ਹੈ, ਮੇਰੇ ਕੋਲ ਬੜਾ ਧਨ ਹੈ। ਮੇਰਾ ਪੁੱਤਰ ਰਾਜਕੁਮਾਰ ਬੜਾ ਸਿਆਣਾ ਹੈ, ਮੈਂ ਨਵਾਂ ਘਰ ਤੁਰੰਤ ਬਣਾ ਦਿੰਦਾ ਹਾਂ। ਗੁਰੂ ਪਿਤਾ ਇੱਕੋ ਹੀ ਗੱਲ ਕਹਿੰਦੇ ਰਹੇ ਕਿ ਮੈਂ ਉਦੋਂ ਆਵਾਂਗਾ ਜਦੋਂ ਤੂੰ ਨਵਾਂ ਘਰ ਬਣਾਏਂਗਾ। ਰਾਜਾ ਅੜੀ ਪੈ ਗਿਆ ਤੇ ਪੁੱਛਣ ਲੱਗਾ ਕਿ ਤੁਸੀਂ ਹੋਰ ਕਿਹੜੇ ਨਵੇਂ ਘਰ ਦੀ ਗੱਲ ਕਰਦੇ ਹੋ ? ਹੋਰ ਨਵਾਂ ਘਰ ਕਿਵੇਂ ਬਣੇਗਾ ? ਤਦ ਪਾਤਸ਼ਾਹ ਨੇ ਆਖਿਆ ਇਹ ਜਿਹੜੀ 'ਮੈਂ ਮੈਂ' ਲਾਈ ਹੈ ਨਾ, ਇਹ ਛੱਡ, ਇਸ 'ਮੈਂ' ਨੂੰ ਵਿਚੋਂ ਕੱਢ। ਤਾਂ ਸਮਝ ਲੈ ਮੈਂ ਤੇਰੇ ਘਰ ਵਿਚ ਬੈਠ ਗਿਆ। ਘਰ ਤਾਂ ਸਭਨਾਂ ਪਾਸ ਹੈ ਪਰ ਇਹ ਘਰ ਹਉਮੈ, ਨਿੰਦਿਆ, ਚੁਗ਼ਲੀ, ਬਖ਼ੀਲੀ ਤੇ ਕਾਮ ਆਦਿਕ ਦੇ ਕੂੜੇ ਕਬਾੜ ਨਾਲ ਗੰਦਾ ਹੋਇਆ ਪਿਆ ਹੈ। ਜਦੋਂ ਘਰ ਵਿਚੋਂ ਇਹ ਨਿਕਲ ਜਾਏਗਾ ਤਾਂ ਸਾਜਨ ਰੂਪ ਪਰਮ ਪਿਤਾ ਪਰਮਾਤਮਾ ਇਸ ਘਰ ਵਿਚ ਆ ਸੱਜ ਜਾਣਗੇ। ਗੁਰੂ ਅਰਜਨ ਦੇਵ ਜੀ ਇਸ ਦਾ ਚਿੱਤਰ ਬਹੁਤ ਸੁੰਦਰ, ਸਿੱਧੇ ਸਾਦੇ ਢੰਗ ਨਾਲ ਖਿੱਚਦਿਆਂ ਫ਼ੁਰਮਾਂਦੇ ਹਨ ਕਿ ਇਹ ਸਰੀਰ ਘਰ ਮੰਦਰ ਹੈ। ਇਸ ਘਰ ਦੇ ਅੰਦਰ ਅਕਾਲ ਪੁਰਖ ਰੂਪ ਸੱਜਣ ਤਾਂ ਹੀ ਟਿਕੇਗਾ, ਜੇ ਇਸ ਘਰ ਦੇ ਅੰਦਰੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ-ਰੂਪ ਦੁਸ਼ਟਾਂ ਨੂੰ ਮਾਰ ਕੁੱਟ ਕੇ ਬਾਹਰ ਕੱਢਿਆ ਜਾਏ।

**ਦੁਸਟ ਬਿਦਾਰੇ ਸਾਜਨ ਰਹਸੇ ਇਹਿ ਮੰਦਰਿ ਘਰ ਅਪਨਾਏ॥**
**ਜਉ ਗ੍ਰਿਹਿ ਲਾਲੁ ਰੰਗੀਓ ਆਇਆ ਤਉ ਮੈ ਸਭਿ ਸੁਖ ਪਾਏ॥੩॥**

*(ਮਲਾਰ ਮ: ੫, ਪੰਨਾ ੧੨੬੬)*

ਹੁਣ ਇਹ ਘਰ ਸਾਫ਼ ਸੁਥਰਾ ਤੇ ਖ਼ੂਬਸੂਰਤ ਬਣ ਕੇ ਵਾਹਿਗੁਰੂ ਦੇ ਨਿਵਾਸ ਦੇ ਕਾਬਿਲ ਹੋ ਗਿਆ। ਲਾਲ ਰੰਗੀਲੇ ਪ੍ਰੀਤਮ ਮਨਮੋਹਨ ਦੇ ਘਰ ਵਿਚ ਵੱਸਣ ਕਾਰਨ ਸਭ ਪ੍ਰਕਾਰ ਦੇ ਸੁੱਖਾਂ ਦੀ ਪ੍ਰਾਪਤੀ ਹੋ ਗਈ। ਇਹ ਘਰ ਮੰਦਰ ਹਰਿ-ਮੰਦਰ-ਰੂਪ ਹੋ ਗਿਆ।

ਜੋਗੀ ਤਰ੍ਹਾਂ ਤਰ੍ਹਾਂ ਦੇ ਕਰਤਵ ਕਰਦਾ ਹੈ। ਜਤੀ ਕੇਵਲ ਇੱਕੋ ਪਾਸੇ ਹੀ ਗੁਆਚਾ ਹੋਇਆ ਹੈ। ਤਪੀ ਧੂਣੀਆਂ ਤਾਪ ਰਹੇ ਹਨ। ਉਦਾਸੀ ਭਰਮ ਦੇ ਵਿਚ ਪਏ ਭ੍ਰਮਣ ਹੀ ਕਰੀ ਜਾ ਰਹੇ ਹਨ। ਜੋਗੀ ਜੰਗਮ ਸਰੇਵੜੇ ਸਰੀਰ ਨੂੰ ਕੁੱਟਣ, ਮਾਰਨ, ਸਾੜਨ ਵਿਚ ਲੱਗੇ ਹੋਏ ਹਨ।

ਗੁਰੂ ਅਮਰਦਾਸ ਫ਼ੁਰਮਾਉਂਦੇ ਹਨ ਕਿ ਗੁਰਮੁਖ ਗੁਰਸਿਖ ਸਹਿਜ ਨਾਲ ਨਾਮ ਜਪਦੇ ਹਨ। ਉਨ੍ਹਾਂ ਦਾ ਸਰੀਰ ਰੂਪੀ ਘਰ ਇਤਨਾ ਖ਼ੂਬਸੂਰਤ ਬਣ ਜਾਂਦਾ ਹੈ, ਆਤਮਾ ਇਤਨੀ ਨਿਰਮਲ ਹੋ ਜਾਂਦੀ ਹੈ, ਅੰਦਰਲਾ ਇਤਨਾ ਸਵੱਛ ਤੇ ਸੁਥਰਾ ਹੋ ਜਾਂਦਾ ਹੈ ਕਿ ਸੱਜਣ ਅਕਾਲ ਪੁਰਖ ਮਿਹਰ ਕਰ ਕੇ ਉਸ ਦੇ ਘਰ ਅੰਦਰ ਹੀ ਪ੍ਰਗਟ ਹੋ ਜਾਂਦੇ ਹਨ ਤੇ ਉਥੇ ਵੱਸਣ ਲੱਗ ਜਾਂਦੇ ਹਨ।

**ਸਾਜਨ ਆਇ ਵੁਠੇ ਘਰ ਮਾਹੀ॥**
**ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ॥**
**ਹਰਿ ਗੁਣ ਗਾਇ ਸਦਾ ਤ੍ਰਿਪਤਾਸੀ ਫਿਰਿ ਭੂਖ ਨ ਲਾਗੈ ਆਏ॥**
**ਦਹ ਦਿਸਿ ਪੂਜ ਹੋਵੈ ਹਰਿ ਜਨ ਕੀ ਜੋ ਹਰਿ ਹਰਿ ਨਾਮੁ ਧਿਆਏ॥**
**ਨਾਨਕ ਹਰਿ ਆਪੇ ਜੋੜਿ ਵਿਛੋੜੇ ਹਰਿ ਬਿਨੁ ਕੋ ਦੂਜਾ ਨਾਹੀ॥**
**ਸਾਜਨ ਆਇ ਵੁਠੇ ਘਰ ਮਾਹੀ॥੪॥੧॥** *(ਸੂਹੀ ਮ: ੩, ਪੰਨਾ ੭੬੮)*

ਹਰਿ ਗੁਣ ਗਾਉਣ ਨਾਲ ਇਹ ਪ੍ਰਾਪਤੀ ਹੁੰਦੀ ਹੈ ਕਿ ਇਹ ਸਰੀਰ ਰੂਪੀ ਘਰ ਪੂਜਾ

ਯੋਗ ਹੋ ਜਾਂਦਾ ਹੈ। ਸਾਰੀਆਂ ਭੁੱਖਾਂ ਤੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ। ਇਹ ਪ੍ਰਾਪਤੀ ਹਰਿ ਜੀ ਦੀ ਕ੍ਰਿਪਾ ਨਾਲ ਹੁੰਦੀ ਹੈ ਤੇ ਸੱਜਣ ਸੁਹੇਲੜਾ ਘਰ ਨੂੰ ਸੁਭਾਇਮਾਨ ਕਰਦਾ ਹੈ।

ਬਾਹਰ ਟੋਲਣ ਨਾਲ ਭਰਮ ਹੀ ਵਧਣਗੇ। ਭਰਮ ਨਾਲ ਭੈਅ ਪੈਦਾ ਹੋਏਗਾ। ਘਰ ਤਾਂ ਭਾਉ ਭਗਤ ਨਾਲ ਸੁਭਾਇਮਾਨ ਹੁੰਦਾ ਹੈ। ਗੁਰੂ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਹਰਿ ਅੰਮ੍ਰਿਤ ਸੱਜਣ ਘਰ ਦੇ ਵਿਚ ਹੀ ਨਿਵਾਸ ਕਰਦਾ ਹੈ। ਐਵੇਂ ਹੀ ਮਨੁੱਖ ਭੁਲੇਖੇ ਵਿਚ ਪੈ ਕੇ ਜ਼ਿੰਦਗੀ ਗੁਆ ਬਹਿੰਦਾ ਹੈ। ਮਨੁੱਖ ਦੀ ਹਾਲਤ ਉਸ ਹਿਰਨ ਵਰਗੀ ਹੈ ਜਿਸ ਦੀ ਨਾਭੀ ਵਿਚ ਕਸਤੂਰੀ ਹੈ। ਉਸ ਦੀ ਖ਼ੁਸ਼ਬੂ ਆਉਣ 'ਤੇ ਉਹ ਦਸੀਂ ਦਿਸ਼ਾਈਂ ਭੱਜਦਾ ਭੱਜਦਾ ਥੱਕ ਜਾਂਦਾ ਹੈ। ਗੁਰੂ ਪਾਤਸ਼ਾਹ ਗਿਆਨ-ਦਾਨ ਦਿੰਦੇ ਹਨ ਤੇ ਖੋਜੀ ਸਿੱਖ ਨੂੰ ਭਟਕਣ ਤੋਂ ਹਟਾ ਕੇ ਹੁਕਮ ਕਰਦੇ ਹਨ ਕਿ ਜਿਸ ਅੰਮ੍ਰਿਤ ਨੂੰ ਸੁਰ-ਨਰ, ਮੁਨ-ਜਨ ਖੋਜ ਰਹੇ ਹਨ, ਉਹ ਘਰ ਦੇ ਅੰਦਰ ਹੀ ਹੈ।

**ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥**
**ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥**
**ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ॥**
**ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ॥**

*(ਵਾਰ ਸੋਰਠਿ, ਮ: ੩, ਪੰਨਾ ੬੪੪)*

ਅਣਭਾਉਂਦੇ ਬੇਲੋੜੇ ਬਿਖਿਆ ਰਸਾਂ ਦਾ ਤਿਆਗ ਹੋ ਜਾਣ ਨਾਲ ਵਿਰਲੇ ਹੀ ਗੁਰਮੁਖਾਂ ਨੂੰ ਐਸੀ ਉੱਤਮ ਮੱਤ ਦੀ ਪ੍ਰਾਪਤੀ ਹੁੰਦੀ ਹੈ। ਇਸ ਪ੍ਰਕਾਰ ਘਰ ਅੰਦਰ ਹੀ ਬ੍ਰਹਮ ਦਾ ਪ੍ਰਕਾਸ਼ ਮਹਿਸੂਸ ਹੋਣ ਲੱਗ ਪੈਂਦਾ ਹੈ ਅਤੇ ਉਹ ਅੰਮ੍ਰਿਤ ਦਾ ਸੁਆਦ ਮਾਣਨਯੋਗ ਹੋ ਜਾਂਦੇ ਹਨ।

ਮਨਮੋਹਨ ਭੇਖਾਂ ਪਖੰਡਾਂ ਤੇ ਅਨੇਕ ਪ੍ਰਕਾਰ ਦੇ ਯਤਨਾਂ ਨਾਲ ਘਰ ਵਿਚ ਨਹੀਂ ਆਉਂਦਾ, ਉਹ ਨਿਮਰਤਾ ਤੇ ਬੇਨਤੀ ਨਾਲ ਹੀ ਆ ਕੇ ਵੱਸਦਾ ਹੈ।

**ਮੋਹਨ ਘਰਿ ਆਵਹੁ ਕਰਉ ਜੋਦਰੀਆ॥**
**ਮਾਨੁ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ॥੧॥ਰਹਾਉ॥**

*(ਸਾਰਗ ਮ: ੫, ਪੰਨਾ ੧੨੦੯)*

ਆਪਣੇ ਪਿਆਰੇ ਪ੍ਰੀਤਮ ਉੱਤੇ ਵੱਡਾ ਮਾਣ ਹੋਣ ਕਾਰਨ ਬੇਸ਼ਕ ਪਿਆਰ ਭਰੀ ਸੁਆਣੀ ਵਾਂਗ ਪ੍ਰੇਮੀ ਭਗਤ ਅਭਿਮਾਨ ਜਾਂ ਫ਼ਖ਼ਰ ਵਿਚ ਆਪਣੇ ਪ੍ਰੀਤਮ ਨਾਲ ਕਿੰਨੀਆਂ ਹੀ ਗੱਲਾਂ ਕਰ ਲੈਂਦਾ ਹੈ। ਪਰ ਉਸ ਦਾ ਆਤਮਕ ਮਿਲਾਪ ਸਿਰਫ਼ ਨਿਮਰਤਾ ਨਾਲ ਮੁਮਕਿਨ ਹੁੰਦਾ ਹੈ, ਨਹੀਂ ਤਾਂ ਭਰਮ, ਭਰਮਣਾ ਤੇ ਭਟਕਣਾ ਹੀ ਹੱਥ ਲਗਦੀ ਹੈ। ਆਕੜ ਵਾਲਿਆਂ ਦੇ ਘਰ ਮੋਹਨ ਕਦੀ ਨਹੀਂ ਆਉਂਦੇ, ਉਹ ਤਾਂ ਉਸ ਰਾਹੋਂ ਵੀ ਨਹੀਂ ਲੰਘਦੇ।

ਸਾਰੀ ਦੁਨੀਆ ਹੀ ਉਸ ਦੇ ਦਰਸ਼ਨਾਂ ਦੀ ਮੁਤਲਾਸ਼ੀ ਹੈ। ਦਰਸ਼ਨ ਦੀ ਪ੍ਰਾਪਤੀ ਵੱਡੇ ਭਾਗਾਂ ਨਾਲ ਹੁੰਦੀ ਹੈ। ਕਿਰਤ ਕਰਮ ਨਾਲ ਦੂਰੀ ਹੀ ਵਧਦੀ ਹੈ। ਨੇੜਤਾ ਮਿਹਰ ਕਰਮ ਨਾਲ ਮਿਲਦੀ ਹੈ। ਜਿਹੜੇ ਕੁਝ ਥੋੜ੍ਹੇ ਬਹੁਤ ਲੋਕ ਵਾਹਿਗੁਰੂ ਦੀ ਪ੍ਰਭੁਤਾ ਨੂੰ ਕਿਤਿਉਂ ਸੁਣ ਕੇ ਜਾਂ ਵੇਖਾ ਵੇਖੀ ਇਸ ਪਾਸੇ ਲੱਗ ਤੁਰਦੇ ਹਨ, ਉਨ੍ਹਾਂ ਵਿਚੋਂ ਬਹੁਤੇ ਕਿਰਤ-ਕਰਮ ਵਿਚ ਪਏ ਹੋਏ ਹਨ।

**ਅਨਿਕ ਜਨਮ ਬੀਤੀਅਨ ਭਰਮਾਈ॥ ਘਰਿ ਵਾਸੁ ਨ ਦੇਵੈ ਦੁਤਰ ਮਾਈ॥੩॥**
**ਦਿਨੁ ਰੈਨਿ ਅਪਨਾ ਕੀਆ ਪਾਈ॥ ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ॥੪॥**

*(ਸੂਹੀ ਮ: ੫, ਪੰਨਾ ੭੪੫)*

ਇਸ ਪ੍ਰਕਾਰ ਹਉਮੈ-ਰੱਤਾ ਮਨੁੱਖ ਇਕ ਜਨਮ ਕੀ, ਅਨੇਕਾਂ ਜਨਮ ਭਰਮਦਾ ਰਹਿੰਦਾ ਹੈ। ਦੁਤਰ-ਮਾਇਆ ਨੈ ਪਾਰ ਨਹੀਂ ਹੁੰਦੀ। ਘਰ ਵਿਚ ਵਾਸਾ ਫਿਰ ਕਿਵੇਂ ਹੋਵੇਗਾ ? ਜੋ ਕੁਝ ਕਰਮ, ਹਉਮੈ ਤੇ ਲੋਭ ਵਿਚ ਲੱਗ ਕੇ ਕੀਤੇ ਹਨ ਉਹ ਤਾਂ ਬੰਧਨ ਬਣ ਕੇ ਸਾਹਮਣੇ ਆ ਗਏ। ਇਸ ਵਿਚ ਕਿਸੇ ਦਾ ਕੀ ਦੋਸ਼ ਹੈ। "ਪਇਐ ਕਿਰਤ" ਵਿਚ ਫਸਿਆ ਹੋਇਆ ਕੋਹਲੂ ਦੇ ਬਲਦ ਵਾਂਗ ਅੱਖਾਂ 'ਤੇ ਖੋਪੇ ਚਾੜ੍ਹ ਫਿਰੀ ਜਾ ਰਿਹਾ ਹੈ। ਜੇ ਜਗਿਆਸਾ ਪੈਦਾ ਹੋਈ ਹੈ ਤਾਂ ਘਰ ਅੰਦਰੋਂ ਹੀ ਖੋਜ ਕਰਨ ਦੀ ਲੋੜ ਹੈ। ਇਸ ਨਾਲ ਘਰ ਵਿਚ ਹੀ ਨਿਹਚਲਤਾ ਦਾ ਵਾਸ ਪ੍ਰਾਪਤ ਹੋਵੇਗਾ। ਇਹ ਘਰ ਸੁਹਾਵਣਾ ਤੇ ਖ਼ੂਬਸੂਰਤ ਹੋ ਨਿਰੰਕਾਰੀ ਜੋਤ ਨਾਲ ਜਗਮਗ ਕਰ ਉਠੇਗਾ।

ਗੁਰੂ ਕ੍ਰਿਪਾ ਦੁਆਰਾ ਸਥਿਰਤਾ ਪ੍ਰਾਪਤ ਹੋਵੇਗੀ। ਭੱਜਣ ਦੌੜਨ ਤੇ ਸਰੀਰਕ ਅਭਿਆਸ ਮੁੱਕ ਜਾਣਗੇ। ਸਤਿਗੁਰੂ ਸਾਰੇ ਕਾਜ ਸੁਆਰ ਕੇ ਸਫਲ ਕਰ ਦੇਵੇਗਾ। ਨਿੱਜ ਘਰ ਵਿਚ ਥਿਰੁ ਵਾਸੁ ਪ੍ਰਾਪਤ ਹੋਵੇਗਾ।

**ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥ ਸਤਿਗੁਰਿ ਤੁਮਰੇ ਕਾਜ ਸਵਾਰੇ ॥੧॥ਰਹਾਉ॥**
**ਦੁਸਟ ਦੂਤ ਪਰਮੇਸਰਿ ਮਾਰੇ॥ ਜਨ ਕੀ ਪੈਜ ਰਖੀ ਕਰਤਾਰੇ ॥੧॥**

*(ਗਉੜੀ ਮ: ੫, ਪੰਨਾ ੨੦੧)*

ਇਨ੍ਹਾਂ ਪੰਜਾਂ ਦੁਸ਼ਟਾਂ ਨੇ ਜੋ ਗੰਦ ਪਾਇਆ ਹੋਇਆ ਹੈ ਅਤੇ ਇਨ੍ਹਾਂ ਦੁਸ਼ਟਾਂ ਦੇ ਦੂਤ ਚੁੱਪ ਚਪੀਤੇ ਅੱਗੋਂ ਹੋਰ ਅਸ਼ੁਭ ਸੁਨੇਹੇ ਬਿਨਾਂ ਸਾਡੇ ਦੱਸਿਆਂ ਹੀ ਸਾਡੇ ਆਲੇ-ਦੁਆਲੇ ਨੂੰ ਪਹੁੰਚਾ ਰਹੇ ਹਨ। ਦੁਸ਼ਟਾਂ ਦੇ ਮਰਨ ਨਾਲ ਇਹ ਸਾਰਾ ਬਖੇੜਾ ਖ਼ਤਮ ਹੋ ਜਾਏਗਾ ਅਤੇ ਸਾਡੀ ਪੈਜ ਇਥੇ ਤੇ ਉਥੇ ਬਣ ਜਾਏਗੀ।

# ਦਰ—ਸੋਦਰ—ਦਰ ਘਰ

ਅਕਾਲ ਪੁਰਖ ਦਾ ਦਰ ਸਭ ਤੋਂ ਉੱਚਾ ਹੈ, ਇਤਨਾ ਉੱਚਾ ਹੈ ਕਿ ਉਸ ਤਕ ਮਨੁੱਖ ਦੀ ਪਹੁੰਚ ਬੜੀ ਕਠਿਨ ਹੈ। ਜਿਨ੍ਹਾਂ ਨੇ ਉੱਥੇ ਪੁੱਜ ਕੇ ਉਨ੍ਹਾਂ ਦਾ ਸੁਆਦ ਮਾਣਿਆ ਹੈ, ਉਹ ਵੀ ਇਸ ਨੂੰ ਅਪਰ ਅਪਾਰ ਅਪਰੰਪਾਰ ਤੇ ਬੇਅੰਤ ਕਹਿ ਉਠਦੇ ਹਨ। ਉਨ੍ਹਾਂ ਦੀ ਪਵਿੱਤਰ ਰਸਨਾ ਉੱਤੇ ਸਦਾ ਹੀ ਉਸ ਦੇ ਦਰ ਬਾਰੇ ਇਹੀ ਅੱਖਰ ਨਿਕਲਦੇ ਹਨ:

**ਅਤਿ ਊਚਾ ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ ਪਾਰਾਵਾਰਾ॥**
**ਕੋਟਿ ਕੋਟਿ ਕੋਟਿ ਲਖ ਧਾਵੈ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥੧॥**
**ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ॥੧॥ਰਹਾਉ॥**

*(ਵਡਹੰਸੁ ਮ: ੫, ਪੰਨਾ ੫੬੨)*

ਉਸ ਦਾ ਮਹੱਲ, ਨਿਵਾਸ ਜਾਂ ਦਰ ਅਗੰਮ ਤੇ ਅਗੋਚਰ ਹੈ। ਜਿਨ੍ਹਾਂ ਉੱਤੇ ਉਹ ਮਿਹਰ ਕਰਦਾ ਹੈ ਉਹ ਇਸ ਦਾ ਅਨੁਭਵ ਕਰ ਕੇ ਆਨੰਦਿਤ ਹੁੰਦੇ ਹਨ। ਨਿਰੀਆਂ ਗੱਲਾਂ ਬਾਤਾਂ ਨਾਲ ਤਾਂ ਉਸ ਦੇ ਦਰ ਦੀ ਵਡਿਆਈ ਸਬੰਧੀ ਇਕ ਤਿਲ ਭਰ ਜਿੰਨਾ ਵੀ ਬਿਆਨ ਨਹੀਂ ਕੀਤਾ ਜਾ ਸਕਦਾ।

ਵਿਗਿਆਨ ਦੇ ਗਿਆਨ ਨੇ ਪਰਬਤਾਂ ਦੀ ਉਚਾਈ ਤੇ ਸਾਗਰਾਂ ਦੀ ਗਹਿਰਾਈ, ਪਰਬਤਾਂ

ਉੱਤੇ ਚੜ੍ਹੇ ਬਗ਼ੈਰ ਤੇ ਸਮੁੰਦਰਾਂ ਵਿਚ ਟੁੱਭੀ ਲਾਏ ਬਗ਼ੈਰ ਨਾਪ ਲਈ ਹੈ। ਵਾਹਿਗੁਰੂ ਦੇ ਦਰ ਦੀ ਉਚਾਈ ਤੇ ਵਡਿਆਈ ਕਿਸੇ ਨਾਪ ਤੋਲ ਵਿਚ ਅਜੇ ਤਕ ਕਿਸੇ ਤੋਂ ਨਹੀਂ ਆਈ। ਉਹ ਆਸਮਾਨਾਂ 'ਤੇ ਨਹੀਂ ਰਹਿੰਦਾ। ਜੇ ਆਸਮਾਨ ਸਭ ਤੋਂ ਉੱਚੇ ਹਨ ਤਾਂ ਉਸ ਦਾ ਦਰ ਉਨ੍ਹਾਂ ਆਸਮਾਨਾਂ ਤੋਂ ਵੀ ਉੱਚਾ ਹੈ, ਭਾਵ ਸਾਰੀਆਂ ਉਚਿਆਈਆਂ ਹੇਠਾਂ ਹੀ ਰਹਿ ਜਾਂਦੀਆਂ ਹਨ। ਮਨੁੱਖ ਭਾਉ ਭਗਤ ਅਤੇ ਨਿਮਰਤਾ ਨਾਲ ਉਸ ਦੀ ਵਡਿਆਈ ਦਾ ਸੁਆਦ ਮਾਣ ਸਕਦਾ ਹੈ ਅਤੇ ਉਸ ਦੀ ਰਸਾਈ ਉਸ ਦਰ ਤਕ ਸੰਭਵ ਹੈ। ਜਿਨ੍ਹਾਂ ਨੂੰ ਇਹ ਪ੍ਰਾਪਤੀ ਹੋਈ ਹੈ, ਉਹ ਉਸ ਦਰ ਨੂੰ ਛੱਡ ਕੇ ਕਿਤੇ ਨਹੀਂ ਜਾਂਦੇ। ਦਰੁ ਘਰ ਦੇ ਪ੍ਰੀਤਵਾਨ ਕਦੀ ਵੀ ਦਰ ਦਰ ਜਾਂ ਘਰ ਘਰ ਨਹੀਂ ਫਿਰਦੇ।

**ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ॥**
**ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ॥**
**ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ॥**

*(ਵਾਰ ਸੋਰਠਿ, ਮ: ੪, ਪੰਨਾ ੬੫੧)*

ਜਿਨ੍ਹਾਂ ਨੇ ਆਪਣੇ ਗੁਰੂ ਪਿਆਰੇ ਨੂੰ ਨਹੀਂ ਮੰਨਿਆ, ਉਨ੍ਹਾਂ ਦੇ ਨਿੱਜ ਘਰ ਦੇ ਅੰਦਰ ਗੁਰੂ ਪ੍ਰਗਟ ਹੀ ਨਹੀਂ ਹੋਇਆ। ਜਿਨ੍ਹਾਂ ਨੇ ਗੁਰੂ ਨੂੰ ਗੋਪਿਆ ਹੈ, ਉਹ ਬੁਰੇ ਤੇ ਭੈੜੇ ਮਨੁੱਖ ਹਨ। ਅਜਿਹੇ ਬੰਦੇ ਕਿਸੇ ਬੇਸ਼ਰਮ ਨੱਕ-ਵੱਢੀ ਔਰਤ ਵਾਂਗ ਦੁਆਰੇ ਦੁਆਰ, ਘਰ ਘਰ ਫਿਰਦੇ ਰਹਿੰਦੇ ਹਨ। ਵਿਸ਼ਵਾਸ ਦੀ ਘਾਟ ਹੋਣ ਨਾਲ ਅਵਿਸ਼ਵਾਸ ਦਾ ਵਿੰਨ੍ਹਿਆ ਹੋਇਆ ਮਨੁੱਖ, ਦਰ ਘਰ ਦਾ ਤਿਆਗ ਕਰ ਕੇ ਕੁੱਤੇ ਵਾਂਗ ਦਰ ਦਰ ਫਿਰਦਾ ਹੈ। ਉਸ ਹਾਲਤ ਨੂੰ "ਦੁਆਰਹਿ ਦੁਆਰਿ ਸੁਆਨ ਜਿਉ ਡੋਲਤ......" ਦੀ ਭਾਵਨਾ ਵਿਚ ਵਰਤਿਆ ਗਿਆ ਹੈ। ਦਰ ਘਰ ਅਕਾਲ ਪੁਰਖ ਦੇ ਘਰ ਦਾ ਹੀ ਬਿਆਨ ਹੈ। ਇਹ ਠੀਕ ਹੈ ਕਿ ਵਾਹਿਗੁਰੂ ਕਿਧਰੇ ਮਹੱਲ ਜਾਂ ਮਕਾਨ ਉਸਾਰ ਕੇ ਟਿਕਾਣਾ ਬਣਾ ਕੇ ਬੈਠਾ ਨਹੀਂ ਹੋਇਆ। ਜਦੋਂ ਗੁਰਮੁਖ ਜਗਿਆਸੂ ਨੂੰ ਉਸ ਦੀ ਹੋਂਦ ਦਾ ਆਭਾਸ ਹੋ ਜਾਂਦਾ ਹੈ ਜਾਂ ਉਸ ਅਕਾਲ ਪੁਰਖ ਦੀ ਵੱਡੀ ਸ਼ਕਤੀ ਤੇ ਅਨਿਨ ਵਡਿਆਈ ਦਾ ਅਨੁਭਵ ਹੋਣ ਲੱਗ ਜਾਂਦਾ ਹੈ, ਤਾਂ ਇਹ ਵਿਚਾਰ ਮਨ ਵਿਚ ਉਪਜਦਾ ਹੈ ਕਿ ਉਹ ਕਿੱਥੇ ਬੈਠ ਕੇ ਇਹ ਸਾਰੀ ਸ੍ਰਿਸ਼ਟੀ ਦਾ ਸੰਚਾਲਨ ਕਰ ਰਿਹਾ ਹੈ। ਇਸੇ ਹੀ ਸਬੰਧ ਵਿਚ ਅਕਾਲ ਰੂਪ ਪਿਤਾ ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ :

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥**
**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥** *(ਜਪੁ ਜੀ, ਪੰਨਾ ੬)*

ਇਸ ਗੱਲ 'ਤੇ ਬਹੁਤਾ ਲੰਮੇਰਾ ਵਿਚਾਰ ਇਥੇ ਨਹੀਂ ਲਵਾਂਗੇ। ਗੱਲ ਦਰ ਘਰ ਦੀ ਹੈ। ਜਿਹੜਾ ਵਾਹਿਗੁਰੂ ਅਕਾਲ-ਰਹਿਤ ਨਿਰੰਕਾਰ ਹੈ, ਉਸ ਦਾ ਕੋਈ ਅਸਥੂਲ ਦ੍ਰਿਸ਼ਟੀਗੋਚਰ ਹੋਣ ਵਾਲਾ ਘਰ ਹੋਵੇਗਾ, ਐਸਾ ਗੁਰਬਾਣੀ ਵਿਚ ਸਤਿਗੁਰਾਂ ਨੇ ਕਿਤੇ ਨਹੀਂ ਆਖਿਆ। ਇਹ ਸਿਰਫ਼ ਉਸ ਦੀ ਵਿਸ਼ਾਲ ਸ਼ਕਤੀ ਦੇ ਆਭਾਸ ਦਾ ਪ੍ਰਗਟਾਵਾ ਹੈ ਕਿ ਏਡਾ ਸ਼ਕਤੀਸ਼ਾਲੀ ਸਤਿਪੁਰਖ ਕਿੱਥੇ ਰਹਿੰਦਾ ਹੋਵੇਗਾ। ਉਨ੍ਹਾਂ ਨੇ ਇਸ ਸਬੰਧ ਵਿਚ ਉੱਤਰ ਰੂਪ ਵਿਚ ਵਾਰ ਵਾਰ ਹੁਕਮ ਕੀਤਾ ਹੋਇਆ ਹੈ ਕਿ ਉਹ ਘਟਿ ਘਟਿ ਵਿਚ, ਜਲਥਲ ਮਹੀਅਲ ਵਿਚ ਹੈ। ਗੁਪਤ ਵਰਤ ਰਿਹਾ ਹੈ। ਪ੍ਰਗਟ ਪਾਹਾਰੇ ਹੈ। ਸਾਰੇ ਪਾਸਾਰੇ ਵਿਚ ਹੈ। ਵੱਖਰਾ ਤੇ ਅਲੱਗ ਹੈ ਤੇ ਸਭ ਨਾਲ ਲੱਗ ਕੇ ਵੀ ਰਹਿੰਦਾ ਹੈ। ਇਸ ਪ੍ਰਕਾਰ ਦਰ ਘਰ ਇਕ ਅਨੁਭਵ ਤੇ ਮਹਿਸੂਸ ਕਰਨ ਵਾਲੀ ਗੱਲ ਹੈ।

ਉਸ ਦੇ ਘਰ ਨੂੰ ਮਹੱਲ ਕਰਕੇ ਵੀ ਲਿਖਿਆ ਹੈ। ਕਈ ਵਾਰ ਉਸ ਦੇ ਮਹੱਲ, ਉਸ ਮਹੱਲ ਦੀ ਚੌਖਟ ਤੇ ਦਰ ਦੀ ਕਾਮਨਾ ਕੀਤੀ ਗਈ ਹੈ। ਸਿਫ਼ਤ ਗਾਉਣ ਵਾਲੇ ਪ੍ਰੇਮੀ ਅਤੇ ਗੁਰਸਿੱਖ ਢਾਡੀ ਦੇ ਰੂਪ ਵਿਚ ਉਸ ਦੀ ਮਹਿਮਾ ਗਾਉਂਦੇ ਹਨ। ਗੁਰੂ ਪਾਤਸ਼ਾਹ ਫ਼ੁਰਮਾਂਦੇ ਹਨ ਢਾਡੀ ਪ੍ਰਭੂ ਦਾ ਹੀ ਦਰ ਮੰਗਦਾ ਹੈ, ਹੋਰ ਕੁਝ ਨਹੀਂ ਮੰਗਦਾ। ਗੁਰੂ ਅਰਜਨ ਦੇਵ ਜੀ ਫ਼ੁਰਮਾਂਦੇ ਹਨ :

**ਢਾਡੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋਡੇ ॥**
**ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ ॥੨੧॥੧॥**

*(ਵਾਰ ਗਉੜੀ, ਮ: ੫, ਪੰਨਾ ੩੨੩)*

ਨਾਨਕ ਦੇ ਮਨ ਵਿਚ ਇਹ ਚਾਅ ਰੂਪ ਵਿਚ ਤੀਬਰ ਇੱਛਾ ਹੈ ਕਿ ਮੈਨੂੰ ਜੇ ਇਹ ਦਰ ਮਿਲ ਜਾਏ ਤਾਂ ਮੈਂ ਇਸ ਨੂੰ ਕਦੀ ਨਾ ਛੱਡਾਂ। ਦੁਨੀਆ ਦੀਆਂ ਹੋਰ ਦੌਲਤਾਂ—ਬਾਗ਼, ਮਿਲਖ, ਧਨ, ਬੱਘੀਆਂ, ਹਾਥੀ, ਘੋੜੇ ਇਸ ਦੇ ਸਾਹਮਣੇ ਕੁਝ ਨਹੀਂ। ਹੁੱਜਤ ਦੀ ਗੱਲ ਦੂਜੀ ਹੈ। ਪਰ ਸੱਚ ਗੱਲ ਇਹ ਹੈ ਕਿ ਸਭ ਕੁਝ ਕੀਤਾ ਕਰਾਇਆ, ਬਣਾਇਆ, ਸੰਵਾਰਿਆ ਨਾਮ ਦਾ ਹੈ। ਜਦੋਂ ਉਸ ਦਾ ਦਰ ਪ੍ਰਾਪਤ ਹੋ ਜਾਏਗਾ ਤਾਂ ਬਾਕੀ ਵਸਤਾਂ ਆਪੇ ਪਿਛੇ ਤੁਰੀਆਂ ਫਿਰਨਗੀਆਂ। ਮੂਲ ਪ੍ਰਾਪਤੀ ਤਾਂ ਦਰ ਘਰ ਦੀ ਹੈ। ਹੋਰ ਕੁਝ ਉਸ ਦੇ ਹੇਠ ਹੈ ਤੇ ਹੇਚ ਹੈ।

**ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰ ਧਾਰਿ ॥**
**ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ ॥**
**ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ ॥੧੮॥**

*(ਵਾਰ ਗੂਜਰੀ, ਮ: ੩, ਪੰਨਾ ੫੧੬)*

ਸਿਫ਼ਤਿ-ਸਾਲਾਹ ਵਾਲੇ ਉਸ ਦੇ ਦਰ ਘਰ ਦੀ ਪ੍ਰਾਪਤੀ ਦੇ ਚਾਹਵਾਨ ਹਨ ਤੇ ਸਦਾ ਸੱਚ ਨਾਲ ਜੁੜੇ ਰਹਿੰਦੇ ਹਨ। ਉਨ੍ਹਾਂ ਦੀ ਹੋਰ ਕੋਈ ਧਾਰਨਾ ਰਹਿੰਦੀ ਹੀ ਨਹੀਂ। ਉਨ੍ਹਾਂ ਦੇ ਹਿਰਦੇ ਵਿਚ ਦਰ ਘਰ ਵਸਾਇਆ ਹੁੰਦਾ ਹੈ। ਉਹ ਸੱਚ ਸਰੂਪ ਹੋ ਜਾਂਦੇ ਹਨ ਤੇ ਉਨ੍ਹਾਂ ਦਾ ਆਪਣਾ ਮਹੱਲ, ਅੰਦਰਲਾ ਮਨ ਜਾਂ ਘਰ ਸੱਚ ਵਾਂਗ ਹੀ ਵਿਸ਼ਾਲ ਹੋ ਜਾਂਦਾ ਹੈ ਤੇ ਵਡੇਰਾ ਹੋ ਜਾਂਦਾ ਹੈ। ਉਸ ਦੇ ਘੇਰੇ ਵਿਚ ਸਾਰਾ ਬ੍ਰਹਿਮੰਡ ਆ ਜਾਂਦਾ ਹੈ। ਦਰ ਘਰ ਵਾਲਾ ਵਲਗਣਾਂ ਤੇ ਕੰਧਾਂ ਦੀ ਕੈਦ ਤੋਂ ਮੁਕਤ ਹੋ ਜਾਂਦਾ ਹੈ। ਵਾਹਿਗੁਰੂ ਨਾਲ ਬਣਿਆ ਹੋਇਆ ਸੰਬੰਧ, ਉਸ ਦੀ ਸੇਵਾ, ਨਿਮਰਤਾ ਰੂਪ ਹੋ ਕੇ ਉਸ ਦਾ ਨਿਸਤਾਰਾ ਤਾਂ ਕਰਦੀ ਹੈ, ਨਾਲ ਹੀ ਆਪਣੇ ਸੰਪਰਕ ਵਿਚ ਆਉਣ ਵਾਲੇ ਦੂਜਿਆਂ ਦਾ ਵੀ ਪਾਰ ਉਤਾਰਾ ਕਰ ਦਿੰਦੀ ਹੈ।

ਇਸ ਪਵਿੱਤਰ ਦਰ ਨੂੰ ਸਤਿਗੁਰ ਜਿਤਨਾ ਪਵਿੱਤਰ ਆਖਿਆ ਗਿਆ ਹੈ। ਇਸ ਦਰ ਵੱਲ ਵੇਖਿਆਂ ਅਘਨ ਪਾਪ ਤੇ ਸੰਤਾਪ ਬਿਨਸ ਜਾਂਦੇ ਹਨ। ਐਸੇ ਦਰ ਨੂੰ ਗੁਰਦੁਆਰਾ ਜਾਂ ਗੁਰ-ਦੁਆਰ ਦਾ ਨਾਮ ਵੀ ਦਿੱਤਾ ਗਿਆ ਹੈ। ਮੁਕਤ ਦੁਆਰ ਕਰਕੇ ਵੀ ਲਿਖਿਆ ਹੈ। ਇਸ ਦੁਆਰੇ ਉੱਤੇ ਜਾਣ ਦੀ ਕੋਈ ਰੋਕ ਟੋਕ ਨਹੀਂ, ਜਿਹੜਾ ਵੀ ਕੋਈ ਪ੍ਰੇਮੀ ਭਗਤ ਨਿਮਰਤਾ ਤੇ ਸ਼ਰਧਾ ਨਾਲ ਇਸ ਦੁਆਰੇ 'ਤੇ ਪੁੱਜਦਾ ਹੈ, ਇਸ ਦੀ ਸ਼ਰਨਾਈ ਆਉਂਦਾ ਹੈ, ਲੱਜ ਪਾਲਣ ਵਾਲਾ ਸਤਿਗੁਰੂ ਉਸ ਨੂੰ ਪ੍ਰਵਾਨ ਕਰ ਕੇ ਆਪਣੇ ਨਾਲ ਮਿਲਾ ਲੈਂਦਾ ਹੈ। ਇਸੇ ਸਬੰਧ ਵਿਚ ਸ੍ਰੀ ਗੁਰੂ ਅਮਰਦਾਸ ਜੀ ਹੁਕਮ ਕਰਦੇ ਹਨ ਕਿ ਉਸ ਦਾ ਦੁਆਰ ਸਦਾ ਖੁੱਲ੍ਹਾ ਹੈ, ਸਦਾ ਖੁੱਲ੍ਹਾ ਅਤੇ ਮੋਕਲਾ ਵੀ ਹੈ। ਭਾਉ ਭਗਤ ਵਾਲਾ ਸਹਿਜੇ ਹੀ ਉਸ ਨੂੰ ਪਾਰ ਕਰ ਲੈਂਦਾ ਹੈ। ਕੋਈ ਰੋਕ ਟੋਕ ਨਹੀਂ।

**ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥**
**ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥੧॥**

*(ਵਾਰ ਗੂਜਰੀ ਮ: ੩, ਕਬੀਰ ਜੀ, ਪੰਨਾ ੫੦੯)*

ਸਤਿਗੁਰੂ ਦਿਆਲ ਬਖਸ਼ਿੰਦ ਤੇ ਮਿਹਰਵਾਨ ਹੈ। ਉਹ ਦਰ 'ਤੇ ਆਉਣ ਵਾਲਿਆਂ ਦੀ ਪੈਜ ਰੱਖਦਾ ਹੈ। ਰੋਕ ਉਨ੍ਹਾਂ ਨੂੰ ਹੈ, ਜੋ ਹਉਮੈ ਕਾਰਨ ਮਦਮਾਤੇ, ਮਸਤ ਹਾਥੀ ਵਾਂਗ ਹਨ।

ਭਗਤ ਸ਼ਿਰੋਮਣੀ ਕਬੀਰ ਸਾਹਿਬ ਜੀ ਗੁਰਬਾਣੀ ਦੇ ਅੰਦਰ ਸੋਦਰ ਦੀ ਮਹਿਮਾ ਬੜੀ ਖ਼ੂਬਸੂਰਤੀ ਨਾਲ ਕਰਦਿਆਂ ਕਹਿੰਦੇ ਹਨ ਕਿ ਜਿਨ੍ਹਾਂ ਨੂੰ ਇਹ ਭੁਲੇਖਾ ਹੈ ਕਿ ਉਹਨਾਂ ਬੜੀ ਘਾਲਣਾ ਕੀਤੀ ਹੈ, ਇਸ ਲਈ ਉਹ ਉਸ ਦੇ ਦਰ 'ਤੇ ਪ੍ਰਵਾਨ ਹੋ ਜਾਣਗੇ, ਤਾਂ ਉਨ੍ਹਾਂ ਨੂੰ ਇਹ ਭੁਲੇਖਾ ਮਨ ਵਿਚੋਂ ਕੱਢ ਦੇਣਾ ਚਾਹੀਦਾ ਹੈ। ਹੱਥਾਂ ਪੈਰਾਂ 'ਤੇ ਲਾਉਣ ਵਾਲੀ ਮਹਿੰਦੀ ਦੀ ਮਿਸਾਲ ਦਿੰਦਿਆਂ ਕਹਿੰਦੇ ਹਨ ਕਿ ਇਹ ਵਿਚਾਰ ਆਮ ਕਰਕੇ ਮੰਨਿਆ ਜਾਂਦਾ ਹੈ ਕਿ ਮਹਿੰਦੀ ਰੰਗ ਦੇਣ ਦੇ ਕਾਬਲ ਇਸ ਲਈ ਹੁੰਦੀ ਹੈ ਕਿ ਉਸ ਨੇ ਬੜਾ ਕਸ਼ਟ ਸਹਿਆ ਹੈ। ਉਸ ਨੂੰ ਸਿੱਲਵੱਟੇ ਜਾਂ ਲਗਰੀ ਸੋਟੇ ਨਾਲ ਬੜਾ ਰਗੜਨ ਤੋਂ ਬਾਅਦ ਰੰਗ ਆਇਆ ਹੈ। ਬੜੇ ਕਸ਼ਟ ਸਹਿਣ ਮਗਰੋਂ ਮਹਿੰਦੀ ਰੰਗ ਦੇਣ ਜੋਗੀ ਹੋਈ ਹੈ। ਇਹ ਮਹਿੰਦੀ ਕੀ ਕਰੇਗੀ ਜੇ ਇਸ ਨੂੰ ਸੱਜਣ ਨੇ ਆਪਣੇ ਪੈਰਾਂ ਨਾਲ ਲਾਇਆ ਹੀ ਨਾ। ਅਕਲਾਂ ਵਾਲੇ ਸਿਆਣੇ ਇਸ ਗੱਲ ਦਾ ਨਿਰਣਾ ਕਰ ਲੈਣ ਕਿ ਰੰਗ ਪਿਸਾਉਣ ਨਾਲ ਚੜ੍ਹਿਆ ਹੈ ਜਾਂ ਪੈਰਾਂ ਨਾਲ ਲੱਗਣ ਕਾਰਨ ਉਹ ਸ਼ੋਭਨੀਕ ਹੋਈ ਹੈ ਤੇ ਉਸ ਦਾ ਰੰਗ ਸਫਲ ਹੋਇਆ ਹੈ। ਨਿਰਣਾ ਨਿਮਰਤਾ ਦੇ ਹੱਕ ਵਿਚ ਹੀ ਹੋਵੇਗਾ। ਨਿਮਰਤਾ ਵਾਲੇ ਉਸ ਦਰ 'ਤੇ ਪ੍ਰਵਾਨ ਹੋਣਗੇ। ਉਨ੍ਹਾਂ ਨੂੰ ਪਾਰ ਜਾਣ ਲਈ ਕੋਈ ਰੋਕ ਟੋਕ ਜਾਂ ਅੜਚਣ ਨਹੀਂ ਪਏਗੀ। ਇਹੋ ਜਿਹਾ ਹੈ ਸੋਦਰ :

**ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥**
**ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥੬੬॥** *(ਸਲੋਕ ਕਬੀਰ ਜੀ, ਪੰਨਾ ੧੩੬੭)*

ਪ੍ਰੇਮ-ਭਗਤ ਤੇ ਨਿਮਰਤਾ ਵਾਲਾ ਹੀ ਉਸ ਦੇ ਦਰ 'ਤੇ ਕਬੂਲ ਹੁੰਦਾ ਹੈ ਤੇ ਉਸਨੂੰ ਸੋਦਰ ਦੀ ਸੂਝ ਪ੍ਰਾਪਤ ਹੋ ਜਾਂਦੀ ਹੈ, ਜਿਸ ਦਰ ਤੇ ਘਰ ਵਿਚ ਬੈਠਾ ਪਰਮਪਤੀ ਪਰਮਾਤਮਾ ਸਾਰੀ ਸ੍ਰਿਸ਼ਟੀ ਤੇ ਬ੍ਰਹਿਮੰਡ ਦਾ ਸੰਚਾਲਨ ਸੁਘੜਤਾ ਨਾਲ ਸਹਿਜ ਸੁਭਾਏ ਕਰ ਰਿਹਾ ਹੈ।

ਨਿਮਰਤਾ ਵਾਲੇ ਦਰ ਦਰ ਨਹੀਂ ਫਿਰਦੇ। ਉਨ੍ਹਾਂ ਦੀਆਂ ਨਿਗਾਹਾਂ ਵਿਚ ਸਿਰਫ਼ ਵਾਹਿਗੁਰੂ ਦਾ ਘਰ ਹੁੰਦਾ ਹੈ। ਪ੍ਰੇਮਾ ਭਗਤੀ ਵਾਲੇ ਦਰ ਦਰ ਨਹੀਂ ਜਾਂਦੇ। ਉਹ ਵਾਹਿਗੁਰੂ ਦਾ ਦਰ ਪਕੜਦੇ ਹਨ। ਗੁਰੂ ਵਾਲੇ ਦੁਆਰੇ ਦੁਆਰੇ ਨਹੀਂ ਡੋਲਦੇ, ਉਹ ਸਿੱਧੇ ਗੁਰੂ-ਦੁਆਰ 'ਤੇ ਪੁੱਜਦੇ ਹਨ ਅਤੇ ਸੋਦਰ ਦੀ ਪ੍ਰਾਪਤੀ ਸਹਿਜੇ ਹੀ ਕਰ ਲੈਂਦੇ ਹਨ।

## ਆਪਿ

ਅਸੀਂ ਇਹ ਸਮਝਦੇ ਹਾਂ ਕਿ ਅਸੀਂ ਆਪ ਹੀ ਸਭ ਕੁਝ ਕਰ ਰਹੇ ਹਾਂ। ਸਾਨੂੰ ਆਪਣੀ ਸਮਰੱਥਾ 'ਤੇ ਬਹੁਤ ਮਾਣ ਰਹਿੰਦਾ ਹੈ। ਮਿਰਜ਼ੇ ਸਬੰਧੀ ਇਕ ਲੋਕ-ਗੀਤ ਮਸ਼ਹੂਰ ਹੈ—"ਮੇਰੀ ਬੱਕੀ ਤੋਂ ਡਰਨ ਫ਼ਰਿਸ਼ਤੇ ਤੇ ਜੱਟ ਤੋਂ ਡਰੇ ਖ਼ੁਦਾ।" ਇਹ ਹਉਮੈ ਦਾ ਪਖ਼ਰ ਪ੍ਰਭਾਵ ਹੈ ਕਿ ਬਹੁਤੀ ਵਾਰੀ ਅਸੀਂ ਖ਼ੁਦਾ ਤੋਂ ਖ਼ੁਦ ਨੂੰ ਵੱਡਾ ਸਮਝਦੇ ਵੀ ਹਾਂ ਤੇ ਜ਼ਾਹਿਰ ਵੀ ਕਰਦੇ ਹਾਂ।

ਮਿਸਾਲ ਵਜੋਂ ਸਾਡੀ ਕੁਝ ਘੜੀਆਂ ਦੀ ਗੱਲ-ਬਾਤ ਵਿਚ ਸੌ ਵਾਰੀ ਇਹ ਦੁਹਰਾਇਆਂ ਜਾਂਦਾ ਹੈ, ਕਿ 'ਤੂੰ ਫ਼ਿਕਰ ਨਾ ਕਰ।' ਮੈਂ ਆਪੇ ਵੇਖ ਲਵਾਂਗਾ।'

ਜਦੋਂ ਕੋਈ ਦੋਸਤ, ਭਰਾ ਜਾਂ ਮਿੱਤਰ ਸੰਬੰਧੀ ਸਾਡੇ ਕੋਲੋਂ ਕੋਈ ਮੰਗ ਕਰੇ ਜਾਂ ਕਿਸੇ ਕਾਰਜ ਦੀ ਪੂਰਤੀ ਲਈ ਆਖੇ ਤੇ ਉਹਨੂੰ ਅਸੀਂ ਨਾ ਕਰਨਾ ਚਾਹੁੰਦੇ ਹੋਈਏ ਜਾਂ ਫਿਰ ਆਪ ਹੀ ਲਾਪਰਵਾਹੀ ਦੀ ਹਾਲਤ ਵਿਚ ਹੋਈਏ ਤਾਂ ਕਹਿ ਦਿੰਦੇ ਹਾਂ ਕਿ 'ਛੱਡ ਯਾਰਾ, ਆਪੇ ਠੀਕ ਹੋ ਜਾਵੇਗਾ।' ਲਾਪਰਵਾਹੀ ਦਾ ਸੂਚਕ ਹੈ ਨਾ ਕਿ ਭਰੋਸੇ ਦਾ। ਆਪਾ ਪ੍ਰਗਟਾਉਣਾ, ਆਪਣੇ ਵਿਚਾਰਾਂ ਨੂੰ ਦੂਜੇ ਉੱਤੇ ਥੋਪਣਾ ਜਾਂ ਆਪਣਾ ਹੱਕ ਜਤਾਉਂਦਿਆਂ ਰਹਿਣਾ, ਇਹ ਸਾਡਾ ਨਿੱਤ ਦਾ ਕੰਮ ਹੈ।

ਕਮਾਲ ਹੈ ਸਾਹਿਬੇ ਕਮਾਲ ਗੁਰੂ ਨਾਨਕ ਸਾਹਿਬ ਦਾ ਕਿ ਉਨ੍ਹਾਂ ਨੇ 'ਆਪ ਦੇ' ਭਾਵ ਨੂੰ ਹੀ ਪੂਰੀ ਤਰ੍ਹਾਂ ਬਦਲ ਦਿੱਤਾ। ਗੁਰਬਾਣੀ ਵਿਚ 'ਆਪ', 'ਆਪਣਾ', 'ਆਪਣੀਧਾਰੀ' ਆਦਿ ਸ਼ਬਦ ਇਸ ਭਾਵਨਾ ਵਿਚ ਵੀ ਆਏ ਹਨ, ਜੋ ਆਮ ਭਾਸ਼ਾ ਵਿਚ ਕਹੇ-ਬੋਲੇ ਤੇ ਸਮਝੇ ਜਾਂਦੇ ਹਨ। ਪਰ ਬਹੁਤੀ ਵਾਰੀ 'ਆਪ' ਦਾ ਭਾਵ ਵਾਹਿਗੁਰੂ ਤੋਂ ਲਿਆ ਗਿਆ ਹੈ। ਇਹ ਇਕ ਬੜੀ ਕ੍ਰਾਂਤੀਕਾਰੀ ਗੱਲ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਦੀਆਂ ਪਹਿਲੀਆਂ ਉੱਨੀ ਪਉੜੀਆਂ ਵਿਚ ਨਿਰੰਕਾਰ ਪਿਤਾ ਦੇ ਸੁਭਾਅ ਅਤੇ ਚੱਕਰ ਚਿਹਨ ਤੇ ਪਾਸਾਰੇ ਦਾ ਵਰਣਨ ਵਿਸਥਾਰ ਨਾਲ ਕੀਤਾ ਹੈ। ਵੀਹਵੀਂ ਪਉੜੀ ਵਿਚ ਅੱਖਰ 'ਆਪ' ਦੀ ਵਰਤੋਂ ਕੀਤੀ ਹੈ। ਆਪ ਜੀ ਫ਼ੁਰਮਾਉਂਦੇ ਹਨ ਕਿ ਜਦ ਮਨੁੱਖ ਦਾ ਸਰੀਰ ਜਾਂ ਕਪੜੇ ਗੰਦੇ ਹੋ ਜਾਂਦੇ ਹਨ ਤਾਂ ਸਾਬਣ ਨਾਲ ਧੋ ਲਈਦੇ ਹਨ। ਪਰ ਜਦੋਂ ਮੱਤ, ਅੰਦਰਲਾ ਜਾਂ ਆਤਮਾ ਗੰਦੀ ਹੋ ਜਾਏ ਤਾਂ ਉਹ ਨਾਮ ਦੇ ਸਾਬਣ ਨਾਲ ਹੀ ਸਾਫ਼ ਹੋ ਸਕਦੀ ਹੈ। ਇਥੋਂ ਤਕ ਤਾਂ ਅਸੀਂ ਠੀਕ ਅਰਥ ਸਮਝ ਕੇ ਗੁਰੂ-ਚਰਨਾਂ ਦੇ ਨੇੜੇ ਪਹੁੰਚ ਜਾਂਦੇ ਹਾਂ, ਪਰ ਜਦੋਂ ਅਸੀਂ ਪੜ੍ਹਦੇ ਹਾਂ :

**ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥੨੦॥**

*(ਜਪੁਜੀ, ਪੰਨਾ ੪)*

ਉਦੋਂ ਮੱਤ ਨੂੰ ਪਤਾ ਨਹੀਂ ਕੀ ਹੁੰਦਾ ਹੈ, ਉਹ ਧੋਣ ਵਾਲੇ ਨੂੰ ਭੁੱਲ ਜਾਂਦੀ ਹੈ ਅਤੇ ਅਸੀਂ ਅਰਥ ਕਰਦੇ ਹਾਂ ਆਪੇ ਹੀ ਬੀਜਣਾ ਹੈ ਤੇ ਆਪੇ ਹੀ ਖਾਣਾ ਹੈ। ਇਹ ਤਾਂ ਨਿਆਇ ਸ਼ਾਸਤਰ ਹੈ, ਗੁਰਮਤਿ ਸ਼ਾਸਤਰ ਮੰਨੇ ਨਹੀਂ। ਬੜੀ ਹੈਰਾਨੀ ਦੀ ਗੱਲ ਹੈ ਕਿ ਅਸੀਂ ਖ਼ੁਦ ਹੀ ਬੀਜਣ ਵਾਲੇ ਤੇ ਖ਼ੁਦ ਹੀ ਖਾਣ ਵਾਲੇ ਬਣ ਬਹਿੰਦੇ ਹਾਂ। ਪਿਤਾ ਗੁਰੂਦੇਵ ਜੀ ਦੀ ਮਾਨਸਿਕ ਅਵਸਥਾ ਇਹ ਹੈ ਕਿ ਬੀਜਣ ਵਾਲਾ ਵਾਹਿਗੁਰੂ ਆਪ ਹੈ ਤੇ ਖਾਣ ਵਾਲਾ ਵੀ ਵਾਹਿਗੁਰੂ ਆਪ ਹੈ। ਜੇ ਸਭ ਕੁਝ ਅਸੀਂ ਹੀ ਕਰਨਾ ਹੈ ਤਾਂ ਵਾਹਿਗੁਰੂ ਕਿਧਰ ਗਿਆ, ਦਰਅਸਲ ਉਹ ਸਾਨੂੰ ਭੁੱਲ ਗਿਆ। ਸਾਨੂੰ ਗੁਰੂ ਨਾਨਕ ਦੇਵ ਜੀ ਵੀ ਵਿਸਰ ਗਏ ਅਤੇ ਉਨ੍ਹਾਂ ਦਾ ਹੁਕਮ ਵੀ ਵਿਸਰ ਗਿਆ, ਜੋ ਉਹ ਅਗਲੀ ਪੰਕਤੀ ਵਿਚ ਕਹਿ ਰਹੇ ਹਨ। ਨਾਲ ਹੀ ਪ੍ਰਸ਼ਨ ਇਹ ਉਠਦਾ ਹੈ ਕਿ ਜੇ ਇਹ ਸਭ ਕੁਝ ਵਾਹਿਗੁਰੂ ਨੇ ਕਰਨਾ ਹੈ ਤਾਂ ਫਿਰ ਅਸੀਂ ਕੀ ਕਰਨਾ ਹੈ। ਸਾਡੇ ਕਰਨ ਵਾਲੀ ਗੱਲ ਹੈ ਬੰਦਿਆ! ਤੂੰ ਹੁਕਮ ਵਿਚ ਰਹਿ, ਹੁਕਮ ਵਿਚ ਆ, ਹੁਕਮ ਵਿਚ ਜਾਹ, ਤੇ ਹੁਕਮ ਵਿਚ ਵਿਚਰ। ਇਸ ਗੱਲ ਨੂੰ ਸਮਝ ਲੈ ਕਿ ਸਭ ਕੁਝ ਵਾਹਿਗੁਰੂ ਆਪ ਕਰ ਰਿਹਾ ਹੈ। ਸਭ ਕੁਝ ਉਸ ਦੇ ਦੁਆਰਾ ਹੋ ਰਿਹਾ ਹੈ।

ਆਸਾ ਦੀ ਵਾਰ ਨੂੰ ਜੇ ਧਿਆਨ ਨਾਲ ਪੜ੍ਹੀਏ ਤਾਂ ਇਹ ਸ਼ੁਰੂ ਹੀ ਆਪ ਤੋਂ ਹੁੰਦੀ ਹੈ। ਮਹਾਰਾਜ ਫ਼ੁਰਮਾਉਂਦੇ ਹਨ ਕਿ ਉਸ ਦਾਤੇ ਨੇ ਆਪ ਖ਼ੁਦ ਆਪਣੇ ਆਪ ਨੂੰ ਬਣਾਇਆ। ਫਿਰ

ਆਪ ਹੀ ਆਪਣੇ ਨਾਂ ਦੀ ਰਚਨਾ ਕੀਤੀ। ਉਸ ਦੇ ਬਾਅਦ ਸਭ ਪਸਾਰਾ ਸਾਜਿਆ। ਕੁਝ ਦ੍ਰਿਸ਼ਟੀਗੋਚਰ ਹੈ ਤੇ ਬਹੁਤ ਸਾਰਾ ਅਦ੍ਰਿਸ਼ਟ ਜੋ ਨਜ਼ਰ ਦੇ ਘੇਰੇ ਤੋਂ ਬਾਹਰ ਹੈ, ਜੋ ਦਿਸਦਾ ਹੈ ਇਹ ਸਭ ਉਸ ਦੀ ਕੁਦਰਤ ਹੈ। ਭਾਵ ਇਹ ਕਿ ਸਭ ਤੋਂ ਪਹਿਲਾਂ ਉਹ ਆਪ ਹੈ ਤੇ ਫਿਰ ਉਸ ਨੇ ਕੁਦਰਤ ਬਣਾਈ।

**ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**

*(ਵਾਰ ਆਸਾ, ਮ: ੧, ਪੰਨਾ ੪੬੩)*

ਇਸ ਸਾਰੇ ਦ੍ਰਿਸ਼ਟ ਅਤੇ ਅਦ੍ਰਿਸ਼ਟ ਵਿਚ ਉਹ ਆਪ ਬਿਰਾਜਮਾਨ ਹੈ। ਆਪਣੀ ਰਚਨਾ ਨੂੰ ਵੇਖ ਵੇਖ ਕੇ ਉਹ ਬਹੁਤ ਖ਼ੁਸ਼ ਹੁੰਦਾ ਹੈ ਅਤੇ ਜੇ ਅਸੀਂ ਇਹ ਗੱਲ ਸਮਝ ਲਈਏ ਤਾਂ ਸਾਡਾ ਮਨ ਵੀ ਚਾਅ ਅਤੇ ਖੇੜੇ ਵਿਚ ਆ ਜਾਵੇਗਾ। ਇਸ ਵਾਰ ਦਾ ਵਿਸਥਾਰ ਧਿਆਨ ਨਾਲ ਵਿਚਾਰਨ ਮਗਰੋਂ ਜਦ ਇਸ ਦੇ ਅੰਤ ਵਿਚ ਪੁੱਜਦੇ ਹਾਂ ਤਾਂ ਮਨ ਵਿਚ ਹੋਰ ਚਾਅ ਪੈਦਾ ਹੁੰਦਾ ਹੈ। ਜਦੋਂ ਇਸ ਵਿਚਾਰ ਦੀ ਗੋਝ ਬਾਤ ਦਾ ਗਿਆਨ ਹੁੰਦਾ ਹੈ ਕਿ ਸਾਰੇ ਸਰੀਰ ਰੂਪੀ ਭਾਂਡੇ ਉਸ ਨੇ ਆਪ ਹੀ ਸਾਜੇ ਹਨ ਤੇ ਆਪੇ ਹੀ ਉਨ੍ਹਾਂ ਨੂੰ ਪੂਰਣਤਾ ਬਖ਼ਸ਼ਦਾ ਹੈ।

**ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥**
**ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ ॥**
**ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ ॥**
**ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ ਕਰੇ ॥੧॥**

*(ਵਾਰ ਆਸਾ, ਮ: ੧, ਪੰਨਾ ੪੭੫)*

ਆਪ ਹੀ ਉਸ ਨੇ ਕੁਝ ਮਨੁੱਖ ਇਹੋ ਜਿਹੇ ਬਣਾ ਦਿੱਤੇ ਹਨ ਜਿਨ੍ਹਾਂ ਦੀ ਆਤਮਾ ਦੁੱਧ ਚਿੱਟੀ ਨਿਰਮਲ ਹੈ ਅਤੇ ਖੇੜੇ ਵਿਚ ਰਹਿੰਦੀ ਹੈ। ਉਹ ਭਾਂਡੇ ਵੀ ਉਹਨੇ ਆਪ ਹੀ ਬਣਾਏ ਹਨ ਜਿਹੜੇ ਅੱਗ ਵਾਂਗੂੰ ਸੜਦੇ ਕੁੜ੍ਹਦੇ ਤੇ ਕੜ੍ਹਦੇ ਰਹਿੰਦੇ ਹਨ। ਉਹ ਵੀ ਉਹਨੇ ਆਪ ਹੀ ਬਣਾਏ ਹਨ ਜੋ ਗਦੇਲਿਆਂ 'ਤੇ ਸੁੱਤੇ ਹਨ। ਉਹ ਵੀ ਉਹਨੇ ਆਪ ਹੀ ਬਣਾਏ ਹਨ ਜੋ ਗਦੇਲਿਆਂ ਵਾਲਿਆਂ ਦੇ ਉੱਤੇ ਪਹਿਰਾ ਦੇ ਰਹੇ ਹਨ ਜਾਂ ਉਨ੍ਹਾਂ ਦੇ ਦਰਬਾਨ ਵਾਂਗ ਖੜੇ ਉਨ੍ਹਾਂ ਦਾ ਹੁਕਮ ਉਡੀਕ ਰਹੇ ਹਨ। ਇਸ ਰੌਲੇ ਵਿਚ ਪੈ ਕੇ ਅਸੀਂ ਗ਼ਰਕ ਹੋ ਜਾਂਦੇ ਹਾਂ ਅਤੇ ਇਹ ਨਹੀਂ ਸਮਝਦੇ ਕਿ ਲੋੜ ਉਸ ਦੀ ਨਦਰਿ ਹਾਸਲ ਕਰਨ ਦੀ ਹੈ। ਜਿਹੜੀ ਵੀ ਕੋਈ ਤਬਦੀਲੀ ਜਾਂ ਕ੍ਰਾਂਤੀ ਅਸੀਂ ਲਿਆਉਣਾ ਚਾਹੁੰਦੇ ਹਾਂ, ਉਹ ਜਦ ਅਸੀਂ ਉਸ ਦੇ ਬਣ ਜਾਵਾਂਗੇ ਤਾਂ ਉਹ ਆਪ ਆਪਣੀ ਕਲਾ ਵਰਤਾ ਕੇ ਸਾਡੇ ਤੋਂ ਕਰਾ ਦਏਗਾ।

ਇਕ ਖ਼ਿਆਲ ਇਹ ਪੈਦਾ ਹੁੰਦਾ ਹੈ ਕਿ ਜੇ ਵਾਹਿਗੁਰੂ ਹੀ, 'ਸਭ ਕਿਛੁ ਆਪੇ ਆਪਿ' ਹੈ ਤਾਂ ਫਿਰ ਅਸੀਂ ਕੀ ਕਰਨਾ ਹੈ ਤਾਂ ਤੇ ਫਿਰ ਸਾਨੂੰ ਕੋਈ ਕਿਰਤ ਦੀ ਲੋੜ ਨਹੀਂ। ਕਿਸੇ ਕੰਮਕਾਰ ਦੀ ਜ਼ਰੂਰਤ ਨਹੀਂ। ਬੈਠੇ ਹਾਂ ਬੱਸ ਬੈਠੇ ਹਾਂ। ਸਭ ਕੁਝ ਆਪੇ ਹੋ ਜਾਏਗਾ। ਸਾਡੇ ਕਰਨ ਦਾ ਕਿਹੜਾ ਕੰਮ ਹੈ, ਅਸੀਂ ਕੀ ਕਰਨਾ ਹੈ। ਇਥੇ ਨਾ ਉਪਰਾਮ ਹੋਣ ਦੀ ਲੋੜ ਹੈ, ਨਾ ਉਦਾਸ ਜਾਂ ਉਦਾਸੀ ਹੋਣ ਦੀ ਲੋੜ ਹੈ, ਨਾ ਹੀ ਬਿਹੰਗਮ ਹੋਣ ਦੀ ਜ਼ਰੂਰਤ ਹੈ, ਤੇ ਨਾ ਕਿਸੇ ਕਰਮ-ਕਾਂਡ ਜਾਂ ਪਾਖੰਡ ਦੀ ਲੋੜ ਹੈ। ਇਸ ਦਾ ਉੱਤਰ ਗੁਰਬਾਣੀ ਨੇ ਬੜੀ ਦ੍ਰਿੜ੍ਹਤਾ ਨਾਲ ਦੇ ਦਿੱਤਾ ਹੈ ਕਿ ਮਨੁੱਖ 'ਵਿਚਹੁ ਆਪ ਗਵਾਏ'। ਅੰਦਰੋਂ ਹਉਮੈ ਮਾਰੇ; ਉਸ ਦੀ ਹੋਂਦ ਨੂੰ ਮੰਨੇ। ਇਸ ਤਰ੍ਹਾਂ ਆਪਾ ਗਵਾਉਣਾ ਹੈ, ਆਪਾ ਪ੍ਰਗਟਾਉਣਾ ਨਹੀਂ।

ਨਿੰਮੋਝੂਣੇ ਹੋਣ ਵਾਲੀ ਕੋਈ ਗੱਲ ਨਹੀਂ। ਵਿਚੋਂ ਆਪ ਗਵਾਉਣ ਨਾਲ ਆਪਾ ਚੀਨਿਆ ਜਾਏਗਾ, ਆਪਾ ਪਹਿਚਾਣਿਆ ਜਾਏਗਾ। ਆਪਾ ਗਵਾਉਣ ਅਤੇ ਆਪਾ ਪਹਿਚਾਣਨ ਵਿਚ ਇਕ ਬੜੀ ਬਾਰੀਕ ਅਦ੍ਰਿਸ਼ ਜਿਹੀ ਰੇਖਾ ਹੈ। ਆਪਾ ਚੀਨਣ ਤੇ ਪਹਿਚਾਣਨ ਨਾਲ ਹਉਮੈ ਮੁੱਕੇਗੀ। ਮਨ ਵਸ ਆਵੇਗਾ। ਪੱਥਰ ਰੂਪੀ ਕਠੋਰ ਮਨ ਦੇ ਉੱਤੇ ਜੰਮੀ ਹੋਈ ਭਰਮ ਦੀ ਕਾਈ ਦੂਰ ਹੋ ਜਾਵੇਗੀ ਤੇ ਭਰਮ ਮਿਟੇਗਾ।

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥**
**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥੨॥**

*(ਧਨਾਸਰੀ ਮ: ੯, ਪੰਨਾ ੬੮੪)*

ਸਾਨੂੰ ਭਰਮ ਪਿਆ ਹੋਇਆ ਹੈ ਕਿ ਅਸੀਂ ਸਭ ਕੁਝ ਕਰ ਰਹੇ ਹਾਂ ਜਾਂ ਇਹ ਆਖਿਆ ਜਾਂਦਾ ਹੈ ਕਿ ਕੀ ਕਰੀਏ ਜੀ। ਕਾਰਨ ਹੀ ਇਹ ਬਣ ਗਿਆ ਕਿ ਕੰਮ ਮੇਰੀ ਸਮਰੱਥਾ ਤੋਂ ਬਾਹਰ ਹੋ ਗਿਆ। ਜਦੋਂ ਅਸੀਂ ਇਹ ਸਮਝ ਲਵਾਂਗੇ ਕਿ ਕਰਤਾ ਆਪ ਹੀ ਕਾਰਨ ਹੈ ਤੇ ਆਪ ਹੀ ਕਰਨ ਕਾਰਨ ਤੇ ਉਹ ਆਪ ਹੀ ਕਰਨ ਕਾਰਨ ਸਮਰੱਥ ਹੈ ਤਾਂ ਇਸ ਪ੍ਰਕਾਰ ਦੀ ਸੂਝ ਨਾਲ ਇਹ ਭਰਮ ਵੀ ਮਿਟ ਜਾਏਗਾ ਕਿ ਬਾਹਰ ਭੀਤਰ ਦੇ ਰਚਣਹਾਰ ਵਿਚ ਕੋਈ ਅੰਤਰ ਹੈ। ਫਿਰ ਜੋ ਸ਼ਕਤੀ ਪ੍ਰਾਪਤ ਹੋਵੇਗੀ, ਉਹ ਸੁੱਚੀ ਤੇ ਪਵਿੱਤਰ ਹੋਵੇਗੀ ਤੇ ਕੀਤਾ ਹੋਇਆ ਹਰ ਕਾਰਜ ਆਪਣਾ ਨਾ ਲੱਗ ਕੇ ਉਸ ਨੂੰ ਸਮਰਪਿਤ ਜਾਪੇਗਾ। ਸਾਨੂੰ ਇਹ ਭਰਮ ਹੈ ਕਿ ਅਸੀਂ ਕੋਈ ਬੜੀ ਚੀਜ਼ ਹਾਂ। ਸਾਡਾ ਸਾਰੇ ਬ੍ਰਹਿਮੰਡ ਵਿਚ ਸਥਾਨ ਮੁੱਠੀ ਵਿਚ ਹੀ ਰੇਤ ਨਹੀਂ ਸਗੋਂ ਵੱਡੇ ਰੇਗਿਸਤਾਨ ਦੀ ਵਿਸਤਰਿਤ ਰੇਤ ਦੇ ਇਕ ਜ਼ੱਰੇ ਜਿਤਨਾ ਵੀ ਨਹੀਂ। ਇਹ ਭਰਮ ਦੂਰ ਹੋ ਜਾਣ 'ਤੇ ਆਪਾ ਚੀਨਿਆ ਜਾਏਗਾ ਅਤੇ ਸਭ ਕਿਛੁ ਆਪੇ ਆਪ ਵਾਲੀ ਅਵਸਥਾ ਦੀ ਪ੍ਰਾਪਤੀ ਹੋਵੇਗੀ। ਇਸ ਭਰਮ ਦੇ ਮਿਟਣ ਨਾਲ਼ ਇਹ ਵੀ ਪਤਾ ਲੱਗੇਗਾ ਕਿ ਮਨੁੱਖ ਦੀ ਹੋਂਦ ਕੀ ਹੈ। ਇਸ ਨਾਲ ਵਾਹਿਗੁਰੂ ਦਾ ਨੇੜਾ ਪ੍ਰਾਪਤ ਹੋਵੇਗਾ। ਇਸ ਨੇੜਤਾ ਵਿਚੋਂ ਖੇੜਾ ਪ੍ਰਾਪਤ ਹੋਵੇਗਾ। ਨਹੀਂ ਤਾਂ ਨਿਰਾ ਹੀ ਝਗੜਾ ਝੇੜਾ ਤੇ ਬਖੇੜਾ ਪਿਆ ਰਹੇਗਾ। ਜਾਂ ਫਿਰ ਰੇੜਾ ਖੇੜਾ ਚਲਦਾ ਰਹੇਗਾ। ਖੇੜਾ ਪ੍ਰਾਪਤ ਨਹੀਂ ਹੋਵੇਗਾ। ਕਈ ਵਾਰੀ ਤਾਂ ਇਕ ਤੁਕ ਵਿਚ ਹੀ ਤਿੰਨ ਤੋਂ ਪੰਜ ਵਾਰੀ 'ਆਪ' ਦਾ ਪ੍ਰਯੋਗ ਕੀਤਾ ਹੈ। ਇਹ ਭਾਵਨਾ ਅਕਾਲ ਪੁਰਖ ਦੀ ਹੋਂਦ ਨੂੰ ਭਲੀ ਪ੍ਰਕਾਰ ਦ੍ਰਿੜ੍ਹਾਉਣ ਵਾਸਤੇ ਲਈ ਗਈ ਹੈ। ਜਦ ਅਸੀਂ ਇਹ ਸਮਝ ਲਵਾਂਗੇ ਤੇ ਮਨੋਂ ਮੰਨ ਲਵਾਂਗੇ ਕਿ ਉਹ ਆਪ ਹੀ ਸਰਬ-ਸ਼ਕਤੀਮਾਨ ਤੇ ਸਰਬੱਗ ਹੈ, ਸਭਨਾਂ ਵਿਚ ਹੈ ਤੇ ਸਭਨਾਂ ਤੋਂ ਅਲੱਗ ਹੈ; ਆਪੇ ਜੋੜਦਾ ਹੈ ਆਪੇ ਵਿਛੋੜਦਾ ਹੈ, ਆਪਣੀ ਕਲਾ ਆਪ ਵਰਤਾਉਂਦਾ ਹੈ, ਆਪ ਉਥਾਪਦਾ ਹੈ, ਆਪੇ ਹੀ ਮਾਰਦਾ ਹੈ, ਆਪੇ ਪਾਲਦਾ ਹੈ, ਆਪੇ ਪ੍ਰਿਤ ਪਾਲਦਾ ਹੈ, ਆਪੇ ਉਸਾਰਦਾ ਹੈ, ਆਪੇ ਸੁਆਰਦਾ ਹੈ ਤੇ ਆਪੇ ਸੰਘਾਰਦਾ ਹੈ, ਆਪੇ ਤੋਰਦਾ ਹੈ, ਆਪੇ ਤਾਰਦਾ ਹੈ, ਤਾਂ ਮੰਨ ਸਦੀਵੀ ਸੁਖ ਵਿਚ ਵਿਚਰੇਗਾ। ਸੁੱਖਾਂ ਦੀ ਮਣੀ ਪ੍ਰਾਪਤ ਹੋ ਜਾਵੇਗੀ। ਕਿਸੇ ਹੋਰ ਸੁਖਮਨਾਂ, ਇੜਾ ਪਿੰਗਲਾ ਦਾ ਚੱਕਰ ਮੁੱਕ ਜਾਏਗਾ। ਪਿੰਗਲਾ ਤਾਂ ਇਸ ਮਨ ਨੂੰ ਕਰਨਾ ਹੈ, ਜੇ ਅਜਿਹਾ ਹੋ ਜਾਏ ਤਾਂ ਕੋਈ ਪਿੰਗਲਾ ਵੀ ਪਰਬਤ ਦਾ ਭ੍ਰਮਣ ਕਰ, ਉਸ ਦੀ ਚੋਟੀ ਨੂੰ ਸਰ ਕਰ ਸਕਦਾ ਹੈ।

ਸਰਗੁਣ ਅਤੇ ਨਿਰਗੁਣ, ਨਿਰੰਕਾਰ ਨੇ ਆਪ ਬਣਾਏ ਹਨ। ਜਦੋਂ ਕੋਈ ਆਕਾਰ ਨਹੀਂ ਸੀ ਤਾਂ ਉਹ ਸੁੰਨ ਸਮਾਧ ਵੀ ਆਪ ਸੀ। ਆਪੇ ਹੀ ਉਸ ਨੇ ਸਭ ਕੁਝ ਕੀਤਾ। ਉਹ ਆਪ ਇਤਨਾ ਸਮਰੱਥ ਹੈ ਕਿ ਇਸ ਦੀ ਸੂਝ ਵੀ ਆਪ ਹੀ ਮਾਨਵੀ ਮਨ ਅੰਦਰ ਪ੍ਰਦਾਨ ਕਰ ਕੇ

ਉਨ੍ਹਾਂ ਤੋਂ ਆਪਣਾ ਜਾਪ ਕਰਾਉਂਦਾ ਹੈ। ਉਸ ਦਾ ਮਨ ਇੱਛਾ ਜਾਂ ਰਜ਼ਾ 'ਚ ਨਾ ਹੋਵੇ ਤਾਂ ਆਪ ਹੀ ਭਰਮ ਭੁਲਾਉਂਦਾ ਹੈ।

**ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥**
**ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥੧॥** *(ਗਉੜੀ ਮ: ੫, ਪੰਨਾ ੨੫੦)*

ਬਸ ਗੁਰਮਤਿ ਅਨੁਸਾਰ ਵਿਚਾਰ ਦੀ ਗੱਲ ਇਹ ਹੈ ਕਿ ਜੋ ਸਭ ਕੁਝ ਆਪ ਹੈ, ਉਸ ਨੂੰ ਆਪਾ ਭੁਲਾ ਕੇ ਹਰਦਮ ਚਿੱਤ ਤੇ ਚੇਤੇ ਵਿਚ ਰੱਖਿਆ ਜਾਏ। ਸੁਚੇਤ ਹੋ ਕੇ ਉਸ ਦਾ ਚਿੰਤਨ ਕੀਤਾ ਜਾਏ ਤੇ ਸਭਨੀਂ ਪਾਸੀਂ ਉਸਨੂੰ ਹੀ ਚਿਤਵਦਿਆਂ ਉਹ ਚੀਨਿਆ ਜਾਏ। ਉਸ ਤੋਂ ਬਿਨਾਂ ਹੋਰ ਕੁਝ ਨਜ਼ਰ ਨਾ ਆਵੇ। ਜਦ ਸਭਨਾਂ ਵਿਚ ਉਹ ਆਪ ਨਜ਼ਰ ਆਵੇਗਾ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਉਸ ਦੀ ਨਦਰਿ ਹੋ ਗਈ।

ਹੁੰਦਾ ਕੀ ਹੈ ਕਿ ਅਸੀਂ ਆਕਾਰਾਂ ਵਿਚ ਪੈ ਜਾਂਦੇ ਹਾਂ ਤੇ ਅੱਧਵਾਟੇ ਰਹਿ ਜਾਂਦੇ ਹਾਂ। ਗੁਰਬਾਣੀ ਹੁਕਮ ਕਰਦੀ ਹੈ ਕਿ ਕ੍ਰਿਸ਼ਨ, ਬਿਸ਼ਨ, ਬ੍ਰਹਮਾ, ਮਹਾਂਦੇਵ, ਪਰਬਤ, ਨਦੀਆਂ, ਗ੍ਰਿਹਿ ਤੇ ਹੋਰ ਸਭ ਕੁਝ ਉਹ ਆਪ ਹੈ। ਅਸੀਂ ਘੱਟ ਅਕਲ ਵਾਲੇ ਉਸ ਨੂੰ ਭੁੱਲ ਕੇ ਇਨ੍ਹਾਂ ਆਕਾਰਾਂ ਤੇ ਅਕ੍ਰਿਤੀਆਂ ਨਾਲ ਪ੍ਰੀਤੀ ਪਾ ਬਹਿੰਦੇ ਹਾਂ ਤੇ ਇਨ੍ਹਾਂ ਦੀ ਪੂਜਾ ਸ਼ੁਰੂ ਕਰ ਦਿੰਦੇ ਹਾਂ। ਜਦ ਅਸੀਂ "ਧਨਿ ਧਨਿ ਕ੍ਰਿਸਨ ਓਢੈ ਕਾਂਬਲੀ" ਪੜ੍ਹਦੇ ਹਾਂ ਤਾਂ ਸਾਡਾ ਮੰਦ ਬੁੱਧੀ ਵਾਲਿਆਂ ਦਾ ਧਿਆਨ ਕਿਸੇ ਮਨੁੱਖ 'ਤੇ ਅਟਕ ਕੇ ਰਹਿ ਜਾਂਦਾ ਹੈ। ਸਾਨੂੰ ਅਸਲੀ ਭਾਵ ਭੁੱਲ ਹੀ ਜਾਂਦਾ ਹੈ ਕਿ, "ਨਾਮੇ ਕਾ ਸਵਾਮੀ ਕੇਲ ਕੇ"।

## ਸਤਿਗੁਰੂ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਰ ਪਵਿੱਤਰ ਪੰਨਾ ਸਤਿਗੁਰੂ ਦੀ ਵਡਿਆਈ ਨਾਲ ਸ਼ਿੰਗਾਰਿਆ ਹੋਇਆ ਹੈ। ਗੁਰੂ, ਸੱਚਾ ਗੁਰੂ, ਪੂਰਾ ਗੁਰੂ, ਵੱਡਾ ਗੁਰੂ ਅਤੇ ਸਤਿਗੁਰੂ ਦੀ ਮਹਿਮਾ ਬੜੀ ਹੀ ਸ਼ਰਧਾ ਨਾਲ ਬਿਆਨੀ ਗਈ ਹੈ।

ਸਤਿਗੁਰੂ ਦੇ ਹਿਰਦੇ ਅੰਦਰ ਨਾਮ ਦਾ ਵਾਸ ਹੈ। ਸਤਿਗੁਰੂ ਜੀ ਨੇ ਸਤਿਪੁਰਖ ਅਕਾਲ ਪੁਰਖ ਨੂੰ ਜਾਣਿਆ ਤੇ ਮਾਣਿਆ ਹੈ। ਚੰਗੇ ਭਾਗਾਂ ਨਾਲ ਜੇ ਗੁਰਸਿੱਖ, ਸਤਿਗੁਰੂ ਨਾਲ ਲੱਗ ਜਾਣ ਤਾਂ ਉਹ ਆਪਣਾ ਜੀਵਨ ਸਫਲ ਕਰ ਕੇ ਪਰਮ ਪਦਵੀ ਨੂੰ ਪ੍ਰਾਪਤ ਕਰ ਲੈਂਦੇ ਹਨ।

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸੁ ਕਾ ਨਾਉ ॥**
**ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥੧॥**
*(ਗਉੜੀ ਸੁਖਮਨੀ ਮ: ੫, ਪੰਨਾ ੨੮੬)*

ਸਤਿਗੁਰੂ ਗੁਰਸਿੱਖਾਂ ਦੀ ਪ੍ਰਤਿਪਾਲਣਾ ਕਰਦੇ ਹਨ। ਉਹ ਉਨ੍ਹਾਂ ਨੂੰ ਸੰਸਾਰਿਕ ਭਰਮਾਂ ਭੁਲੇਖਿਆਂ ਦੇ ਝੱਖੜਾਂ ਤੋਂ ਬਚਾ ਕੇ ਉਨ੍ਹਾਂ ਅੰਦਰ ਵਸਦੀ ਜੋਤ ਨੂੰ ਪ੍ਰਕਾਸ਼ਮਾਨ ਕਰ ਦਿੰਦੇ ਹਨ। ਫਿਰ ਐਸੀ ਕ੍ਰਿਪਾ ਕਰਦੇ ਹਨ, ਕਿ ਉਸ ਜੋਤ ਨੂੰ ਸਦੀਵੀ ਕਾਲ ਲਈ ਪ੍ਰਜ੍ਵਲਿਤ ਕਰ ਦਿੰਦੇ ਹਨ। ਸਤਿਗੁਰੂ ਸਿਖ ਦੇ ਬੰਧਨ ਕੱਟ ਦਿੰਦੇ ਹਨ ਅਤੇ ਗੁਰਸਿਖ ਵਿਕਾਰਾਂ ਤੋਂ ਹਟ ਜਾਂਦਾ ਹੈ। ਅਜਿਹਾ ਕਹਿਣਾ ਦਰੁਸਤ ਹੋਵੇਗਾ ਕਿ ਕਾਮ, ਕ੍ਰੋਧ, ਲੋਭ, ਮੋਹ ਨਾਲ ਰੱਤਿਆ ਮਨ

ਬੰਧਨ-ਬੱਧਾ ਹੈ। ਸਤਿਗੁਰੂ ਇਸ ਤੋਂ ਗੁਰਸਿੱਖ ਨੂੰ ਹਟਾ ਕੇ ਹੌਲਾ ਫੁੱਲ ਸੋਹਣਾ ਤੇ ਕੰਚਨ-ਵੰਨਾ ਕਰ ਦਿੰਦੇ ਹਨ।

**ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥**

*(ਗਉੜੀ ਸੁਖਮਨੀ ਮ: ੫, ਪੰਨਾ ੨੮੬)*

ਗੁਰਬਾਣੀ ਦੀ ਇਹ ਭਾਵਨਾ ਜੇ ਉਸੇ ਤਰ੍ਹਾਂ ਪ੍ਰਾਪਤ ਹੋ ਜਾਏ ਜਿਵੇਂ ਕਿ ਗੁਰੂ ਦੇਵ ਚਾਹੁੰਦੇ ਹਨ ਤਾਂ ਇਹ ਬੜੇ ਭਾਗਾਂ ਦੀ ਗੱਲ ਹੈ। ਬਹੁਤ ਸਾਰੇ ਸ਼ਬਦ ਅਤੇ ਖ਼ਾਸ ਕਰਕੇ ਕੁਝ ਤੁਕਾਂ ਦੇ ਅਰਥ ਬਹੁਤੀ ਵਾਰੀ ਗੁਰਮਤਿ ਅਨੁਸਾਰ ਨਾ ਕਰ ਕੇ ਅਸੀਂ ਆਪਣੀ ਮੱਤ ਜਾਂ ਇੰਝ ਕਹੀਏ ਕਿ ਕੁਮੱਤ ਅਨੁਸਾਰ ਕਰਦੇ ਹਾਂ। ਉਨ੍ਹਾਂ ਵਿਚੋਂ ਇਕ ਤੁਕ, ਇਹ ਉਪਰ-ਲਿਖਤ ਤੁੱਕ ਹੈ। ਸੂਝਵਾਨ ਪ੍ਰਚਾਰਕ ਦੱਸਦੇ ਹਨ ਕਿ ਸਤਿਗੁਰੂ ਤਾਂ ਸਿੱਖ ਦੇ ਬੰਧਨ ਕੱਟਦਾ ਹੈ। ਗੁਰੂ ਦਾ ਸਿੱਖ ਵੀ ਬਿਕਾਰ ਤੋਂ ਹਟੇ। ਸਹੀ ਅਰਥ ਉਦੋਂ ਸਮਝ ਆਉਣਗੇ ਜਦੋਂ ਗੁਰਬਾਣੀ ਤੇ ਗੁਰਬਾਣੀ ਦੀ ਸ਼ਬਦਾਵਲੀ ਨੂੰ ਗੁਰਮਤਿ ਅਤੇ ਗੁਰ-ਇਤਿਹਾਸ ਦੇ ਸੰਦਰਭ ਵਿਚ ਸਮਝਣ ਦਾ ਯਤਨ ਕੀਤਾ ਜਾਏ। ਆਪਣੀ ਮੱਤ ਨੂੰ ਬਹੁਤਾ ਰਲਾਉਣ ਦੀ ਲੋੜ ਨਹੀਂ। ਰਲਾ ਹੀ ਕੰਮ ਵਿਗਾੜਦਾ ਹੈ। ਬੰਧਨ ਸਬੰਧੀ ਅਸੀਂ ਇਕ ਅੱਡ ਸਿਰਲੇਖ ਹੇਠਾਂ ਬੇਨਤੀ ਕਰਾਂਗੇ।

ਸਤਿਗੁਰ ਦੇ ਹਿਰਦੇ ਅੰਦਰ ਨਾਮ ਹੈ। ਸਤਿਗੁਰੂ ਨਾਮ ਦਾ ਦਾਤਾ ਹੈ। ਸਤਿਗੁਰੂ ਤੇ ਪਾਰਬ੍ਰਹਮ ਵਿਚ ਕੋਈ ਭੇਦ ਨਹੀਂ, ਅਕਾਲ ਪੁਰਖ ਦੇ ਸਾਰੇ ਗੁਣ ਸਤਿਗੁਰੂ ਵਿਚ ਮੌਜੂਦ ਹਨ। ਸਤਿਗੁਰੂ ਨਾਮ ਦਾ ਰੱਤਿਆ ਹੈ।

**ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ॥** *(ਗਉੜੀ ਸੁਖਮਨੀ ਮ: ੫, ਪੰਨਾ ੨੮੭)*

ਸਤਿਗੁਰੂ ਸਤਿਨਾਮ ਸਰੂਪ ਹੈ। ਸਤਿਗੁਰੂ ਕਰਤਾ ਦੇਵ ਹੈ। ਸਤਿਗੁਰੂ ਨਿਰਭਉ ਨਿਰਵੈਰ ਹੈ। ਸਤਿਗੁਰੂ ਅਕਾਲ ਰੂਪ ਹੈ। ਇਕ ਬਾਬਾ ਅਕਾਲ ਰੂਪ ਹੈ।.....ਸਤਿਗੁਰੂ ਜਨਮ ਮਰਨ ਦੇ ਗੇੜ ਤੋਂ ਰਹਿਤ ਹੈ ਅਤੇ ਸਿੱਖਾਂ ਦਾ ਜਨਮ ਮਰਨ ਵੀ ਨਿਵਾਰ ਦਿੰਦਾ ਹੈ। ਜਨਮ ਮਰਨ ਦਾ ਭੈਅ ਤੇ ਤਰਾਸ ਉਤਾਰ ਦਿੰਦਾ ਹੈ। ਇਸ ਲਈ ਸਤਿਗੁਰੂ ਅਜੋਨੀ ਹੈ। ਗੁਰੂ ਕ੍ਰਿਪਾ ਦੁਆਰਾ ਪ੍ਰਗਟ ਹੋਇਆ ਹੈ, ਅਤੇ ਸਤਿਗੁਰੂ ਦੀ ਕ੍ਰਿਪਾ ਨਾਲ ਅਕਾਲ ਪੁਰਖ ਵਿਚ ਅਭੇਦ ਹੋ ਜਾਈਦਾ ਹੈ।

ਆਦਿ ਗੁਰੂ ਸਤਿਗੁਰੂ ਗੁਰੂ ਨਾਨਕ ਦੇਵ ਦੇ ਘਰ ਨਾਮ ਹੈ ਅਤੇ ਕੇਵਲ ਨਾਮ, ਜਿਸ ਨੇ ਪੰਜ ਇੰਦਰੀਆਂ ਅਤੇ ਪੰਜ ਦੂਤਾਂ ਨੂੰ ਵੱਸ ਕਰ ਕੇ ਅਧਿਆਤਮਕ ਮੰਡਲ ਵਿਚ ਐਸਾ ਸ਼ਿਕਾਰ ਖੇਡਿਆ ਕਿ ਸਭ ਬੇਲੋੜੀਆਂ ਵਸਤਾਂ ਮਰ ਖਪ ਗਈਆਂ ਅਤੇ ਜੀਵਨ ਦੇ ਰਣ ਖੇਤਰ ਵਿਚ ਸਾਨੂੰ ਨਾਮ ਦੀ ਪ੍ਰਾਪਤੀ ਹੋਈ ਹੈ।

**ਏਹੁ ਅਹੇਰਾ ਕੀਨੋ ਦਾਨੁ॥ ਨਾਨਕ ਕੈ ਘਰਿ ਕੇਵਲ ਨਾਮੁ॥੪॥**

*(ਭੈਰਉ ਮ: ੫, ਪੰਨਾ ੧੧੩੬)*

ਇਥੇ ਵਿਚਾਰ ਵਾਲੀ ਗੱਲ ਇਹ ਹੈ ਕਿ ਗੁਰੂ ਨਾਨਕ ਦੇ ਘਰ ਸਿਰਫ਼ ਨਾਮ ਹੈ, ਹੋਰ ਕੁਝ ਨਹੀਂ? ਹਾਂ, ਸਿਰਫ਼ ਨਾਮ ਹੈ ਹੋਰ ਕੁਝ ਨਹੀਂ। ਸਮਝਣਾ ਤਾਂ ਇਹ ਹੈ ਕਿ ਜੇ ਨਾਮ ਹੈ ਤਾਂ ਸਭ ਕੁਝ ਹੈ। ਜੇ ਨਾਮ ਨਹੀਂ ਤਾਂ ਕੁਝ ਵੀ ਨਹੀਂ। "ਨਾਮੁ ਬਿਨਾ ਦੁਨੀਆ ਸਭੁ ਛਾਰੁ" ਭਾਵ ਨਾਮ ਬਿਨਾਂ ਸਾਰੀ ਦੁਨੀਆ ਖੇਹ ਸਵਾਹ ਹੀ ਹੈ। ਸਾਡਾ ਵੀ ਅਜੀਬ ਸੁਭਾਅ ਹੈ, ਕਿ ਅਸੀਂ ਗੁਰੂ ਨਾਨਕ ਪਾਤਸ਼ਾਹ ਕੋਲੋਂ ਨਾਮ ਛੱਡ, ਹੋਰ ਸਭ ਕੁਝ ਮੰਗਦੇ ਹਾਂ ਤੇ ਉਹ ਸਭ ਕੁਝ

ਖੇਹ ਸਮਾਨ ਹੈ। ਜੇ ਉਹ ਸਭ ਕੁਝ ਛੱਡ ਕੇ ਨਾਮ ਮੰਗੀਏ ਤਾਂ ਤੇ ਫਿਰ ਲੋਕ ਪ੍ਰਲੋਕ ਸੁਹੇਲਾ ਹੋ ਗਿਆ ਤੇ ਜਨਮ ਸਫਲ।

ਗੁਰੂ ਦੇ ਚਰਨ ਕਮਲ ਹਿਰਦੇ ਵਿਚ ਵਸਾਉਣ ਨਾਲ ਸੁਖ ਸ਼ਾਂਤ, ਸਹਿਜ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਦੀ ਮੂਰਤ ਜੋ ਦਰਅਸਲ ਗੁਰੂ ਸ਼ਬਦ ਹੈ, ਗੁਰਬਾਣੀ ਹੈ। ਉਸ ਨੂੰ ਜੀਅ ਧਾਰਨ ਦੀ ਲੋੜ ਹੈ। ਗੁਰੂ ਖੇਵਟ ਬਣ ਕੇ ਨਾਮ ਦੇ ਜਹਾਜ਼ ਦੁਆਰਾ ਭਉਜਲ ਤੋਂ ਪਾਰ ਕਰ ਦੇਵੇਗਾ। ਸਤਿਗੁਰੂ ਪਾਂਧਾ ਹੈ, ਗਿਆਨੀ ਹੈ, ਗਿਆਨਦਾਤਾ ਹੈ। ਕਿਲਬਿਖੁ ਨਾਸ ਕਰਤਾ ਹੈ। ਵਿਕਾਸ ਵੀ ਕਰਦਾ ਹੈ, ਮਨ-ਵਿਗਾਸ ਵੀ ਹੁੰਦਾ ਹੈ। ਸਤਿਗੁਰੂ ਪੱਥ ਪ੍ਰਦਰਸ਼ਨ ਕਰਦੇ, ਰਾਹ 'ਤੇ ਪਾ ਦਿੰਦੇ ਹਨ। ਸਤਿਗੁਰੂ ਨੂੰ ਭੇਟਣ ਨਾਲ ਹਰਿ ਜੀ ਨਾਲ ਲਿਵ ਲਗ ਜਾਂਦੀ ਹੈ। ਸਤਿਗੁਰੂ ਨੂੰ ਪੂਜੀਏ ਤਾਂ ਬਾਂਛਿਤ ਮੰਜ਼ਿਲ ਮਿਲ ਜਾਂਦੀ ਹੈ। ਸਤਿਗੁਰੂ ਆਪਣੀ ਪੂਜਾ ਨਹੀਂ ਕਰਵਾਉਂਦੇ ਸਗੋਂ ਸਿੱਧਿਆਂ ਅਕਾਲ ਪੁਰਖ ਨਾਲ ਮਿਲਾ ਦਿੰਦੇ ਹਨ।

**ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥੨॥**

*(ਆਸਾ ਮ: ੪, ਛੰਤ, ਪੰਨਾ ੪੫੦)*

# ਰਾਮ

ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਸਬੰਧੀ ਬਾਰ ਬਾਰ ਆਏ ਅੱਖਰ 'ਰਾਮ' ਨਾਲ ਸਭ ਤੋਂ ਵੱਧ ਅਨਿਆਂ ਕੀਤਾ ਗਿਆ ਹੈ। ਇਸ ਸਬੰਧ ਵਿਚ ਅਨਮੱਤੀਆਂ ਦਾ ਸਭ ਤੋਂ ਬਹੁਤਾ ਹੱਥ ਰਿਹਾ ਹੈ। ਉਨ੍ਹਾਂ ਦਾ ਜੀਅ ਕਰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਤੇ ਇਸ ਦੀ ਇਲਾਹੀ ਬਾਣੀ ਅਤੇ ਪਵਿੱਤਰ ਦਾਤ ਨੂੰ ਚੋਰੀ ਕਰ ਕੇ ਆਪਣੇ ਝੋਲੇ ਵਿਚ ਪਾ ਲਿਆ ਜਾਏ।

ਬੜੀ ਹੈਰਾਨੀ ਹੁੰਦੀ ਹੈ ਜਦੋਂ ਚਾਲਾਕ ਤੇ ਸ਼ਰਾਰਤੀ ਬਿਰਤੀ ਦੇ ਅਖੌਤੀ ਅਨਮੱਤੀਏ ਵਿਦਵਾਨਾਂ ਵਲੋਂ, ਰਾਮ ਦੇ ਅਰਥਾਂ ਨੂੰ, ਤਰੇਤਾ ਜੁੱਗ ਵਿਚ ਹੋਏ ਰਾਜੇ ਸ੍ਰੀ ਰਾਮ ਚੰਦਰ ਜੀ ਨਾਲ ਜੋੜਿਆ ਜਾਂਦਾ ਹੈ। ਇਹੋ ਜਿਹੇ ਅੱਧਪੜ ਤੇ ਸ਼ਰਾਰਤੀ ਲੋਕਾਂ ਦਾ ਕੰਮ ਉਦੋਂ ਆਸਾਨ ਹੋਇਆ ਜਾਪਣ ਲੱਗ ਪੈਂਦਾ ਹੈ ਜਦੋਂ ਆਸਾ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੇ ਉਚਾਰਣ ਕੀਤੇ ਹੋਏ ਸ਼ਬਦਾਂ ਦੇ ਨਾਲ ਪਹਿਲੀ ਤੁਕ ਵਿਚ ਰਾਮ ਰਾਜੇ ਲਿਖਿਆ ਆਉਂਦਾ ਹੈ। ਬਹੁਤ ਵਾਰੀ ਗੁਰੂ ਪਾਤਸ਼ਾਹ 'ਮੇਰੇ ਰਾਮ' ਜਾਂ 'ਮੇਰੇ ਰਾਮ ਜੀਓ' ਕਰਕੇ ਲਿਖਦੇ ਹਨ। ਇਸੇ ਹੀ ਪ੍ਰਕਾਰ ਦੁਆਪਰ ਯੁੱਗ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਦੇ ਵੱਖ ਵੱਖ ਨਾਵਾਂ ਦਾ ਅਰਥ ਵੀ ਇਸੇ ਪ੍ਰਕਾਰ ਕੀਤਾ ਜਾਂਦਾ ਹੈ ਅਤੇ ਉਹ ਕਹਿੰਦੇ ਥੱਕਦੇ ਨਹੀਂ ਕਿ ਗੁਰਬਾਣੀ ਵਿਚ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਜਾਂ ਰਾਮਚੰਦਰ ਜੀ ਦੀ ਪੂਜਾ ਅਤੇ ਮਹਿਮਾ ਅੰਕਿਤ ਕੀਤੀ ਗਈ ਹੈ। ਅੱਖਰ 'ਰਾਮ' ਦੇ ਪ੍ਰਾਇਵਾਚੀ ਰਾਮ ਰਮੱਈਆ, ਰਾਮ ਗੁਸਈਆਂ ਆਦਿ ਅਤੇ ਸ੍ਰੀ ਕ੍ਰਿਸ਼ਨ ਜੀ ਦੇ ਪ੍ਰਾਇਵਾਚੀ ਕ੍ਰਿਸ਼ਨ, ਸਾਵਲ ਸੁੰਦਰ, ਸਾਂਵਰੀਆ, ਮੁਰਾਰੀ, ਦਮੋਦਰ ਆਦਿ ਬੇਅੰਤ ਵਾਰ ਵਰਤੇ ਗਏ ਹਨ। ਇਨ੍ਹਾਂ ਸਬੰਧੀ ਭੁਲੇਖਾ ਪਾਉਣਾ ਵੱਡੀ ਹੱਠਧਰਮੀ ਤੇ ਮੂਰਖਤਾ ਹੈ। ਸਤਿਗੁਰਾਂ ਦਾ ਨਿਰਾਦਰ ਹੈ। ਗੁਰਬਾਣੀ ਦੀ ਘੋਰ ਬੇਅਦਬੀ ਹੈ ਅਤੇ ਗੁਰਮਤਿ ਦੇ ਸਿਧਾਂਤਾਂ ਨੂੰ ਨਾਸਮਝੀ ਜਾਂ ਸ਼ਰਾਰਤ ਨਾਲ ਵਿਗਾੜ-ਰੂਪ ਕਰਨ ਦਾ ਇਕ ਕੋਝਾ ਉਪਰਾਲਾ ਹੈ।

ਇਹ ਦੁੱਖ ਉਦੋਂ ਹੋਰ ਵੀ ਵਡੇਰਾ ਤੇ ਘਨੇਰਾ ਹੋ ਜਾਂਦਾ ਹੈ ਜਦੋਂ ਕੋਈ ਸਿੱਖ ਸੱਜਣ

ਜਾਂ ਵਿਦਵਾਨ ਗੁਰਬਾਣੀ ਨੂੰ ਸਰਬ-ਸਾਂਝੀ ਸਿੱਧ ਕਰਨ ਲਈ ਇਹੋ ਜਿਹੀ ਭਾਵਨਾ ਟੀ.ਵੀ., ਰੇਡੀਓ, ਅਖ਼ਬਾਰ ਅਤੇ ਹੋਰ ਮਾਧਿਅਮਾਂ ਤੋਂ ਵਿਅਕਤ ਕਰਦੇ ਹਨ। ਆਪਣੇ ਇਕ ਛੋਟੇ ਜਿਹੇ ਲਾਭ ਲਈ ਕੀਤੀ ਗਈ ਇਹ ਇਕ ਅੱਤਿ ਛੋਟੀ ਤੇ ਭੱਦੀ ਹਰਕਤ ਹੈ। ਇਸ ਤੋਂ ਸੂਝਵਾਨ ਗੁਰਸਿੱਖਾਂ ਨੂੰ ਸਦਾ ਸੁਚੇਤ ਰਹਿਣ ਦੀ ਲੋੜ ਹੈ।

ਗੁਰਮਤਿ ਦਾ ਆਦੇਸ਼ ਹੈ ਕਿ ਇਕ ਅਕਾਲ ਪੁਰਖ ਤੋਂ ਇਲਾਵਾ ਹੋਰ ਕਿਸੇ ਦੀ ਪੂਜਾ ਨਹੀਂ। ਇਥੇ ਪੂਜਾ ਅਕਾਲ ਦੀ ਹੀ ਹੈ। ਉਹ ਵੀ ਨਿਰਭਉ ਤੇ ਨਿਰਵੈਰ ਹੋ ਕੇ ਕਰਨੀ ਹੈ। ਫਿਰ ਦੇਵੀ-ਦੇਵਤੇ, ਭੂਤ-ਪਰੇਤ, ਰੂਹਾਂ ਆਦਿ ਦੀਆਂ ਗੱਲਾਂ ਕਰਨੀਆਂ ਅਸ਼ੋਭਨੀਕ ਹਨ। ਗੁਰਬਾਣੀ ਵਿਚ ਹੁਕਮ ਹੈ:

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥**
**ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ॥** *(ਵਾਰ ਸੋਰਠਿ ਮ: ੪, ਪੰਨਾ ੬੪੬)*

ਗੁਰਬਾਣੀ ਇੱਕ ਹੈ। ਗੱਲ ਸਪਸ਼ਟ ਹੈ, ਕਿ ਹੋਰ ਕੋਈ ਬਾਣੀ ਹੈ ਹੀ ਨਹੀਂ ਅਤੇ ਨਾ ਹੀ ਰਲਾ ਪੈਣ ਦੇਣਾ ਹੈ। ਗੁਰੂ ਇੱਕੋ ਹੈ, ਕੇਵਲ ਇੱਕ, "ਜੋਤਿ ਰੂਪ ਹਰਿ ਆਪਿ" ਵਿਚ ਹੋਰ ਕਿਸੇ ਗੁਰੂ, ਪੀਰ, ਅਵਤਾਰ, ਜੁਗਾਂ ਜੁਗਾਂ ਦੇ ਰਾਜੇ, ਕਿਸੇ ਨੂੰ ਦਖ਼ਲ ਨਹੀਂ। ਇਥੇ ਸੱਚੇ ਹੱਟ ਉਤੇ ਰਤਨਾਂ ਦੇ ਭੰਡਾਰ ਦਾ ਸੱਚਾ ਸੌਦਾ ਹੁੰਦਾ ਹੈ। ਉਨ੍ਹਾਂ ਦੇ ਸ਼ੁਭ ਕਰਮਾਂ ਦਾ ਸਤਿਕਾਰ ਬੇਸ਼ਕ ਹੈ ਜਾਂ ਇਸ ਲਈ ਵੀ ਕਿ ਉਹ ਹੋਰਨਾਂ ਕਈਆਂ ਦੇ ਵਾਸਤੇ ਸਤਿਕਾਰਯੋਗ ਹਨ। ਗੁਰਮਤਿ ਵਾਦ-ਵਿਵਾਦ ਵਿਚ ਪੈਂਦੀ ਹੀ ਨਹੀਂ। ਸਾਡੇ ਸਾਹਮਣੇ ਤਾਂ ਇੱਕ ਹੈ ਕੇਵਲ ਇੱਕ ਅਤੇ ਉਹ ਇੱਕ ਹੈ। ਇੱਕ ਸ਼ਬਦ ਦਾ ਵਿਚਾਰ ਹੀ ਸ਼ਬਦ ਅਨਾਹਤ ਹੈ, ਸ਼ਬਦ ਅਨਹਦ ਹੈ, ਅਨੰਦ ਰੂਪ ਅਤੇ ਸਹਿਜ ਹੈ। ਕਰਤਾ, ਭਰਤਾ, ਹਰਤਾ, ਮਾਲਕ, ਖ਼ਾਲਕ, ਪ੍ਰਤਿਪਾਲਕ, ਸਭ ਕੁਝ ਸ਼ਬਦ ਹੈ। ਫਿਰ ਰਾਮ, ਦਮੋਦਰ ਜਾਂ ਮੁਰਾਰੀ ਦੇ ਅਰਥ ਉਨ੍ਹਾਂ ਜੁਗਾਂ ਦੇ ਨਾਸ਼ਵਰ ਰਾਜਿਆਂ ਜਾਂ ਅਵਤਾਰਾਂ ਦੇ ਅਰਥਾਂ ਨਾਲ ਜੋੜਨਾ ਬੜਾ ਵੱਡਾ ਅਨਰਥ ਹੈ। ਗੁਰਬਾਣੀ ਦਾ ਹੁਕਮ ਤਾਂ ਇਹ ਹੈ ਕਿ ਸਰਬ-ਸ਼ਕਤੀਮਾਨ, ਰਮੱਈਆ ਜੋ ਸਭਨਾਂ ਵਿਚ ਰਮਿਆ ਹੋਇਆ ਹੈ, ਉਹੀ ਹੈ। ਇਥੇ "ਅਵਰ ਨਾ ਦੂਜਾ ਕੋਇ", "ਤੁਧੁ ਬਿਨੁ ਦੂਜਾ ਨਾਹੀ ਹੋਰੁ" ਵਰਗੀ ਭਾਵਨਾ ਦੇ ਸਪਸ਼ਟ ਹੁਕਮ ਹਨ। ਅਜਿਹਾ ਹੁੰਦਿਆਂ ਹੋਇਆਂ ਸਾਨੂੰ ਗੁਰੂ ਦੀ ਹੁਕਮ ਅਦੂਲੀ ਕਰਨ ਦਾ ਕੋਈ ਹੱਕ ਨਹੀਂ। ਗੱਲ ਤਾਂ ਕੇਵਲ ਗੁਰੂ ਅਨੁਸਾਰ ਤੇ ਗੁਰਬਾਣੀ ਦੇ ਮੁਤਾਬਿਕ ਵਿਚਾਰ ਕਰਨ ਦੀ ਹੈ:

**ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ॥**
**ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ॥**
**ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ॥੧॥**
**ਭਲੋ ਭਲੋ ਰੇ ਕੀਰਤਨੀਆ॥**
**ਰਾਮ ਰਮਾ ਰਾਮਾ ਗੁਨ ਗਾਉ॥**
**ਛੋਡਿ ਮਾਇਆ ਕੇ ਧੰਧ ਸੁਆਉ॥੧॥ਰਹਾਉ॥** *(ਰਾਮਕਲੀ ਮ: ੫, ਪੰਨਾ ੮੮੫)*

ਗੁਰੂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸਿਧਾਂਤ ਨੂੰ ਸਪਸ਼ਟ ਕਰਦਿਆਂ ਹੋਇਆਂ ਫ਼ੁਰਮਾਨ ਕਰਦੇ ਹਨ ਕਿ ਓਅੰਕਾਰ ਇੱਕ ਹੈ। ਤਾਂ ਹੀ ਤੇ ਸਾਡੇ ਗੁਰੂ ਗ੍ਰੰਥ ਦਾ ਆਰੰਭ ੧ਓ ਤੋਂ ਹੁੰਦਾ ਹੈ। ਸਭ ਕਰਨ ਕਾਰਨ ਇਕ ਅਕਾਲ ਪੁਰਖ ਆਪ ਹੈ, ਹੋਰ ਕੋਈ ਨਹੀਂ। ਉਸ ਦੇ ਗੁਣ ਗਾਉਣੇ ਹਨ। ਉਸੇ ਦੀ ਕੀਰਤੀ ਕਰਨੀ ਹੈ ਤੇ ਉਹੀ ਸਾਡੇ ਕੀਰਤਨ ਦਾ ਵਿਸ਼ਾ ਹੈ। ਸਭ ਕਾਸੇ ਦਾ ਦਾਤਾ ਅਤੇ ਦਾਤਾਂ ਦੇਣ ਵਾਲਾ ਇੱਕੋ ਹੀ ਹੈ। ਉਸ ਇੱਕ ਨੇ ਸਭ ਪਾਸੇ ਇੱਕ

ਹੀ ਇੱਕ ਦਿਖਾਇਆ ਹੈ। ਸੁਰਤ ਨੂੰ ਖਿੰਡਣ ਨਾ ਦੇ ਕੇ ਇਕਾਗਰਤਾ ਨਾਲ ਸਦਾ ਇੱਕੋ ਦੀ ਸੇਵਾ ਵਿਚ ਰਹਿਣਾ ਹੈ ਅਤੇ ਤਰ੍ਹਾਂ ਤਰ੍ਹਾਂ ਦੀਆਂ ਧੁਨਾਂ ਜਾਂ ਰਾਗ ਨਹੀਂ ਅਲਾਪਣੇ। ਜਿਵੇਂ ਮੁਹਾਵਰਾ ਹੈ ਨਾ ਕਿ ਹਰ ਕੋਈ ਆਪਣਾ ਆਪਣਾ ਰਾਗ ਅਲਾਪ ਰਿਹਾ ਹੈ। ਇਥੇ ਐਸਾ ਨਹੀਂ ਹੈ। ਸਭਨਾਂ ਨੇ ਇੱਕੋ ਹੀ ਰਾਗ ਅਲਾਪਣਾ ਹੈ ਭਾਵ ਸੁਰਤ ਇਕਸਾਰਤਾ ਵਿਚ ਵਿਚਰੇਗੀ। ਇਸ ਦਾ ਹੀ ਨਾਮ ਹਾਰਮਨੀ (Harmony) ਹੈ। ਇਸ ਨਾਲ ਬੇਸੁਰਾਪਨ ਜੀਵਨ ਵਿਚ ਆਉਂਦਾ ਹੀ ਨਹੀਂ। ਅਜਿਹਾ ਸਮਝਣ ਵਾਲਾ ਗੁਰਸਿਖ ਜਗਿਆਸੂ ਤੇ ਖੋਜੀ ਭਲਾ ਹੈ, ਚੰਗਾ ਹੈ, ਕੀਰਤਨੀਆ ਹੈ, ਕੀਰਤੀ ਵਾਲਾ ਹੈ ਅਤੇ ਗੁਰੂ ਨੂੰ ਪ੍ਰਵਾਨ ਹੈ। ਅਗਲੀ ਰਹਾਉ ਦੀ ਤੁਕ ਵਿਚ ਤਾਂ ਗੁਰੂ ਪਾਤਿਸ਼ਾਹ ਗੁਰਮਤਿ ਦੇ ਠੁੱਕ ਦੀ ਗੱਲ ਠੋਕ ਕੇ ਕਹਿ ਰਹੇ ਹਨ। ਉਸ ਰਾਮ ਨੂੰ ਗਾਉ ਜੋ ਰਾਮ ਸਭਨਾਂ ਵਿਚ ਰਮਿਆ ਹੋਇਆ ਹੈ। ਇਹ ਸੀਆਪਤੀ ਰਾਮ ਜਾਂ ਅਯੁਧਿਆ ਨਰੇਸ਼ ਰਾਮ ਨਹੀਂ ਹੈ। ਇਸ ਵਿਸ਼ਵਾਸ ਤੇ ਸਿਧਾਂਤ ਦਾ ਪੈਰੋਕਾਰ ਮਾਇਆ ਦੇ ਲਾਲਚ ਵਿਚ ਆਪਣੇ ਸਵਾਰਥ ਵਜੋਂ ਧੰਧਾ ਨਹੀਂ ਪਿਟੇਗਾ। ਉਹ ਇੱਕ ਅਕਾਲ ਪੁਰਖ ਤੋਂ ਇਲਾਵਾ ਕਿਸੇ ਹੋਰ ਨੂੰ ਨਹੀਂ ਪੂਜੇਗਾ। ਅਜਿਹੇ ਗਿਆਨ ਨੂੰ ਜਾਣ ਲੈਣ ਤੋਂ ਬਾਦ ਫਿਰ ਸਰਕਾਰੇ ਦਰਬਾਰੇ ਰੁਤਬੇ ਪਾਉਣ ਲਈ ਜਾਂ ਆਪਣੀ ਸ਼ੋਭਾ ਤੇ ਮਸ਼ਹੂਰੀ ਲਈ ਹਲਕੀਆਂ ਗੱਲਾਂ ਨਹੀਂ ਕਰੇਗਾ। ਉਹ ਕਣ ਕਣ ਵਿਚ ਰੰਗੇ ਹੋਏ ਰਮੱਈਆ ਰਾਮ ਦਾ ਹੀ ਜੱਸ ਗਾਏਗਾ।

ਬਿਲਕੁਲ ਐਸਾ ਹੀ ਦਮੋਦਰ, ਮੁਰਾਰੀ, ਗੋਬਿੰਦ, ਗਿਰਧਾਰੀ, ਗਿਰਧਰ ਆਦਿ ਅੱਖਰਾਂ ਸਬੰਧੀ ਸੋਚਣਾ ਤੇ ਵਿਚਾਰਨਾ ਚਾਹੀਦਾ ਹੈ। ਇਹ ਸਭ ਨਾਮ ਵਾਹਿਗੁਰੂ ਦੀ ਕੀਤੀ ਗਈ ਕ੍ਰਿਪਾ ਭਰੀ ਕਿਰਤ ਦੇ ਕਾਰਨ ਹਨ ਅਤੇ ਇਹ ਸਾਰੇ ਨਾਮ ਕਿਰਤਮ ਹਨ। ਇਸੇ ਹੀ ਸਬੰਧ ਵਿਚ ਗੁਰਬਾਣੀ ਦਾ ਹੁਕਮ ਹੈ :

**ਕਿਰਤਮ ਨਾਮ ਕਥੇ ਤੇਰੇ ਜਿਹਬਾ॥**
**ਸਤਿ ਨਾਮੁ ਤੇਰਾ ਪਰਾ ਪੂਰਬਲਾ॥**
**ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ॥੨੦॥**

*(ਮਾਰੂ ਮ: ੫, ਪੰਨਾ ੧੦੮੩)*

ਜਿਹੋ ਜਿਹੇ ਮਹਾਨ ਕੌਤਕ, ਕਾਰਜ ਤੇ ਕਿਰਤਾਂ ਸ੍ਰੀ ਅਕਾਲ ਪੁਰਖ ਦੁਆਰਾ ਹੋਈਆਂ ਸਾਨੂੰ ਦਿੱਸ ਆਈਆਂ, ਅਸੀਂ ਉਸੇ ਤਰ੍ਹਾਂ ਦੇ ਨਾਂ ਆਪਣੀ ਜੀਭ ਤੋਂ ਉਚਾਰਣ ਲੱਗ ਪੈਂਦੇ ਹਾਂ, ਅਤੇ ਸਮਝਦੇ ਹਾਂ ਕਿ ਤੂੰ ਕੇਵਲ ਬੱਸ ਇਤਨਾ ਹੀ ਹੈਂ। ਤੇਰਾ ਪਾਸਾਰਾ ਅਨੰਤ ਹੈ। ਤੇਰੀ ਮਹਾਨਤਾ ਬੇਅੰਤ ਹੈ, ਤੂੰ ਆਦਿ ਜੁਗਾਦਿ ਅਨਾਦਿ, ਸਰਬ-ਕਾਲ ਵਿਚ ਵਿਆਪਤ ਅਤੇ ਸੱਚ ਸਰੂਪ ਹੈਂ। ਦਾਤਾ ਤੂੰ ਖ਼ੁਦ ਸੱਚ ਹੈਂ ਅਤੇ ਇਹੀ ਨਾਮ ਤੇਰਾ ਸਭ ਤੋਂ ਪਹਿਲਾ ਪੂਰਬਲਾ ਤੇ ਮੁੱਢਲਾ ਨਾਮ ਹੈ। ਸਾਨੂੰ ਜਦੋਂ ਇਸ ਗੱਲ ਦਾ ਗਿਆਨ ਗੁਰੂ ਕ੍ਰਿਪਾ ਦੁਆਰਾ ਹੋ ਜਾਏਗਾ ਤਾਂ ਅਸੀਂ ਤੇਰੇ ਰੰਗ ਵਿਚ ਰੱਤੇ ਜਾਵਾਂਗੇ, ਫਿਰ ਭੁਲੇਖਿਆਂ ਵਿਚ ਪੈ ਕੇ ਤੈਨੂੰ ਵੱਖ ਵੱਖ ਸਮਿਆਂ ਤੇ ਜੂਨੀਆਂ ਵਿਚ ਅਵਕ੍ਰਿਤ ਨਾ ਮੰਨ ਕੇ ਸਦਾ ਅਵਿਨਾਸ਼ੀ, ਹਰ ਥਾਂਈਂ ਰਮਿਆ ਹੋਇਆ ਰਾਮ ਦੇਖਣ ਲੱਗ ਜਾਵਾਂਗੇ।

ਮੈਂ ਇਹ ਬਿਲਕੁਲ ਨਹੀਂ ਚਾਹੁੰਦਾ ਕਿ ਕੋਈ ਕੁੜਿੱਤਣ ਕਿਸੇ ਦੇ ਮਨ ਵਿਚ ਆਵੇ, ਕਿ ਅਸੀਂ ਕਿਸੇ ਅਵਤਾਰ ਜਾਂ ਜਿਸ ਨੂੰ ਕੁਝ ਲੋਕ ਮੰਨਦੇ ਤੇ ਪੂਜਦੇ ਹਨ, ਉਨ੍ਹਾਂ ਦਾ ਦਿਲ ਦੁਖਾਈਏ। ਪਰ ਫਿਰ ਵੀ ਅਸੀਂ ਇਹ ਕਤਈ ਬਰਦਾਸ਼ਤ ਨਹੀਂ ਕਰਾਂਗੇ ਕਿ ਗੁਰਬਾਣੀ ਦੇ ਅਤਿ ਉੱਤਮ ਤੇ ਵਿਲੱਖਣ ਸਰੂਪ ਨੂੰ ਕੋਈ ਵਿਗੜੀ ਹੋਈ ਪੁੱਠੀ ਮੱਤ 'ਕਾਲੂਬ ਅਕਲ' ਵਾਲਾ ਵਿਗਾੜਨ ਦਾ ਯਤਨ ਕਰੇ।

ਕੇਵਲ ਟੂਕ ਮਾਤਰ ਇੱਕ ਹੁਕਮ ਨੂੰ ਅਸੀਂ ਇਥੇ ਅੰਕਿਤ ਕਰ ਕੇ ਸਿਧਾਂਤ ਨੂੰ ਸਪਸ਼ਟ ਕਰਨ ਦਾ ਯਤਨ ਕਰਾਂਗੇ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਅਕਾਲ ਪੁਰਖ ਦੀ ਮਹਿਮਾ ਕਰਦਿਆਂ ਫ਼ੁਰਮਾਉਂਦੇ ਹਨ, ਕਿ ਦੁਨੀਆ ਦੇ ਮਿਥਿਹਾਸ, ਕਾਲਪਨਿਕ ਕਥਾਵਾਂ ਅਤੇ ਇਤਿਹਾਸ ਵਿਚ ਹੋਏ ਵਿਅਕਤੀ ਭੁੱਲਣਹਾਰ ਅਤੇ ਹਉਮੈ ਦਾ ਸ਼ਿਕਾਰ ਹਨ। ਅਭੁੱਲ ਗੁਰੂ ਕੇਵਲ ਕਰਤਾਰ ਹੈ। ਬਾਕੀ ਸਾਰੇ ਤਾਂ ਰੋ ਧੋ ਕੇ ਜ਼ਿੰਦਗੀ ਗੁਜ਼ਾਰ ਗਏ ਹਨ। ਇਹ ਭੁਲੇਖਾ ਨਹੀਂ ਰਹਿਣਾ ਚਾਹੀਦਾ ਕਿ ਐਸਾ ਰਾਮਚੰਦਰ ਜੀ ਦੇ ਸਬੰਧ ਵਿਚ ਵੀ ਕਿਹਾ ਹੈ। ਸਾਰਾ ਸ਼ਬਦ ਇਥੇ ਅੰਕਿਤ ਨਾ ਕਰ ਕੇ ਕੇਵਲ ਇਹੀ ਉਦਰਿਤ ਕਰਨਾ ਹੈ :

**ਰੋਵੈ ਰਾਮੁ ਨਿਕਾਲਾ ਭਇਆ ॥**
**ਸੀਤਾ ਲਖਮਣੁ ਵਿਛੁੜਿ ਗਇਆ ॥** *(ਵਾਰ ਰਾਮਕਲੀ ਮ: ੧, ਪੰਨਾ ੯੫੪)*

ਰਾਮ ਜੀ ਵੱਡੇ ਹਨ, ਰਮੇ ਹੋਏ ਰਮੱਈਆ ਅਭੁੱਲ ਹਨ, ਅਤੁੱਲ ਹਨ, ਅਥਾਹ ਹਨ ਤੇ ਬੇਅੰਤ ਹਨ। ਉਨ੍ਹਾਂ ਨੇ ਹੀ ਚਰਨ ਪਰਸਣੇ ਹਨ। ਉਸੇ ਦੀ ਸ਼ਰਣਾਈ ਰਹਿਣਾ ਹੈ। ਉਸ ਬਿਨਾਂ ਹੋਰ ਕੋਈ ਨਹੀਂ।

# ਬਿਸਰਾਮ

ਮਨੁੱਖ ਦੇ ਅੰਦਰ ਇਕ ਭੜਕੀ ਜਿਹੀ ਲੱਗੀ ਹੋਈ ਹੈ; ਇੱਕ ਭਟਕਣ ਹੈ; ਜਿਸ ਨਾਲ ਵੀ ਗੱਲ ਕਰੋ ਉਹ ਇਹੀ ਕਹੇਗਾ ਕਿ ਬੜਾ ਔਖਾ ਹਾਂ ਜੀ, ਇਹ ਕੰਮ ਨਹੀਂ ਹੁੰਦਾ, ਉਹ ਕੰਮ ਰਹਿ ਗਿਆ ਹੈ। ਇਹ ਸਭ ਕਿਵੇਂ ਹੋਵੇਗਾ ? ਜਿਹੜਾ ਕੰਮ ਛੋਹਿਆ ਹੈ ਉਹ ਨੇਪਰੇ ਨਹੀਂ ਚੜ੍ਹਦਾ। ਇਕ ਅਸ਼ਾਂਤੀ ਤੇ ਭਟਕਣਾ ਜਿਹੀ ਸਭਨਾਂ ਵਿਚ ਵਿਆਪਤ ਹੈ। ਦੌੜ ਭੱਜ ਬੜੀ ਹੈ। ਤਰ੍ਹਾਂ ਤਰ੍ਹਾਂ ਦੇ ਪਰਪੰਚ ਕਰ ਕੇ ਸਰੀਰਕ ਸੁੱਖ ਤਾਂ ਜੁਟਾਏ ਜਾਂਦੇ ਹਨ ਪਰ ਮਨ ਅਸ਼ਾਂਤ ਰਹਿੰਦਾ ਹੈ। ਕੋਈ ਟਿਕਾਅ ਨਹੀਂ, ਕੋਈ ਬਿਸਰਾਮ ਨਹੀਂ। ਜਿਨ੍ਹਾਂ ਗੁਰੂ ਕੇ ਪਿਆਰਿਆਂ ਉੱਤੇ ਗੁਰੂ ਮਿਹਰਬਾਨ ਹੋਇਆ ਹੈ ਉਹ ਗੁਰੂ ਮਗ ਉੱਤੇ ਚੱਲ ਪੈਂਦੇ ਹਨ। ਫਿਰ ਵੀ ਇਹ ਪ੍ਰਸ਼ਨ ਬੜੀ ਤੀਬਰਤਾ ਨਾਲ ਉਠਾਇਆ ਜਾਂਦਾ ਹੈ, ਕਿ ਕੀ ਕਰੀਏ ਜੀ ? ਮਨ ਨਹੀਂ ਟਿਕਦਾ। ਮਨ ਦਾ ਭਟਕਣਾ ਘਟ ਕੇ ਮੁੱਕ ਜਾਏ, ਮਨ ਸੰਤੋਖ ਉਪਜੇ, ਆਤਮ ਪਤਿਆਰੇ ਤਾਂ ਹੀ ਤੇ ਬਿਸਰਾਮ ਪ੍ਰਾਪਤ ਹੋਵੇ।

ਸਭ ਸੁੱਖ, ਦੌਲਤ ਅਤੇ ਸੁਵਿਧਾਵਾਂ ਹੋਣ ਦੇ ਬਾਵਜੂਦ ਚੈਨ ਨਹੀਂ। ਐਸੀ ਹਾਲਤ ਵਿਚ ਇਹ ਸਾਰੀ ਦੌਲਤ ਨਿਧੀ ਜਾਂ ਖ਼ਜ਼ਾਨਾ ਬੇਕਾਰ ਹੋ ਗਿਆ। ਪਿਆ ਤਾਂ ਏਅਰਕੰਡੀਸ਼ਨਡ ਕਮਰੇ ਵਿਚ ਗੱਦੇਦਾਰ ਬਿਸਤਰੇ ਉੱਤੇ ਹੈ, ਪਰ ਨੀਂਦ ਨਹੀਂ ਆ ਰਹੀ। ਜੇ ਮਨ ਬਿਸਰਾਮ ਹੋਵੇ ਤਾਂ ਅਲਾਣੀ ਮੰਜੀ ਉੱਤੇ ਵੀ ਨੀਂਦ ਆ ਜਾਵੇਗੀ। ਗੱਲ ਸਪਸ਼ਟ ਹੋਈ ਕਿ ਮਨ ਬਿਸਰਾਮ ਨਹੀਂ। ਜੇ ਮਨ ਬਿਸਰਾਮ ਵਿਚ ਆ ਜਾਏ ਤਾਂ ਇਸ ਤੋਂ ਵੱਡਾ ਕੋਈ ਖ਼ਜ਼ਾਨਾ ਨਹੀਂ।

ਉੱਦਮ ਉਪਰਾਲਾ ਅਜਿਹਾ ਹੋਵੇ, ਕਿ ਮਨ ਨੂੰ ਬਿਸਰਾਮ ਪ੍ਰਾਪਤ ਹੋ ਜਾਏ। ਸੰਸਾਰਕ ਸੁੱਖਾਂ ਦੁਆਰਾ ਤਾਂ ਮਨ ਨੂੰ ਬਿਸਰਾਮ ਮਿਲਿਆ ਨਹੀਂ। ਇਸ ਸਬੰਧੀ ਬੜਾ ਕੁਝ ਕਰ ਕੇ ਵੇਖ ਲਿਆ ਹੈ। ਤ੍ਰਿਸ਼ਨਾ ਹੋਰ ਦੀ ਹੋਰ ਵਧਦੀ ਜਾਂਦੀ ਹੈ। ਰੱਜ ਹੁੰਦਾ ਹੀ ਨਹੀਂ। ਫਿਰ ਬਿਸਰਾਮ ਕਿਵੇਂ ਹੋਵੇ ? ਗੁਰੂ ਪਾਤਸ਼ਾਹ ਇਸ ਬਾਰੇ ਹੁਕਮ ਕਰਦੇ ਹਨ, ਕਿ ਮਨ ਇਸ ਤਰ੍ਹਾਂ ਦਾ ਬਣ ਜਾਏ ਕਿ ਉਹ ਹਲੀਮੀ ਵਿਚ ਆ ਕੇ ਸੇਵਾ ਅੰਦਰ ਜੁੱਟ ਜਾਏ। ਸਾਧ ਸੰਗਤ ਵਿਚ ਜਾ ਕੇ

ਆਪਣੇ ਆਪ ਨੂੰ ਉਨ੍ਹਾਂ ਦੀ ਸੇਵਾ ਵਿਚ ਲਾ ਦਏ। ਉਨ੍ਹਾਂ ਲਈ ਪੀਸਣ ਪੀਸੇ, ਨਾ ਕਿ ਹੋਰ ਹੋਰ ਪੀਹਣੇ ਪਾ ਕੇ ਬਹਿ ਜਾਏ। ਸਾਧ ਸੰਗਤ ਲਈ ਜਲ ਦਾ ਪ੍ਰਬੰਧ ਕਰੇ, ਪੱਖਾ ਝੱਲੇ। ਇਸ ਨਾਲ ਨਿਮਰਤਾ ਪੈਦਾ ਹੋਏਗੀ ਤੇ ਉਸ ਵਿਚੋਂ ਨਾਮ ਪ੍ਰਾਪਤ ਹੋਏਗਾ।

**ਪਾਨੀ ਪਖਾ ਪੀਸਉ ਸੰਤ ਆਗੈ ਗੁਣ ਗੋਵਿੰਦ ਜਸੁ ਗਾਈ॥**
**ਸਾਸਿ ਸਾਸਿ ਮਨੁ ਨਾਮੁ ਸਮ੍ਹਾਰੈ ਇਹੁ ਬਿਸ੍ਰਾਮ ਨਿਧਿ ਪਾਈ॥੧॥**
**ਤੁਮ੍ ਕਰਹੁ ਦਇਆ ਮੇਰੇ ਸਾਈ॥**
**ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ॥੧॥ਰਹਾਉ॥**

*(ਧਨਾਸਰੀ ਮ: ੫, ਪੰਨਾ ੬੭੩)*

ਨਾਮ ਤੋਂ ਬਿਨਾਂ ਬਿਸਰਾਮ ਨਹੀਂ। ਅਜਿਹਾ ਕਰਨ ਨਾਲ ਦੁਨਿਆਵੀ ਨਿਧੀ ਤੋਂ ਨਾ ਤਾਂ ਮਾਨਸਿਕ ਸੁੱਖ ਮਿਲਿਆ ਤੇ ਨਾ ਹੀ ਬਿਸਰਾਮ। ਸਰੀਰ ਦੇ ਬਿਸਰਾਮ ਨਾਲ ਮਨ ਦਾ ਟਿਕਾਅ ਪ੍ਰਾਪਤ ਨਹੀਂ ਹੋਇਆ। ਇਹ ਹੋਇਆ ਨਿਮਰਤਾ ਭਰੀ ਸੇਵਾ ਦੇ ਨਾਲ। ਹੁਣ ਅਵਸਥਾ ਇਹ ਹੋ ਗਈ ਕਿ ਸੁਆਸ ਸੁਆਸ ਸੁਤੇ ਸਿੱਧ, ਸਹਿਜ ਸੁਭਾਏ ਨਾਮ ਦਾ ਜਾਪ ਚਲ ਪਿਆ। ਇਹੀ ਇੱਕ ਚੰਗਾ ਤਰੀਕਾ ਹੈ ਮਨ ਨੂੰ ਬਿਸਰਾਮ ਵਿਚ ਲਿਆਉਣ ਦਾ। ਦੁਨਿਆਵੀ ਮਨੁੱਖਾਂ ਦਾ ਸੁਭਾਅ ਹੈ ਕਿ ਉਹ ਕੜੀ ਘਾਲਣਾ ਕਰ ਕੇ ਕੁਝ ਦੌਲਤ ਪੈਦਾ ਕਰਦਾ ਹੈ। ਉਸ ਨਾਲ ਆਪਣੇ ਕਾਰ-ਵਿਹਾਰ ਤੇ ਕਿਰਤ ਦਾ ਘੇਰਾ ਖ਼ੂਬ ਵਧਾਉਂਦਾ ਹੈ। ਇੱਕ ਘਰ, ਦੋ ਕਾਰਾਂ, ਤਿੰਨ ਕਾਰਖ਼ਾਨੇ, ਕੁਝ ਹੋਰ ਜਾਇਦਾਦ ਧਰਤੀ, ਪਲਾਟ ਆਦਿ ਖ਼ਰੀਦ ਕੇ ਬੜਾ ਖ਼ੁਸ਼ ਹੁੰਦਾ ਹੈ। ਫਿਰ ਸਮਾਜਿਕ ਤੌਰ 'ਤੇ ਪ੍ਰਸਿੱਧ ਹੋਣ ਲਈ ਕੁਝ ਕੁ ਧਨ ਦੌਲਤ ਲੋੜਵੰਦਾਂ ਵਿਚ ਵੰਡਦਾ ਹੈ। ਸਮਾਜਿਕ ਤੇ ਧਾਰਮਿਕ ਅਦਾਰਿਆਂ ਨੂੰ ਵੀ ਧਨ ਦੌਲਤ ਦਿੰਦਾ ਹੈ। ਗੁਰਦੁਆਰੇ ਜਾ ਕੇ ਮਾਇਆ ਅਰਦਾਸ ਕਰਾਉਂਦਾ ਹੈ। ਭਾਵਨਾ ਇਹ ਹੁੰਦੀ ਹੈ, ਕਿ ਗੁਰਦੁਆਰੇ ਮੇਰਾ ਨਾਮ ਬੋਲੇ। ਜੇਕਰ ਗੁਰਦੁਆਰੇ ਨਾਲ ਲਗਦਾ ਕਮਰਾ ਉਸਾਰੇ ਤਾਂ ਉਸ ਉੱਤੇ ਆਪਣਾ, ਆਪਣੇ ਪਿਤਾ ਤੇ ਦਾਦੇ ਦਾ ਨਾਂ ਵੀ ਲਿਖਵਾਉਂਦਾ ਹੈ। ਆਪਣੇ ਪਿੰਡ, ਅਸਥਾਨ, ਜਾਤ ਅਤੇ ਆਪਣੇ ਪਿਛੋਕੜ ਦਾ ਜ਼ਿਕਰ ਕਰਨ ਤੋਂ ਵੀ ਨਹੀਂ ਉਕਦਾ। ਕਿਤੇ ਕਿਤੇ ਕੋਈ ਭਵਨ ਵੀ ਬਣਵਾ ਦਿੰਦਾ ਹੈ। ਉਸ ਵਿਚ ਲੋਕੀਂ ਆ ਕੇ ਬਿਸਰਾਮ ਜ਼ਰੂਰ ਕਰਦੇ ਹਨ ਪਰ ਭਵਨ ਨਿਰਮਾਣ ਕਰਨ ਵਾਲੇ ਦੇ ਆਪਣੇ ਮਨ ਨੂੰ ਬਿਸਰਾਮ ਨਹੀਂ ਹੁੰਦਾ। ਕਿਸੇ ਹੱਦ ਤਕ ਹਉਮੈ ਹੀ ਵਧਦੀ ਹੈ ਤੇ ਹਉਮੈ ਨਾਲ ਮਨ ਨੂੰ ਬਿਸਰਾਮ ਹੋ ਹੀ ਨਹੀਂ ਸਕਦਾ।

ਗੁਰੂ ਤੇਗ਼ ਬਹਾਦਰ ਜੀ ਨੇ ਇਸ ਬਾਰੇ ਬੜਾ ਸੁੰਦਰ ਫ਼ੁਰਮਾਨ ਕੀਤਾ ਹੈ। ਆਪ ਜੀ ਕਹਿੰਦੇ ਹਨ, ਕਿ ਦੁਨਿਆਵੀ ਧਨ ਨਾਲ ਮਨ ਨੂੰ ਟਿਕਾਅ ਨਹੀਂ ਮਿਲਿਆ। ਜਦੋਂ ਨਾਮ ਧਨ ਦੀ ਪ੍ਰਾਪਤੀ ਹੋਈ, ਮਨ ਦਾ ਭੱਜਣਾ ਦੌੜਨਾ ਮੁੱਕ ਗਿਆ ਤਾਂ ਇਹ ਬਿਸਰਾਮ ਕਰ ਕੇ ਟਿਕ ਗਿਆ।

**ਮਾਈ ਮੈ ਧਨੁ ਪਾਇਓ ਹਰਿ ਨਾਮੁ॥**
**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥੧॥ਰਹਾਉ॥**

*(ਬਸੰਤੁ ਮ: ੯, ਪੰਨਾ ੧੧੮੬)*

ਦੁਨੀਆ ਦੀਆਂ ਦੌਲਤਾਂ ਦੇ ਨਾਲ ਵਿਕਾਰ ਹੀ ਪੈਦਾ ਹੁੰਦੇ ਹਨ। ਬਹੁਤਾ ਧਨ ਬਹੁਤਾ ਖਲਾਰਾ। ਬਹੁਤਾ ਖਲਾਰਾ ਹੋਰ ਪੁਆੜਾ। ਕਮਾਏ ਹੋਏ ਧਨ ਨੂੰ ਸਾਂਭ ਸਾਂਭ ਰੱਖੋ, ਛੁਪਾ ਛੁਪਾ

ਕੇ ਰੱਖੋ, ਕਿਸੇ ਬੁੱਧੀਮਾਨ ਨੂੰ ਹੀ ਇਸ ਧਨ ਦੇ ਖ਼ਰਚਣ ਦੀ ਜਾਚ ਪਰਮਾਤਮਾ ਸਿਖਾਂਦਾ ਹੈ, ਕਿ ਉਹ ਇਸ ਨੂੰ ਲੋਕਾਂ ਦੀ ਭਲਾਈ ਲਈ ਖ਼ਰਚ ਕਰੇ। ਅਜਿਹੀ ਹਾਲਤ ਵਿਚ ਵੀ ਹਉਮੈ ਜਾਂ ਸੂਖਮ ਹਉਮੈ ਬਣਿਆ ਬਣਾਇਆ ਕੰਮ ਵਿਗਾੜ ਦਿੰਦੀ ਹੈ। ਨਾਮ ਧਨ ਜਿਸ ਨਾਲ ਮਨ ਨੂੰ ਬਿਸਰਾਮ ਪ੍ਰਾਪਤ ਹੋਇਆ, ਜਗਿਆਸੂ ਨੂੰ ਬਿਸਰਾਮ ਨਿਧੀ ਮਿਲੀ। ਉਸ ਦੇ ਨਾਲ ਹੀ ਨਿਰਮਲ ਗਿਆਨ ਦੀ ਪ੍ਰਾਪਤੀ ਵੀ ਹੋ ਜਾਂਦੀ ਹੈ। ਇਹ ਮਹਾਨਤਾ ਹੈ ਬਿਸਰਾਮ ਵਿਚ ਆਏ ਹੋਏ ਮਨ ਦੀ।

**ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥**
**ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥੧॥**

*(ਬਸੰਤੁ ਮ: ੯, ਪੰਨਾ ੧੧੮੬)*

ਬਿਸਰਾਮ ਦੁਆਰਾ ਇਹ ਕਰਾਮਾਤ ਹੋਈ ਕਿ ਅੰਦਰ ਨਿਰਮਲ ਗਿਆਨ ਪੈਦਾ ਹੋ ਗਿਆ। ਦੁਨਿਆਵੀ ਧਨ ਨਾਲ ਮਮਤਾ ਵਧਦੀ ਹੈ। ਧਨੀ ਆਪਣਿਆਂ ਨੂੰ ਧਨ ਦਿੰਦਾ ਹੈ ਜਾਂ ਧਨ ਨਾਲ ਲੋਕਾਂ ਨੂੰ ਆਪਣਾ ਬਣਾਉਂਦਾ ਹੈ। ਅਜਿਹਾ ਕੁਝ ਹੁੰਦਾ ਨਹੀਂ। ਐਵੇਂ ਭਰਮ ਹੀ ਹੈ, ਇਸ ਭਰਮ ਵਿਚ ਤਾਂ ਮਾਇਆ ਪ੍ਰਧਾਨ ਹੋ ਕੇ ਵਾਹਿਗੁਰੂ ਵਿਸਾਰ ਦਿੰਦੀ ਹੈ। ਜਿਸ ਨੂੰ ਵਾਹਿਗੁਰੂ ਵਿਸਰ ਜਾਏਗਾ, ਉਸ ਨੂੰ ਬਿਸਰਾਮ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ।

ਗੁਰਬਾਣੀ ਦੇ ਅੰਦਰ ਇਕ ਅਦੁੱਤੀ ਤੇ ਵਿਲੱਖਣ ਰਿਵਾਜ ਹੈ 'ਰਹਾਉ' ਦਾ। ਇਸ ਤੋਂ ਪਹਿਲਾਂ ਸ਼ਾਇਦ ਹੀ ਇਸ ਦੀ ਵਰਤੋਂ ਹੋਈ ਹੋਵੇ। 'ਰਹਾਉ' ਦਾ ਭਾਵ ਇਹ ਹੈ, ਕਿ ਬਾਣੀ ਨੂੰ ਪੜ੍ਹਦਿਆਂ 'ਰਹਾਉ' ਦੀ ਤੁਕ ਉੱਤੇ ਰੁੱਕ ਕੇ, ਠਰ੍ਹੰਮੇ ਨਾਲ ਵਿਚਾਰ ਕੀਤਾ ਜਾਏ। ਇਹ ਠੀਕ ਹੈ ਕਿ ਕੁਝ ਕੁ ਸ਼ਬਦਾਂ ਵਿਚ 'ਰਹਾਉ' ਨਹੀਂ ਹੈ। ਇਸ ਦਾ ਭਾਵ ਇਹ ਹੈ ਕਿ ਉਸ ਸਾਰੇ ਸ਼ਬਦ ਤੇ ਸਾਰੀ ਬਾਣੀ ਨੂੰ ਹੋਰ ਧਿਆਨ ਤੇ ਗ਼ੌਰ ਨਾਲ ਵਿਚਾਰਨ ਦੀ ਲੋੜ ਹੈ। ਜਿਥੇ 'ਰਹਾਉ' ਹੈ, ਉਥੇ ਉਸ ਨੂੰ ਉਚੇਚੇ ਤੌਰ 'ਤੇ ਵਿਚਾਰਨਾ ਹੁੰਦਾ ਹੈ। ਸ੍ਰੀ ਸੁਖਮਨੀ ਸਾਹਿਬ ਇਕ ਲੰਮੇਰੀ ਪਵਿੱਤਰ ਰਚਨਾ ਹੈ। ਇਸ ਵਿਚ ੨੪ ਸਲੋਕ ਤੇ ਹਰ ਸਲੋਕ ਵਿਚ ਅੱਠ ਅੱਠ ਪਦੇ ਹਨ। ਹਰ ਇਕ ਪਦੇ ਵਿਚ ਦਸ ਦਸ ਤੁਕਾਂ ਹਨ। ਇਸ ਵਿਚ ਅਕਾਲ ਪੁਰਖ, ਸਤਿਗੁਰੂ ਅਤੇ ਸਾਧ ਸੰਗਤ ਸਬੰਧੀ ਵਿਸ਼ੇਸ਼ ਜ਼ਿਕਰ ਹੈ। ਸਾਰੇ ਹੀ ਵਿਚਾਰ ਪਵਿੱਤਰ ਹਨ। ਮਨ ਵਿਚ ਵਸਾਉਣ ਵਾਲੇ ਹਨ। ਲੇਕਿਨ ਇਸ ਦੀ 'ਰਹਾਉ' ਦੀ ਤੁਕ ਬਿਸਰਾਮ ਉੱਤੇ ਜ਼ੋਰ ਦਿੰਦੀ ਹੈ।

ਆਦਿ ਸਮੇਂ ਤੋਂ ਜਦੋਂ ਦੀ ਦੁਨੀਆ ਨੇ ਉੱਨਤੀ ਕੀਤੀ ਹੈ, ਮਨੁੱਖ ਸੁੱਖਾਂ ਦੇ ਪਿੱਛੇ ਦੌੜ ਰਿਹਾ ਹੈ। ਕਿਤੇ ਨਾਗਮਣੀ, ਪਾਰਸਮਣੀ ਆਦਿ ਦਾ ਜ਼ਿਕਰ ਹੈ, ਕਿਤੇ ਹੋਰ ਤਲਿਸਮਾ ਅਤੇ ਜਾਦੂਈ ਢੰਗਾਂ ਨਾਲ ਸੁੱਖ ਪ੍ਰਾਪਤ ਕਰਨ ਦੀ ਗੱਲ ਹੈ ਅਤੇ ਕਿਤੇ ਮਾਇਆ ਨੂੰ ਦੂਣਿਆਂ ਚੌਣਿਆਂ ਕਰਨ ਦਾ ਜ਼ਿਕਰ ਹੈ। ਪ੍ਰੰਤੂ ਗੁਰੂ ਅਰਜਨ ਦੇਵ ਪਾਰਸਮਣੀ ਜਾਂ ਨਾਗਮਣੀ ਦੀ ਗੱਲ ਨਹੀਂ ਕਰਦੇ, ਸੁਖਮਨੀ ਦੀ ਗੱਲ ਕਰਦੇ ਹਨ ਜੋ ਸੁੱਖਾਂ ਦੀ ਮਣੀ ਹੈ, ਸੁੱਖ ਦਾ ਅੰਮ੍ਰਿਤ ਦੇਣ ਵਾਲੇ ਪ੍ਰਭੂ ਦਾ ਨਾਮ ਹੈ ਜੋ ਭਗਤ ਜਨਾਂ ਨੂੰ ਪ੍ਰਾਪਤ ਹੁੰਦੀ ਹੈ ਅਤੇ ਉਨ੍ਹਾਂ ਦਾ ਮਨ ਬਿਸਰਾਮ ਵਿਚ ਆ ਜਾਂਦਾ ਹੈ।

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥**
**ਭਗਤ ਜਨਾ ਕੈ ਮਨਿ ਬਿਸ੍ਰਾਮ ॥** *(ਗਉੜੀ ਸੁਖਮਨੀ ਮ: ੫, ਪੰਨਾ ੨੬੨)*

# ਸੰਤੋਖ

ਸੰਤੋਖ, ਮਨੁੱਖ ਦੇ ਅੰਦਰ ਇੱਕ ਬੜਾ ਉੱਤਮ ਦੈਵੀ ਗੁਣ ਹੈ। ਸੰਤੋਖ ਇੱਕ ਸੁੱਖ ਹੈ। ਇਹ ਤ੍ਰਿਸ਼ਨਾ ਦੇ ਬਿਲਕੁਲ ਵਿਪਰੀਤ ਹੈ। ਤ੍ਰਿਸ਼ਨਾ ਕਿਸੇ ਵਿਰਲੇ ਦੀ ਹੀ ਬੁਝਦੀ ਹੈ। ਜਦੋਂ ਮਨ ਅੰਦਰ ਸੰਤੋਖ ਆ ਜਾਂਦਾ ਹੈ ਉਦੋਂ ਇੰਜ ਭਾਸਦਾ ਹੈ, ਕਿ ਹੁਣ ਕਿਸੇ ਚੀਜ਼ ਦੀ ਕੋਈ ਲੋੜ ਨਹੀਂ। ਕੁਝ ਹੋਰ ਕਰੀਏ। ਗਿਆਨ ਉਪਾਰਜਨ ਕੀਤਾ ਜਾਵੇ। ਆਪਣੇ ਅੰਦਰ ਸਦਗੁਣਾਂ ਦਾ ਸੰਚੈ ਕੀਤਾ ਜਾਵੇ। ਇਹ ਇੱਛਾ ਕਦੀ ਨਹੀਂ ਮਰਨੀ ਚਾਹੀਦੀ। ਮਨੁੱਖ ਜਦੋਂ ਤ੍ਰਿਸ਼ਨਾ ਦੀ ਹਾਲਤ ਵਿਚ ਹੁੰਦਾ ਹੈ ਤਾਂ ਉਹ ਕਿਤਨਾ ਕੁਝ ਇਕੱਠਾ ਕਰਨ ਲਈ ਜੋੜ ਤੋੜ ਤੇ ਦੌੜ ਭੱਜ ਕਰਦਾ ਹੈ। ਜਦੋਂ ਮਨ ਵਿਚ ਸੰਤੋਖ ਦਾ ਵਾਸਾ ਹੁੰਦਾ ਹੈ ਤਾਂ ਦੁਨਿਆਵੀ ਵਸਤਾਂ ਇਕੱਠੀਆਂ ਕਰਨ ਤੇ ਉਨ੍ਹਾਂ ਉਤੇ ਕਬਜ਼ਾ ਜਮਾਉਣ ਦੀ ਇੱਛਾ ਸਮਾਪਤ ਹੋ ਜਾਂਦੀ ਹੈ। ਅਜਿਹਾ ਬਿਲਕੁਲ ਨਹੀਂ ਕਿ ਸੰਤੋਖ ਪ੍ਰਾਪਤ ਹੋਣ ਮਗਰੋਂ ਸਦਗੁਣ ਆਪਣੀ ਉੱਤਮ ਪ੍ਰਕਿਰਤੀ ਦੀ ਦੌਲਤ ਵਿਚ ਵਾਧਾ ਕਰਨ ਦੀ ਇੱਛਾ ਵੀ ਮੁਕ ਜਾਏ। ਸਗੋਂ ਇਹ ਸੰਭਵ ਵੀ ਸੰਤੋਖ ਹਾਸਲ ਹੋਣ ਮਗਰੋਂ ਹੁੰਦਾ ਹੈ, ਕਿਉਂ ਜੁ ਬੇਲੋੜੀਆਂ ਵਸਤਾਂ ਲਈ ਜ਼ਿੰਦਗੀ ਵਰਗੀ ਕੀਮਤੀ ਵਸਤੂ ਨੂੰ ਬੇਕਾਰ ਚੀਜ਼ਾਂ ਦੇ ਤੁੱਲ ਜ਼ਾਇਆ ਕਰਨ ਦੀ ਇੱਛਾ ਹੀ ਨਹੀਂ ਭਾਸਦੀ। ਤ੍ਰਿਸ਼ਨਾ ਮਨੁੱਖ ਨੂੰ ਹੋਛਾ ਬਣਾਉਂਦੀ ਹੈ। ਸੰਤੋਖ ਅੱਛਾ ਤੇ ਅੱਛਿਉਂ ਹੋਰ ਅੱਛਾ ਅਤੇ ਇਤਨਾ ਅੱਛਾ ਕਿ ਉਹ ਅਡੋਲ, ਅਡਿੱਗ ਤੇ ਪੂਰਨ ਮਨੁੱਖ ਹੋ ਜਾਂਦਾ ਹੈ।

**ਸੁਨਿ ਕਰਿ ਬਚਨ ਕਰਨ ਆਘਾਨੇ ॥ ਮਨਿ ਸੰਤੋਖੁ ਆਤਮ ਪਤੀਆਨੇ ॥**
**ਪੂਰਾ ਗੁਰੁ ਅਖ੍ਹਓ ਜਾ ਕਾ ਮੰਤ੍ਰ ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥**

*(ਗਉੜੀ ਸੁਖਮਨੀ ਮ: ੫, ਪੰਨਾ ੨੮੭)*

ਜਦੋਂ ਸੰਤੋਖ ਆਉਂਦਾ ਹੈ ਤਾਂ ਇੱਕ ਰੱਜ ਜਿਹੇ ਦੀ ਪ੍ਰਾਪਤੀ ਹੋ ਜਾਂਦੀ ਹੈ। ਭੁੱਖਾਂ ਮਿਟ ਜਾਂਦੀਆਂ ਹਨ। ਇਹ ਰੱਜ ਗੁਰੂ ਦੇ ਬਚਨਾਂ ਨੂੰ ਸੁਣਨ ਨਾਲ ਪ੍ਰਾਪਤ ਹੁੰਦਾ ਹੈ। ਮਨ ਵਿਚ ਸੰਤੋਖ ਆ ਜਾਂਦਾ ਹੈ ਅਤੇ ਆਤਮਾ ਪਤੀਜ ਜਾਂਦੀ ਹੈ। ਸਤਿਗੁਰੂ ਪੂਰਾ ਹੈ ਅਤੇ ਸਤਿਗੁਰ ਦੀ ਬਾਣੀ ਅਖਿਓ ਮੰਤਰ ਹੈ। ਅਖਿਉ ਦਾ ਭਾਵ ਹੈ ਜੋ ਰੋਗਾਂ ਨੂੰ ਖ਼ਤਮ ਕਰ ਦੇਵੇ। ਪੂਰੇ ਸੂਰਮੇ ਗੁਰੂ ਦੀ, ਅੰਮ੍ਰਿਤ ਦ੍ਰਿਸ਼ਟੀ ਪੈਣ ਨਾਲ ਮਨ ਵਿਚੋਂ ਦੁਰਮਤ ਦਾ ਨਾਸ਼ ਹੋ ਜਾਂਦਾ ਹੈ ਅਤੇ ਹਿਰਦੇ ਅੰਦਰ ਸੰਤ ਬਿਰਤੀ ਜਾਗਰਿਤ ਹੋ ਜਾਂਦੀ ਹੈ। ਇਥੇ ਅੱਖਰ 'ਮੰਤਰ' ਤੋਂ ਸਾਵਧਾਨ ਰਹਿਣਾ ਹੈ। ਇਹ ਮੰਤਰ ਕਿਸੇ ਪ੍ਰਕਾਰ ਦਾ ਕੋਈ ਜੰਤਰ ਮੰਤਰ ਨਹੀਂ। ਹੁਕਮ ਅਨੁਸਾਰ, 'ਗੁਰਿ ਕੀ ਬਾਣੀ ਮੰਤ' ਹੈ ਅਤੇ ਇਸ ਨੂੰ ਹੀ ਦ੍ਰਿੜ੍ਹ ਕਰਨਾ ਹੈ।

ਸੰਤੋਖ ਨਾ ਹੋਣ 'ਤੇ ਮਨੁੱਖ ਐਵੇਂ ਹੀ ਮਾੜੀਆਂ ਮਾੜੀਆਂ ਵਸਤਾਂ ਲਈ ਮਰ ਮਰ ਜਾਂਦਾ ਹੈ। ਜਦੋਂ ਉਹ ਮਾੜਾ ਪੈਂਦਾ ਹੈ ਤਾਂ ਇਤਨਾ ਮਾੜਾ ਹੋ ਜਾਂਦਾ ਹੈ, ਕਿ ਉਸ ਉਤੇ ਦੁਰਮਤਿ ਦੇ ਦੁਰਗੁਣ ਇੰਜ ਸਵਾਰ ਹੋ ਜਾਂਦੇ ਹਨ ਕਿ ਦੁਰਮਟ ਵਾਂਗ ਕੁੱਟ ਕੁੱਟ ਕੇ ਉਸ ਨੂੰ ਰੱਖ ਦਿੰਦੇ ਹਨ।

ਗੁਰਬਾਣੀ ਵਿਚ ਆਨੰਦ, ਉੱਤਮ ਤੇ ਸਿਖਰਲੀ ਅਵਸਥਾ ਹੈ। ਆਨੰਦ ਦੀ ਪ੍ਰਾਪਤੀ ਤੋਂ ਪਹਿਲਾਂ ਸਹਿਜੇ ਹੀ ਮਨੁੱਖ ਸਹਿਜ ਅਵਸਥਾ ਵਿਚ ਆ ਜਾਂਦਾ ਹੈ। ਉਸ ਨੂੰ ਸੰਤੁਲਨ ਤੇ ਤਵਾਜ਼ਨ ਦੀ ਅਵਸਥਾ ਵੀ ਆਖਿਆ ਜਾਂਦਾ ਹੈ। ਸਹਿਜ ਵਾਲੇ ਦੀ ਸੋਚ ਉਲਾਰ ਨਹੀਂ ਹੁੰਦੀ। ਨਿੱਕੇ ਮੋਟੇ ਝਟਕੇ ਉਸ ਨੂੰ ਡੁਲਾਉਂਦੇ ਨਹੀਂ। ਜ਼ਿੰਦਗੀ ਦੀ ਸੜਕ ਉੱਤੇ ਸਹਿਜ ਜਿਵੇਂ ਸ਼ਾਕ ਐਬਜ਼ਾਰਬਰ ਹੁੰਦਾ ਹੈ ਜਾਂ ਇੰਜ ਕਹੀਏ, ਕਿ ਜੇ ਆਨੰਦ ਇਕ ਸਿਖਰ ਹੈ ਤਾਂ ਸਹਿਜ ਉਸ ਦਾ ਦਰਵਾਜ਼ਾ ਜਾਂ ਮੁਹਾਠ ਹੈ। ਬਿਲਕੁਲ ਇਸੇ ਤਰ੍ਹਾਂ ਵਾਹਿਗੁਰੂ ਸਤਿ ਹੈ। ਸਤਿ ਅਤਿ ਉੱਤਲੀ

ਤੇ ਸਿਖਰਲੀ ਅਵਸਥਾ ਹੈ। ਇਸ ਦੀ ਮੁਹਾਠ, ਚੌਖਟ ਜਾਂ ਦਰਵਾਜ਼ਾ ਸੰਤੋਖ ਹੈ। ਗੁਰਬਾਣੀ ਵਿਚ ਬਹੁਤ ਵਾਰੀ ਸਤਿ ਤੇ ਸੰਤੋਖ ਇਕੱਠੇ ਆਏ ਹਨ। ਗੁਰੂ ਰਾਮਦਾਸ ਜੀ ਹੁਕਮ ਕਰਦੇ ਹਨ, ਕਿ ਜਿਨ੍ਹਾਂ ਨੂੰ ਵਾਹਿਗੁਰੂ ਦਾ ਨੇੜਾ ਪ੍ਰਾਪਤ ਹੋਣ ਲੱਗਦਾ ਹੈ ਉਨ੍ਹਾਂ ਦੀ ਮਨੋਭਾਵਨੀ ਪਵਿੱਤਰ ਹੋ ਜਾਂਦੀ ਹੈ। ਉਹ ਪਿਆਰ ਅਤੇ ਭਾਉ ਵਿਚ ਵਿਚਰਦੇ ਹਨ। ਭਾਉ ਤੋਂ ਉਨ੍ਹਾਂ ਨੂੰ ਸੰਤੋਖ ਤੇ ਸੰਤੋਖ ਤੋਂ ਸਤਿ ਪ੍ਰਾਪਤ ਹੁੰਦਾ ਹੈ।

**ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿ ਰਾਮ ਜੀਉ ॥**
**ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ ॥**

*(ਸੂਹੀ ਮ: ੪, ਪੰਨਾ ੭੭੩)*

ਭਾਉ ਦਾ ਅਰਥ ਪ੍ਰੇਮ ਹੈ। ਪ੍ਰੇਮ ਦੀ ਪ੍ਰਾਪਤੀ ਨਾਲ ਸੰਤੋਖ ਮਿਲਦਾ ਹੈ, ਰੱਜ ਹੁੰਦਾ ਹੈ ਤੇ ਭੁੱਖਾਂ ਮਿਟਦੀਆਂ ਹਨ। ਪ੍ਰੇਮ ਤੋਂ ਸਤਿ ਸਰੂਪ ਵਾਹਿਗੁਰੂ ਦਾ ਮੇਲ ਹੁੰਦਾ ਹੈ। ਕੁੜਮਾਈ ਦਾ ਭਾਵ ਵੀ ਨੇੜਤਾ ਦੀ ਪ੍ਰਾਪਤੀ ਹੈ। ਕੁੜਮਾਈ ਵਿਆਹ ਤੋਂ ਪਹਿਲਾਂ ਹੁੰਦੀ ਹੈ। ਜੇ ਕੁੜਮਾਈ ਨੇੜਤਾ ਹੈ ਤਾਂ ਵਿਆਹ ਸਦੀਵੀ ਮੇਲ। ਕਿਤਨੀ ਉੱਤਮ ਤੇ ਕਮਾਲ ਦੀ ਗੱਲ ਹੈ, ਕਿ ਇਹ ਉਤਲਾ ਉਦਰਿਤ ਕੀਤਾ ਗਿਆ ਸ਼ਬਦ ਲਾਵਾਂ ਦੇ ਸ਼ਬਦ ਤੋਂ ਇਕ ਦਮ ਪਹਿਲਾ ਆਇਆ ਹੈ। ਭਾਉ ਨੇ ਨੇੜਤਾ, ਨੇੜਤਾ ਨੇ ਸੰਤੋਖ ਅਤੇ ਸੰਤੋਖ ਨੇ ਵਾਹਿਗੁਰੂ ਦਾ ਮਿਲਾਪ ਕਰਾ ਦਿੱਤਾ। ਇਸ ਤੋਂ ਅੱਗੇ ਸਦੀਵੀ ਮੇਲ ਜਾਂ ਸਹਿਜ ਆਨੰਦ ਦੀ ਅਵਸਥਾ ਦਾ ਜ਼ਿਕਰ ਹੈ, ਜੋ ਗੁਰੂ ਰਾਮਦਾਸ ਜੀ ਲਾਵਾਂ ਦੇ ਪਾਠ ਵਿਚ ਦੱਸ ਰਹੇ ਹਨ। ਇਹ ਪਵਿੱਤਰ ਪੰਕਤੀਆਂ ਵਾਲਾ ਸ਼ਬਦ, ਜਦੋਂ ਧੇਤੇ ਸ਼ਗਨ ਲੈ ਕੇ ਪੁਤੇਤਿਆਂ ਦੇ ਘਰ ਪੁਜਦੇ ਹਨ ਤਾਂ ਪੜ੍ਹਿਆ ਜਾਂਦਾ ਹੈ। ਫਿਰ ਇਹ ਪਰੰਪਰਾ ਬਣ ਗਈ। ਇਸ ਸ਼ਬਦ ਨੂੰ ਸ਼ਗਨ ਜਾਂ ਕੁੜਮਾਈ ਵੇਲੇ ਪੜ੍ਹਿਆ ਜਾਏ, ਭਾਵ ਇਹ ਹੋਇਆ ਕਿ ਕੁੜਮਾਈ ਰੂਪ ਨੇੜਤਾ ਮਿਲ ਗਈ, ਨੇੜਤਾ ਕਰਨ ਲਈ ਪਹਿਲਾਂ ਭਾਵਨਾ ਤੇ ਫਿਰ ਸੰਤੋਖ ਹੋਵੇ ਤਾਂ ਹੀ ਸਤਿ ਨਾਲ ਸੱਚਾ ਮੇਲ ਹੁੰਦਾ ਹੈ।

ਨਾਮ ਖ਼ੁਦ ਇਕ ਬੇਸ਼ਕੀਮਤ ਵਸਤੂ ਹੈ ਅਤੇ ਰਤਨ ਜਵਾਹਰਾਂ ਤੋ ਵੱਡਮੁੱਲਾ ਹੈ। ਇਸ ਗਿਆਨ ਦੀ ਪ੍ਰਾਪਤੀ ਕਰਨ ਨਾਲ ਸੰਤੋਖ ਉਪਜੇਗਾ ਅਤੇ ਸੰਤੋਖ ਤੋਂ ਸਤਿਨਾਮ ਦੇ ਦੀਦਾਰ ਹੋਣਗੇ। ਇਹ ਸਹਿਜ ਸੁਖ ਦਾ ਖ਼ਜ਼ਾਨਾ ਹੈ :

**ਰਤਨ ਜਵੇਹਰ ਨਾਮ ॥**
**ਸਤੁ ਸੰਤੋਖੁ ਗਿਆਨ ॥**
**ਸੂਖ ਸਹਜ ਦਇਆ ਕਾ ਪੋਤਾ ॥**
**ਹਰਿ ਭਗਤਾ ਹਵਾਲੈ ਹੋਤਾ ॥੧॥**
**ਮੇਰੇ ਰਾਮ ਕੋ ਭੰਡਾਰੁ ॥**
**ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ ॥ਰਹਾਉ॥**

*(ਰਾਮਕਲੀ ਮ: ੫, ਪੰਨਾ ੮੯੩)*

ਅਤੇ ਇਹ ਦਾਤਾਰ ਪਾਤਿਸ਼ਾਹ ਨੇ ਭਗਤਾਂ ਦੇ ਹਵਾਲੇ ਕੀਤਾ ਹੋਇਆ ਹੈ। ਇਹ ਭੰਡਾਰ ਨਾ ਮੁੱਕਦੇ ਹਨ, ਨਾ ਖਾਧਿਆਂ ਤੇ ਵੰਡਿਆਂ ਨਿਖੁੱਟਦੇ ਹਨ। ਇਸ ਦਾ ਕੋਈ ਅੰਤ ਨਹੀਂ। ਇਸ ਦਾ ਕੋਈ ਪਾਰਾਵਾਰ ਨਹੀਂ। ਇਸ ਦੀ ਹੋਂਦ ਤ੍ਰਿਸ਼ਨਾ ਅਤੇ ਭੁੱਖਾਂ ਦੇ ਵਿਪਰੀਤ ਇੱਕ ਰੱਜ ਹੈ। ਇਸ ਦੀ ਪ੍ਰਾਪਤੀ ਲਈ ਇਧਰ ਉਧਰ ਭਟਕਣ ਦੀ ਲੋੜ ਨਹੀਂ। ਇਸ ਖ਼ਜ਼ਾਨੇ ਦੀ ਕੁੰਜੀ ਸਾਧ ਸੰਗਤ ਪਾਸ ਹੈ।

ਜਿਸ ਤਰ੍ਹਾਂ ਪਾਤਿਸ਼ਾਹ ਸੰਗਤ ਪਾਸ ਬਾਣੀ ਦੀ ਕੁੰਜੀ ਹੋਣ ਦਾ ਜ਼ਿਕਰ ਕਰਦੇ ਹਨ, ਬਿਲਕੁਲ ਇਸੇ ਹੀ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਨ ਦੇ ਸਮਾਪਨ ਤੇ ਸੰਤੋਖ ਸਬੰਧੀ ਬੜਾ ਨਿਰਮੋਲਕ ਵਿਚਾਰ ਪਾਤਿਸ਼ਾਹ, ਮੁੰਦਾਵਣੀ ਮਹਲਾ ਪੰਜਵਾਂ ਵਿਚ ਦਿੰਦੇ ਹਨ। ਮੁੰਦਾਵਣੀ ਮਹਲਾ ਦਾ ਮਤਲਬ ਹੈ, ਕਿ ਵਸਤ ਇਥੇ ਸਤਿਕਾਰ ਸਹਿਤ ਸੰਭਾਲ ਕੇ ਰੱਖੀ ਗਈ ਹੈ, ਅਤੇ ਇਸ ਨੂੰ ਮੁੰਦਿਆ ਹੈ। ਇਸ ਦੀ ਪ੍ਰਾਪਤੀ ਕਿਸੇ ਜਾਦੂ, ਟੂਣੇ, ਕਰਾਮਾਤ ਜਾਂ ਕਿਸੇ ਹੋਰ ਉਪਾਅ ਜਾਂ ਵਿਧੀ ਨਾਲ ਨਹੀਂ ਹੋਣੀ। ਇਹ ਵਿਚਾਰ ਨਾਲ ਹੋਏਗੀ। ਵਿਚਾਰ ਹੀ ਛੜੀਆਂ ਮਾਰਦੇ ਮਨ ਨੂੰ ਮਾਰੇਗਾ। ਗੁਰ-ਕ੍ਰਿਪਾ ਨਾਲ ਮਨ ਵਸ ਆਵੇਗਾ ਅਤੇ ਸਾਧ ਸੰਗਤ ਤੋਂ ਹਰਿ ਧਨ ਪ੍ਰਾਪਤ ਹੋਵੇਗਾ। ਇਸ ਬਾਣੀ ਪਵਿੱਤਰ ਥਾਲ ਦੇ ਵਿਚ ਤਿੰਨ ਵਸਤੂਆਂ ਸਜਾ ਕੇ ਰੱਖੀਆਂ ਹਨ। ਇਨ੍ਹਾਂ ਦੀ ਪ੍ਰਾਪਤੀ ਲਈ ਸਭ ਤੋਂ ਪਹਿਲਾਂ ਵਿਚਾਰ ਕਰਨ ਦੀ ਪਰਵਿਰਤੀ ਨੂੰ ਪ੍ਰਾਪਤ ਕਰਨਾ ਹੈ।

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥**
**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥**
**ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥**
**ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥੧॥**

*(ਮੁੰਦਾਵਣੀ ਮ: ੫, ਪੰਨਾ ੧੪੨੯)*

ਇਸ ਵਿਧੀ ਨਾਲ ਅੰਮ੍ਰਿਤ ਨਾਮ ਦੀ ਪ੍ਰਾਪਤੀ ਹੋਵੇਗੀ। ਜਿਸ ਨਾਮ ਦਾ ਸਭਨਾਂ ਨੂੰ ਆਧਾਰ ਹੈ। ਇਸ ਅਮੋਲਕ ਵਸਤੂ ਨੂੰ ਨਿਰਾ ਰਸਨਾ ਨਾਲ ਖਾਣਾ, ਫਿਰ ਉਚਾਰਨਾ ਜਾਂ ਰਟਣਾ ਨਹੀਂ। ਇਹ ਤਾਂ ਉਗਲਣ ਜਾਂ ਚੁੱਲੀਆਂ ਕਰਨ ਦੀ ਨਿਆਈਂ ਹੋਵੇਗਾ। ਮਹਾਰਾਜ ਤੱਤ ਦੀ ਬਾਤ ਫ਼ੁਰਮਾਉਂਦੇ ਹਨ, ਕਿ ਇਸ ਨੂੰ ਖਾ ਕੇ ਭੁੰਚਣਾ ਹੈ। ਭੁੰਚਣ ਦਾ ਅਰਥ ਹੈ, ਕਿ ਨਾਮ ਸਾਡੀ ਆਤਮਾ ਦੇ ਅੰਦਰ ਰਚ ਮਿਚ ਜਾਏ। ਅਸਿਮੀਲੇਟ ਹੋ ਜਾਏ। ਸਾਡੇ ਖ਼ੂਨ ਦਾ ਹੀ ਹਿੱਸਾ ਬਣ ਜਾਏ। ਨਾਮ ਦੇ ਗੁਣ ਤੇ ਨਾਮ ਦਾ ਸੁਭਾਅ ਨਾਮ ਵਾਲੇ ਗੁਰਸਿਖ ਦੇ ਅੰਦਰ ਆ ਜਾਏ। ਉਸ ਦਾ ਵਤੀਰਾ ਹੀ ਨਾਮ ਵਰਗਾ ਹੋ ਜਾਏ। ਅਜਿਹੇ ਗੁਰਮੁਖਾਂ ਦਾ ਪਾਰ ਉਤਾਰਾ ਹੋ ਜਾਏਗਾ। ਵਿਚਾਰ, ਸੰਤੋਖ ਤੇ ਸਤਿ ਦੀ ਪ੍ਰਾਪਤੀ ਹੋਣ ਮਗਰੋਂ ਛੱਡੀ ਨਹੀਂ ਜਾ ਸਕਦੀ। ਨਾਮ ਵੀ ਨਾਮੀ ਨੂੰ ਛੱਡ ਕੇ ਨਹੀਂ ਜਾਂਦਾ। ਇਸ ਤਰ੍ਹਾਂ ਹਨੇਰੇ ਰੂਪੀ ਸਾਗਰ, ਗੁਰੂ ਦੇ ਚਰਨਾਂ ਨਾਲ ਲਗ, ਸਹਿਜੇ ਹੀ ਪਾਰ ਕੀਤਾ ਜਾ ਸਕਦਾ ਹੈ। ਇਹ ਦਾਤਾਂ ਤੇ ਵਸਤਾਂ ਦੌਲਤ, ਬਾਗ਼, ਮਿਲਖ, ਧਨ ਆਦਿ ਮੰਜ਼ਿਲ ਵਿਚ ਰੁਕਾਵਟ ਨਹੀਂ ਬਣਦੇ, ਸਗੋਂ ਸਾਰਾ ਬ੍ਰਹਮ ਦਾ ਹੀ ਪਾਸਾਰਾ ਦਿੱਸ ਆਉਂਦਾ ਹੈ। ਸੰਤੋਖ ਦਾ ਇਕ ਹੋਰ ਬੜਾ ਵਚਿੱਤਰ ਤੇ ਅਦਭੁਤ ਅਰਥ ਹੈ। ਸੰਤੋਖ ਦੀ ਪ੍ਰਾਪਤੀ ਮਗਰੋਂ ਇਧਰ ਉਧਰ ਦੀਆਂ ਝਾਤੀਆਂ ਤੇ ਝਾਕਾਂ ਮੁਕ ਜਾਂਦੀਆਂ ਹਨ। ਉਸ ਅਵਸਥਾ ਵਿਚ ਅਨਹਦ ਨਾਦ ਝੁਣਕਾਰ ਜਾਂ ਸ਼ਬਦ ਅਨਾਹਦ ਸੁਣਾਈ ਦਿੰਦਾ ਹੈ। ਘਰ ਦੇ ਬਾਹਰੋਂ ਜੇ ਰੌਲਾ ਆਉਂਦਾ ਹੋਵੇ ਤਾਂ ਅਸੀਂ ਦਰਵਾਜ਼ੇ ਬੰਦ ਕਰ ਲੈਂਦੇ ਹਾਂ, ਅੰਦਰ ਦੀ ਇਕਾਗਰਤਾ ਲਈ ਮਨ ਦਾ ਸ਼ੋਰ ਮੁੱਕਣਾ ਜ਼ਰੂਰੀ ਹੈ। ਇਸੇ ਹੀ ਭਾਵਨਾ ਦੀ ਅਭਿਵਿਅਕਤੀ ਭਗਤ ਸ੍ਰੀ ਕਬੀਰ ਜੀ ਹੇਠ ਲਿਖੇ ਸ਼ਬਦ ਵਿਚ ਕਰਦੇ ਹਨ :

**ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥**
**ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥੧॥**

*(ਸੋਰਠਿ ਕਬੀਰ ਜੀ, ਪੰਨਾ ੬੫੬)*

ਜਿਸ ਰਾਹ ਤੋਂ ਲੋਭ, ਲਾਲਚ ਤੇ ਵਿਸ਼ੇ ਵਿਕਾਰਾਂ ਦੀ ਆਮਦ ਚੰਚਲਤਾ ਰੂਪੀ ਮ੍ਰਿਗ ਕਾਰਨ ਮਨ ਉੱਤੇ ਹਮਲਾ ਕਰਦੀ ਹੈ, ਗੁਰੂ ਪਾਤਸ਼ਾਹ ਨੇ ਉਹ ਥਾਂ ਦਿਖਾ ਦਿਤੀ ਹੈ ਅਤੇ ਸੰਤੋਖ ਰੂਪੀ ਬੂਹਾ ਢੋਹ ਕੇ ਉਸ ਰਸਤੇ ਨੂੰ ਬੰਦ ਕਰ ਦਿੱਤਾ। ਇਸ ਕਾਰਨ ਮਨ ਪਵਿੱਤਰ ਹੋ ਗਿਆ ਅਤੇ ਸ਼ਬਦ ਅਨਾਹਦ ਦੀ ਲਗਾਤਾਰ ਟੁਣਕਾਰ ਸੁਣਾਈ ਦੇਣ ਲਗ ਪਈ। ਸਾਡੀ ਇਥੇ ਇਹ ਬਹਿਸ ਨਹੀਂ ਕਿ ਇਸਤਰੀ ਪ੍ਰਧਾਨ ਹੈ ਕਿ ਪੁਰਖ। ਪਰ ਸਰੀਰਕ ਬਲ ਕਰਕੇ ਇਸਤਰੀ ਕੁਝ ਘੱਟ ਸ਼ਕਤੀਸ਼ਾਲੀ ਹੈ ਅਤੇ ਮਰਦ ਜ਼ਿਆਦਾ। ਤਕਰੀਬਨ ਹਰ ਘਰ ਵਿਚ ਮਰਦ ਜਾਂ ਪਿਤਾ ਘਰ ਦਾ ਮੁਖੀ ਮੰਨਿਆ ਜਾਂਦਾ ਹੈ। ਬਿਲਕੁਲ ਇਸੇ ਤਰ੍ਹਾਂ ਕਾਇਆ ਦੇ ਨਿਜ਼ਾਮ ਅੰਦਰ ਮਤਿ ਮਾਤਾ ਹੈ ਅਤੇ ਸੰਤੋਖ ਪਿਤਾ।

**ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ ॥**
**ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ ॥**

*(ਸਵਯੇ ਮ: ੪ ਕੇ, ਪੰਨਾ ੧੩੯੭)*

ਮਤਿ ਰੂਪੀ ਮਾਤਾ ਨੂੰ ਸਹੀ ਰਸਤੇ ਉੱਤੇ ਤੋਰ ਕੇ ਜੇ ਅਜੋਨੀ ਅਤੇ ਸੈਭੰ ਵਾਹਿਗੁਰੂ ਦਾ ਮੇਲ ਕਰਨ ਦੀ ਇੱਛਾ ਹੋਵੇ ਤਾਂ ਸੰਤੋਖ ਰੂਪੀ ਪਿਤਾ ਇਹ ਕੰਮ ਸੁਚੱਜੇ ਢੰਗ ਨਾਲ ਨੇਪਰੇ ਚਾੜ੍ਹ ਦਏਗਾ ਅਤੇ ਮਨੁੱਖ ਸਹਿਜ ਦੇ ਸਰੋਵਰ ਵਿਚ ਕਮਲ ਵਾਂਗ ਨਿਵਾਸ ਕਰੇਗਾ। ਇਹ ਕੇਵਲ ਗੁਰੂ ਬਚਨਾਂ ਦਾ ਪਾਲਣ ਕਰਨ ਨਾਲ ਹੀ ਸੰਭਵ ਹੋਵੇਗਾ। ਐਸਾ ਹੀ ਗੁਰੂ ਰਾਮਦਾਸ ਜੀ ਨੇ ਕੀਤਾ। ਗੁਰਸਿਖ ਵੀ ਐਸਾ ਹੀ ਕਰਨ ਤਾਂ ਉਹ ਸਹਿਜ ਦੀ ਅਵਸਥਾ ਵਿਚ ਵਿਚਰਦੇ ਹੋਏ ਅਕਾਲ ਪੁਰਖ ਨੂੰ ਪ੍ਰਾਪਤ ਕਰ ਲੈਣਗੇ।

ਆਮ ਭਾਸ਼ਾ ਵਿਚ ਅੱਖਰ 'ਸੰਤੋਖ' ਦਾ ਭਾਵ ਰੋਕ ਦੇਣਾ, ਖਲੋ ਜਾਣਾ, ਭੱਜ ਦੌੜ ਦਾ ਮੁੱਕ ਜਾਣਾ, ਮੁੰਦ ਲੈਣਾ ਜਾਂ ਬੰਦ ਕਰਨਾ ਹੁੰਦਾ ਹੈ। ਕੋਈ ਖੁਲ੍ਹੇ ਦਾੜ੍ਹੇ ਵਾਲਾ ਸਿੰਘ ਜੇ ਕਿਤੇ ਦਾੜ੍ਹੀ ਬੰਨ੍ਹ ਲਏ ਤਾਂ ਅਸੀਂ ਉਸਨੂੰ ਇਸ ਤਰ੍ਹਾਂ ਨਾਲ ਆਖਦੇ ਹਾਂ ਕਿ ਸਰਦਾਰ ਜੀ ਦਾੜ੍ਹਾ ਸੰਤੋਖ ਦਿਤੈ। ਗੁਰੂ ਗ੍ਰੰਥ ਸਾਹਿਬ ਜੀ ਦੇ ਸੁਖ-ਆਸਣ ਸਬੰਧੀ ਵੀ ਇਹ ਸ਼ਬਦ ਆਖਦੇ ਹਾਂ। ਬਾਬਾ ਜੀ ਦਾ ਪ੍ਰਕਾਸ਼ ਹੋਇਆ ਹੈ। ਸ਼ਾਮ ਦੇ ਦੀਵਾਨ ਮਗਰੋਂ ਸੰਤੋਖ ਦੇਣਾ ਜੀ। ਗੁਰਬਾਣੀ ਵਿਚ ਅਣਵਾਂਛਿਤ ਇਛਾਵਾਂ ਵਲੋਂ ਮਨ ਨੂੰ ਮੋੜ ਕੇ ਜਾਂ ਵੇਖ ਕੇ ਅਣਡਿੱਠ ਕਰਨ ਨੂੰ ਨੈਣ ਸੰਤੋਖਣਾ ਕਰਕੇ ਲਿਖਿਆ ਗਿਆ ਹੈ। ਸੋ ਸੰਤੋਖ ਦਾ ਮਤਲਬ ਹੀ ਇਹ ਹੈ, ਕਿ ਮਨ ਕਿਸੇ ਵਿਸ਼ੇਸ਼ ਅਸਥਾਨ 'ਤੇ ਰੋਕ ਕੇ, ਬੁਧ ਮੱਤ ਨੂੰ ਉਨ੍ਹਾਂ ਉਸਾਰੂ ਕਾਰਜਾਂ ਵਲ ਮੋੜਨਾ ਜੋ ਬੁਧ ਪ੍ਰਕਾਸ਼ ਕਰਕੇ ਅਕਾਲ ਪੁਰਖ ਨਾਲ ਜੋੜਦੇ ਹਨ। ਸੰਤੋਖ ਨਾਲ ਬਲਵਾ ਮੁੱਕਦਾ ਹੈ ਤੇ ਰੱਜ ਹੁੰਦਾ ਹੈ, ਅਤੇ ਉਸ ਰੱਜ ਤੋਂ ਅੰਮ੍ਰਿਤ ਦੀ ਪ੍ਰਾਪਤੀ।

ਪਹਿਲਾਂ ਅਸੀਂ ਜ਼ਿਕਰ ਕੀਤਾ ਹੈ ਕਿ ਸਤਿ ਦੀ ਪ੍ਰਾਪਤੀ ਲਈ ਸੰਤੋਖ ਦਾ ਹੋਣਾ ਲਾਜ਼ਮੀ ਹੈ। ਜਾਂ ਸੰਤੋਖ ਸਤਿ ਦੀ ਦਹਿਲੀਜ਼ ਹੈ। ਗੁਰੂ ਨਾਨਕ ਦੇਵ ਜੀ ਇਸੇ ਸਬੰਧ ਵਿਚ ਹੁਕਮ ਕਰਦੇ ਹਨ ਕਿ ਯਕੀਨ ਵਾਲਿਆਂ ਦੇ ਪਾਸ ਸਬਰ ਸੰਤੋਖ ਦੀ ਦਾਤ ਹੁੰਦੀ ਹੈ। ਇਹ ਸਬਰ ਇਕ ਦੈਵੀ ਗੁਣ ਹੈ। ਸਬਰ ਦੀ ਦਾਤ ਦੇਵਤਿਆਂ ਦਾ ਖ਼ਜ਼ਾਨਾ ਹੈ।

**ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥**
**ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ ॥੨॥**

*(ਵਾਰ ਸਿਰੀਰਾਗ, ਮ: ੧, ਪੰਨਾ ੮੩)*

ਪੂਰੇ ਪ੍ਰਭੂ ਦਾ ਦੀਦਾਰ ਪਾਉਣ ਵਾਸਤੇ ਸਬਰ ਅਤਿ ਲੋੜੀਂਦਾ ਹੈ, ਇਸ ਬਿਨਾ ਗੱਲ

ਨਹੀਂ ਬਣਦੀ। ਜੇ ਕੋਈ ਕਹੇ ਕਿ ਮੈਂ ਗੱਲੀਂ ਬਾਤੀਂ ਸਤਿ ਸਰੂਪ, ਪ੍ਰੇਮ ਰੂਪ ਵਾਹਿਗੁਰੂ ਦੀ ਪ੍ਰਾਪਤੀ ਕਰ ਸਕਦਾ ਹਾਂ ਤਾਂ ਇਹ ਕਿਸੇ ਗੱਪੀ ਦੀ ਗੱਪ ਹੈ ਅਤੇ ਰੱਬ ਦੀ ਦਰਗਾਹ ਵਿਚ ਗੱਪੀ ਦੀ ਕੋਈ ਥਾਂ ਨਹੀਂ।

ਇਸੇ ਪਵਿੱਤਰ ਵਿਚਾਰ ਦੇ ਸਬੰਧ ਵਿਚ ਫ਼ਰੀਦ ਜੀ ਫ਼ੁਰਮਾਉਂਦੇ ਹਨ, ਕਿ ਜਿਸ ਤਰ੍ਹਾਂ ਕਿਸੇ ਤੀਰ-ਅੰਦਾਜ਼ ਨੇ ਆਪਣੇ ਤੀਰ ਨਾਲ ਨਿਸ਼ਾਨਾ ਫੁੰਡਣਾ ਹੋਵੇ ਤਾਂ ਉਸ ਤੀਰ ਨੂੰ ਚਿੱਲੇ ਚਾੜ੍ਹਨਾ ਹੁੰਦਾ ਹੈ। ਜਿਨ੍ਹਾਂ ਦਾ ਨਿਸ਼ਾਨਾ ਵਾਹਿਗੁਰੂ ਹੈ ਉਨ੍ਹਾਂ ਦੀ ਕਮਾਨ ਸਬਰ ਦੀ ਹੈ। ਉਸ ਕਮਾਨ ਦੀ ਤੰਦ, ਨੀਹਣ, ਜਿਸ ਉੱਤੇ ਰੱਖ ਕੇ ਤੀਰ ਚਲਾਈਦਾ ਹੈ, ਉਹ ਵੀ ਸਬਰ ਦਾ ਹੈ।

**ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥**
**ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥**

*(ਸਲੋਕ ਫਰੀਦ ਜੀ, ਪੰਨਾ ੧੩੮੪)*

ਇਸ ਪ੍ਰਕਾਰ ਸਬਰ ਨਾਲ ਚਲਾਇਆ ਹੋਇਆ ਬਾਣ ਨਿਸ਼ਾਨੇ 'ਤੇ ਜਾ ਲੱਗੇਗਾ ਭਾਵ ਸਬਰ ਨਾਲ, ਸੰਤੋਖ ਨਾਲ ਵਾਹਿਗੁਰੂ ਦੀ ਪ੍ਰਾਪਤੀ ਹੋਵੇਗੀ। ਕਾਹਲੇ ਪੈਣ ਨਾਲ ਕੁਝ ਨਹੀਂ ਬਣਦਾ। ਸਾਡੇ ਕੋਲੋਂ ਗ਼ਲਤੀ ਹੋ ਸਕਦੀ ਹੈ ਪਰ ਇਸ ਸਬੰਧ ਵਿਚ ਰਚਣਹਾਰ ਖ਼ਾਲਿਕ ਕਿਧਰੇ ਗ਼ਲਤੀ ਨਹੀਂ ਕਰਦਾ।

# ਦ੍ਰਿੜ੍ਹ

ਇਹ ਅੱਖਰ ਗੁਰਬਾਣੀ ਵਿਚ ਬਹੁਤ ਵਾਰ ਵਰਤਿਆ ਗਿਆ ਹੈ, ਅਤੇ ਵੱਖ ਵੱਖ ਸ਼ਬਦਾਂ ਦੇ ਨਾਲ ਵੀ ਆਇਆ ਹੈ। ਕਈ ਵਾਰ ਅੱਖਰ 'ਦ੍ਰਿੜ੍ਹ' ਦਾ ਸਹੀ ਅਰਥ ਨਾ ਕਰ ਕੇ ਅਸੀਂ ਬਹੁਤ ਲਾਂਭੇ ਚਲੇ ਜਾਂਦੇ ਹਾਂ ਜਾਂ ਫਿਰ ਇਸ ਦੀ ਭਾਵਨਾ ਨੂੰ ਭਲੀ ਪ੍ਰਕਾਰ ਨਹੀਂ ਸਮਝ ਸਕਦੇ।

ਦ੍ਰਿੜ੍ਹ ਦਾ ਭਾਵ ਹੈ ਪੱਕਿਆਂ ਕਰਨਾ। ਕਿਸੇ ਇਕ ਭਾਵਨਾ ਨੂੰ ਮਨ ਵਿਚ ਇਸ ਤਰ੍ਹਾਂ ਮਜ਼ਬੂਤੀ ਨਾਲ ਧਾਰ ਲੈਣਾ ਕਿ ਫਿਰ ਉਹ ਕਦੀ ਹਟੇ ਨਾ। ਪੱਥਰ 'ਤੇ ਲੀਕ ਵਾਂਗ ਜਾਂ ਚੋਲੇ ਉੱਤੇ ਮਜੀਠੇ ਰੰਗ ਵਾਂਗ। ਦ੍ਰਿੜ੍ਹ ਹੋਇਆ ਮਨ ਲੋਹੇ ਦੀ ਲੱਠ ਵਾਂਗ ਕਾਇਮ ਦਾਇਮ ਹੁੰਦਾ ਹੈ ਅਤੇ ਇਧਰ ਉਧਰ ਰਿੜ੍ਹ ਕੇ ਨਹੀਂ ਜਾਂਦਾ। ਦ੍ਰਿੜ੍ਹਤਾ ਵਾਲੇ ਹੀ ਸ਼ਹਾਦਤਾਂ ਪ੍ਰਾਪਤ ਕਰਦੇ ਹਨ ਅਤੇ ਸ਼ਾਹ ਵਾਹਿਗੁਰੂ ਦੇ ਹਜ਼ੂਰ ਸਨਮੁਖ ਪ੍ਰਵਾਨ ਹੁੰਦੇ ਹਨ।

ਅੱਖਰ 'ਦ੍ਰਿੜ੍ਹ' ਨਾਮ ਦੇ ਨਾਲ ਬਹੁਤ ਵਾਰੀ ਆਇਆ ਹੈ। ਇਸ ਦਾ ਮਤਲਬ ਇਹ ਹੈ ਕਿ ਨਾਮ ਦੀ ਵਡਿਆਈ ਹੁਣ ਮਨ ਵਿਚ ਪੱਕੀ ਬੈਠ ਗਈ ਹੈ। ਹੁਣ ਵਾਹਿਗੁਰੂ ਤੋਂ ਬਿਨਾਂ ਹਿਰਦਾ ਕਿਸੇ ਹੋਰ ਨੂੰ ਹਾਸਲ ਨਹੀਂ ਕਰਦਾ। ਅਸੀਂ ਵੇਖਦੇ ਹਾਂ ਕਿ ਜਿਥੇ ਨਾਮ ਦ੍ਰਿੜ੍ਹ ਕਰਨ ਦੀ ਗੱਲ ਆਉਂਦੀ ਹੈ ਉਥੇ ਅਸੀਂ ਰਟਨ ਦਾ ਹੀ ਭਾਵ ਲੈਂਦੇ ਹਾਂ। ਦਰਅਸਲ ਇਹ ਦ੍ਰਿੜ੍ਹਤਾ 'ਸ਼ਬਦ ਵਿਚਾਰ, ਗੁਰਬਾਣੀ ਵਿਚਾਰ, ਕੁਦਰਤ ਵਿਚਾਰ, ਆਪ ਵਖਤ ਵਿਚਾਰ' ਨਾਲ ਪ੍ਰਾਪਤ ਹੁੰਦੀ ਹੈ। ਰਟਨ ਦਾ ਤਾਂ ਇਥੇ ਕੋਈ ਕੰਮ ਨਹੀਂ ਤੇ ਨਾ ਹੀ ਇਸ ਦਾ ਗੁਰਮਤਿ ਵਿਚ ਕੋਈ ਅਸਥਾਨ ਹੈ।

ਦ੍ਰਿੜ੍ਹਤਾ ਮਨ ਵਿਚ ਆਉਣੀ ਹੁੰਦੀ ਹੈ। ਦ੍ਰਿੜ੍ਹ ਵਿਸ਼ਵਾਸ ਨਾਮ ਜਿਹੀ ਅਮੋਲਕ ਵਸਤ ਨੂੰ ਪੱਕੇ ਤੌਰ 'ਤੇ ਗ੍ਰਹਿਣ ਕਰਨ ਵਿਚ ਸਹਾਈ ਹੁੰਦਾ ਹੈ।

**ਕਰਨ ਕਾਰਨ ਸੋ ਪ੍ਰਭੁ ਸਮਰਥੁ ॥ ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਥੁ ॥**

*(ਗਉੜੀ ਸੁਖਮਨੀ ਮ: ੫, ਪੰਨਾ ੨੮੮)*

ਮਨ ਵਿਚ ਇਸ ਗੱਲ ਨੂੰ ਬਿਨਾ ਕਿਸੇ ਸ਼ੱਕ ਸ਼ੁਬ੍ਹੇ ਦੇ ਧਾਰਨ ਕਰਨਾ ਹੈ, ਕਿ ਕਰਨ ਕਾਰਨ ਸਮਰੱਥ ਵਾਹਿਗੁਰੂ ਹੈ। ਅਤੇ ਇਸ ਨੂੰ ਮਨ ਅੰਦਰ ਮਜ਼ਬੂਤੀ ਨਾਲ ਪਕੜਨਾ ਹੈ, ਤਾਂ ਜੁ ਉਸ ਦਾ ਪੱਲਾ ਕਦੀ ਨਾ ਛੁੱਟੇ। ਹਿਰਦੇ ਵਿਚ ਦ੍ਰਿੜ੍ਹ ਪ੍ਰਤੀਤ ਹੋ ਜਾਵੇ, ਦ੍ਰਿੜ੍ਹ ਵਿਸ਼ਵਾਸ ਬਣ ਜਾਵੇ।

ਦ੍ਰਿੜ੍ਹ ਵਿਸ਼ਵਾਸ, ਦ੍ਰਿੜ੍ਹ ਪ੍ਰਤੀਤ, ਦ੍ਰਿੜ੍ਹ ਪ੍ਰੀਤ ਪੈਦਾ ਕਰਦਾ ਹੈ ਅਤੇ ਇਹੀ ਧਰਮ ਨੂੰ ਦ੍ਰਿੜ੍ਹ ਕਰਨ ਵਿਚ ਸਹਾਈ ਹੁੰਦਾ ਹੈ। ਇਸ ਆਤਮਾ ਨੇ ਖਸਮ ਪਰਮਾਤਮਾ ਨੂੰ ਵਿਆਹੁਣਾ ਹੈ। ਉਸ ਨਾਲ ਪਰਣਾਏ ਜਾਣਾ ਹੈ। ਪਰਮਾਤਮਾ ਨਾਲ ਪਰਣਾਈ ਜਾਣ ਵਾਲੀ ਆਤਮਾ ਦਾ ਧਰਮ ਦ੍ਰਿੜ੍ਹ ਹੈ ਜਾਂ ਦ੍ਰਿੜ੍ਹਤਾ ਉਹਦਾ ਧਰਮ ਹੈ। ਲਾਵਾਂ ਦੇ ਪਾਠ ਅੰਦਰ ਪਹਿਲੀ ਲਾਵ ਵਿਚ ਹੁਕਮ ਹੈ :

**ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥**
**ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥**

*(ਸੂਹੀ ਮ: ੪, ਪੰਨਾ ੭੭੩)*

ਗੱਲ ਸਪਸ਼ਟ ਹੈ ਕਿ ਆਤਮਾ ਨੇ ਨਿਵਿਰਤ ਨਹੀਂ ਹੋਣਾ, ਪਰਵਿਰਤ ਹੋਣਾ ਹੈ। ਸਤਿਗੁਰੂ ਨੇ ਇਹ ਪਰਵਿਰਤੀ ਕਰਮ ਪੱਕੇ ਰੂਪ ਵਿਚ ਦ੍ਰਿੜ੍ਹ ਕਰ ਦਿੱਤਾ ਹੈ ਅਤੇ ਇਸ ਦਾ ਗਿਆਨ (ਵੇਦ) ਅਕਾਲ ਰੂਪ, ਬ੍ਰਹਮ ਰੂਪ ਗੁਰਬਾਣੀ ਨੇ ਦਿੱਤਾ ਹੈ। ਸੰਸਾਰ ਨਹੀਂ ਤੱਜਿਆ, ਪਾਪ ਤੱਜਿਆ ਹੈ। ਗੁਰਮਤਿ ਅਨੁਸਾਰ ਧਰਮ ਕੀ ਹੈ ? ਇਸ ਦੀ ਵਿਆਖਿਆ ਅਸੀਂ 'ਧਰਮ' ਸਿਰਲੇਖ ਵਿਚ ਕਰਾਂਗੇ। ਧਰਮ ਨਿਆਂ ਹੈ, ਧਰਮ ਧੀਰਜ ਹੈ, ਧਰਮ ਦਇਆ ਹੈ ਅਤੇ ਧਰਮ ਨਾਮ ਹੈ ਅਤੇ ਇਹੀ ਦ੍ਰਿੜ੍ਹ ਕਰਨਾ ਹੈ।

ਗੁਰੂ ਪਾਤਸ਼ਾਹ ਨੇ ਸਾਨੂੰ ਦ੍ਰਿੜ੍ਹਤਾ ਸਬੰਧੀ ਸਪੱਸ਼ਟਤਾ ਬਖ਼ਸ਼ੀ ਹੈ, ਇਸ ਲਈ ਸਹੀ ਪੰਧ ਤੋਂ ਹਟ ਕੇ ਪੁੱਠੇ ਰਸਤੇ ਪੈਣ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ। ਜਿਹੜੇ ਪ੍ਰਾਣੀ ਇਸ ਰਮਜ਼ ਨੂੰ ਸਮਝ ਲੈਣਗੇ, ਉਨ੍ਹਾਂ ਨੂੰ ਸਹਿਜੇ ਹੀ ਮੰਜ਼ਿਲ ਦੀ ਪ੍ਰਾਪਤੀ ਹੋਵੇਗੀ। ਸਤਿਗੁਰੂ ਦਾ ਨਾਮ ਇਕ ਲਿਵ ਨਾਲ ਜਪਣ ਦਾ ਆਦੇਸ਼ ਦਿੱਤਾ ਹੈ।

**ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ**
**ਤਿਨ ਜਨ ਦੁਖ ਪਾਪ ਕਹੁ ਕਤ ਹੋਵੈ ਜੀਉ ॥** *(ਸਵਈਏ ਮ: ੪ ਕੇ, ਪੰਨਾ ੧੩੯੮)*

ਇਸ ਹੁਕਮ ਵਿਚ ਸਪਸ਼ਟ ਹੈ ਕਿ ਅੱਖਰ 'ਜਪ' ਤੇ 'ਦ੍ਰਿੜ੍ਹ' ਇਕੱਠੇ ਆਏ ਹਨ ਅਤੇ ਇਸ ਦਾ ਸੰਬੰਧ ਮਨ ਨਾਲ ਹੈ। ਭਾਵ ਇਹ ਹੁਕਮ ਜਾਂ ਇਹ ਵਿਧੀ ਜਿਨ੍ਹਾਂ ਨੂੰ ਮਨ ਵਿਚ ਦ੍ਰਿੜ੍ਹ ਹੋ ਜਾਏਗੀ, ਉਨ੍ਹਾਂ ਨੂੰ ਕਦੀ ਕਿਸੇ ਹਾਲਤ ਵਿਚ ਵੀ ਨਾ ਦੁੱਖ ਲੱਗੇਗਾ ਤੇ ਨਾ ਪਾਪ। ਜਪ ਦ੍ਰਿੜ੍ਹਤਾ ਹੈ ਤੇ ਦ੍ਰਿੜ੍ਹਤਾ ਨਾਲ ਨਾਮ ਨੂੰ ਹਿਰਦੇ ਵਿਚ ਪੱਕਿਆਂ ਧਾਰਨਾ ਹੈ। ਇਹੀ ਹਾਰਦਿਕ, ਸਰੀਰਕ ਤੇ ਸੰਸਾਰਿਕ ਸੁੱਖਾਂ ਦਾ ਰਾਜ਼ ਹੈ।

**ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥**
**ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥੨॥** *(ਭੈਰਉ ਮ: ੫, ਪੰਨਾ ੧੧੩੬)*

# ਕੀਰਤਨ

ਕੀਰਤ ਕਰਨੀ, ਗੁਣ ਗਾਉਣਾ ਹੈ। ਗੁਰਮਤਿ ਅਨੁਸਾਰ ਭਗਤੀ ਵਾਹਿਗੁਰੂ ਦੇ ਗੁਣਾਂ ਨੂੰ ਵਿਚਾਰ ਕੇ ਗਿਆਨ ਹਾਸਲ ਕਰਨਾ ਹੈ। ਵਾਹਿਗੁਰੂ ਦਾ ਗੁਣ-ਗਾਨ ਭਗਤੀ ਲਈ ਹੈ। ਗੁਣ ਗਾਉਣ ਨਾਲ ਮਨ ਦੀ ਮੈਲ ਉਤਰਦੀ ਹੈ ਤੇ ਮਨ ਨਿਰਮਲ ਹੁੰਦਾ ਹੈ। ਵਿਚਾਰ ਕਰੀਏ ਤਾਂ ਇਕ ਪ੍ਰਕਾਰ ਨਾਲ ਸਾਰੀ ਰਚਨਾ ਰਚਣਹਾਰ ਦੇ ਗੁਣ ਗਾ ਰਹੀ ਹੈ।

ਕੀਰਤਨ ਇਕ ਵਿਸ਼ੇਸ਼ ਪੂਰਨ ਜੁਗਤ ਹੈ, ਵਾਹਿਗੁਰੂ ਦੇ ਗੁਣ ਗਾਉਣ ਦੀ। ਮਨੁੱਖਾ ਜਨਮ ਹੀਰਾ ਹੈ। ਨਾਮ ਵੀ ਬੇਸ਼ਕੀਮਤ ਰਤਨ ਜਾਂ ਹੀਰਾ ਹੈ। ਜਦੋਂ ਅਸੀਂ ਆਤਮਾ ਤੋਂ ਵਾਹਿਗੁਰੂ ਦੀ ਕੀਰਤੀ ਸੁਰਤਾਲ ਤੇ ਲੈਅ ਵਿਚ ਗਾਉਂਦੇ ਹਾਂ ਤਾਂ ਇਹ ਕੀਰਤਨ ਦਾ ਰੂਪ ਧਾਰਦੀ ਹੈ। ਇਸ ਪ੍ਰਕਾਰ, "ਕੀਰਤਨੁ ਨਿਰਮੋਲਕ ਹੀਰਾ" ਹੈ। ਸਵਰਗ ਦੇ ਮਿਥਿਹਾਸ ਅਤੇ ਅਤਿ ਪੁਰਾਤਨ ਇਤਿਹਾਸ ਵਿਚ ਗਾਇਨ ਅੱਯਾਸ਼ੀ ਤੇ ਵਿਲਾਸਤਾ ਦੇ ਤੌਰ 'ਤੇ ਮੰਨਿਆ ਜਾਂਦਾ ਸੀ। ਪੁਰਾਤਨ ਇਤਿਹਾਸਕ ਸਮੇਂ ਵਿਚ ਇਸਲਾਮ ਨੇ ਵੀ ਇਹ ਮੱਤ ਦਿੱਤੀ, ਅਤੇ ਰਾਗ ਨੂੰ ਮੋਮਨਾਂ ਵਾਸਤੇ ਵਿਵਰਜਿਤ ਕੀਤਾ।

ਕ੍ਰਿਪਾਲੂ ਕ੍ਰਾਂਤੀਕਾਰੀ ਪਿਤਾ ਗੁਰੂ ਨਾਨਕ ਦੇਵ ਜੀ ਨੇ ਰਾਗ ਦੀ ਮਹੱਤਤਾ ਨੂੰ ਸਾਡੇ ਉੱਤੇ ਪ੍ਰਗਟ ਕੀਤਾ ਅਤੇ ਫ਼ੁਰਮਾਇਆ ਕਿ ਸ਼ਬਦ ਨੂੰ ਰਾਗ ਵਿਚ ਮਿਲਾ ਕੇ ਗਾਉਣ ਨਾਲ ਅੰਮ੍ਰਿਤ ਉਪਜਦਾ ਹੈ। ਇਹੀ ਗੱਲ ਉਨ੍ਹਾਂ ਨੇ ਭਾਈ ਮਰਦਾਨਾ ਜੀ ਨੂੰ ਸਮਝਾਈ ਤੇ ਉਨ੍ਹਾਂ ਹੱਥ ਰਬਾਬ ਦੇ ਕੇ ਰੱਬ ਦੀ ਆਭਾ ਨੂੰ ਰੰਗ ਸੰਗ ਉਘਾੜਿਆ।

ਗੁਰੂ ਪਾਤਸ਼ਾਹ ਦੱਸਦੇ ਹਨ ਕਿ ਅਸੀਂ ਰੱਬ ਨੂੰ ਵਿਸਾਰਿਆ ਹੋਇਆ ਹੈ। ਗੱਲਾਂ ਬਥੇਰੀਆਂ ਕਰ ਲੈਂਦੇ ਹਾਂ। ਖਾਣ, ਪੀਣ, ਪਹਿਨਣ ਨੂੰ ਵੀ ਤਗੜੇ ਹਾਂ। ਬਹਿਸ ਤੇ ਵਾਦ-ਵਿਵਾਦ ਬਹੁਤ ਹੈ ਅਤੇ ਉਸ ਦੀ ਯਾਦ ਬਿਲਕੁਲ ਨਹੀਂ। ਉਸ ਲਈ ਇਕ ਸੁੰਦਰ ਤੇ ਅਸਰਦਾਇਕ ਢੰਗ ਹੈ, ਕਿ ਸ਼ਬਦ ਰਤਨ ਨੂੰ ਰਾਗ ਰਤਨ ਦੇ ਵਿਚ ਮਿਲਾਇਆ ਜਾਏ। ਇਸ ਪ੍ਰਕਾਰ ਇਕ ਵਾਤਾਵਰਣ ਸਿਰਜਿਆ ਜਾਏਗਾ। ਇਕ ਪਵਿੱਤਰ ਉਡਾਣ ਪ੍ਰਾਪਤ ਹੋਏਗੀ। ਇਹ "ਮਨ ਉਡਣ ਪਖੇਰੂ ਬਨ ਕਾ" ਚੰਚਲਤਾ ਛੱਡ, ਇਕ ਸੁਚੱਜੀ ਪਰਵਾਜ਼ ਲੈ ਕੇ, ਸਭਨਾਂ ਦਾਤਾਂ ਦੇ ਦਾਤੇ ਵਾਹਿਗੁਰੂ ਦੇ ਦਰ 'ਤੇ ਜਾ ਪੁੱਜੇਗਾ। ਇਸ ਤਰ੍ਹਾਂ ਕੀਰਤਨ ਦੇ ਨਾਲ ਕਰਤੇ ਦੀਆਂ ਬਖ਼ਸ਼ਿਸ਼ਾਂ ਤੇ ਅਖੁੱਟ ਧਨ ਮਾਲ ਪ੍ਰਾਪਤ ਹੋਵੇਗਾ, ਕਿ ਅੰਮ੍ਰਿਤ ਦੀ ਸਾਰ ਪਤਾ ਲੱਗ ਜਾਏਗੀ।

**ਰਾਗ ਰਤਨ ਪਰੀਆ ਪਰਵਾਰ ॥ ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ ॥**
**ਨਾਨਕ ਕਰਤੇ ਕਾ ਇਹੁ ਧਨੁ ਮਾਲੁ ॥ ਜੇ ਕੋ ਬੂਝੈ ਏਹੁ ਬੀਚਾਰੁ ॥**

*(ਆਸਾ ਮ: ੧, ਪੰਨਾ ੩੫੧)*

ਇਸ ਵਿਚਾਰ ਨੂੰ ਸਮਝਣ ਤੇ ਬੁੱਝਣ ਨਾਲ ਅੰਮ੍ਰਿਤ ਨਾਮ ਦੀ ਪ੍ਰਾਪਤੀ ਹੋਵੇਗੀ। ਐਸਾ ਹੀ ਹੁਕਮ ਸ੍ਰੀ ਗੁਰੂ ਅਮਰਦਾਸ ਜੀ ਨੇ ਅਨੰਦ ਸਾਹਿਬ ਦੀ ਪਹਿਲੀ ਪਉੜੀ ਵਿਚ ਕੀਤਾ ਹੈ। ਆਪ ਜੀ ਫ਼ੁਰਮਾਉਂਦੇ ਹਨ ਕਿ ਇਸ ਵਿਧੀ ਨਾਲ ਗਾਇਨ ਕੀਤੇ ਸ਼ਬਦ ਦੁਆਰਾ ਹਰਿ ਮਨ ਵਿਚ ਵੱਸ ਜਾਂਦਾ ਹੈ। ਇਸ ਅਵਸਥਾ ਦੀ ਪ੍ਰਾਪਤੀ ਸਤਿਗੁਰੂ ਦੀ ਮਿਹਰ ਨਾਲ ਕੀਰਤਨ ਦੁਆਰਾ ਹੁੰਦੀ ਹੈ।

ਕੀਰਤਨ ਦੁੱਖਾਂ ਦਾ ਨਾਸ ਕਰਦਾ ਹੈ। ਕੀਰਤਨ ਨਾਲ ਦੁੱਖ ਪਾਪ ਨੇੜੇ ਨਹੀਂ ਆਉਂਦੇ। ਕੀਰਤਨ ਸੁਖਦਾਈ ਹੈ। ਕੀਰਤਨ ਨਿਰਮੋਲਕ ਹੀਰਾ ਹੈ ਜੋ ਪਰਮਾਨੰਦ ਦੀ ਗਹਿਰ ਗੰਭੀਰ

ਅਨਹਦ ਅਵਸਥਾ ਤਕ ਸਹਿਜੇ ਹੀ ਲੈ ਜਾਂਦਾ ਹੈ।

**ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥**
**ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥੨॥**

*(ਰਾਮਕਲੀ ਮ: ੫, ਪੰਨਾ ੮੯੩)*

ਸੰਤਾਂ, ਭਲੇ ਪੁਰਸ਼ਾਂ, ਭਾਵ ਸਾਧ ਸੰਗਤ ਕੋਲ ਇਸ ਖ਼ਜ਼ਾਨੇ ਦੀ ਕੁੰਜੀ ਹੈ। ਉਨ੍ਹਾਂ ਪਾਸੋਂ ਇਸ ਪੂੰਜੀ ਜਾਂ ਰਾਸ ਦੀ ਪ੍ਰਾਪਤੀ ਸਹਿਜੇ ਹੀ ਹੋ ਜਾਂਦੀ ਹੈ। ਵਣਜ ਵਿਹਾਰ ਅਸਾਂ ਖ਼ੁਦ ਕਰਨਾ ਹੈ। ਕੀਰਤਨ ਦਾਤ ਹੈ। ਬੇਸ਼ਕੀਮਤ ਅਪਾਰ ਹੈ ਨਾ ਕਿ ਵਣਜ ਵਿਹਾਰ ਵਪਾਰ ਹੈ।

# ਕਰਨੀ ਕੀਰਤ

ਗੁਰਮਤਿ ਵਿਚ ਕਿਰਤ ਦੀ ਬਹੁਤ ਮਹਾਨਤਾ ਹੈ। ਕਿਰਤੀ ਦਾ ਮਨ ਬੇ-ਲਗਾਮ ਹੋ ਕੇ ਭੱਜਦਾ ਨਹੀਂ, ਉਸ ਨੂੰ ਕੁਝ ਰੁਝੇਵਾਂ ਮਿਲ ਜਾਂਦਾ ਹੈ। ਦੇਖਣਾ ਇਹ ਹੈ ਕਿ ਉਹ ਰੁਝੇਵਾਂ ਅਜਿਹਾ ਨਾ ਹੋਵੇ ਜੋ ਉਸ ਨੂੰ ਗ਼ਲਤਾਨ ਕਰ ਕੇ, ਸਾਰਾ ਕੁਝ ਗ਼ਲਤ ਮਲਤ ਕਰ ਦਏ, ਅਤੇ ਜ਼ਿੰਦਗੀ ਜਿਹੀ ਅਮੋਲਕ ਵਸਤੂ ਜ਼ਾਇਆ ਹੀ ਨਾ ਚਲੀ ਜਾਏ।

ਕਿਰਤ ਸੁੱਚੀ ਹੋਵੇ ਤਾਂ ਸੋਚ ਉੱਚੀ ਹੋਵੇਗੀ। ਸੁੱਚੀ ਕਿਰਤ ਵਾਲਾ ਨਾ ਤਾਂ ਮਨਮਾਨੀ ਕਰੇਗਾ, ਨਾ ਮਨ ਮਗਰ ਮੁੱਠਾ ਮੁੱਠਾ, ਸਿੱਧਾ ਪੁੱਠਾ ਹੋਵੇਗਾ। ਸੁੱਚੀ ਕਿਰਤ ਦੀ ਇਹ ਮਹਾਨਤਾ ਹੈ ਕਿ ਉਸ ਵਿਚੋਂ ਇਕ ਵਿਸ਼ੇਸ਼ ਖ਼ੁਸ਼ਬੂ ਆਉਣੀ ਸ਼ੁਰੂ ਹੋ ਜਾਂਦੀ ਹੈ ਅਤੇ ਉਸ ਦੀ ਕਰਨੀ ਹੀ ਖ਼ੁਦ ਕੀਰਤੀ ਦਾ ਰੂਪ ਧਾਰ ਜਾਂਦੀ ਹੈ। ਉਹ ਜੋ ਕੁਝ ਕਰਦਾ ਹੈ, ਵਾਹਿਗੁਰੂ ਦੇ ਭਾਣੇ ਵਿਚ ਕਰਦਾ ਹੈ ਤੇ ਵਾਹਿਗੁਰੂ ਨੂੰ ਭਾਉਣ ਵਾਲਾ ਕਰਦਾ ਹੈ। ਅਜਿਹੇ ਗੁਰਸਿੱਖ ਵਿਚ ਗੁਰੂ ਦੀ ਕ੍ਰਿਪਾ ਦੁਆਰਾ, ਗੁਰੂ ਦੇ ਗੁਣ ਜੋ ਕਿ ਗੁਰੂਦੇਵ ਨੇ ਹਰਿ ਜੀ ਪਾਸੋਂ ਪ੍ਰਾਪਤ ਕੀਤੇ ਹਨ, ਇਕੱਤਰ ਹੋਣੇ ਸ਼ੁਰੂ ਹੋ ਜਾਂਦੇ ਹਨ। ਇਨ੍ਹਾਂ ਗੁਣਾਂ ਦੀ ਇਕੱਤਰਤਾ, ਪਵਿੱਤਰਤਾ ਵਿਚ ਰੂਪਮਾਨ ਹੋ ਜਾਂਦੀ ਹੈ।

**ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ॥**
**ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ॥੨॥**

*(ਤਿਲੰਗ ਮ: ੪, ਪੰਨਾ ੭੨੫)*

ਹਰਿ ਜੀ ਨੇ ਆਪਣੇ ਸ਼ੁਭ ਗੁਣ ਉਦਾਰਤਾ, ਸਾਂਝੀਵਾਲਤਾ, ਸਰਬੱਤ ਦਾ ਭਲਾ, ਊਚ ਨੀਚ ਵਿਚ ਸਮਾਨਤਾ, ਨਿਰਭੈਤਾ, ਨਿਰਵੈਰਤਾ ਖ਼ੁਦ ਬਖ਼ਸ਼ਿਸ਼ ਕਰ ਕੇ ਗੁਰੂ ਜੀ ਨੂੰ ਦਿੱਤੇ ਹੋਏ ਹਨ। ਇਹ ਹਰਿ ਜੀ ਦੇ ਆਪਣੇ ਗੁਣ ਹਨ ਤੇ ਉਹਨੂੰ ਬੜੇ ਚੰਗੇ ਲਗਦੇ ਹਨ। ਗੁਰਸਿੱਖਾਂ ਨੇ ਇਹ ਗੁਣ ਗੁਰੂ ਦੇਵ ਤੋਂ ਹਾਸਿਲ ਕੀਤੇ ਹੁੰਦੇ ਹਨ, ਇਸ ਪ੍ਰਕਾਰ ਗੁਰੂ ਦੀ ਬਖ਼ਸ਼ਿਸ਼ ਦੁਆਰਾ ਗੁਰੂ ਕਾ ਸਿੱਖ ਹਰਿ ਕਾ ਰੂਪ ਬਣ ਜਾਂਦਾ ਹੈ। ਤੇ ਹਰ ਇਕ ਅੰਦਰ ਉਸ ਨੂੰ ਹਰਿ ਜੀ ਦਾ ਰੂਪ ਦਿਖਾਈ ਦਿੰਦਾ ਹੈ। ਗੁਰੂ ਰਾਮਦਾਸ ਜੀ ਦਾ ਪਵਿੱਤਰ ਕਥਨ ਹੈ ਕਿ ਜਿਨ੍ਹਾਂ ਗੁਰਸਿੱਖਾਂ ਨੇ ਗੁਰੂ ਨੂੰ ਭਾਉਣ ਵਾਲੀਆਂ ਖ਼ਾਸ ਵਿਸ਼ੇਸ਼ਤਾਵਾਂ ਪ੍ਰਾਪਤ ਕਰ ਲਈਆਂ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।

ਇਸ ਅਵਸਥਾ ਨੂੰ ਪ੍ਰਾਪਤ ਗੁਰਸਿੱਖਾਂ ਦੇ ਸਾਰੇ ਕਾਰਜ-ਕਲਾਪ ਕੀਰਤੀ ਰੂਪ ਹੋ ਜਾਂਦੇ ਹਨ। ਉਹ ਜੋ ਕੁਝ ਕਰ ਰਹੇ ਹਨ, ਉਹ ਵਾਹਿਗੁਰੂ ਦੀ ਵਡਿਆਈ ਨੂੰ ਹੀ ਪ੍ਰਗਟ ਕਰਦੇ ਹਨ। ਉਨ੍ਹਾਂ ਦੀ ਕਰਨੀ ਇਸ ਤਰ੍ਹਾਂ ਨਾਲ ਕੀਰਤ ਬਣ ਜਾਂਦੀ ਹੈ ਕਿ ਉਹ ਸਹਿਜੇ ਹੀ ਵਾਹਿਗੁਰੂ ਨੂੰ ਜਾ ਮਿਲਦੇ ਹਨ। ਗੁਰੂ ਨਾਨਕ ਦੇਵ ਜੀ ਹੁਕਮ ਕਰਦੇ ਹਨ ਕਿ ਇਹ ਗੂੜ੍ਹ ਵਿਚਾਰ ਬੜਾ ਸੂਝ ਤੇ ਸੂਹਜ ਭਰਿਆ ਹੈ। ਇਸ ਦੁਨੀਆ ਦੇ ਅੰਦਰ ਕਰਨੀ ਹੀ ਪ੍ਰਧਾਨ ਹੈ। ਜਗ ਦਾ ਮਾੜਾ-ਚੰਗਾ ਹੋਣਾ ਕਰਨੀ ਦੇ ਕਾਰਨ ਹੈ। ਜੇ ਕਰਨੀ ਸ਼ੁਭ ਹੈ ਤਾਂ ਸਹਿਜ ਸੁਭਾ ਹੀ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਏਗੀ। ਇਹ ਚਾਨਣ ਸਾਨੂੰ ਗੁਰੂ ਪਿਤਾ ਤੋਂ ਮਿਲਦਾ ਹੈ ਅਤੇ ਇਸ ਨਾਲ ਸਾਰਾ ਜੱਗ ਚਾਨਣਮਈ ਹੋ ਜਾਂਦਾ ਹੈ। ਭੈਅ ਭਰਮ ਅਤੇ ਜਮਾਂ ਦਾ ਡਰ ਵੀ ਉੱਡ ਪੁੱਡ ਜਾਂਦਾ ਹੈ।

**ਭਣਤਿ ਨਾਨਕੁ ਬੂਝੈ ਕੋ ਬੀਚਾਰੀ॥ ਇਸੁ ਜਗ ਮਹਿ ਕਰਣੀ ਸਾਰੀ॥**
**ਕਰਣੀ ਕੀਰਤਿ ਹੋਈ॥ ਜਾ ਆਪੇ ਮਿਲਿਆ ਸੋਈ॥੪॥੧॥੧੨॥**

*(ਸੋਰਠਿ ਮ: ੧, ਪੰਨਾ ੫੯੯)*

ਕਿਸੇ ਵੱਡੇ ਘਰਾਣੇ ਦੇ ਵਡਿੱਕੇ ਦੇ ਵੱਡੇ ਗੁਣ ਤੇ ਵੱਡੀਆਂ ਵਡਿਆਈਆਂ ਉਸ ਦੀਆਂ ਅਗਲੀਆਂ ਪੀੜ੍ਹੀਆਂ ਨੂੰ ਬੜੇ ਤਰੱਦਦ ਤੇ ਭਾਗਾਂ ਨਾਲ ਮਿਲਦੀਆਂ ਹਨ। ਉਹ ਬਹਾਨੇਬਾਜ਼ੀ ਨਹੀਂ ਕਰਦੇ ਕਿ ਛੱਡੋ ਜੀ ਪਰੇ, ਇਹ ਗੱਲਾਂ ਤਾਂ ਪੁਰਾਣੀਆਂ ਹੋ ਗਈਆਂ। ਅੱਜ ਇਨ੍ਹਾਂ ਦਾ ਜ਼ਮਾਨਾ ਨਹੀਂ। ਘਰ ਘਰਾਣੇ ਦੇ ਸਿਆਣੇ ਬੱਚੇ ਆਪਣੇ ਵੱਡਿਆਂ ਦੀ ਵਡਿਆਈ ਸਮਝ ਕੇ, ਉਸ ਦਾ ਮੂਲ ਪ੍ਰਭਾਵ ਜਾਣ ਪਛਾਣ ਕੇ ਆਪਣੇ ਚਲਨ ਦਾ ਅੰਗ ਬਣਾ ਲੈਂਦੇ ਹਨ। ਉਹ ਇਸ ਦੇ ਮੂਲ ਰੰਗ ਢੰਗ ਨਾਲ ਜ਼ਿਦਬਾਜ਼ੀਆਂ ਨਾਲ ਬਦਲਦੇ ਨਹੀਂ। ਅਜੋਕੇ ਜ਼ਮਾਨੇ ਵਿਚ ਰਹਿੰਦਿਆਂ ਹੋਇਆਂ ਵੀ ਉਨ੍ਹਾਂ ਮੂਲ ਗੁਣਾਂ ਨੂੰ ਨਹੀਂ ਵਿਸਾਰਦੇ, ਜਿਨ੍ਹਾਂ ਨੂੰ ਵੱਡਿਆਂ ਨੇ ਨਿਭਾਇਆ ਹੁੰਦਾ ਹੈ। ਇਹ ਸੁਭਾਅ ਜਦ ਪੀੜ੍ਹੀ ਦਰ ਪੀੜ੍ਹੀ ਚਲਦਾ ਰਹਿੰਦਾ ਹੈ, ਤਦ ਫਿਰ ਇਕ ਘਰਾਣੇ ਦਾ ਨਿਰਮਾਣ ਹੁੰਦਾ ਹੈ ਅਤੇ ਉਸ ਖ਼ਾਨਦਾਨ ਦੇ ਬੱਚਿਆਂ ਨੂੰ ਸਾਰੇ ਲੋਕੀਂ ਘਰ ਘਰਾਣੇ ਵਾਲਾ ਬੱਚਾ ਆਖ ਕੇ ਸਲਾਹੁੰਦੇ ਹਨ। ਸੁਘੜ ਗੁਰੂ ਕੇ ਸਿੱਖ ਇਸ ਤਰ੍ਹਾਂ ਹੀ ਕਰਦੇ ਹਨ। ਉਹ ਜ਼ਮਾਨੇ ਮੁਤਾਬਿਕ ਚੰਗੇ ਤੋਂ ਚੰਗਾ ਖਾਂਦੇ ਤੇ ਪਹਿਨਦੇ ਹਨ। ਉਪਲਬਧ ਸੁੱਖ ਸੁਵਿਧਾਵਾਂ ਦਾ ਆਨੰਦ ਮਾਣਦੇ ਹਨ ਪਰ ਇਨ੍ਹਾਂ ਵਿਚ ਗਵਾਚ ਕੇ ਬਹੁਮੁੱਲੇ ਮੂਲ ਨੂੰ ਗਵਾਉਂਦੇ ਨਹੀਂ, ਬਲਕਿ ਉਸ ਦੀ ਵਡਿਆਈ ਨੂੰ ਆਪਣੀ ਕਿਰਤ ਰਾਹੀਂ ਪ੍ਰਗਟ ਕਰਦੇ ਹਨ।

ਗੁਰੂ ਨਾਨਕ ਦੇਵ ਜੀ ਚਲਨ ਦੀ ਖ਼ੁਸ਼ਬੋਈ ਬਾਰੇ ਬੜਾ ਉਤਮ ਬਚਨ ਕਰਦੇ ਹਨ ਕਿ ਕੇਸਰ ਦਾ ਰੰਗ, ਫੁੱਲਾਂ ਦੀ ਖ਼ੁਸ਼ਬੋ ਅਤੇ ਕਸਤੂਰੀ ਦੀ ਸੁਗੰਧ ਨੂੰ ਜਿਹੜਾ ਵੀ ਪਰਸੇਗਾ ਉਸ ਨੂੰ ਇਸ ਦਾ ਰੰਗ ਲੱਗ ਜਾਏਗਾ। ਕੇਸਰ ਨੂੰ ਛੂਹਣ ਵਾਲੇ ਨੂੰ ਕੇਸਰ ਦਾ ਰੰਗ ਲੱਗਣਾ ਲਾਜ਼ਮੀ ਹੈ। ਫੁੱਲਾਂ ਜਾਂ ਫੁੱਲਾਂ ਦੇ ਅੰਤਰ ਨੂੰ ਛੂਹਣ ਵਾਲੇ ਪਾਸੇ ਤੋਂ ਫੁੱਲਾਂ ਦੇ ਅੰਤਰ ਦੀ ਖ਼ੁਸ਼ਬੋ ਅਵੱਸ਼ ਆਵੇਗੀ। ਜਿਹੜਾ ਵੀ ਮਨੁੱਖ ਆਪਣੇ ਪਾਸ ਕਸਤੂਰੀ ਰੱਖੇਗਾ, ਉਸ ਕੋਲੋਂ ਸੁਗੰਧੀ ਜ਼ਰੂਰ ਆਏਗੀ। ਬਿਲਕੁਲ ਇਸੇ ਤਰ੍ਹਾਂ ਚੰਦਨ ਦਾ ਗੁਣ ਹੈ। ਵਾਹਿਗੁਰੂ ਦੀ ਕੀਰਤੀ ਕਰਨ ਵਾਲੇ ਪੁਰਸ਼, ਭਗਤ ਜਨਾਂ ਨੂੰ ਜਿਹੜਾ ਵੀ ਪ੍ਰਾਣੀ ਆਪਣੇ ਨੇੜੇ ਲਿਆਏਗਾ, ਉਸ ਅੰਦਰ ਕੇਸਰ, ਅਤਰ, ਕਸਤੂਰੀ ਤੇ ਚੰਦਨ ਵਾਂਗ ਭਗਤਾਂ ਦੇ ਗੁਣਾਂ ਦਾ ਪ੍ਰਵੇਸ਼ ਹੋ ਜਾਏਗਾ। ਭਗਤ ਜਿਥੇ ਵੀ ਵਿਚਰੇਗਾ, ਉਹ ਆਪਣੇ ਸੁਭਾਅ ਤੇ ਕਾਰਜਾਂ ਕਾਰਨ ਸਾਰੇ ਆਲੇ ਦੁਆਲੇ ਨੂੰ ਮੁਅੱਤਲ ਕਰ ਦਏਗਾ। ਜਿਹੜੇ ਉਸ ਦਾ ਸੰਗ ਕਰਨਗੇ, ਉਹ ਵੀ ਉਸ ਦੇ ਸ਼ੁਭ ਗੁਣਾਂ ਤੋਂ ਵਾਂਝੇ ਨਹੀਂ ਰਹਿ ਸਕਣਗੇ। ਭਗਤ ਜਨ ਕੋਈ ਉਚੇਚੀ ਕਾਰ ਨਹੀਂ ਕਰਦੇ, ਨਾ ਹੀ ਕੋਈ ਟੂਣਾ ਟੋਟਕਾ

ਆਦਿ ਕਰਦੇ ਹਨ, ਸਗੋਂ ਉਨ੍ਹਾਂ ਦਾ ਚਲਨ ਹੀ ਉਨ੍ਹਾਂ ਦੇ ਨੇੜੇ ਆਉਣ ਵਾਲਿਆਂ ਦੀ ਕਾਇਆ ਕਲਪ ਕਰ ਦਿੰਦਾ ਹੈ।

**ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥**
**ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥੨॥**

*(ਤਿਲੰਗ ਮ: ੧, ਪੰਨਾ ੭੨੧)*

ਹੋਰ ਬੜੀ ਮਜ਼ੇਦਾਰ ਗੱਲ ਇਹ ਹੈ ਕਿ ਗੁਰੂ ਪਾਤਸ਼ਾਹ ਅਜਿਹੇ ਪੁਰਸ਼ਾਂ ਤੋਂ ਕੁਰਬਾਨ ਜਾਂਦੇ ਹਨ ਅਤੇ ਹੁਕਮ ਕਰਦੇ ਹਨ ਕਿ ਹੇ ਵਾਹਿਗੁਰੂ! ਤੇਰਾ ਨਾਮ ਜਪਣ ਵਾਲਿਆਂ ਦੀ, ਤੇਰੀ ਕੀਰਤੀ ਕਰਨ ਵਾਲਿਆਂ ਦੀ ਕਿਰਤ ਤੋਂ ਵਾਰਨੇ ਜਾਈਏ। ਮੈਂ ਇਹੋ ਜਿਹੇ ਸਦਪੁਰਸ਼ਾਂ ਦੇ ਅੱਗੇ ਨਿਉਂਦਾ ਹਾਂ, ਨਮਸਕਾਰ ਕਰਦਾ ਹਾਂ ਅਤੇ ਉਨ੍ਹਾਂ ਪਾਸੋਂ ਉਨ੍ਹਾਂ ਦੇ ਦਰ 'ਤੇ ਖੜੇ ਹੋ ਕੇ ਭਿਖਿਆ ਮੰਗਦਾ ਹਾਂ।

**ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥**
**ਨਾਨਕ ਤਿਨ ਦਰਿ ਭੀਖਿਆ ਪਾਇ॥੩॥** *(ਤਿਲੰਗ ਮ: ੧, ਪੰਨਾ ੭੨੧)*

ਇਤਨੀ ਵੱਡੀ ਵਡਿਆਈ ਹੈ, ਸ਼ੁਭ ਕਿਰਤ ਵਾਲਿਆਂ ਦੀ! ਸ਼ੁਭ ਕਿਰਤ ਆਪਣੇ ਆਪ ਵਿਚ ਕੀਰਤੀ ਦਾ ਇਕ ਸੁਚੱਜਾ ਤੇ ਸਫਲ ਢੰਗ ਹੈ, ਜਿਸ ਨੂੰ ਗੁਰਮਤਿ ਨੇ ਹਮੇਸ਼ਾ ਵਡਿਆਇਆ ਤੇ ਸਲਾਹਿਆ ਹੈ।

ਗੁਰੂ ਅਰਜਨ ਦੇਵ ਜੀ ਬੜੇ ਫ਼ੈਸਲਾਕੁੰਨ ਅੰਦਾਜ਼ ਵਿਚ ਹੁਕਮ ਕਰਦੇ ਹਨ ਕਿ ਜੇ ਕੋਈ ਸੱਚ ਦਾ ਜਗਿਆਸੂ ਉਠਦਿਆਂ, ਬਹਿੰਦਿਆਂ, ਸੌਂਦਿਆਂ, ਜਾਗਦਿਆਂ ਨਾਮ ਜਪਣ ਦਾ ਇਛੁੱਕ ਹੈ ਤਾਂ ਉਹ ਸ਼ੁਭ ਗੁਣਾਂ ਦਾ ਧਾਰਨੀ ਹੋ ਜਾਏ। ਅਜਿਹੀ ਕਿਰਤ ਨਾਲ ਉਹ ਵਾਹਿਗੁਰੂ ਦੀ ਕੀਰਤੀ ਤੇ ਮਹਿਮਾ, ਬਿਨਾ ਕਿਸੇ ਵਿਸੇਸ਼ ਉਚੇਚ ਦੇ ਸਹਿਜ ਸੁਭਾਏ ਹੀ ਕਰ ਰਿਹਾ ਹੋਵੇਗਾ।

**ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥**

*(ਗਉੜੀ ਸੁਖਮਨੀ ਮ: ੫, ਪੰਨਾ ੨੮੬)*

ਇਕ ਬੜੀ ਸੁਆਦਲੀ ਗੱਲ ਇਹ ਹੈ ਕਿ ਫੁੱਲਾਂ ਦੀ ਖ਼ੁਸ਼ਬੂ ਜਾਂ ਅਤਰ ਨੂੰ ਭਾਵੇਂ ਬੰਦ ਕਮਰੇ ਵਿਚ ਵੀ ਰੱਖੀਏ, ਉਸ ਦੀ ਸੁਗੰਧੀ ਸਭਨੀਂ ਪਾਸੀਂ ਆਪਣੇ ਆਪ ਫੈਲ ਜਾਂਦੀ ਹੈ। ਸੁਗੰਧ ਨੂੰ ਵਾਤਾਵਰਣ ਵਿਚ ਫੈਲਾਉਣ ਵਾਸਤੇ ਸਾਨੂੰ ਕੋਈ ਢੋਆ ਢੋਆਈ ਨਹੀਂ ਕਰਨੀ ਪੈਂਦੀ। ਸੁਗੰਧੀ ਨੂੰ ਹਵਾ ਹੀ ਆਪਣੇ ਮੋਢਿਆਂ 'ਤੇ ਚਾਈਂ ਚਾਈਂ ਦਸੀਂ ਦਿਸ਼ਾਈਂ ਚੁੱਕੀ ਫਿਰਦੀ ਹੈ। ਬਿਲਕੁਲ ਇਸੇ ਤਰ੍ਹਾਂ ਗੁਰਮੁਖ ਸਿੱਖ ਸੱਜਣ ਦੇ ਖ਼ੁਸ਼ਬੋਈ ਭਰੇ ਚਲਨ ਦੀ ਮਹਿਮਾ ਨੂੰ ਸਾਰੇ ਪਾਸੇ ਫੈਲਾਉਣ ਲਈ ਕੋਈ ਪ੍ਰਚਾਰ ਨਹੀਂ ਕਰਨਾ ਪੈਂਦਾ ਅਤੇ ਨਾ ਹੀ ਕੋਈ ਇਸ਼ਤਿਹਾਰ ਕੱਢਣਾ ਪੈਂਦਾ ਹੈ। ਜਿਥੇ ਗੁਰੂ ਦਾ ਸਿੱਖ ਜਾਂਦਾ ਹੈ, ਉਸ ਦੀ ਸ਼ੁਭ ਕਿਰਤ, ਭਲਾ ਕਰਨ ਦੀ ਬਿਰਤੀ ਸਾਰੇ ਪਾਸੇ ਕੀਰਤੀ ਬਣ ਕੇ ਪਸਰ ਜਾਂਦੀ ਹੈ।

**ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ॥**
**ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ॥੨॥**

*(ਮਲਾਰ ਮ: ੩, ਪੰਨਾ ੧੨੬੦)*

ਹੁੰਦਾ ਇਹ ਹੈ ਕਿ ਦੁਨੀਆ ਦੇ ਸਾਰੇ ਮਨੁੱਖ ਆਮ ਤੌਰ 'ਤੇ ਦੁਨਿਆਵੀ ਵਸਤਾਂ ਨੂੰ ਇਕੱਠਿਆਂ

ਕਰ ਕੇ ਚੰਗਾ ਵੱਡਾ ਤੇ ਸਿਰਕੱਢ ਮਨੁੱਖ ਬਣਨਾ ਚਾਹੁੰਦੇ ਹਨ। ਇਹ ਸਭ ਤ੍ਰਿਗੁਣੀ ਮਾਇਆ ਨਾਸਵਾਨ ਹੈ। ਨਾ ਤਾਂ ਇਹ ਕਿਸੇ ਦੀ ਹੋਈ ਹੈ ਅਤੇ ਨਾ ਹੀ ਇਸ ਕਾਰਨ ਕਿਸੇ ਨੂੰ ਚਿਰ-ਸਥਾਈ ਮਹਿਮਾ ਦੀ ਪ੍ਰਾਪਤੀ ਹੋ ਸਕੀ ਹੈ। ਜਿਨ੍ਹਾਂ ਭਾਗਾਂ ਵਾਲਿਆਂ ਨੇ ਸਤਿਗੁਰੂ ਤੇ ਸਤਿਸੰਗਤ ਪਾਸੋਂ ਤੁਰੀਆ ਗੁਣ ਦੀ ਪ੍ਰਾਪਤੀ ਕਰ ਲਈ ਹੈ, ਉਨ੍ਹਾਂ ਉੱਤੇ ਵਾਹਿਗੁਰੂ ਦੀ ਨਦਰ ਹੋ ਜਾਂਦੀ ਹੈ। ਉਹ ਆਪ ਵੀ ਪਾਰ ਉਤਰਦੇ ਹਨ ਤੇ ਦੂਜਿਆਂ ਦਾ ਵੀ ਪਾਰ-ਉਤਾਰਾ ਕਰ ਦਿੰਦੇ ਹਨ। ਚੰਦਨ ਦੀ ਸੁਗੰਧ ਬੜੀ ਪਿਆਰੀ ਤੇ ਚਿਰ-ਸਥਾਈ ਹੈ। ਇਹ ਸਾਰੇ ਪਾਸੇ ਪਸਰ ਕੇ ਵਾਤਾਵਰਣ ਨੂੰ ਖ਼ੁਸ਼ਬੂ ਨਾਲ ਭਰ ਦਿੰਦੀ ਹੈ। ਬਿਲਕੁਲ ਇਸੇ ਤਰ੍ਹਾਂ ਜਿਥੇ ਕੋਈ ਭਲੇ ਚਲਨ ਵਾਲਾ, ਸ਼ੁਭ ਕਿਰਤ ਤੇ ਸੱਦ ਕੀਰਤੀ ਵਾਲਾ ਗੁਰਸਿੱਖ ਬੈਠਾ ਹੋਵੇਗਾ, ਉਹਦੇ ਆਲੇ ਦੁਆਲੇ ਚੌਹੀਂ ਪਾਸੀਂ ਖ਼ੁਸ਼ਬੂ ਹੀ ਖ਼ੁਸ਼ਬੂ ਫੈਲ ਜਾਏਗੀ।

**ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ ॥**
**ਹਰਿ ਜਨ ਕਰਣੀ ਊਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ ॥੩॥**
**ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੇਰੇ ਹਰਿ ਹਰਿ ਹਰਿ ਉਰ ਧਾਰਿ ॥**
**ਨਾਨਕ ਸਤਿਗੁਰੁ ਪੂਰਾ ਪਾਇਆ ਮਨਿ ਜਪਿਆ ਨਾਮੁ ਮੁਰਾਰਿ ॥੪॥੯॥**

*(ਮਲਾਰ ਮ: ੩, ਪੰਨਾ ੧੨੬੦)*

ਗੁਰੂ ਪਾਤਿਸ਼ਾਹ ਅਕਾਲ ਪੁਰਖ ਪਾਸ ਇਹੀ ਅਰਦਾਸ ਕਰਦੇ ਹਨ ਕਿ ਹੇ ਪਿਤਾ! ਮੇਰੇ 'ਤੇ ਕ੍ਰਿਪਾ ਕਰੋ ਤੇ ਨਾਮ ਨੂੰ ਮੇਰਾ ਆਧਾਰ ਬਣਾਉ। ਇਸ ਅਵਸਥਾ ਦੀ ਪ੍ਰਾਪਤੀ ਪੂਰੇ ਸਤਿਗੁਰੂ ਦੇ ਮਿਲਣ ਨਾਲ ਸੰਭਵ ਹੋ ਜਾਏਗੀ। ਮਨ ਦੇ ਅੰਦਰ ਬੀਜ ਰੂਪ ਨਾਮ ਆ ਬਿਰਾਜੇਗਾ ਤੇ ਸਭਨੀਂ ਪਾਸੀਂ ਖ਼ੁਸ਼ਬੋਈ ਹੀ ਖ਼ੁਸ਼ਬੋਈ ਫੈਲ ਜਾਏਗੀ। ਅਜਿਹੀ ਹਾਲਤ ਵਿਚ ਕੀਰਤੀ ਕਿਰਤ ਬਣ ਜਾਂਦੀ ਹੈ ਅਤੇ ਕਿਰਤ ਹੀ ਕੀਰਤੀ ਹੋ ਜਾਂਦੀ ਹੈ।

# ਅੰਮ੍ਰਿਤ

ਨਾਮ, ਸ਼ਬਦ ਗੁਰੂ ਅਤੇ ਮਨ ਵਾਂਗ 'ਅੰਮ੍ਰਿਤ' ਅੱਖਰ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਵਾਰੀ ਅਤੇ ਵੱਖ ਵੱਖ ਸੰਦਰਭਾਂ ਵਿਚ ਵਰਤਿਆ ਗਿਆ ਹੈ। ਅੰਮ੍ਰਿਤ ਬਾਣੀ, ਹਰਿ ਕਾ ਨਾਮ ਅੰਮ੍ਰਿਤ, ਅੰਮ੍ਰਿਤ ਹਰਿ ਕਾ ਨਾਮ, ਅੰਮ੍ਰਿਤ ਬਚਨ, ਅੰਮ੍ਰਿਤ ਰਸ, ਅੰਮ੍ਰਿਤ-ਭਿੰਨੇ ਨੈਣ, ਗੁਰ ਅੰਮ੍ਰਿਤ ਭਿੰਨੀ ਦੇਹੁਰੀ ਤੋਂ ਇਲਾਵਾ ਬਹੁਤ ਸਾਰੀਆਂ ਭਾਵਨਾਵਾਂ ਨੂੰ ਦਰਸਾਉਣ ਵਾਸਤੇ ਇਸ ਬਹੁ-ਪੱਖੀ ਅਰਥ ਰੱਖਣ ਵਾਲੇ ਅੱਖਰ ਦਾ ਪ੍ਰਯੋਗ ਹੋਇਆ ਹੈ।

ਮੁੱਖ ਰੂਪ ਵਿਚ 'ਅੰਮ੍ਰਿਤ' ਨਾਮ ਵਾਸਤੇ ਹੀ ਇਸਤੇਮਾਲ ਕੀਤਾ ਗਿਆ ਹੈ। 'ਅੰਮ੍ਰਿਤ' ਦਾ ਅੱਖਰੀ ਮਤਲਬ ਹੈ ਮੌਤ ਤੋਂ ਰਹਿਤ, ਜਿਸ ਨੂੰ ਮੌਤ ਨਾ ਆਉਂਦੀ ਹੋਵੇ, ਜੋ ਸਦੀਵ ਕਾਲ ਸਜੀਵ ਤੇ ਜਿਊਂਦਾ ਹੋਵੇ, ਜਿਸ ਦੀ ਮ੍ਰਿਤੂ ਨਾ ਹੁੰਦੀ ਹੋਵੇ, ਉਹ ਅੰਮ੍ਰਿਤ ਹੈ ਭਾਵ ਮੌਤ ਤੋਂ ਬਗ਼ੈਰ। ਇਹ ਇਕ ਅਟੱਲ ਸੱਚਾਈ ਹੈ ਕਿ ਵਾਹਿਗੁਰੂ ਸਦੀਵੀ ਤੇ ਅਮਰ ਹੈ। "ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ" ਅਤੇ ਭਵਿੱਖ ਵਿਚ ਵੀ ਹੋਣ ਵਾਲਾ "ਹੋਸੀ ਭੀ ਸਚੁ" ਹੈ। ਵਾਹਿਗੁਰੂ ਦੇ ਨਾਮ, ਅਕਾਲ ਪੁਰਖ ਦਾ ਮਤਲਬ ਵੀ ਇਹੀ ਹੈ ਕਿ ਜੋ ਕਾਲ ਰਹਿਤ ਹੈ ਜਿਸ ਨੂੰ ਕਾਲ ਨਹੀਂ ਖਾਂਦਾ। ਮੌਤ ਉਸ ਦਾ ਅੰਤ ਨਹੀਂ ਕਰ ਸਕਦੀ। ਜਿਸ ਚੀਜ਼ ਦਾ ਕਾਲ ਹੈ, ਉਹ ਇਕ

ਖ਼ਾਸ ਸਮੇਂ ਵਾਸਤੇ ਹੀ ਸਥਿਰ ਤੇ ਕਾਇਮ ਰਹਿੰਦੀ ਹੈ। ਜਦੋਂ ਉਹ ਸਮਾਂ ਪੁੱਗ ਗਿਆ, ਉਸ ਦਾ ਕਾਲ ਆ ਗਿਆ। ਉਹ ਖ਼ਤਮ ਹੋ ਗਿਆ। ਉਸਦੀ ਮ੍ਰਿਤੂ ਹੋ ਗਈ। ਵਾਹਿਗੁਰੂ ਨਾ ਆਵੇ, ਨਾ ਜਾਵੇ, ਨਾ ਜੰਮੇ, ਨਾ ਮਰੇ। ਇਸ ਪ੍ਰਕਾਰ ਵਾਹਿਗੁਰੂ ਦਾ ਅਕਾਲ ਪੁਰਖ ਨਾਮ ਅੰਮ੍ਰਿਤ ਹੈ। ਇਸ ਗੱਲ ਨੂੰ ਗੁਰਬਾਣੀ ਵਿਚ ਬਾਰ ਬਾਰ ਦ੍ਰਿੜ੍ਹ ਕਰਾਇਆ ਗਿਆ ਹੈ:

**ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥**
**ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥**

*(ਵਾਰ ਸਾਰਗ, ਮ: ੨, ਪੰਨਾ ੧੨੩੮)*

ਅੰਮ੍ਰਿਤ ਦੀ ਪ੍ਰਾਪਤੀ ਕਿਸੇ ਓਪਰੇ ਜਾਂ ਬਾਹਰਲੇ ਕਰਮ ਨਾਲ ਨਹੀਂ ਹੁੰਦੀ। ਇਹ ਅਕਾਲ ਪੁਰਖ ਦੀ ਵਡਿਆਈ ਨੂੰ ਮਨੋਂ ਜਾਣਨ ਅਤੇ ਮਾਣਨ ਨਾਲ ਹੋਇਆ ਕਰਦੀ ਹੈ। ਜਦੋਂ ਮਨ ਵਿਚ ਨਾਮ ਦੀ ਮਹਿਮਾ ਚੰਗੀ ਤਰ੍ਹਾਂ ਰਚ ਜਾਏ, ਮਨ ਨਾਮ ਨਾਲ ਰੱਤਿਆ ਜਾਏ, ਉਦੋਂ ਨਾਮ ਜਾਂ ਅੰਮ੍ਰਿਤ ਪ੍ਰਾਪਤ ਹੁੰਦਾ ਹੈ। ਇਸ ਉੱਤੇ ਹੋਰ ਦ੍ਰਿੜ੍ਹਤਾ ਨਾਲ ਗੁਰੂ ਪਾਤਿਸ਼ਾਹ ਦੱਸਦੇ ਹਨ ਕਿ ਇਸ ਅੰਮ੍ਰਿਤ ਤੋਂ ਇਲਾਵਾ ਹੋਰ ਕੋਈ ਅੰਮ੍ਰਿਤ ਹੈ ਹੀ ਨਹੀਂ। ਨਾਮ ਅਮਰ ਹੈ, ਅਜਰ ਹੈ, ਅਖਹਿ ਹੈ, ਅਬਿਨਾਸੀ ਹੈ, ਕਾਲ ਰਹਿਤ ਹੈ ਅਤੇ ਅੰਮ੍ਰਿਤ ਹੈ।

ਮਨੁੱਖੀ ਜੀਵਾਂ ਦੀ ਦੇਹ, ਨੈਣ, ਜੀਭ, ਕੰਨ, ਅੰਦਰਲਾ ਤੇ ਆਤਮਾ ਨਾਮ ਵਿਚ ਰੱਤੇ ਹੋਣ ਮਗਰੋਂ ਅੰਮ੍ਰਿਤਮਈ ਹੋ ਜਾਂਦੇ ਹਨ। "ਪ੍ਰਭ ਕਾ ਨਾਮ ਨਉ ਨਿਧਿ ਅੰਮ੍ਰਿਤ" ਹੈ। ਇਹ ਦੇਹੀ ਵਿਚ ਬਿਸਰਾਮ ਕਰਦਾ ਹੈ। ਜਦੋਂ ਇਹ ਪ੍ਰਗਟ ਹੋ ਜਾਂਦਾ ਹੈ ਤਾਂ ਲੋਇਨ ਅੰਮ੍ਰਿਤ-ਭਿੰਨੇ ਹੋ ਜਾਂਦੇ ਹਨ। ਪ੍ਰੇਮ ਨਾਲ ਰੱਤਿਆ ਹੋਇਆ ਮਨ ਅੱਖਾਂ ਨੂੰ ਅੰਮ੍ਰਿਤਮਈ ਕਰ ਦਿੰਦਾ ਹੈ। ਦੁਨੀਆ ਦੀ ਹਰ ਨਜ਼ਰ ਆਉਣ ਵਾਲੀ ਵਸਤੂ ਨਾਸ਼ਵੰਤ ਹੈ। ਜਦੋਂ ਕੋਈ ਨਾਮ-ਰੱਤੀ ਰੂਹ ਦੀਆਂ ਅੱਖਾਂ ਸਾਰੇ ਪਾਸਾਰੇ ਨੂੰ ਦੇਖ ਕੇ ਉਸ ਵਿਚ ਵਾਹਿਗੁਰੂ ਦੀ ਹੋਂਦ ਵੇਖਦੀਆਂ ਹਨ, ਉਸ ਵੇਲੇ ਇਹ ਅੰਮ੍ਰਿਤ-ਭਿੰਨੀਆਂ ਹੋ ਜਾਂਦੀਆਂ ਹਨ।

**ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥**
**ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥** *(ਆਸਾ ਮ: ੪, ਪੰਨਾ ੪੪੮)*

ਨਾਮ ਦੀ ਦਾਤ, ਖਰੇ ਹੋਏ ਮਨ ਦੀ ਉਹ ਦਸ਼ਾ ਹੁੰਦੀ ਹੈ ਕਿ ਉਸ ਵਿਚ ਕੋਈ ਖੋਟ ਬਾਕੀ ਨਹੀਂ ਰਹਿ ਜਾਂਦਾ। ਉਹ ਸੌ ਵੰਨੀ ਦਾ ਪੂਰੇ ਤੌਰ 'ਤੇ ਸ਼ੁਧ ਸੌ ਫ਼ੀਸਦੀ ਸੋਨਾ ਬਣ ਜਾਂਦਾ ਹੈ। ਉਹ ਰਾਮ ਦੀ ਕਸਵੱਟੀ 'ਤੇ ਕੱਸਿਆ ਜਾ ਚੁੱਕਿਆ ਹੁੰਦਾ ਹੈ। ਅੰਮ੍ਰਿਤ ਭੁੰਚਣ ਵਾਲਾ ਇਹ ਮਨ ਨਾਮ ਰੂਪ ਹੀ ਹੋ ਜਾਂਦਾ ਹੈ।

ਗੁਰੂ ਪਾਤਸ਼ਾਹ ਦੀ ਸਮੱਸਤ ਦੇਹੁਰੀ ਅੰਮ੍ਰਿਤ ਜੇਹੀ ਹੁੰਦੀ ਹੈ ਅਤੇ ਉਸ ਦੀ ਬਾਣੀ ਵੀ ਅੰਮ੍ਰਿਤ ਸਰੂਪ ਹੈ। ਜਿਨ੍ਹਾਂ ਪੁਰਖਾਂ ਨੂੰ ਗੁਰਬਾਣੀ ਉੱਤੇ ਪ੍ਰਤੀਤ ਆ ਜਾਏ, ਗੁਰਬਾਣੀ ਮਨੋਂ ਚੰਗੀ ਲੱਗਣ ਲੱਗ ਪਏ, ਉਨ੍ਹਾਂ ਦਾ ਚਲਨ, ਆਚਰਣ, ਕੰਮ ਕਾਜ, ਕਾਰ-ਵਿਹਾਰ, ਗੁਰਬਾਣੀ ਅਨੁਸਾਰ ਹੋ ਜਾਏ ਤਾਂ ਇਹ ਸਮਝਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਅੰਮ੍ਰਿਤ ਦਾ ਗਿਆਨ ਹੋ ਗਿਆ ਹੈ ਤੇ ਉਹ ਅੰਮ੍ਰਿਤ ਛਕ ਰਹੇ ਹਨ।

ਇਥੇ ਇਕ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੇ ਗੁਰੂ ਦੇਹੁਰੀ ਤੇ ਬਾਣੀ ਅੰਮ੍ਰਿਤ ਹੈ, ਫਿਰ ਬਾਣੀ ਪੜ੍ਹ ਲੈਣ ਮਗਰੋਂ ਅੰਮ੍ਰਿਤ ਛਕਣ ਦੀ ਕੀ ਲੋੜ ਹੈ? ਉਸ ਬਾਰੇ ਤਾਂ ਇਤਨੀ ਹੀ ਬੇਨਤੀ ਹੈ ਕਿ ਅੰਮ੍ਰਿਤ ਛਕਣਾ, ਅੰਮ੍ਰਿਤ ਦੀ ਪ੍ਰਾਪਤੀ ਲਈ ਕੀਤਾ ਹੋਇਆ ਪ੍ਰਣ ਜਾਂ ਚੁੱਕੀ ਹੋਈ ਸ਼ਪਥ ਹੈ।

**ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ॥**
**ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥**

*(ਆਸਾ ਮ: ੪, ਪੰਨਾ ੪੪੯)*

ਗੱਲ ਸਪਸ਼ਟ ਹੈ ਕਿ ਜਿਨ੍ਹਾਂ ਨੂੰ ਗੁਰਬਾਣੀ ਮਨੋਂ ਚੰਗੀ ਲੱਗਣ ਲੱਗ ਪਏਗੀ, ਉਹ ਅੰਮ੍ਰਿਤ ਛਕਣਗੇ। ਇਹੀ ਕਾਰਨ ਹੈ ਕਿ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਨ ਲੱਗਿਆਂ ਗੁਰਬਾਣੀ ਦੇ ਪਾਠ ਦਾ ਉਚਾਰਣ ਕੀਤਾ ਜਾਂਦਾ ਹੈ। ਅੰਮ੍ਰਿਤ ਛਕ ਕੇ ਗੁਰਬਾਣੀ ਮੁਤਾਬਿਕ ਚੱਲਣਾ ਹੈ। ਜਦੋਂ ਗੁਰਬਾਣੀ ਮੁਤਾਬਿਕ ਚੱਲਾਂਗੇ ਤਾਂ ਅੰਮ੍ਰਿਤ ਦੀ ਪ੍ਰਾਪਤੀ ਹੋਵੇਗੀ।

# ਰਹਿਤ

ਰਹਿਤ ਦਾ ਜ਼ਿਕਰ ਆਉਂਦਿਆਂ ਹੀ ਸਾਡੇ ਦਿਮਾਗ਼ ਵਿਚ ਇਕ ਦਮ ਗੁਰਮਤਿ ਦੀ ਰਹਿਤ ਮਰਿਆਦਾ ਦਾ ਖ਼ਿਆਲ ਆਉਂਦਾ ਹੈ ਅਤੇ ਖ਼ਾਸ ਕਰਕੇ ਉਹ ਰਹਿਤ ਮਰਿਆਦਾ ਜੋ ਸਾਨੂੰ ਅੰਮ੍ਰਿਤ ਪਾਨ ਕਰਨ ਲੱਗਿਆਂ ਦੱਸੀ ਜਾਂਦੀ ਹੈ, ਇਸ ਦੇ ਵਿਚ ਵਿਸ਼ੇਸ਼ ਤੌਰ 'ਤੇ ਪੰਜੇ ਕਕਾਰ ਅਤੇ ਕੁਰਹਿਤਾਂ ਸਬੰਧੀ ਵਿਚਾਰ ਤੇ ਵਿਸਥਾਰ ਹੁੰਦਾ ਹੈ।

ਸਦਾ ਤੋਂ ਹੀ ਮੇਰਾ ਚਿੱਤ ਕਰਦਾ ਹੈ ਕਿ ਜੋ ਵੀ ਕੋਈ ਸਿੱਖੀ ਸਬੰਧੀ ਮਰਿਆਦਾ, ਸੁਭਾਅ ਜਾਂ ਹੋਰ ਵਿਚਾਰ ਸਾਡੇ ਸਾਹਮਣੇ ਆਉਂਦੇ ਹਨ ਜਾਂ ਹਿਰਦੇ ਵਿਚ ਉਤਪੰਨ ਹੁੰਦੇ ਹਨ, ਉਨ੍ਹਾਂ ਦਾ ਮੂਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚੋਂ ਹੀ ਲੱਭਣਾ ਚਾਹੀਦਾ ਹੈ। ਅਜਿਹਾ ਭਲੀ ਪ੍ਰਕਾਰ ਸੰਭਵ ਹੈ। ਮੇਰਾ ਗੁਰੂ ਮਹਾਂਬਲੀ ਸੂਰਮਾ ਹੈ, ਪੂਰਾ ਹੈ ਅਤੇ ਪੂਰੇ ਦਾ ਆਖਿਆ ਸਭ ਕੁਝ ਪੂਰਾ ਹੈ। ਘੱਟ ਵੱਧ ਹੋ ਹੀ ਨਹੀਂ ਸਕਦਾ। ਮੁੱਢਲੇ ਤੌਰ 'ਤੇ ਘਾਟ ਸਾਡੇ ਅੰਦਰ ਹੈ। ਸਮਝ ਸਾਡੀ ਊਣੀ ਪੌਣੀ ਤੇ ਥੋੜ੍ਹੀ ਹੈ। ਅਸੀਂ ਬੰਦੇ ਅਧੂਰੇ ਹਾਂ। ਇਸ ਲਈ ਸਾਡਾ ਪੂਰੇ ਵੱਲ ਪੂਰੇ ਧਿਆਨ ਤੇ ਨੀਝ ਨਾਲ ਵੇਖਣਾ ਅਤਿ ਜ਼ਰੂਰੀ ਹੈ।

ਰਹਿਤ ਸਬੰਧੀ ਵੀ ਅਜਿਹਾ ਹੀ ਕੀਤਾ ਜਾਏ ਤਾਂ ਰਹਿਤ ਦੀ ਮਹਾਨਤਾ ਭਲੀ ਪ੍ਰਕਾਰ ਉਘੜ ਕੇ ਸਾਡੇ ਸਾਹਮਣੇ ਆਵੇਗੀ ਅਤੇ ਸਾਡਾ ਪਥ ਪ੍ਰਦਰਸ਼ਨ ਕਰੇਗੀ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਕਕਾਰਾਂ ਦੀ ਰਹਿਤ ਨਾਲ ਕੋਈ ਸਮਝੌਤਾ ਨਹੀਂ ਕੀਤਾ ਜਾ ਸਕਦਾ। ਸਿੱਖੀ ਹਿਰਦੇ ਤੋਂ ਧਾਰਨ ਕਰਨੀ ਹੈ। ਇਸ ਲਈ ਵੇਖਣਾ ਇਹ ਹੋਵੇਗਾ ਕਿ ਰਹਿਤ ਹੈ ਕੀ ? ਗੁਰੂ ਗ੍ਰੰਥ ਸਾਹਿਬ ਦੇ ਹੀ ਇਕ ਮਹਾਂਵਾਕ ਨੂੰ ਵਿਚਾਰਿਆ ਜਾਏ ਤਾਂ ਰਹਿਤ ਦੇ ਅਰਥ ਸਮਝ ਆ ਜਾਣਗੇ। ਹੁਕਮ ਹੈ:

**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**
**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥**

*(ਸਵਈਏ ਮ: ੩ ਕੇ, ਪੰਨਾ ੧੩੯੫)*

ਵਿਦਵਾਨ ਭੱਟ ਬਿਆਨ ਕਰਦੇ ਹਨ ਕਿ ਅਸੀਂ ਸਾਰੇ ਪਿਛਲੇ ਇਕ ਸਾਲ ਤੋਂ ਇਧਰ ਉਧਰ ਫਿਰ ਰਹੇ ਹਾਂ। ਸੰਨਿਆਸੀਆਂ, ਤਪੱਸਵੀਆਂ, ਵਿਦਵਾਨਾਂ, ਸੰਤਾਂ ਸਾਧਾਂ ਤੇ ਪੰਡਤਾਂ ਪਾਸ ਗਏ ਹਾਂ ਪਰ ਕਿਧਰੇ ਸਾਡੀ ਗੱਲ ਨਹੀਂ ਬਣੀ। ਕਹੀਆਂ ਸੁਣੀਆਂ ਬੜੀਆਂ ਹਨ ਪਰ

ਰਹਤ (ਹਿਰਦੇ) ਨੂੰ ਖ਼ੁਸ਼ੀ ਨਹੀਂ ਹੋਈ। ਹਾਰਦਿਕ ਖ਼ੁਸ਼ੀ ਸਾਨੂੰ ਸਤਿਗੁਰਾਂ ਦੇ ਦਰਸ਼ਨ ਪ੍ਰਾਪਤ ਕਰ ਕੇ ਹੋਈ। ਇਥੇ ਗੁਰੂ ਘਰ ਦੀ ਇਕ ਵਿਲੱਖਣ ਮਹਾਨਤਾ ਸਾਡੇ ਸੰਸਾਰੀਆਂ ਦੇ ਸਾਹਮਣੇ ਚਾਨਣ ਰੂਪ ਹੋ ਕੇ ਪ੍ਰਗਟ ਹੁੰਦੀ ਹੈ। ਉਹ ਇਹ ਹੈ ਕਿ ਗੁਰੂ ਪਾਤਸ਼ਾਹ ਤੇ ਗੁਰੂ ਘਰ ਸੱਚਾ ਹੈ, ਸੱਚ ਦਾ ਢੂੰਡਾਊ ਹੈ ਅਤੇ ਰਚਨਾਤਮਕ ਹੈ। ਜੋ ਇਥੇ ਮੂੰਹੋਂ ਕਿਹਾ ਜਾਂਦਾ ਹੈ, ਉਸ ਅਨੁਸਾਰ ਕੀਤਾ ਵੀ ਜਾਂਦਾ ਹੈ। ਦਰਅਸਲ ਇਹੀ ਰਹਿਤ ਹੈ ਅਤੇ ਇਹ ਰਹਿਤ ਮਰਿਆਦਾ ਤੋਂ ਬਣੀ ਹੈ। ਮਰਿਆਦਾ ਸਤਿਗੁਰਾਂ ਨੇ ਆਪ ਬੰਨ੍ਹੀ ਹੈ। ਜਦੋਂ 'ਰਹਿਤ' ਸ਼ਬਦ ਵਿਚ 'ਹ' ਨੂੰ ਸਿਹਾਰੀ ਨਾ ਲੱਗੀ ਹੋਵੇ ਤਾਂ ਇਹ ਅੰਦਰਲੇ ਜਾਂ ਹਿਰਦੇ ਦਾ ਭਾਵ ਦਏਗਾ। ਤੇ ਜਦ 'ਰਹਿਤ' ਸ਼ਬਦ ਵਿਚ 'ਹ' ਨੂੰ ਸਿਹਾਰੀ ਲੱਗੀ ਹੋਵੇ ਤਾਂ ਇਸ ਦਾ ਭਾਵ ਜੀਵਨ-ਜਾਚ, ਜੀਵਨ-ਵਿਧੀ ਜੋ ਮਰਿਆਦਾ ਤੋਂ ਬਣੀ ਹੈ, ਹੋਵੇਗਾ।

ਰਹਿਤ ਸਬੰਧੀ ਹੁਣ ਇਕ ਗੱਲ ਹੋਰ ਬੜੀ ਸਪਸ਼ਟ ਹੋਈ ਕਿ ਰਹਿਤ ਅੰਦਰੋਂ ਉਪਜੇਗੀ। ਜਦੋਂ ਮਨ ਇਹ ਮੰਨ ਲਏਗਾ ਕਿ ਗੁਰੂ ਪਾਤਸ਼ਾਹ ਦੇ ਹੁਕਮ ਸਦੀਵੀ ਤੇ ਤ੍ਰੈਕਾਲ ਸੱਚ ਹਨ, ਉਦੋਂ ਉਹ ਮਨੁੱਖ ਰਹਿਤ ਦਾ ਧਾਰਨੀ ਬਣ ਜਾਏਗਾ। ਇਸ ਸਬੰਧ ਵਿਚ ਮਹਾਨ ਵਿਦਵਾਨ ਸਤਿਕਾਰਯੋਗ ਵੀਰ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਕਿਹਾ ਕਰਦੇ ਸਨ ਕਿ ਕਕਾਰ ਭਗਤੀ, ਗੁਰੂ ਭਗਤੀ ਹੈ। ਜਦੋਂ ਅਸੀਂ ਮਨ ਤੋਂ ਗੁਰੂ ਨੂੰ ਮੰਨ ਲੈਂਦੇ ਹਾਂ, ਗੁਰੂ ਦੇ ਹੁਕਮ ਤੇ ਸਿੱਖੀ ਪਿਆਰੀ ਲਗਦੀ ਹੈ, ਉਦੋਂ ਅਸੀਂ ਰਹਿਤ ਰੱਖਣ ਵਿਚ ਆਪਣੇ ਆਪ ਨੂੰ ਗੌਰਵਸ਼ਾਲੀ ਸਮਝਦੇ ਹਾਂ ਤੇ ਫਿਰ ਇਹ ਕਕਾਰ ਵਿਸ਼ੇਸ਼ ਕਰਕੇ ਸਰੀਰ ਤੋਂ ਹਟਾਏ ਨਹੀਂ ਜਾ ਸਕਦੇ, ਭਾਵੇਂ ਫਿਰ ਸਿਰ ਹੀ ਕਿਉਂ ਨਾ ਕਟਾਉਣਾ ਪਏ।

ਬੜੀ ਸੁਆਦੀ ਤੇ ਵਿਸਮਾਦੀ ਗੱਲ ਹੈ ਕਿ ਰਹਿਤਵਾਨ ਸਿੱਖ ਦਾ ਚਲਨ ਅਜਿਹਾ ਪਵਿੱਤਰ ਹੋ ਜਾਂਦਾ ਹੈ ਕਿ ਉਹ ਅੰਦਰੋਂ ਬਾਹਰੋਂ ਮਨ ਤੇ ਮੁੱਖ ਤੋਂ ਇਕੋ ਜਿਹਾ ਪਾਰਦਰਸ਼ਕ ਚਲਨ ਵਾਲਾ ਮਨੁੱਖ ਹੁੰਦਾ ਹੈ। ਉਸ ਦੀ ਕਰਨੀ ਤੇ ਕਥਨੀ ਵਿਚ ਅੰਤਰ ਨਹੀਂ ਹੁੰਦਾ। ਇਸ ਮਹਾਨ ਸਿਧਾਂਤ ਦੀ ਵਿਆਖਿਆ ਜਾਂ ਪਰਪੱਕਤਾ ਗੁਰੂ ਅਰਜਨ ਦੇਵ ਜੀ ਪਾਸੋਂ ਪ੍ਰਾਪਤ ਹੁੰਦੀ ਹੈ। ਆਪ ਜੀ ਸੁਖਮਨੀ ਵਿਚ ਫ਼ੁਰਮਾਂਦੇ ਹਨ ਕਿ ਦਿਲ ਵਿਚ ਕੁਝ ਹੋਰ ਹੋਵੇ ਤੇ ਕਮਾਈ ਕੁਝ ਹੋਰ ਹੋਵੇ, ਅਜਿਹੇ ਚਲਨ ਵਾਲਾ ਬੰਦਾ ਪ੍ਰੀਤਵਾਨ ਦਿਲੋਂ ਨਹੀਂ ਹੋ ਸਕਦਾ। ਜੇ ਉਹ ਚੀਕਣੀਆਂ ਚੋਪੜੀਆਂ ਗੱਲਾਂ ਕਰ ਵੀ ਰਿਹਾ ਹੈ ਤਾਂ ਐਵੇਂ ਮੌਖਿਕ ਤੌਰ 'ਤੇ ਜ਼ੁਬਾਨੀ ਜ਼ੁਬਾਨੀ ਨਾਤਾ ਜੋੜ ਰਿਹਾ ਹੈ।

**ਰਹਤ ਅਵਰ ਕਛੁ ਅਵਰ ਕਮਾਵਤ ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥**
**ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥**

*(ਗਉੜੀ ਸੁਖਮਨੀ ਮ: ੫, ਪੰਨਾ ੨੬੯)*

"ਸਰਬ ਕਲਾ ਕਾ ਗਿਆਤਾ" ਘਟਿ ਘਟਿ ਦਾ ਜਾਣਨਹਾਰ ਵਾਹਿਗੁਰੂ ਪੂਰਨ ਤੌਰ 'ਤੇ ਨਿਪੁੰਨ ਤੇ ਪ੍ਰਬੀਨ ਹੈ। ਉਸ ਨਾਲ ਧੋਖਾਧੜੀ ਅਤੇ ਮੁਲੰਮੇਬਾਜ਼ੀ ਨਹੀਂ ਚਲ ਸਕਦੀ। ਜੇ ਕੋਈ ਸਿੱਖ ਸਿੱਖੀ ਦਾ ਭੇਖ ਬਣਾ ਲਏ ਤਾਂ ਮੇਰਾ ਸਤਿਗੁਰ ਦਾਤਾ ਅਕਾਲ ਪੁਰਖ ਇਨ੍ਹਾਂ ਭੇਖਾਂ ਤੇ ਨਾ ਤਾਂ ਖ਼ੁਸ਼ ਹੁੰਦਾ ਹੈ ਤੇ ਨਾ ਹੀ ਭਿੱਜਦਾ ਹੈ। ਇਸੇ ਗੱਲ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਰੱਖੀ ਜੋ ਇਨ੍ਹਾਂ ਪਵਿੱਤਰ ਅੱਖਰਾਂ ਤੋਂ ਸਾਫ਼ ਸਪਸ਼ਟ ਤੇ ਸਵੈਮ ਸਿੱਧ ਹੈ।

**ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥** *(ਆਸਾ ਮ: ੧, ਪੰਨਾ ੪੬੮)*

ਭਾਵ ਜਿੰਨਾ ਚਿਰ ਮਨ ਮਾਂਜਿਆ ਨਹੀਂ ਗਿਆ ਜਾਂ ਉਸ ਦੀ ਕਾਲਖ ਲਾਹੀ ਨਹੀਂ ਗਈ, ਉਤਨਾ ਚਿਰ ਉਸ ਦੇ ਉੱਤੇ ਰੰਗ ਜਾਂ ਸਿੱਖੀ ਦਾ ਰੰਗ ਨਹੀਂ ਚੜ੍ਹ ਸਕਦਾ। ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਅਤੇ ਜੇ ਕੋਈ ਤਜਰਬਾ ਕਰਨਾ ਚਾਹੇ ਤਾਂ ਕਰ ਕੇ ਵੇਖ ਸਕਦਾ ਹੈ ਕਿ ਕੋਰੇ ਕੱਪੜੇ ਉੱਤੇ ਰੰਗ ਨਹੀਂ ਚੜ੍ਹੇਗਾ। ਪਹਿਲਾਂ ਉਸ ਨੂੰ ਭੱਠੀ ਵਿਚ ਪਾ ਕੇ ਖੁੰਬ ਚਾੜ੍ਹਿਆ ਜਾਏਗਾ, ਫਿਰ ਉਸ ਦੀ ਕੋਰ ਭੱਜੇਗੀ ਤਾਂ ਉਸ 'ਤੇ ਰੰਗ ਚੜ੍ਹੇਗਾ। ਮਨ ਦਾ ਮਾਂਜਿਆ ਜਾਣਾ ਜਾਂ ਇਸ ਦਾ ਖੁੰਬ ਚਾੜ੍ਹੇ ਜਾਣਾ, ਸਾਧ ਸੰਗਤ ਵਿਚ ਹੀ ਹੋ ਸਕਦਾ ਹੈ। ਇਹ ਸੰਤ ਸਭਾ ਜਾਂ ਸਾਧ ਸੰਗਤ ਹੀ ਤਾਂ ਖ਼ਾਲਸਾ ਹੈ ਅਤੇ ਖ਼ਾਲਸਾ ਰਹਿਤਵਾਨ ਹੈ। ਅੰਦਰੋਂ ਬਾਹਰੋਂ ਇਕ ਹੈ। ਪਾਰਦਰਸ਼ੀ ਹੈ ਅਤੇ ਦਿਬਦਰਸ਼ੀ ਹੈ। ਰਹਿਤ ਤੋਂ ਸੁੱਚਾ, ਭਲਾ ਤੇ ਪ੍ਰੀਤਵਾਨ ਗੁਰਸਿੱਖ ਹੀ ਰਹਿਤਵਾਨ ਹੋਵੇਗਾ। ਇਹੀ ਗੱਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਂਦੇ ਹਨ :

**ਰਹਿਤ ਪਿਆਰੀ ਮੁਝ ਕੋ ਸਿਖ ਪਿਆਰਾ ਨਾਹੀ॥**

ਭਾਵ ਸਵੱਛ ਹਿਰਦੇ ਵਾਲਾ, ਗੁਰੂ ਤੋਂ ਪ੍ਰਭਾਵਿਤ ਹੋ ਕੇ, ਗੁਰੂ ਦਾ ਅਨੁਯਾਈ ਗੁਰਸਿੱਖ ਹੀ ਗੁਰੂ ਨੂੰ ਚੰਗਾ ਲੱਗੇਗਾ ਅਤੇ ਗੁਰੂ ਦਾ ਪਿਆਰਾ ਹੋਵੇਗਾ।

ਇਥੇ ਇਕ ਗੱਲ ਹੋਰ ਵਿਚਾਰ ਲੈਣੀ ਠੀਕ ਰਹੇਗੀ ਕਿ ਕੋਈ ਸਿੱਖ ਕੇਸ ਧਾਰਨ ਤਾਂ ਕਰੇ, ਪਰ ਹੋਰ ਕਕਾਰ ਧਾਰਨ ਨਾ ਕਰੇ, ਤਾਂ ਵੀ ਉਹ ਗੁਰੂ ਨੂੰ ਪ੍ਰਵਾਨ ਨਹੀਂ ਅਤੇ ਜੇ ਢੁੱਚਰ ਵਜੋਂ ਕੇਸਾਂ ਦੀ ਬੇ-ਅਦਬੀ ਕਰ ਕੇ ਇਹ ਆਖੇ ਕਿ ਕੇਸਾਂ ਤੇ ਕਕਾਰਾਂ ਦੀ ਕੀ ਲੋੜ ਹੈ, ਸਿੱਖੀ ਤਾਂ ਮੇਰੇ ਅੰਦਰ ਹੈ। ਇਹ ਗੱਲ ਵੀ ਬਹੁਤ ਹੀ ਹਾਨੀਕਾਰਕ ਅਤੇ ਹਾਸੋਹੀਣੀ ਹੈ। ਰਹਿਤ ਤਾਂ ਚੱਲੀ ਹੀ ਰਹਤ ਤੋਂ ਹੈ। ਜੇ ਸਿੱਖੀ ਅੰਦਰ ਹੈ ਤੇ ਫਿਰ ਬਾਹਰ ਕਿਉਂ ਨਹੀਂ ਆਈ ? ਇਹ ਬਾਹਰੋਂ ਕਿਉਂ ਨਹੀਂ ਦਿਸਦੀ ? ਜੇ ਅੰਦਰ ਹੈ ਤਾਂ ਬਾਹਰ ਵੀ ਦਿਸਣੀ ਚਾਹੀਦੀ ਹੈ। ਜੇ ਹਿਰਦਾ ਸ਼ੁਧ ਹੈ ਤਾਂ ਸਿੱਖੀ ਦੀ ਰੰਗਤ ਪਿੰਡੇ, ਕਿਰਦਾਰ ਅਤੇ ਵਿਹਾਰ ਵਿਚ ਵੀ ਹੋਵੇਗੀ। ਇਸ ਸਬੰਧ ਵਿਚ ਨਾ ਤਾਂ ਧੋਖੇਬਾਜ਼ੀ ਚਲ ਸਕਦੀ ਹੈ ਅਤੇ ਨਾ ਹੀ ਚਲਾਕੀ।

ਇਸ ਪ੍ਰਕਾਰ ਦੇ ਚਲਨ ਵਾਲੇ ਨੂੰ ਗੁਰਬਾਣੀ ਨੇ ਕੱਚਾ ਕਿਹਾ ਹੈ। ਕੱਚੜਿਆਂ ਨਾਲੋਂ ਤੋੜਨ ਦੀ ਵੀ ਤਾਕੀਦ ਕੀਤੀ ਹੈ। ਜਿਨ੍ਹਾਂ ਦੇ ਮਨ ਹੋਰ ਤੇ ਮੁੱਖ ਹੋਰ ਹਨ, ਉਹ ਕੱਚੇ ਹਨ ਅਤੇ ਅਜਿਹੇ ਪੁਰਖਾਂ ਨੂੰ ਫ਼ਾਲਤੂ ਬੰਦੇ, ਧਰਤੀ ਉੱਤੇ ਨਿਕੰਮਾ ਭਾਰ ਕਰਕੇ ਆਖਿਆ ਗਿਆ ਹੈ। ਗੱਲ ਹੈ ਤਾਂ ਰਾਜਸੀ ਖੇਤਰ ਦੀ, ਪਰ ਹੈ ਉਹ ਸਿੱਧੀ ਧਰਮ ਨਾਲ ਸੰਬੰਧਤ। ਇਕ ਵਾਰੀ ਮਾਸਟਰ ਤਾਰਾ ਸਿੰਘ ਜੀ ਮਹਾਰਾਜਾ ਯਾਦਵਿੰਦਰ ਸਿੰਘ ਪਾਸ ਗਏ ਅਤੇ ਉਸ ਨੂੰ ਮੁਖ ਪੰਥਕ ਵਿਚਾਰਧਾਰਾ ਨਾਲ ਸਹਿਮਤ ਹੋਣ ਲਈ ਬਿਆਨ ਦੇਣ ਵਾਸਤੇ ਕਿਹਾ। ਮਹਾਰਾਜਾ ਕਹਿਣ ਲੱਗਾ ਕਿ ਬਿਆਨ ਦੇਣ ਦੀ ਕੀ ਲੋੜ ਹੈ, ਮੈਂ ਹਿਰਦੇ ਤੋਂ ਤੁਹਾਡੇ ਨਾਲ ਹਾਂ। ਤਾਂ ਮਾਸਟਰ ਜੀ ਨੇ ਕਿਹਾ ਕਿ ਜੇ ਤੁਸੀਂ ਹਿਰਦੇ ਤੋਂ ਮੇਰੇ ਨਾਲ ਹੋ ਤਾਂ ਮੂੰਹੋਂ ਵੀ ਆਖੋ। ਤੁਹਾਡੇ ਹਿਰਦੇ ਦਾ ਪ੍ਰਗਟਾਅ ਤੁਹਾਡੇ ਬਚਨਾਂ ਤੋਂ ਹੋ ਜਾਏਗਾ। ਬਿਲਕੁਲ ਐਸੀ ਹੀ ਗੱਲ ਹੈ ਹਿਰਦੇ ਤੇ ਓਪਰੀ ਸਿੱਖੀ ਬਾਰੇ। ਹਿਰਦੇ ਅਤੇ ਬਚਨਾਂ ਦਾ, ਭਾਵ, ਕਥਨੀ ਤੇ ਕਰਨੀ ਦਾ, ਅੰਦਰਲੇ ਤੇ ਬਾਹਰਲੇ ਦਾ, ਮਨ ਚਿੱਤ ਅਤੇ ਵਿਹਾਰ ਦਾ, ਇੱਕੋ ਜਿਹਾ ਹੋਣਾ ਹੀ ਗੁਰਸਿੱਖੀ ਦੀ ਇਕ ਅਲਾਮਤ ਹੈ। ਗੁਰੂ ਪਾਤਸ਼ਾਹ ਦੇ ਹੁਕਮ ਅਨੁਸਾਰ ਇਸ ਭਾਵਨਾ ਨੂੰ ਵਿਚਾਰਿਆ ਤੇ ਸਮਝਿਆ ਜਾਏ ਤਾਂ ਗੱਲ ਵਧੇਰੇ ਸਮਝ ਆ ਸਕੇਗੀ।

ਚਲਾਕੀਆਂ, ਚਤੁਰਾਈਆਂ, ਬਹਾਨੇਬਾਜ਼ੀਆਂ, ਢੁੱਚਰਾਂ, ਘੁਣਤਰਾਂ, ਤਰ੍ਹਾਂ ਤਰ੍ਹਾਂ ਦੇ ਉਪਾਅ ਅਤੇ ਸਿਆਣਪਾਂ ਤੋਂ ਬਗ਼ੈਰ ਗੁਰੂ ਪਿਤਾ ਦੀ ਖਰੀ ਬਾਤ ਨੂੰ ਮੰਨ ਲੈਣਾ, ਰਹਿਤ ਮਜ਼ਬੂਤ ਹੋਣ ਦਾ ਪਹਿਲਾ ਕਦਮ ਹੈ।

**ਉਪਾਵ ਸਿਆਨਪ ਸਗਲ ਤੇ ਰਹਤ॥**
**ਸਭੁ ਕਛੁ ਜਾਨੈ ਆਤਮ ਕੀ ਰਹਤ॥**

*(ਗਉੜੀ ਸੁਖਮਨੀ ਮ: ੫, ਪੰਨਾ ੨੬੯)*

ਆਤਮਾ ਦੇ ਅੰਦਰਲੇ ਵਿਚੋਂ, ਦਿਲ ਦੀ ਗਹਿਰਾਈ ਦੇ ਵਿਚੋਂ ਸਾਧੂ (ਗੁਰੂ ਪਿਤਾ) ਦੇ ਬਚਨਾਂ ਅਤੇ ਹੁਕਮਾਂ ਨੂੰ ਸਤਿ ਸਤਿ ਕਰਕੇ ਜਾਣਨ ਨਾਲ ਹੀ ਅਸੀਂ ਰਹਿਤ ਦੀ ਵਡਿਆਈ ਤੇ ਮਹਾਨਤਾ ਨੂੰ ਮਾਣ ਸਕਦੇ ਹਾਂ। ਇਹੀ ਗੱਲ ਗੁਰੂ ਨਾਨਕ ਪਾਤਸ਼ਾਹ ਜੀ ਨੇ ਮੂਲ ਰੂਪ ਵਿਚ ਦੱਸੀ, ਗੁਰੂ ਅਰਜਨ ਦੇਵ ਜੀ ਨੇ ਦ੍ਰਿੜ੍ਹ ਕਰਵਾਈ ਅਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਤਿਗੁਰਾਂ ਦੀ ਬਖ਼ਸ਼ੀ ਹੋਈ ਮਰਿਆਦਾ ਨੂੰ ਰਹਿਤ ਦਾ ਰੂਪ ਦੇ ਕੇ ਮਿਹਰ ਕੀਤੀ।

**ਸਤਿ ਬਚਨ ਸਾਧੂ ਕਹਹਿ ਨਿਤ ਜਪਹਿ ਗੁਪਾਲ॥**
**ਸਿਮਰਿ ਸਿਮਰਿ ਨਾਨਕ ਤਰੇ ਹਰਿ ਕੇ ਰੰਗ ਲਾਲ॥੨॥**

*(ਬਿਲਾਵਲੁ ਮ: ੫, ਪੰਨਾ ੮੦੭)*

# ਵਿਚਾਰ

ਸਾਡੀ ਗੱਲਬਾਤ, ਤਬਾਦਲਾ-ਏ-ਖ਼ਿਆਲ ਤੇ ਅਮੂਮਨ ਬਹਿਸ ਮੁਬਾਹਿਸਾ ਹੀ ਹੁੰਦਾ ਹੈ। ਸਾਡਾ ਬਹੁਤਾ ਜ਼ੋਰ ਆਪਣੀ ਗੱਲ ਦੂਜੇ ਨੂੰ ਸਮਝਾਉਣ 'ਤੇ ਹੀ ਹੁੰਦਾ ਹੈ। ਇਹ ਠੀਕ ਹੈ ਕਿ ਅਸੀਂ ਦੂਜਿਆਂ ਕੋਲੋਂ ਭਾਵੇਂ ਬਹੁਤਾ ਸਿਖਦੇ ਹਾਂ, ਪਰ ਫਿਰ ਵੀ ਬਹੁਤਾ ਕਰਕੇ ਅਸੀਂ ਆਪਣੇ ਵਿਚਾਰਾਂ ਨੂੰ ਹੀ ਦੂਜੇ ਉੱਤੇ ਥੋਪਣ ਦਾ ਯਤਨ ਕਰਦੇ ਹਾਂ। ਸਾਡੀ ਗੱਲ ਜ਼ਿਆਦਾਤਰ ਬਹਿਸ ਮੁਬਾਹਿਸਾ ਹੀ ਹੁੰਦੀ ਹੈ। ਆਪਣੇ ਨੁਕਤੇ ਨੂੰ ਸਿੱਧ ਕਰਨਾ, ਇਹੀ ਸਾਡਾ ਟੀਚਾ ਹੁੰਦਾ ਹੈ। ਇਸੇ ਲਈ ਬਹੁਤੀ ਵਾਰੀ ਸਾਡੀ ਗੱਲਬਾਤ ਕਿਸੇ ਸਿੱਟੇ 'ਤੇ ਪੁੱਜੇ ਬਿਨਾ ਹੀ ਮੁੱਕ ਜਾਂਦੀ ਹੈ।

ਕਹਿਣ ਨੂੰ ਕਈ ਵਾਰੀ ਜਦ ਅਸੀਂ ਇਕੱਠੇ ਹੋ ਕੇ ਕਿਸੇ ਮਸਲੇ 'ਤੇ ਰਾਇਜਨੀ ਕਰਦੇ ਹਾਂ, ਤਾਂ ਉਸ ਦਾ ਨਾਂ ਅਸੀਂ ਵਿਚਾਰ ਵਟਾਂਦਰਾ ਰੱਖ ਦਿੰਦੇ ਹਾਂ। ਇਹ ਕਿਸੇ ਹੱਦ ਤਕ ਠੀਕ ਹੈ। ਮਤਲਬ ਇਹ ਕਿ ਅਸੀਂ ਵਿਚਾਰਾਂ ਨੂੰ ਮਿਲਾ ਰਹੇ ਹਾਂ, ਕੁਝ ਵਿਚਾਰ ਦੇ ਰਹੇ ਹਾਂ, ਕੁਝ ਵਿਚਾਰ ਲੈ ਰਹੇ ਹਾਂ, ਜਾਂ ਇੰਜ ਕਹੀਏ ਕਿ ਵਿਚਾਰਾਂ ਦਾ ਆਦਾਨ ਪ੍ਰਦਾਨ ਹੋ ਰਿਹਾ ਹੁੰਦਾ ਹੈ। ਜਦੋਂ ਸਾਡੇ ਵਿਚਾਰ ਦਾ ਪ੍ਰਗਟਾ ਪਰਪੱਕਤਾ ਤੇ ਦ੍ਰਿੜ੍ਹਤਾ ਨਾਲ ਹੁੰਦਾ ਹੈ ਤਾਂ ਉਹ ਕਿਸੇ ਡੂੰਘੇ ਤਜਰਬੇ ਦੁਆਰਾ ਬਣੇ ਹੋਏ ਦ੍ਰਿਸ਼ਟੀਕੋਣ ਦੁਆਰਾ ਹੀ ਹੋ ਸਕਦਾ ਹੈ, ਨਹੀਂ ਤਾਂ ਗੱਲ ਹਵਾ ਵਿਚ ਹੀ ਰਹਿ ਜਾਂਦੀ ਹੈ। ਗੁਰਮਤਿ ਵਿਚ ਵਿਚਾਰ ਨੂੰ ਬਹੁਤੀ ਪ੍ਰਧਾਨਤਾ ਨਹੀਂ ਦਿੱਤੀ ਗਈ। ਬਹੁਤਾ ਬੋਲਣਾ, ਬੋਲੀ ਜਾਣਾ, ਸੁਣਨਾ ਘੱਟ ਅਤੇ ਕਹਿਣਾ ਬਹੁਤ, ਅਜਿਹੇ ਸੁਭਾਅ ਨੂੰ ਗੁਰਮਤਿ ਪ੍ਰਵਾਨ ਨਹੀਂ ਕਰਦੀ। ਇਸ ਸਬੰਧ ਵਿਚ ਹੁਕਮ ਹੈ ਕਿ ਅਜਿਹਾ ਕਰਨ ਨਾਲ ਨੁਕਸਾਨ ਹੀ ਹੁੰਦਾ ਹੈ ਤੇ ਵਿਕਾਰਾਂ ਵਿਚ ਵਾਧਾ।

**ਬੋਲਤ ਬੋਲਤ ਬਢਹਿ ਬਿਕਾਰਾ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ॥**

*(ਗੋਂਡ ਕਬੀਰ ਜੀ, ਪੰਨਾ ੮੭੦)*

ਵਿਚਾਰ ਕਰਨ ਲੱਗਿਆਂ ਬਹੁਤੀਆਂ ਗੱਲਾਂ ਤੇ ਬਹੁਤਾ ਬੋਲਣ ਦੀ ਲੋੜ ਨਹੀਂ ਹੁੰਦੀ।

ਤੱਤ ਦਾ ਸਬੰਧ ਸਹਿਜ ਨਾਲ ਹੈ। ਤੱਤ ਬਾਤ ਤੱਤੀ ਨਹੀਂ ਹੁੰਦੀ। ਇਹ ਠੰਡੀ ਤੇ ਠਰ੍ਹੰਮੇ ਵਿਚੋਂ ਕਹੀ ਹੋਈ ਗੱਲ ਸਹਿਜ ਨਾਲ ਸਰੋਤੇ ਉੱਤੇ ਅਸਰ ਕਰਦੀ ਹੈ। ਵਿਚਾਰ ਲਈ ਬੋਲਣਾ ਜ਼ਰੂਰ ਪੈਂਦਾ ਹੈ, ਪਰ ਜ਼ਰੂਰੀ ਨਹੀਂ ਕਿ ਅਸੀਂ ਬੋਲ ਵਿਗਾੜ ਹੋਈਏ ਤੇ ਬੋਲ ਬੋਲ ਕੇ ਗੱਲ ਵਿਗਾੜ ਦੇਈਏ।

ਵਿਚਾਰ ਸਬੰਧੀ ਇਕ ਹੋਰ ਭਾਵਪੂਰਨ ਵਿਚਾਰ ਹੈ ਕਿ ਪਹਿਲਾਂ ਦੂਜੇ ਦੀ ਗੱਲ ਨੂੰ ਸੁਣਿਆ ਜਾਏ, ਸੁਣ ਕੇ ਉਸ ਦੀ ਗੰਭੀਰਤਾ ਅਤੇ ਗਹਿਰਾਈ ਦਾ ਅੰਦਾਜ਼ਾ ਲਾਇਆ ਜਾਏ, ਫਿਰ ਜੇ ਕੋਈ ਕਹਿਣ ਵਾਲਾ ਵਿਚਾਰ ਹੈ ਤਾਂ ਉਸ ਨੂੰ ਧੀਰਜ ਨਾਲ ਪ੍ਰਗਟ ਕੀਤਾ ਜਾਏ। ਗੁਰਬਾਣੀ ਵਿਚ ਇਸ ਸਬੰਧੀ ਬੜੀ ਖ਼ੂਬਸੂਰਤ ਜਾਚ ਦੱਸੀ ਹੈ। ਗੁਰੂ ਪਾਤਿਸ਼ਾਹ ਫ਼ੁਰਮਾਂਦੇ ਹਨ ਕਿ ਜਦ ਤਕ ਇਸ ਦੁਨੀਆ 'ਤੇ ਵਸਿਆ ਰਸਿਆ ਜਾਏ, ਕੁਝ ਨਾ ਕੁਝ ਤਾਂ ਕਹਿਣਾ ਹੋਏਗਾ ਹੀ ਪਰ ਭਲਾ ਇਹ ਹੈ ਕਿ ਪਹਿਲਾਂ ਸੁਣਿਆ ਜਾਏ।

**ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥**
**ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ ॥੫॥੨॥**

*(ਧਨਾਸਰੀ ਮ: ੧, ਪੰਨਾ ੬੬੧)*

ਜੀਵਨ ਵਿਚ ਜੇ ਕੁਝ ਪ੍ਰਾਪਤ ਕਰਨਾ ਹੈ ਤਾਂ ਜਿਊਂਦੇ ਜੀਅ ਮਰਨ ਦੀ ਵਿਧੀ ਸਿੱਖਣੀ ਹੋਏਗੀ, ਭਾਵ ਨਿਮਰਤਾ ਵਿਚ ਰਹਿਣਾ ਹੋਏਗਾ। ਇਸ ਤਰ੍ਹਾਂ ਨਾਲ ਬਣਿਆ ਸੁਭਾਅ ਸਤਿਗੁਰਾਂ ਦੀ ਗੱਲ ਸੁਣਨ ਤੇ ਸਮਝਣ ਵਿਚ ਮਦਦਗਾਰ ਸਾਬਤ ਹੋਏਗਾ। ਜੇ ਪਹਿਲਾਂ ਹੀ ਆਪਣਾ ਕੋਈ ਮਤ ਬਣਾ ਕੇ ਬੈਠ ਜਾਵਾਂਗੇ ਤਾਂ ਗੁਰੂ ਦੀ ਗੱਲ ਨੂੰ ਸਮਝਣਾ ਔਖਾ ਹੋ ਜਾਏਗਾ। ਜਿਸ ਤਰ੍ਹਾਂ ਭਰੇ ਹੋਏ ਗਲਾਸ ਵਿਚ ਉੱਤੋਂ ਹੋਰ ਪਾਇਆ ਪਾਣੀ ਡੁੱਲ੍ਹ ਜਾਂਦਾ ਹੈ, ਇਸੇ ਤਰ੍ਹਾਂ ਪਹਿਲਾਂ ਹੀ ਧਾਰੇ ਹੋਏ ਵਿਚਾਰਾਂ ਨਾਲ ਬਣੀ ਵਿਚਾਰਧਾਰਾ ਕਾਮਯਾਬੀ ਨਹੀਂ ਲਿਆ ਸਕੇਗੀ। ਗੁਰੂ ਦੀ ਮਤਿ ਤੇ ਗੁਰੂ ਦੇ ਵਿਚਾਰ ਨੂੰ ਧਾਰਨ ਕਰਨ ਦੀ ਸੰਭਾਵਨਾ ਉਦੋਂ ਹੀ ਬਣੇਗੀ, ਜਦੋਂ ਪਹਿਲਾਂ ਸੁਣਨ ਦਾ ਸੁਭਾਅ ਬਣੇਗਾ। ਵਿਚਾਰ ਹੀ ਗੁਰੂ ਦੇ ਸ਼ਬਦ ਵਿਚਾਰ ਵੱਲ ਲੈ ਜਾਏਗਾ। ਸੁੱਖ ਉਦੋਂ ਸਦੀਵੀ ਹੋਏਗਾ, ਜਦੋਂ ਵਿਚਾਰ ਗੁਰ-ਸ਼ਬਦ ਦਾ ਅਨੁਸਰਣ ਕਰੇਗਾ।

ਵਿਚਾਰ ਇਤਨਾ ਕਾਰਾਮਦ ਤੇ ਬਲਮਈ ਹੈ ਕਿ ਇਹ ਬੇਲੋੜੀਆਂ ਵਸਤਾਂ ਨੂੰ ਮਾਰ ਕੇ ਮਨੁੱਖ ਨੂੰ ਉਭਾਰ ਲੈਂਦਾ ਹੈ, ਫਿਰ ਉਹ ਭਵ-ਸਾਗਰ ਵਿਚ ਨਹੀਂ ਡੁਬਦਾ ਤੇ ਨਾ ਹੀ ਮੁੜ ਮੁੜ ਗਰਭ ਜੂਨ ਵਿਚ ਪੈਂਦਾ ਹੈ।

**ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥**
**ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥**

*(ਧਨਾਸਰੀ ਮ: ੧, ਪੰਨਾ ੬੮੭)*

ਗੁਰੂ ਪਾਰਸ ਨਾਲ, ਗੁਰੂ ਪਾਰਸ ਨੂੰ ਛੋਹ ਕੇ ਆਪ ਸੋਨਾ ਬਣ ਜਾਏਗਾ ਤੇ ਦੂਜਿਆਂ ਨੂੰ ਵੀ ਤਾਰ ਕੇ ਨਾਲ ਲੈ ਜਾਣ ਵਿਚ ਸਮਰਥ ਹੋ ਜਾਵੇਗਾ।

**ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥**

*(ਬਿਲਾਵਲੁ ਮ: ੪, ਪੰਨਾ ੮੫੩)*

# ਮਨ

ਮਨ ਇਕ ਬੜੀ ਵਿਲੱਖਣ ਵਸਤ ਹੈ। ਇਹ ਮਨੁੱਖੀ ਹੋਂਦ ਦੇ ਨਾਲ ਨਾਲ ਚਲਦਾ ਹੈ। ਇਸ ਦੀ ਹੋਂਦ ਜਾਂ ਆਕਾਰ ਕਿਹੋ ਜਿਹਾ ਹੈ, ਇਸ ਦੀ ਸਮਝ ਕਿਸੇ ਨੂੰ ਨਹੀਂ ਲੱਗੀ। ਮਨ, ਮੱਤ ਨੂੰ ਪੁੱਠੇ ਪਾਸੇ ਲਾ ਕੇ ਕੀ ਦਾ ਕੀ ਕਰਾ ਦਿੰਦਾ ਹੈ। ਮਨ ਜਦੋਂ ਮਨਮਾਨੀ ਕਰਦਾ ਹੈ ਤੇ ਮੱਤ 'ਤੇ ਹਾਵੀ ਹੋ ਜਾਂਦਾ ਹੈ, ਉਦੋਂ ਹੀ ਮਨਮੱਤ ਹੋਂਦ ਵਿਚ ਆਉਂਦੀ ਹੈ। ਜੋ ਫ਼ਾਇਦਾ ਕਦੀ ਨਹੀਂ ਤੇ ਨੁਕਸਾਨ ਹਮੇਸ਼ਾ ਕਰਦੀ ਹੈ।

ਮਨ ਦਾ ਆਕਾਰ ਕੋਈ ਨਹੀਂ, ਪਰ ਇਸ ਦੇ ਪ੍ਰਕਾਰ ਬਥੇਰੇ ਹਨ। ਮੈਂ ਭਲੀ ਪ੍ਰਕਾਰ ਗਿਣਤੀ ਤਾਂ ਨਹੀਂ ਕੀਤੀ ਪਰ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਿਆਂ ਇਤਨਾ ਕੁ ਪਤਾ ਲਗਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਅੰਦਰ ਮਨ ਦਾ ਜ਼ਿਕਰ ਦਸ ਹਜ਼ਾਰ ਵਾਰ ਤੋਂ ਜ਼ਿਆਦਾ ਹੀ ਆਇਆ ਹੈ। ਮਨ, ਬਨ ਦੇ ਉਡਣ ਪੰਖੇਰੂ ਵਾਂਗ ਹੈ, ਭਾਵ ਬਹੁਤ ਚੰਚਲ ਹੈ। ਮਨ ਹਾਥੀ ਵਾਂਗ ਸ਼ਕਤੀਸ਼ਾਲੀ ਹੈ, ਜਿਸ ਨਾਲ ਮੱਥਾ ਲਾਇਆਂ ਤਹਿਸ ਨਹਿਸ ਕਰ ਦਿੰਦਾ ਹੈ। ਮਨ ਰਾਜਾ ਸੁਲਤਾਨ ਹੈ, ਮਨਮਾਨੀਆਂ ਕਰਦਾ ਹੈ। ਮਨ ਚੰਚਲ ਹੈ, ਟਿਕ ਕੇ ਨਹੀਂ ਬਹਿੰਦਾ। ਦਸੀਂ ਦਿਸ਼ਾਈਂ ਭੱਜਦਾ ਹੈ। ਭੱਜਦਾ ਭੱਜਦਾ, ਭੱਜਣਹਾਰਾ ਹੋ ਹਫ ਜਾਂਦਾ ਹੈ ਪਰ ਟਿਕਦਾ ਨਹੀਂ। ਦੁੱਖ ਸੁੱਖ ਮਨ ਦੀਆਂ ਬ੍ਰਿਥਾਵਾਂ ਹਨ। ਉਨ੍ਹਾਂ ਉੱਤੇ ਇਹ ਗ਼ਲਬਾ ਨਹੀਂ ਪਾ ਸਕਦਾ ਸਗੋਂ ਮਨੁੱਖੀ ਮੱਤ ਉੱਤੇ ਸਵਾਰ ਹੋਇਆ ਰਹਿੰਦਾ ਹੈ। ਇਸ ਤਰ੍ਹਾਂ ਮੱਤ ਮਨਮੱਤ ਵੀ ਬਣ ਜਾਂਦੀ ਹੈ ਤੇ ਮੱਤ ਮਾਰੀ ਵੀ ਜਾਂਦੀ ਹੈ। ਮਨ ਚੰਚਲਤਾਈ ਅਤੇ ਚਤੁਰਾਈ ਵੱਲ ਬਹੁਤਾ ਤੇ ਭਲਾਈ ਵੱਲ ਘੱਟ ਜਾਂਦਾ ਹੈ। ਅਜਿਹੇ ਮਨ ਨੂੰ ਸੋਧਿਆ ਕਿਵੇਂ ਜਾਵੇਂ ਤੇ ਸਾਧਿਆ ਕਿਵੇਂ ਜਾਵੇ, ਇਹ ਇਕ ਅਹਿਮ ਕਾਰਜ ਹੈ।

ਗੁਰੂ ਪਿਤਾ ਮਨ ਸਬੰਧੀ ਇਕ ਹੋਰ ਬੜਾ ਪ੍ਰਕਾਸ਼ਮਈ ਵਿਚਾਰ ਦਿੰਦੇ ਹਨ। ਇਹ ਮਨ ਜੋਤਿ ਸਰੂਪ ਹੈ, ਜੇ ਇਹ ਆਪਣਾ ਮੂਲ ਪਛਾਣਨ ਦੇ ਕਾਬਲ ਹੋ ਜਾਏ ਤਾਂ ਇਹ ਗੁਰੂ ਰੰਗ ਵਿਚ ਰੱਤਿਆਂ ਹਰਿ ਰੰਗ ਨੂੰ ਮਾਣ ਸਕਦਾ ਹੈ।

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥**
**ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥**
**ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥**

*(ਆਸਾ ਮ: ੩, ਪੰਨਾ ੪੪੧)*

ਵਾਹਿਗੁਰੂ ਜੋਤਿ ਸਰੂਪ ਹੈ, ਮਨ ਵੀ ਜੋਤਿ ਸਰੂਪ ਹੈ। ਵਾਹਿਗੁਰੂ ਦਾ ਕੋਈ ਆਕਾਰ ਨਹੀਂ, ਮਨ ਦਾ ਵੀ ਕੋਈ ਆਕਾਰ ਨਹੀਂ। ਤਾਂ ਕੀ ਫੇਰ ਮਨ ਵਾਹਿਗੁਰੂ ਹੈ ? ਇਹ ਵਾਹਿਗੁਰੂ ਨਹੀਂ, ਪਰ ਵਾਹਿਗੁਰੂ ਦੀ ਕਲਾ ਇਸ ਵਿਚ ਧਰੀ ਹੋਈ ਹੈ। ਘਾਲ ਕਮਾਈ ਨਾਲ ਗੁਰੂ ਕ੍ਰਿਪਾ ਦੁਆਰਾ ਮਨ ਨੂੰ ਅਜਿਹਾ ਬਣਾਉਣਾ ਹੈ ਕਿ ਮੱਤ ਨੂੰ ਖ਼ਰਾਬ ਨਾ ਕਰ ਸਕੇ ਤਾਂ ਜੋ ਇਸ ਦਾ ਸੰਜੋਗ ਗੁਰੂ ਮਤਿ ਨਾਲ ਹੋ ਸਕੇ। ਮਨਮੱਤ ਮੁੱਕੇ ਤੇ ਗੁਰਮਤਿ ਉੱਘੜੇ। ਇਸ ਪ੍ਰਕਾਰ ਇਹ ਮਨ ਮਨਮਾਨੀ ਤੋਂ ਹਟ ਕੇ ਗੁਰੂ ਮਤਿ ਨਾਲ ਰੱਤ ਕੇ ਰੰਗ ਮਾਣਨ ਜੋਗਾ ਹੋ ਜਾਏਗਾ। ਇਸ ਪ੍ਰਕਾਰ ਇਹ ਆਪਣੀ ਜੜ੍ਹ ਅਤੇ ਉਦਗਮ ਸਰੋਤ ਨੂੰ ਪਹਿਚਾਨ ਲਏਗਾ। ਇਸ ਨੂੰ ਇਸ ਜਨਮ ਦੀ ਕੀਮਤ ਤੇ ਬਹੁਮੁੱਲਤਾ ਦਾ ਗਿਆਨ ਹੋ ਜਾਏਗਾ। ਫਿਰ ਇਹ ਵੀ ਪਤਾ ਲੱਗ ਜਾਏਗਾ

ਕਿ ਜੀਵਨ ਜਾ ਰਿਹਾ ਹੈ। ਪ੍ਰੰਤੂ ਇਹ ਸਭ ਕੁਝ ਗੁਰੂ ਕ੍ਰਿਪਾ ਦੁਆਰਾ ਹੀ ਹੋਵੇਗਾ ਅਤੇ ਮਨ ਦੀ ਚੰਚਲਤਾ ਘਟੇਗੀ। ਦੂਜੇ ਭਾਇ, ਭਾਵ ਦੁਬਿਧਾ ਵਿਚ ਨਾ ਪੈ ਕੇ ਅਕਾਲ ਪੁਰਖ ਵੱਲ ਸੁਚੇਤ ਹੋ ਜਾਏਗਾ।

ਇਹ ਬੜੀ ਸੁਆਦਲੀ ਗੱਲ ਹੈ ਕਿ ਮਨ, ਨੰਮ ਦੇ ਬਿਲਕੁਲ ਉਲਟ ਹੈ। ਨੰਮ ਦੇ ਅਰਥ ਹਨ ਨਿਮਰਤਾ ਜਾਂ ਝੁਕ ਜਾਣਾ। ਇਸ ਮਨ ਨੂੰ ਗੁਰੂ ਗਿਆਨ ਦੁਆਰਾ ਸਮਝਾ ਕੇ ਨਾਮ ਵੱਲ ਲਾਉਣਾ ਹੈ। ਨਾਮ ਦੇ ਹਿੱਜੇ ਉਲਟਿਆਂ ਮਾਨ ਬਣਦਾ ਹੈ। ਮਾਨ ਤਿਆਗਿਆਂ ਨਾਮ ਪ੍ਰਾਪਤ ਹੁੰਦਾ ਹੈ। ਮਨ ਨੂੰ ਇਸ ਰਾਹ 'ਤੇ ਤੋਰਨਾ ਹੈ। ਇਸ ਪ੍ਰਕਾਰ ਇਸ ਦੀ ਸ਼ਕਤੀ ਮਨਫ਼ੀ ਵਾਲੇ ਪਾਸੇ ਨਾ ਲੱਗ ਕੇ ਅਗਾਂਹ ਕੁ ਤਰਾਗਣ ਵਾਲੀ ਹੋ ਜਾਏਗੀ। ਜਾਗੀ ਹੋਈ ਬਲਵਾਨ ਸੁਰਤ ਮਨ ਨੂੰ ਮਨਾਉਂਦੀ ਹੈ। ਮਨ ਦੀ ਚੰਚਲਤਾ ਤਬਾਹੀ ਨਾ ਬਣ ਕੇ ਫਿਰ ਉਸਾਰੂ ਹੋ ਜਾਂਦੀ ਹੈ।

# ਨਾਮ ਸਿਮਰਨ

ਸਿਮਰਨ ਨਾਮ ਤਕ ਲੈ ਜਾਣ ਵਾਲਾ ਸ਼ਾਹ ਰਾਹ ਹੈ, ਜਾਂ ਸਿਮਰਨ ਉਹ ਤਾਰ ਹੈ ਜੋ ਸਹਿਜੇ ਹੀ ਨਾਮ ਦੀ ਅਵਸਥਾ ਨਾਲ ਮਨੁੱਖ ਨੂੰ ਜੋੜਦੀ ਹੈ। ਸਿਮਰਨ ਕੋਈ ਉਚੇਚਾ ਕਰਮ ਜਾਂ ਤਰੱਦਦ ਨਹੀਂ। ਇਹ ਅਕਾਲ ਪੁਰਖ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਬਹੁਤ ਵਾਰ ਵੇਖਣ ਵਿਚ ਆਇਆ ਹੈ ਕਿ ਕਈ ਰੱਬ ਦੇ ਪਿਆਰੇ ਗੁਰਮੁਖ ਸ਼ਰਧਾਵਾਨ ਜਦ ਸਿਮਰਨ ਉੱਤੇ ਜ਼ੋਰ ਦਿੰਦੇ ਹਨ ਤਾਂ ਉਹ ਕਈ ਪ੍ਰਕਾਰ ਦੀਆਂ ਵਿਧੀਆਂ ਤੇ ਉਪਾਅ ਸੁਝਾਉਂਦੇ ਹਨ। ਮੈਨੂੰ ਵੀ ਐਸਾ ਅਨੁਭਵ ਹੈ ਕਿ ਜਦੋਂ ਕਿਸੇ ਸਮਾਗਮ ਜਾਂ ਇਕੱਤਰਤਾ ਵਿਚ ਗੁਰੂ-ਮਹਿਮਾ ਕਹਿੰਦਾ ਹਾਂ ਤਾਂ ਕਈ ਖੋਜੀ ਤੇ ਜਗਿਆਸੂ ਸੱਜਣ ਪੁੱਛ ਕਰਦੇ ਹਨ ਕਿ ਦੱਸੋ ਜੀ, ਸਿਮਰਨ ਕੀ ਹੈ ? ਜਾਂ ਫਿਰ ਦੱਸੋ ਕਿ ਸਿਮਰਨ ਕਿਵੇਂ ਕਰੀਏ ?

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਭਲੀ ਪ੍ਰਕਾਰ ਸਿਮਰਨ ਸਬੰਧੀ ਦੋ ਟੂਕ ਹੁਕਮ ਦਿੱਤਾ ਹੈ। ਆਪ ਫ਼ੁਰਮਾਂਦੇ ਹਨ ਕਿ ਸਿਮਰਨ ਤੋਂ ਬਿਨਾ ਮਨੁੱਖੀ ਜੀਵਨ ਦੇ ਦਿਨ ਇਸ ਤਰ੍ਹਾਂ ਅਕਾਰਥ ਤੇ ਅਜਾਈਂ ਜਾ ਰਹੇ ਹਨ, ਜਿਸ ਤਰ੍ਹਾਂ ਮੇਘ ਬਿਨਾ ਖੇਤੀ ਬਰਬਾਦ ਹੋ ਰਹੀ ਹੁੰਦੀ ਹੈ।

**ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ॥**
**ਮੇਘ ਬਿਨਾ ਜਿਉ ਖੇਤੀ ਜਾਇ॥** *(ਗਉੜੀ ਸੁਖਮਨੀ ਮ: ੫, ਪੰਨਾ ੨੬੯)*

ਗੱਲ ਬੜੀ ਸਪਸ਼ਟ ਹੈ ਕਿ ਜਿਸ ਤਰ੍ਹਾਂ ਖੇਤੀ ਲਈ ਬੱਦਲਾਂ ਦਾ ਨੀਰ ਅਤਿ ਜ਼ਰੂਰੀ ਹੈ, ਬਿਲਕੁਲ ਇਸੇ ਤਰ੍ਹਾਂ ਮਨੁੱਖੀ ਆਤਮਾ ਲਈ ਸਿਮਰਨ। ਸਿਮਰਨ ਤੋਂ ਬਿਨਾ ਜੀਵਨ ਬੇਕਾਰ ਹੈ, ਬੇਅਰਥ ਹੈ। ਗੁਰਬਾਣੀ ਨੇ ਸਿਮਰਨ ਨੂੰ ਜੀਵਨ-ਰੂਪ ਕਿਹਾ ਹੈ। ਜਿਥੇ ਸਿਮਰਨ ਨੂੰ ਜੀਵਨ-ਰੂਪ ਆਖਿਆ ਹੈ, ਉਹਦੇ ਬਿਲਕੁਲ ਨਾਲ ਹੀ ਹੁਕਮ ਕੀਤਾ ਹੈ ਕਿ ਜਿਸ ਉੱਤੇ ਵਾਹਿਗੁਰੂ ਦਿਆਲ ਹੋਵੇ, ਉਸ ਨੂੰ ਆਪਣਾ ਸਿਮਰਨ ਬਖ਼ਸ਼ਦਾ ਹੈ ਅਤੇ ਜਿਸ ਉਤੇ ਇਹ ਸਦਾ ਬਖ਼ਸ਼ਿਸ਼ ਕਰਦਾ ਹੈ, ਸਦਾ ਹੀ ਫਿਰ ਉਸ ਦੇ ਨੇੜੇ ਨੇੜੇ ਰਹਿੰਦਾ ਹੈ।

**ਜੀਵਨ ਰੂਪੁ ਸਿਮਰਣੁ ਪ੍ਰਭ ਤੇਰਾ॥ ਜਿਸੁ ਕ੍ਰਿਪਾ ਕਰਹਿ ਬਸਹਿ ਤਿਸੁ ਨੇਰਾ॥੨॥**
*(ਸੂਹੀ ਮ: ੫, ਪੰਨਾ ੭੪੩)*

ਜਿਵੇਂ ਕਿ ਉਪਰ ਹੁਕਮ, ਖੇਤੀ ਤੇ ਬੱਦਲ ਦੇ ਪ੍ਰਤੀਕ ਨਾਲ ਸਮਝਾਇਆ ਹੈ, ਉਸ ਨੂੰ ਰਤਾ ਕੁ ਹੋਰ ਗਹੁ ਨਾਲ ਵੇਖੀਏ ਤਾਂ ਇਹ ਗੱਲ ਸਾਹਮਣੇ ਆਏਗੀ ਕਿ ਕੀ ਬੱਦਲ ਦੇ ਖੇਤੀ ਉੱਤੇ ਪੈਣ ਨਾਲ ਖੇਤੀ ਹਰੀ ਭਰੀ ਹੋ ਜਾਂਦੀ ਹੈ ? ਐਸਾ ਨਹੀਂ ਹੈ। ਹੁੰਦਾ ਇਸ ਤਰ੍ਹਾਂ ਹੈ ਕਿ ਜਿਸ ਧਰਤੀ ਵਿਚ ਖੇਤੀ ਉੱਗ ਰਹੀ ਹੈ, ਉਹ ਪਾਣੀ ਨੂੰ ਆਪਣੇ ਵਿਚੋਂ ਸਮੋ ਲੈਂਦੀ ਹੈ। ਫਿਰ ਉਸ ਬੂਟੇ ਦੀ ਜੜ੍ਹ ਬੱਦਲਾਂ ਦੁਆਰਾ ਸਿੰਜੀ ਹੋਈ ਧਰਤੀ ਵਿਚੋਂ ਆਪਣੇ ਅੰਗ-ਪ੍ਰਤੀ-ਅੰਗ ਨੂੰ ਪਾਣੀ ਪਹੁੰਚਾਉਂਦੀ ਹੈ। ਭਾਵ ਇਹ ਹੈ ਕਿ ਸਿਮਰਨ ਜੀਵਨ-ਰੂਪ ਹੋ ਕੇ ਖੇਤੀ ਦੇ ਹਰ ਪੌਦੇ ਵਿਚ ਵਿਚਰਦਾ ਹੈ। ਬਿਲਕੁਲ ਇਸੇ ਪ੍ਰਕਾਰ ਨਾਮ ਸਿਮਰਨ ਮਨੁੱਖ ਲਈ ਜੀਵਨ-ਦਾਤ ਹੈ ਅਤੇ ਸਹਿਜ ਸੁਭਾਏ ਅੰਦਰ ਵੱਸਦਾ ਹੈ।

ਸਿਮਰਨ ਪ੍ਰਾਪਤ ਹੋਣ ਨਾਲ ਵਾਹਿਗੁਰੂ ਦੀ ਹੋਂਦ ਪ੍ਰਤੱਖ ਤੇ ਜ਼ਾਹਿਰਾ ਜਾਪਦੀ ਹੈ। ਵਾਹਿਗੁਰੂ ਕਦੀ ਵੀ ਓਹਲੇ ਜਾਂ ਪ੍ਰੋਖੇ ਨਹੀਂ ਹੁੰਦਾ। ਉਸ ਦੀ ਯਾਦ ਸਦਾ ਬਣੀ ਰਹਿੰਦੀ ਹੈ। ਬਸ ਇਕ ਅਹਿਸਾਸ ਨੇ ਜਾਗਣਾ ਹੁੰਦਾ ਹੈ ਕਿ ਉਹ ਪਰਮਾਤਮਾ ਸਦਾ ਸਾਡੇ ਨਾਲ ਹੈ, ਸਾਡੇ ਅੰਦਰ ਹੈ, ਸਾਡੇ ਨੇੜੇ ਹੈ, ਸਾਡੇ ਸਿਰ 'ਤੇ ਬਿਰਾਜਮਾਨ ਹੈ। ਉੱਤੇ ਅਸੀਂ ਮੇਘ ਦੀ ਗੱਲ ਦਾ ਜ਼ਿਕਰ ਕੀਤਾ ਹੈ। ਇਹ ਪਵਿੱਤਰ ਵਿਚਾਰ ਹੋਰ ਸਪਸ਼ਟ ਹੋ ਜਾਏਗਾ, ਜਦੋਂ ਅਸੀਂ ਇਸ ਨੂੰ ਗੁਰੂ ਪਿਤਾ ਦੇ ਦੱਸੇ ਹੁਕਮ ਦੀ ਰੌਸ਼ਨੀ ਗ੍ਰਹਿਣ ਕਰਾਂਗੇ :

**ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥.....**
**ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ ॥੧॥**

*(ਮਲਾਰ ਮ: ੧, ਸਲੋਕ ਮ: ੩, ਪੰਨਾ ੧੨੮੫)*

ਨਾਮ ਸਿਮਰਨ ਅਕਾਲ ਪੁਰਖ ਦੀ ਕਿਰਪਾ ਨਾਲ ਪ੍ਰਾਪਤ ਹੋਣ ਵਾਲੀ ਦਾਤ ਹੈ। ਜਿਸ ਨਾਲ ਮਨੁੱਖੀ ਜੀਵਨ, ਸਕਾਰਥ ਮਨ ਚਿੰਤਾ-ਰਹਿਤ, ਸਰੀਰ ਸਵੱਸਥ ਅਤੇ ਆਤਮਾ ਖੇੜੇ ਵਿਚ ਰਹਿੰਦੀ ਹੈ। "ਤਨੁ ਮਨੁ ਥੀਵੈ ਹਰਿਆ" ਵਾਲੀ ਅਵਸਥਾ ਬਣ ਜਾਂਦੀ ਹੈ।

**ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥** *(ਗਉੜੀ ਸੁਖਮਨੀ ਮ: ੫, ਪੰਨਾ ੨੬੩)*

# ਗੁਰਬਾਣੀ

ਬਾਣੀ ਉਹ ਹੈ ਜੋ ਅਸੀਂ ਮੂੰਹੋਂ ਬੋਲਦੇ ਹਾਂ ਅਤੇ ਬੋਲ ਕੇ ਆਪਣੀਆਂ ਭਾਵਨਾਵਾਂ ਨੂੰ ਵਿਅਕਤ ਕਰਦੇ ਹਾਂ। ਇਸ ਪ੍ਰਕਾਰ ਗੁਰਬਾਣੀ ਗੁਰੂ ਦੀ ਬਾਣੀ ਹੈ। ਇਹ ਗੁਰੂ ਦਾ ਬੋਲ ਹੈ। ਗੁਰੂ ਮਿੱਠ-ਬੋਲੜਾ ਹੈ ਅਤੇ ਉਸ ਦੀ ਬਾਣੀ, "ਮੀਠੀ ਅੰਮ੍ਰਿਤ ਧਾਰ" ਹੈ। ਗੁਰਬਾਣੀ ਅਪਰੰਪਾਰ ਹੈ। ਕਲਜੁੱਗ ਦੇ ਜੀਵਾਂ ਦਾ ਉੱਧਾਰ ਤੇ ਆਧਾਰ ਹੈ।

ਗੁਰਬਾਣੀ ਗੁਰੂ ਕੀ ਬਾਣੀ ਹੈ। ਇਹ ਧੁਰ ਕੀ ਬਾਣੀ ਹੈ। ਇਹੀ ਧੁਰ ਤੋਂ ਗੁਰੂ ਦੇ ਉਰ ਰਾਹੀਂ ਪ੍ਰਗਟ ਹੋਈ ਹੈ। ਇਹ ਸਾਡੇ ਹਿੱਤ ਦੀ ਬਾਤ ਹੈ। ਗੁਰੂ ਦੇ ਚਿੱਤ ਦੀ ਬਾਤ ਹੈ। ਸਤਿਗੁਰ ਸਭ ਦਾ ਭਲਾ ਮਨਾਇੰਦਾ ਹੈ। ਇਸ ਪ੍ਰਕਾਰ ਗੁਰੂ ਦੇ ਵਿਸ਼ਾਲ ਚਿੱਤ ਵਿਚੋਂ ਧੁਰੋਂ ਆਈ ਬਾਣੀ ਸਾਡੀਆਂ ਚਿੰਤਾਵਾਂ ਦਾ ਨਾਸ ਕਰਨ ਦੇ ਸਮਰੱਥ ਹੈ। ਇਹ ਸਮਰੱਥ ਨਿਰਭਉ ਅਕਾਲ ਪੁਰਖ ਦਾ ਗਾਇਆ ਹੋਇਆ ਸੋਹਿਲਾ ਹੈ। ਇਸ ਲਈ ਗੁਰਬਾਣੀ ਸਹਿਜ ਸੁਹੇਲੀ ਹੈ। ਇਹ ਸੰਸਾਰੀ

ਮਨੁੱਖਾਂ ਦੇ ਅੰਦਰ ਸਹਿਜ ਨਾਲ ਹੀ ਸਹਿਜ ਪੈਦਾ ਕਰ ਦਿੰਦੀ ਹੈ ਅਤੇ ਮਨੁੱਖ ਦਾ ਜੀਵਨ ਸੁਹੇਲਾ ਹੋ ਜਾਂਦਾ ਹੈ।

ਗੁਰਬਾਣੀ ਸੱਚ ਦੀ ਬਾਣੀ ਹੈ। ਇਹ ਸੱਚ ਸਰੂਪ ਹੈ। ਗੁਰਬਾਣੀ ਸੱਚ ਦੇ ਵੇਲੇ ਨਿਡਰ ਹੋ ਕੇ ਸੁਣਾਇਆ ਗਿਆ ਸੱਚ ਹੈ। ਵਾਹਿਗੁਰੂ ਖ਼ੁਦ ਸਤਿਨਾਮ ਹੈ, ਖ਼ੁਦ ਸੱਚ ਹੈ। ਸਤਿਗੁਰ ਦੀ ਬਾਣੀ ਸਤਿਗੁਰੂ ਜੀ ਦੇ ਮੂੰਹੋਂ ਸਹਿਜੇ ਹੀ ਨਿਕਲੀ ਹੋਈ ਸਵੈਮ ਸਿੱਧ ਸਤਿ ਹੈ।

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ**
**ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥**

*(ਵਾਰ ਗਉੜੀ ਮ: ੪, ਪੰਨਾ ੩੦੮)*

ਗੁਰਬਾਣੀ ਦਾ ਸੁਭਾ ਅਕਾਲ ਪੁਰਖ ਵਰਗਾ ਹੈ। ਸਮੱਸਤ ਬਾਣੀ ਅੰਦਰ ਕੇਵਲ ਨਿਰੰਕਾਰ ਦੀ ਗੱਲ ਹੈ। ਇਹ ਨਿਰੰਕਾਰ ਨਾਲ ਅਭੇਦ ਹੋਣ ਦਾ ਵੱਲ ਹੈ। ਇਹ ਆਤਮਕ ਬਾਤ ਹੈ, ਇਸ ਲਈ ਇਸ ਨੂੰ ਆਤਮਾ ਜਾਂ ਜੀਉ ਨਾਲ ਹੀ ਜਾਣਿਆ ਤੇ ਮਾਣਿਆ ਜਾ ਸਕਦਾ ਹੈ।

**ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥**
**ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ ॥**

*(ਬਿਲਾਵਲੁ ਮ: ੩, ਪੰਨਾ ੭੯੭)*

ਇਸ ਪ੍ਰਕਾਰ ਗੁਰਬਾਣੀ ਸਤਿਗੁਰਾਂ ਦੀ ਮਤਿ ਵੀ ਹੈ। ਗੁਰ ਕੀ ਮਤਿ ਮੂਰਖਾਂ, ਹੂੜਮੱਤੀਆਂ, ਮੂੜਮੱਤੀਆਂ ਅਤੇ ਅੰਞਾਣਿਆਂ ਨੂੰ ਸਿਆਣਾ ਬਣਾਉਂਦੀ ਹੈ। ਗੁਰਬਾਣੀ ਦੁਆਰਾ ਬਣੇ ਹੋਏ ਸਿਆਣੇ ਫਿਰ ਭਵ-ਸਾਗਰ ਵਿਚ ਡੁਬਦੇ ਨਹੀਂ, ਮੋਹ ਚਿੱਕੜ ਵਿਚ ਖੁੱਭਦੇ ਨਹੀਂ।

ਗੁਰਬਾਣੀ ਖਸਮ ਕੀ ਬਾਣੀ ਹੈ ਅਤੇ ਗੁਰੂ ਦੇ ਮੁੱਖੋਂ ਗਿਆਨ ਰੂਪ ਬਣ ਕੇ ਪ੍ਰਕਾਸ਼ ਹੋਈ ਹੈ। ਗਿਆਨ ਪ੍ਰਕਾਸ਼ ਹੀ ਹੈ। ਗੁਰੂ ਗਿਆਨ ਹੈ। ਗੁਰੂ ਦੀ ਹੋਂਦ ਅੰਧਕਾਰ ਦੂਰ ਕਰ ਕੇ ਪ੍ਰਕਾਸ਼ ਕਰਦੀ ਹੈ। ਬਾਣੀ ਗੁਣਾਂ ਦਾ ਖ਼ਜ਼ਾਨਾ ਗੁਣ ਨਿੱਧ ਹੈ।

# ਧਰਮ

ਧਰਮ ਇਕ ਧਾਰਨਾ ਹੈ, ਇਕ ਵਿਚਾਰਧਾਰਾ। ਧਰਮ ਕੋਈ ਮੋਟੀ ਠੁੱਲ੍ਹੀ ਜਾਂ ਬੇਢੱਬੀ ਵਸਤੂ ਨਹੀਂ। ਧਰਮ ਇਕ ਢੱਬ ਹੈ, ਜਿਸ ਦੇ ਰਾਹੀਂ ਰੱਬ ਦਾ ਨੇੜਾ ਅਤੇ ਉਸ ਮਹਾਨ ਸ਼ਕਤੀ ਦਾ ਗਿਆਨ ਪ੍ਰਾਪਤ ਹੁੰਦਾ ਹੈ। ਧਰਮ ਉਹ ਸੱਦਗੁਣ ਹੈ ਜਿਨ੍ਹਾਂ ਦਾ ਨਿਰਬਾਹ ਜੀਵਨ ਨੂੰ ਖ਼ੂਬਸੂਰਤ ਤੇ ਇਕ ਅਜਿਹੀ ਅਗੰਮੀ ਦਿੱਖ ਦਿੰਦਾ ਹੈ ਜਿਸ ਨਾਲ ਜੀਵਨ ਜਿਊਣ ਜੋਗੀ ਇਕ ਵਸਤੂ ਬਣ ਜਾਂਦਾ ਹੈ।

ਧਰਮ ਦੀ ਜੜ੍ਹ ਜਾਂ ਧਰਮ ਦਾ ਮੂਲ ਇਕ ਹੀ ਹੈ। ਇਹ ਇਕ ਨਾਲ ਇਕਮਿੱਕ ਹੋਣ ਦੀ ਵਿਧੀ ਹੈ। ਵਾਹਿਗੁਰੂ ਦਇਆ ਦਾ ਸੋਮਾ ਜਾਂ ਦਇਆ ਦਾ ਘਰ, ਦਿਆਲ ਹੈ। ਧੌਲ ਧਰਮ ਦਇਆ ਦਾ ਬੇਟਾ ਦਾਇਆ ਦਾ ਸਿੱਧਾ ਸੰਬੰਧ ਸੰਤੋਖ ਦੇ ਨਾਲ ਹੈ। ਸੰਤੋਖ ਹੋਵੇ ਤਾਂ ਸਤਿ ਦਾ ਗਿਆਨ ਹੋ ਸਕਦਾ ਹੈ। ਸਤਿ ਵਾਹਿਗੁਰੂ ਦਾ ਨਾਮ ਹੈ। ਵਾਹਿਗੁਰੂ ਸਤਿਨਾਮ ਹੈ। ਸਤਿ ਦੀ ਪ੍ਰਾਪਤੀ ਲਈ ਤਰ੍ਹਾਂ ਤਰ੍ਹਾਂ ਦੇ ਵਰਤ ਲੈਣ ਦੀ ਕੋਈ ਜ਼ਰੂਰਤ ਨਹੀਂ। ਸਤਿ ਦੇ ਆਪਣੇ

ਨ੍ਰਿਤ ਅਤੇ ਕ੍ਰਿਤ ਹਨ। ਸਤਿ ਨੂੰ ਜਾਣਨ ਲਈ ਕੀਤੇ ਗਏ ਉੱਦਮ ਤੇ ਉਪਰਾਲੇ ਆਪਣੇ ਆਪ ਵਿਚ ਖ਼ੁਦ ਇਕ ਵੱਡਾ ਵਰਤ ਹਨ।

ਧਰਮ ਕੋਈ ਵਿਸ਼ੇਸ਼ ਤਰ੍ਹਾਂ ਦਾ ਕਰਮ-ਕਾਂਡ ਨਹੀਂ। ਇਹ ਭਰਮ ਗੜ੍ਹ ਨੂੰ ਤੋੜ ਕੇ ਬ੍ਰਹਮ ਨਾਲ ਮੇਲਦਾ ਹੈ। ਇਹ ਖ਼ੁਦ ਕੋਈ ਭਰਮ ਨਹੀਂ। ਧਰਮ, ਭਰਮ ਦਾ ਨਾਸ ਕਰਦਾ ਹੈ। ਮਨੁੱਖੀ ਆਤਮਾ ਦਾ ਵਿਗਾਸ ਕਰਦਾ ਹੈ। ਇਹ ਇਕ ਪਵਿੱਤਰ ਪ੍ਰਯਾਸ ਹੈ, ਜੋ ਸੱਚ ਨਾਲ ਅਭੇਦ ਕਰਨ ਵਿਚ ਸਹਾਈ ਹੁੰਦਾ ਹੈ। ਧਰਮ ਭੇਦ ਭਾਵ ਨਹੀਂ ਪਾਉਂਦਾ, ਸਗੋਂ ਬ੍ਰਹਮ ਨਾਲ ਅਭੇਦ ਹੋਣ ਦੀ ਸੁਚੱਜ ਹੈ। ਇਹ ਖ਼ੁਦ ਇਕ ਸੁਚੱਜੀ ਬਿੱਧ ਹੈ। ਇਹ ਤਰ੍ਹਾਂ ਤਰ੍ਹਾਂ ਦੀਆਂ ਵਿਧੀਆਂ, ਵਰਤਾਂ, ਨੇਮਾਂ ਜਾਂ ਕਰਮ-ਕਾਂਡਾਂ ਦਾ ਮਿਲਗੋਭਾ ਨਹੀਂ।

ਧਰਮ ਇਕ ਅਗੰਮੀ ਸ਼ਕਤੀ ਹੈ। ਜਦੋਂ ਕੋਈ ਕਿਸੇ ਉੱਤੇ ਦਇਆ ਕਰਨ ਲਈ ਪਸੀਜਦਾ ਹੈ, ਉਦੋਂ ਧਰਮ ਉਪਜਦਾ ਹੈ। ਅਜਿਹੀ ਅਵਸਥਾ ਵਿਚ ਪ੍ਰਾਪਤ ਸੰਤੁਸ਼ਟੀ ਧਰਮ ਦੀ ਹੀ ਅਵਸਥਾ ਹੈ। ਇਸ ਦੇ ਕਾਰਨ ਹੀ ਘਟਿ ਘਟਿ ਵਿਚ ਵਸਦਾ ਹਰਿ ਜੀ ਦ੍ਰਿਸ਼ਟੀਗੋਚਰ ਹੋਣ ਲੱਗ ਜਾਂਦਾ ਹੈ। ਅਜਿਹੀਆਂ ਪਵਿੱਤਰ ਧਰਮੀ ਰੂਹਾਂ ਦੇ ਕਾਰਜ ਕਲਾਪ ਅਤੇ ਉਨ੍ਹਾਂ ਦੁਆਰਾ ਅਪਣਾਈ ਗਈ ਜੀਵਨ-ਜਾਚ ਧਰਮ ਦਾ ਸੱਚ ਸਰੂਪ ਹੈ। ਧਰਮ ਦੀ ਆਤਮਾ ਨੂੰ ਸਮਝੇ ਬਗ਼ੈਰ ਕਿਸੇ ਧਰਮੀ ਪੁਰਸ਼ ਦੀ ਨਿੱਜੀ ਨਕਲ ਜਾਂ ਰੀਸ ਕਰਨ ਨਾਲ ਧਰਮ ਇਕ ਕੱਟੜਤਾ ਜਾਂ ਹੱਠ ਬਣ ਕੇ ਰਹਿ ਜਾਂਦਾ ਹੈ। ਧਰਮੀ ਜੀਵ ਦੇ ਹਿਰਦੇ ਤੇ ਆਤਮਾ ਦੀ ਕੋਮਲਤਾ ਖ਼ੁਸ਼ਬੂ ਬਣ ਕੇ ਫੈਲਦੀ ਹੈ। ਜਿਵੇਂ ਖ਼ੁਸ਼ਬੋ ਨੂੰ ਕੋਈ ਰੁਕਾਵਟ, ਬੰਧਨ ਜਾਂ ਕੋਈ ਕੈਦ ਨਹੀਂ ਹੁੰਦੀ, ਬਿਲਕੁਲ ਇਸੇ ਤਰ੍ਹਾਂ ਧਰਮੀ ਜੀਵ ਨੂੰ ਕੋਈ ਰੁਕਾਵਟ ਨਹੀਂ ਹੁੰਦੀ। ਉਸ ਨੂੰ ਉਸ ਰਾਹ ਉੱਤੇ ਚੱਲਣ ਵਾਸਤੇ ਕੋਈ ਨਹੀਂ ਤਾਕ ਸਕਦਾ। ਧਰਮ ਇਕ ਤਾਕਤ, ਸ਼ਕਤੀ ਤੇ ਬੱਲ ਹੈ। ਧਰਮ ਸਫਲ ਜੀਵਨ ਜਿਊਣ ਦਾ ਵੱਲ ਹੈ। ਧਰਮ ਮਨੁੱਖੀ ਜੀਵਨ ਦੀਆਂ ਸਭ ਔਕੜਾਂ ਦਾ ਇਕ ਹੱਲ ਹੈ।

ਆਪਣੇ ਹਿਰਦੇ ਵਿਚੋਂ ਹਰ ਕੋਈ ਮਨੁੱਖ ਆਪਣੀ ਕੀਤੀ ਕਿਰਤ ਦਾ ਸਹੀ ਤੇ ਜਾਇਜ਼ ਇਵਜ਼ਾਨਾ ਚਾਹੁੰਦਾ ਹੈ। ਹਰ ਕੋਈ ਜੀਵ ਆਪਣੇ ਹਿਰਦੇ ਤੋਂ ਇਨਸਾਫ਼ਪਸੰਦ ਹੈ ਅਤੇ ਉਹ ਇਨਸਾਫ਼ ਚਾਹੁੰਦਾ ਹੈ। ਕੁਝ ਕੁ ਲੋਕਾਂ ਦੀ ਬੁੱਧ 'ਤੇ ਜਦੋਂ ਪੜ੍ਹਦਾ ਪੈ ਜਾਂਦਾ ਹੈ ਤਾਂ ਉਹ ਬਿਨਾ ਤਰੱਦਦ ਤੇ ਮਿਹਨਤ ਦੇ ਵਧੇਰੇ ਫਲ ਦੀ ਪ੍ਰਾਪਤੀ ਲਈ ਵਿਉਂਤਾਂ ਬਣਾਉਂਦਾ ਅਤੇ ਗੋਂਦਾ ਗੁੰਦਣ ਲੱਗ ਜਾਂਦਾ ਹੈ। ਇਸ ਤਰ੍ਹਾਂ ਨਿਆਂ ਧ੍ਰੋਖੇ ਚਲਾ ਜਾਂਦਾ ਹੈ ਅਤੇ ਅਨਿਆਂ ਪਸਰ ਜਾਂਦਾ ਹੈ ਜਾਂ ਇੰਝ ਕਹੀਏ ਕਿ ਨਿਆਂ ਦੀ ਹਾਨੀ ਹੁੰਦੀ ਹੈ। ਨਿਆਂ ਦੀ ਹਾਨੀ ਧਰਮ ਦੀ ਹਾਨੀ ਹੈ। ਨਿਆਂ ਧਰਮ ਦਾ ਦੂਜਾ ਨਾਂ ਹੈ। ਨਿਆਂ ਧਰਮ ਹੈ। ਵਾਹਿਗੁਰੂ ਦੁਆਰਾ ਪੈਦਾ ਕੀਤੀ ਹੋਈ ਸ੍ਰਿਸ਼ਟੀ ਦੇ ਅੰਦਰ ਨਿਆਂ ਪ੍ਰਧਾਨ ਹੈ। ਇਸ ਸਾਰੇ ਪਾਸਾਰੇ ਵਿਚ ਨਿਆਂ ਵਿਦਵਾਨ ਹੈ। ਨਿਆਂ ਵਾਹਿਗੁਰੂ ਦੀ ਹੋਂਦ ਦਾ ਪ੍ਰਮਾਣ ਹੈ। ਅਸੀਂ ਓਪਰੇ ਰੂਪ ਵਿਚ ਇਹ ਕਹਿ ਦਿੰਦੇ ਹਾਂ ਕਿ ਜਾਬਰ ਤੇ ਅਨੁਆਈ ਬੰਦਾ ਵਧ ਫੂਲ ਰਿਹਾ ਹੈ। ਦਰਅਸਲ ਹੁੰਦਾ ਐਸਾ ਨਹੀਂ, ਵਾਹਿਗੁਰੂ ਸਹਿਜ ਸਰੂਪ ਹੈ। ਉਹ ਸਭ ਕੁਝ ਵੇਖਦਾ ਹੈ, ਵੇਖ ਕੇ ਅਣਡਿੱਠ ਵੀ ਕਰਦਾ ਹੈ। ਵੇਖ ਕੇ ਅਣਡਿੱਠ ਕਰਨਾ ਰੱਬੀ ਗੁਣ ਹੈ। ਇਹ ਮੁਆਫ਼ ਕਰਨ ਦੇ ਨਿਆਈਂ ਹੈ। ਖਿਮਾਂ ਤੇ ਧੀਰਜ ਵਾਹਿਗੁਰੂ ਦੇ ਦੋ ਵੱਡੇ ਗੁਣ ਹਨ। ਇਹ ਨਿਆਂ ਦੇ ਹੀ ਪ੍ਰਾਇਵਾਚੀ ਹਨ। ਇਹ ਧਰਮ ਦਾ ਹੀ ਸਰੂਪ ਹੈ।

ਅਨਿਆਂ, ਅਨਿਆਂ, ਅਨਿਆਂ ਤੇ ਨਿੱਤ ਅਨਿਆਂ। ਇਹ ਅਨਿਆਂ, ਨਿਆਂ ਨੂੰ ਮਾਰ ਨਹੀਂ ਸਕਦਾ। ਨਿਆਂ ਤਾਂ ਮਾਰਿਆ ਹੀ ਨਹੀਂ ਜਾ ਸਕਦਾ। ਨਿਆਂ ਰੱਬ ਰੂਪ ਹੈ। ਰੱਬ ਨੂੰ ਕੌਣ ਮਾਰ ਸਕਦਾ ਹੈ। ਰੱਬ ਆਪ ਸਭ ਕਾਸੇ ਦਾ ਉਪਾਵਣਹਾਰ ਤੇ ਰਚਣਹਾਰ ਹੈ। ਸਭ ਕੁਝ ਦਾ

ਸੰਘਾਰਕਰਤਾ ਵੀ ਆਪ ਹੀ ਹੈ। ਨਾ ਰੱਬ ਮਾਰਿਆ ਜਾ ਸਕਦਾ ਹੈ, ਨਾ ਨਿਆਂ। ਘੱਟ ਅਕਲ ਵਾਲੇ ਅਤੇ ਛੇਤੀ ਫ਼ਾਇਦਾ ਹਾਸਲ ਕਰਨ ਵਾਲੇ ਮਨੁੱਖ ਨਿਆਂ ਦਾ ਤਿਆਗ ਕਰ ਕੇ ਵਾਹਿਗੁਰੂ ਤੋਂ ਬੇਮੁਖ ਹੋ ਜਾਂਦੇ ਹਨ ਅਤੇ ਆਪਣੇ ਆਪ ਨੂੰ ਇਕ ਵੱਡਾ ਜੇਤੂ ਸਮਝ ਲੈਂਦੇ ਹਨ। ਦਰਅਸਲ ਉਨ੍ਹਾਂ ਦੀ ਨਿੱਤ ਹਾਰ ਹੋ ਰਹੀ ਹੁੰਦੀ ਹੈ। ਉਹ ਆਪਣੀ ਕਬਰ ਆਪ ਖੋਦ ਰਹੇ ਹੁੰਦੇ ਹਨ। ਮੌਤੜੀ ਨੂੰ ਆਵਾਜ਼ਾਂ ਮਾਰ ਮਾਰ ਕੇ ਬੁਲਾਉਂਦੇ ਹਨ।

ਅਜੋਕੇ ਸਿਆਣਿਆਂ ਤੇ ਵਿਗਿਆਨੀਆਂ ਨੂੰ ਭਲੀ ਪ੍ਰਕਾਰ ਪਤਾ ਹੈ ਕਿ ਇਕ ਪਾਸੇ ਤਾਂ ਨਿੱਤ ਰੁੱਖਾਂ ਨੂੰ ਵੱਢ ਰਹੇ ਹਾਂ, ਦੂਜੇ ਪਾਸੇ ਤਰੱਕੀ ਦੇ ਨਾਂ ਉੱਤੇ ਫ਼ੈਕਟਰੀਆਂ, ਕਾਰਖ਼ਾਨਿਆਂ ਅਤੇ ਮੋਟਰ ਕਾਰਾਂ ਦੇ ਧੂੰਏਂ ਨਾਲ ਵਾਤਾਵਰਣ ਨੂੰ ਰੱਜ-ਰੱਜ ਕੇ ਪ੍ਰਦੂਸ਼ਿਤ ਕਰ ਰਹੇ ਹਾਂ। ਹਵਾ ਦਾ ਪ੍ਰਦੂਸ਼ਣ ਕਿਸੇ ਹੱਦ ਤਕ ਠੱਲ੍ਹਿਆ ਜਾ ਸਕਦਾ ਹੈ ਅਤੇ ਸੰਤੁਲਨ ਕਾਇਮ ਰੱਖਿਆ ਜਾ ਸਕਦਾ ਹੈ। ਪਰ ਜੇ ਇੱਕ ਪਾਸੇ ਅਸੀਂ ਹਵਾ ਨੂੰ ਪ੍ਰਦੂਸ਼ਿਤ ਕਰ ਰਹੇ ਹਾਂ ਅਤੇ ਨਾਲ ਹੀ ਹਵਾ ਨੂੰ ਸ਼ੁੱਧ ਕਰਨ ਵਾਲੇ, ਰਿਸ਼ੀਆਂ ਮੁਨੀਆਂ ਵਾਂਗ ਇਕ ਲੱਤ 'ਤੇ ਖੜ੍ਹੇ ਹੋ ਕੇ, ਆਪਣੀ ਤਪ ਤਪੱਸਿਆ ਨਾਲ ਵਾਤਾਵਰਣ ਨੂੰ ਸ਼ੁਧ ਰਖਣ ਵਾਲੇ ਰੁੱਖਾਂ ਨੂੰ ਬੇ-ਰਹਿਮੀ ਤੇ ਬੇ-ਰੁਖ਼ੀ ਨਾਲ ਕੱਟੀ ਜਾ ਰਹੇ ਹਾਂ। ਇਹ ਦੂਹਰੀ ਤਬਾਹੀ ਹੈ। ਇਹ ਭਿਆਨਕ ਜ਼ਹਿਰੀਲਾਪਨ ਹੈ। ਇਹ ਸਾਖਿਆਤ ਬੇ-ਇਨਸਾਫ਼ੀ ਤੇ ਅਨਿਆਂ ਹੈ। ਇਸ ਸਭ ਕਾਸੇ ਦੇ ਬਾਵਜੂਦ ਸਿਆਣੇ ਵਿਗਿਆਨੀ ਅਤੇ ਖ਼ਾਸ ਕਰਕੇ ਸਿਆਸਤਦਾਨ ਆਪਣੇ ਕੁਕਰਮ ਤੋਂ ਮੁੜਦੇ ਨਹੀਂ, ਸਗੋਂ ਤਰ੍ਹਾਂ ਤਰ੍ਹਾਂ ਦੀ ਬਹਾਨੇਬਾਜ਼ੀ ਨਾਲ ਆਪਣੇ ਆਪ ਨੂੰ ਸਹੀ ਸਿੱਧ ਕਰਨ ਦਾ ਯਤਨ ਕਰਦੇ ਹਨ। ਕਿਤਨੀ ਢੀਠਾਈ ਹੈ। ਕਿਤਨਾ ਹੱਠ ਧਰਮ ਹੈ, ਅਤੇ ਕਿਤਨਾ ਭਾਰੀ ਅਨਿਆਂ ਹੈ। ਇਸ ਤਰ੍ਹਾਂ ਕਾਫ਼ੀ ਦੇਰ ਤੋਂ ਚੱਲ ਰਿਹਾ ਹੈ। ਕੁਝ ਦੇਰ ਹੋਰ ਚੱਲ ਜਾਏਗਾ। ਮਨੁੱਖ, ਮਾਨਵਤਾ ਨੂੰ ਛੱਡ ਕੇ ਆਪਣੇ ਆਪ ਨੂੰ ਖ਼ੁਦ ਦੋਹਰੀ ਮੌਤੇ ਮਾਰ ਰਿਹਾ ਹੈ। ਸਹਿਜ ਤੇ ਸ਼ਾਂਤ ਸਰੂਪ ਵਾਹਿਗੁਰੂ ਸਭ ਕੁਝ ਦੇਖ ਰਿਹਾ ਹੈ। ਉਹ ਕਿਸੇ ਨੂੰ ਕੁਝ ਨਹੀਂ ਕਹਿੰਦਾ। ਪਤਾ ਉਦੋਂ ਹੀ ਲੱਗੇਗਾ ਜਦੋਂ ਉਹ ਆਪਣੀ ਵੱਡੀ ਅਦਾਲਤ ਵਿਚੋਂ ਇਨਸਾਨ ਨੂੰ, ਸਾਰੀ ਮਨੁੱਖ ਜਾਤੀ ਤੇ ਜੀਵ ਜੰਤਾਂ ਨੂੰ ਸਜ਼ਾਏ ਮੌਤ ਸੁਣਾ ਦਏਗਾ। ਇਸ ਫ਼ੈਸਲੇ ਉੱਤੇ ਕੋਈ ਅਪੀਲ ਨਹੀਂ ਹੋ ਸਕਦੀ। ਉਹ ਫ਼ੈਸਲਾ ਆਖ਼ਰੀ ਹੋਵੇਗਾ। ਉਹ ਫ਼ੈਸਲਾ ਵੱਡੇ ਮੇਰੇ ਸਾਹਿਬ, ਗਹਿਰ ਗੰਭੀਰ, ਗੁਣੀ ਗਹੀਰ ਵਾਹਿਗੁਰੂ ਦਾ ਹੋਵੇਗਾ। ਭਾਵੇਂ ਦੁਨੀਆ ਦਾ ਅਖ਼ੀਰ ਹੀ ਕਿਉਂ ਨਾ ਹੋ ਜਾਵੇ। ਵਾਹਿਗੁਰੂ ਧਰਮ ਹੈ। ਨਿਆਂ ਧਰਮ ਹੈ। ਨਿਆਂ ਹੀ ਵਾਹਿਗੁਰੂ ਹੈ। ਨਿਆਂ ਵਾਹਿਗੁਰੂ ਤੇ ਧਰਮ ਦਾ ਸੁਭਾਅ ਹੈ।

**ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ ॥**
**ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ ਆਵਣੁ ਜਾਣੁ ਸਬਾਏ ਰਾਮ ॥**
**ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ ॥**
**ਇਕਨਾ ਮੇਲਿ ਸਤਿਗੁਰੁ ਮਹਲਿ ਬੁਲਾਏ ਇਕਿ ਭਰਮਿ ਭੂਲੇ ਫਿਰਦਿਆ ॥**

*(ਬਿਹਾਗੜਾ ਮ: ੫, ਪੰਨਾ ੫੪੧)*

ਇਹ ਸ੍ਰਿਸ਼ਟੀ ਅਤੇ ਇਸ ਦੇ ਜੀਵ ਜੰਤ, ਰੁੱਖ, ਬ੍ਰਿਖ, ਬਨਸਪਤੀ, ਗਿਰਿ, ਮੇਰ, ਪਹਾੜ, ਨਦੀਆਂ, ਨਾਲੇ, ਵਾਹੁੜੇ, ਸਿੰਧ ਸਾਗਰ, ਸਮੁੰਦ, ਆਕਾਸ਼, ਪਾਤਾਲ, ਪੁਰੀਆ ਤੇ ਭਵਨ ਵਾਹਿਗੁਰੂ ਦਾ ਪੈਦਾ ਕੀਤਾ ਹੋਇਆ ਅਖਾੜਾ ਹੈ। ਇਹ ਸਭ ਉਸ ਦੀ ਖੇਡ ਹੈ। ਹਰ ਇਕ ਵਸਤ ਦੂਜੇ ਦੇ ਉੱਤੇ ਨਿਰਭਰ ਹੈ। ਇਹ ਸਭ ਉਤਪਤੀ ਮੁੱਢਲੇ ਤੇ ਅਖ਼ੀਰਲੇ ਤੌਰ 'ਤੇ ਇਕ ਦੂਜੇ ਉੱਤੇ ਨਿਰਭਰ ਹੈ ਅਤੇ ਇਹ ਸਾਰੀ ਰਚਨਾ ਮੂਲ ਰੂਪ ਵਿਚ ਵਾਹਿਗੁਰੂ ਉੱਤੇ ਨਿਰਭਰ ਹੈ। ਉਹ ਆਪਣੇ ਹੁਕਮ ਅਨੁਸਾਰ ਸਿਰਜੇ ਹੋਏ ਢਾਹੁੰਦਾ ਹੈ ਤੇ ਢਹਿੰਦੇ ਹੋਏ ਨੂੰ ਮੁੜ ਸਿਰਜਦਾ

ਹੈ। ਆਵਣ ਜਾਣ, ਭਾਵ ਆਵਾਗਵਨ ਉਸ ਦੇ ਹੁਕਮ ਅਨੁਸਾਰ ਹੋ ਰਿਹਾ ਹੈ। ਜਦੋਂ ਕੋਈ ਹਉਮੈ ਦਾ ਮਾਰਿਆ ਹੋਇਆ ਮਨੁੱਖ ਆਪਣੇ ਆਪ ਨੂੰ ਉਸ ਦੇ ਹੁਕਮ ਤੋਂ ਅੱਡਰਾ ਕਰ ਕੇ ਜਾਣਦਾ ਹੈ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਉਹ ਸੱਚ ਧਰਮ ਨੂੰ ਛੱਡ ਕੇ ਭਰਮ ਕਰਮ ਵਿਚ ਪੈ ਗਿਆ ਹੈ, ਜਾਣਾ ਤਾਂ ਸਭ ਨੇ ਹੈ। ਹੁਕਮ ਨੂੰ ਮੰਨਣ ਵਾਲਾ ਧਰਮੀ ਜੀਵ ਜਦ ਜਾਂਦਾ ਹੈ ਤਦ ਵਾਹਿਗੁਰੂ ਵਿਚ ਸਮਾਉਂਦਾ ਹੈ। ਹੁਕਮ ਨਾ ਮੰਨਣ ਵਾਲਾ, ਹੱਠ ਧਰਮ ਵਾਲਾ ਹੁਕਮ ਨੂੰ ਨਹੀਂ ਬੁੱਝਦਾ, ਉਹ ਭਾਣੇ ਤੋਂ ਵੱਖ ਹੋ ਜਾਂਦਾ ਹੈ। ਉਸ ਦੀ ਮੌਤ ਆਵਾਗਵਨ ਹੈ। ਉਹ ਆਵਾਗਵਨ ਦੇ ਗੇੜ ਵਿਚ ਪਿਆ ਹੋਇਆ ਹੈ ਅਤੇ ਉਹ ਆਪਣਾ ਵਿਨਾਸ ਕਰ ਰਿਹਾ ਹੈ। ਬਸ ਇਹੀ ਫ਼ਰਕ ਹੈ, ਹੁਕਮੀ ਬੰਦੇ ਤੇ ਹਉਮੈ ਵਾਲੇ ਬੰਦੇ ਦਾ। "ਹੁਕਮ ਮੰਨ ਪ੍ਰਵਾਨ ਹੋਇਆ" ਮਨੁੱਖ ਵਾਹਿਗੁਰੂ ਵਿਚ ਸਮਾ ਜਾਂਦਾ ਹੈ। ਹਉਮੈ ਵਾਲਾ ਭਰਮਦਾ ਫਿਰਦਾ ਹੈ। ਗੁਰੂ ਨਾਨਕ ਸਾਹਿਬ ਦਾ ਬਹੁਤ ਸਪਸ਼ਟ ਫ਼ੁਰਮਾਨ ਹੈ :

**ਹਉਮੈ ਬੂਝੈ ਤਾ ਦਰੁ ਸੂਝੈ॥**
**ਗਿਆਨ ਵਿਹੂਣਾ ਕਥਿ ਕਥਿ ਲੂਝੈ॥** *(ਵਾਰ ਆਸਾ ਮ: ੧, ਪੰਨਾ ੪੬੬)*

ਹਉਮੈ ਨਹੀਂ ਬੁਝੀ ਤਾਂ ਉਸ ਦੇ ਦਰ ਦੀ ਸੋਝੀ ਨਹੀਂ ਪਈ, ਬੱਸ ਐਵੇਂ ਗਿਆਨ ਵਿਗਿਆਨ ਦੇ ਦਮਗੱਜੇ ਮਾਰਦਾ ਚਲਾ ਗਿਆ। ਸਤਿ ਗਿਆਨ ਪ੍ਰਾਪਤ ਨਾ ਹੋਇਆ। ਕੱਥਦਾ ਕੱਥਦਾ ਥੱਕ ਗਿਆ ਅਤੇ ਹਉਮੈ ਦੀ ਅੱਗ ਵਿਚ ਕੁੜ ਕੁੜ ਕਰਦਾ ਮੁੱਕ ਗਿਆ। ਗੱਲ ਤਾਂ ਹੈ ਹੁਕਮ ਨੂੰ ਬੁੱਝਣ ਦੀ। ਜਿਹੜਾ ਹਉਮੈ ਨੂੰ ਬੁੱਝ ਗਿਆ ਕਿ ਇਹ ਕੀ ਕਲਾ ਵਰਤਾ ਰਹੀ ਹੈ, ਉਹੀ ਹੁਕਮ ਨੂੰ ਬੁੱਝੇਗਾ। ਜਿਹੜਾ ਹੁਕਮ ਨੂੰ ਬੁੱਝੇਗਾ, ਉਹ ਹਉਮੈ ਦੀਆਂ ਫੜ੍ਹਾਂ ਨਹੀਂ ਮਾਰੇਗਾ।

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥੨॥** *(ਜਪੁਜੀ)*

ਹੁਕਮੀ ਪੁਰਸ਼ਾਂ ਨੇ ਆਪਣੇ ਦੁਆਲੇ ਜਿਉਂਦੇ ਜੀਅ ਇਕ ਸਵਰਗ ਸਿਰਜ ਲਿਆ ਹੁੰਦਾ ਹੈ ਅਤੇ ਹਉਮੈ ਵਾਲੇ ਭੁੱਲੇ ਭਟਕੇ ਭਰਮਦੇ ਹੀ ਮਰ ਜਾਂਦੇ ਹਨ। ਉਨ੍ਹਾਂ ਦੇ ਅੰਦਰ ਧਰਮ ਪਾਲਣ ਦਾ ਨਿਰਮਲ ਭਉ ਪੈਦਾ ਹੀ ਨਹੀਂ ਹੁੰਦਾ।

ਵਾਹਿਗੁਰੂ ਨੇ ਕਿੱਥੇ ਕੁ ਅੰਤ ਕਰਨਾ ਹੈ, ਉਹ ਵਾਹਿਗੁਰੂ ਆਪ ਹੀ ਜਾਣਦਾ ਹੈ। ਇਹ ਬਿਲਕੁਲ ਸੱਚ ਹੈ ਕਿ ਉਹ ਸਭਨਾਂ ਵਿਚ ਸਮਾਇਆ ਹੋਇਆ ਹੈ। ਕੀ ਪਤਾ, ਕਿ ਜਿਸ ਨੇ ਇਹ ਅਖਾੜਾ ਰਚਾਇਆ ਹੈ, ਉਹ ਆਪ ਹੀ ਇਹ ਖੇਡ ਕਰਾ ਰਿਹਾ ਹੋਵੇ ਅਤੇ ਆਪਣੀ ਹੀ ਇੱਛਾ ਅਨੁਸਾਰ ਇਸ ਸਾਰੇ ਖੇਡ ਤਮਾਸ਼ੇ ਨੂੰ ਅੰਤ ਵਲ ਲੈ ਜਾ ਰਿਹਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸਾਰੀ ਰਮਜ਼ ਨੂੰ ਸਮਝ ਕੇ, ਨਾਨਕ ਰੂਪ ਹੋ ਕੇ ਸੱਚ ਦੀ ਬਾਤ ਕਰਦਿਆਂ ਫ਼ੁਰਮਾਂਦੇ ਹਨ ਕਿ ਵਾਹਿਗੁਰੂ ਜੋ ਕਰਦਾ ਹੈ, ਉਹ ਧਰਮ ਨਿਆਂ ਹੈ।

**ਅੰਤੁ ਤੇਰਾ ਤੂੰਹੈ ਜਾਣਹਿ ਤੂੰ ਸਭ ਮਹਿ ਰਹਿਆ ਸਮਾਏ॥**
**ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ॥**
*(ਬਿਹਾਗੜਾ ਮ: ੫, ਪੰਨਾ ੫੪੨)*

ਧਰਮ ਨੂੰ ਸਮਝਣ ਲਈ ਇਹ ਗੱਲ ਸਾਫ਼ ਤੇ ਸਪਸ਼ਟ ਹੈ ਕਿ ਧਰਮ ਨਿਆਂ ਹੈ ਤੇ ਨਿਆਂ ਹੀ ਧਰਮ ਹੈ। ਜਦੋਂ ਮਨ ਦੇ ਅੰਦਰ ਬੇਇਨਸਾਫ਼ੀ ਜਾਂ ਅਨਿਆਂ ਪੈਦਾ ਹੁੰਦਾ ਹੈ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਇਹ ਅਧਰਮ ਹੈ ਅਤੇ ਧਰਮੀ ਦੀ ਹਾਨੀ।

ਜਿਸ ਵੱਡੇ ਮਹਾਂਬਲੀ ਪੁਰਖ ਨੇ ਸ੍ਰਿਸ਼ਟੀ ਸਾਜੀ ਹੈ, ਉਹੀ ਧਰਮ ਦਾ ਆਧਾਰ ਤੇ ਸਿਰਜਣਹਾਰ ਹੈ। ਉਹ ਮਹਾਂਬਲੀ ਆਦਿ ਪੁਰਖ ਵਾਹਿਗੁਰੂ ਹੈ। ਅਸੀਂ ਇਥੇ ਉਸ ਦੇ ਗੁਣ ਤੇ ਸੁਭਾਅ ਨੂੰ ਸਮਝਣ ਲਈ ਉਸ ਨੂੰ ਪੁਰਖ ਕਹਿ ਰਹੇ ਹਾਂ। ਦਰਅਸਲ ਉਹ ਮਹਾਨਤਮ ਸ਼ਕਤੀ 'ਆਦਿ ਪੁਰਖ' ਕੋਈ ਜੀਵ-ਰੂਪ ਪੁਰਖ ਨਹੀਂ, ਉਹ ਸ਼ਕਤੀ ਨਿਰੰਕਾਰ ਜੋਤ-ਰੂਪ ਹੈ। ਜਦ ਕੁਝ ਵੀ ਨਹੀਂ ਸੀ, ਬਿਲਕੁਲ ਕੁਝ ਨਹੀਂ ਸੀ, ਧੁੰਧੂਕਾਰ, ਅੰਧਕਾਰ ਤੇ ਗ਼ੁਬਾਰ ਸੀ, ਉਹ ਉਦੋਂ ਵੀ ਹੈ ਸੀ ਤੇ ਜਦੋਂ ਮੁੜ ਕੁਝ ਨਹੀਂ ਹੋਏਗਾ, ਇਹ ਆਕਾਰ ਆਕ੍ਰਿਤੀਆਂ, ਸਰਬ ਸ੍ਰਿਸ਼ਟੀ, ਸਾਰੀ ਰਚਨਾ, ਸਭ ਮੇਦਨੀ ਖੰਡ, ਬ੍ਰਹਿਮੰਡ ਕੁਝ ਨਹੀਂ ਹੋਵੇਗਾ, ਉਹ ਉਦੋਂ ਵੀ ਹੋਏਗਾ। ਗੁਰੂ ਨਾਨਕ ਦੇਵ ਜੀ ਨੇ ਇਸ ਬਾਰੇ ਸਪਸ਼ਟ ਰੂਪ ਵਿਚ ਵਿਚਾਰ ਦਿੰਦਿਆਂ ਹੁਕਮ ਕੀਤਾ ਹੈ ਕਿ ਸਿਰਜਣਹਾਰ ਦਾਤਾਰ ਤੋਂ ਸਾਰੀ ਉਤਪਤੀ ਹੋਈ ਹੈ। ਉਹ ਰਤਨਾਂ ਦੀ ਖਾਣ ਹੈ। ਜਿਨ੍ਹਾਂ ਮਨੁੱਖਾਂ ਉੱਤੇ, ਸੰਤ ਪੁਰਸ਼ਾਂ ਉੱਤੇ ਉਹ ਕ੍ਰਿਪਾ ਕਰ ਦਿੰਦਾ ਹੈ, ਉਹ ਇਸ ਅੰਮ੍ਰਿਤ ਦਾ ਸੁਆਦ ਮਾਣਦੇ ਹਨ। ਨਾਲ ਹੀ ਪਿਤਾ ਗੁਰੂ ਨਾਨਕ ਫ਼ੁਰਮਾਂਦੇ ਹਨ ਕਿ ਇਹ ਆਦਿ ਸ਼ਕਤੀ ਨਿਰੰਕਾਰ ਸੁੰਨ ਮੰਡਲ ਵਿਚ ਬੈਠੀ ਹੋਈ ਹੈ। ਸੁੰਨ ਉਸ ਨੂੰ ਆਖਦੇ ਹਨ ਜਿਥੇ ਕੁਝ ਨਹੀਂ। ਇਹ ਸੰਸਕ੍ਰਿਤ ਦੇ ਸ਼ਬਦ ਸ਼ੂਨਯ ਤੋਂ ਬਣਿਆ ਹੈ। ਸਿਫ਼ਰ ਨੂੰ ਵੀ ਸ਼ੂਨਯ ਹੀ ਆਖਦੇ ਹਨ। ਸਿਫ਼ਰ ਦਾ ਮਤਲਬ ਹੈ ਕੁਝ ਨਹੀਂ। ਭਾਵ ਇਹ ਨਿਕਲਿਆ ਕਿ ਸਭ ਕਾਸੇ ਵਿਚ ਤਾਂ ਉਹ ਨਿਰੰਕਾਰ ਆਦਿ ਸ਼ਕਤੀ ਹੈ ਹੀ ਪਰ ਜਿਥੇ ਕੁਝ ਨਹੀਂ, ਉਹ ਉੱਥੇ ਵੀ ਹੈ। ਹੁਣ ਪ੍ਰਸ਼ਨ ਉਠਦਾ ਹੈ ਕਿ ਕੀ ਇਹ ਸ਼ਕਤੀ ਨਾਰੀ ਹੈ ਜਾਂ ਪੁਰਸ਼ ? ਮਹਾਰਾਜ ਭੁਲੇਖਾ ਕੱਢਦਿਆਂ ਫ਼ੁਰਮਾਂਦੇ ਹਨ ਕਿ ਇਸ ਭਰਮ ਵਿਚ ਨਹੀਂ ਪੈਣਾ। 'ਜੋਤਿ ਰੂਪੀ ਹਰੀ' ਨਾ ਨਾਰੀ ਹੈ ਨਾ ਪੁਰਖ; ਉਹ ਸ਼ਕਤੀ ਹੈ, ਆਦਿ ਸ਼ਕਤੀ ਹੈ, ਨਿਰੰਕਾਰ ਹੈ। ਗਿਆਨੀ ਮਨੁੱਖ ਗੁਰੂ ਕ੍ਰਿਪਾ ਦੁਆਰਾ ਇਸ ਦੁਬਿਧਾ ਵਿਚ ਨਹੀਂ ਪੈਂਦਾ। ਉਹ ਸੋਚ ਸੋਚ ਕੇ ਫੂਕ ਫੂਕ ਪੈਰ ਰੱਖਦਾ ਹੈ, ਦੁਬਿਧਾ ਦਾ ਤਿਆਗ ਕਰਦਾ ਹੈ ਅਤੇ ਨਿਰੰਕਾਰ ਨੂੰ ਪਹਿਚਾਣ ਲੈਂਦਾ ਹੈ।

ਜੋ ਉਪਜਿਆ ਹੈ, ਉਹ ਨਾਸ਼ਵਾਨ ਹੈ ਤੇ ਬਿਨਸ ਜਾਏਗਾ। ਜੋ ਬਿਨਸਣਹਾਰ ਹੈ, ਉਹ ਸੱਚ ਨਹੀਂ, ਝੂਠ ਹੈ, ਮਿਥਿਆ ਹੈ, ਅੱਜ ਜਾਂ ਕੱਲ ਉਸ ਨੇ ਕਾਲ ਦੇ ਵੱਸ ਪੈ ਹੀ ਜਾਣਾ ਹੈ। ਇਸ ਸਾਰੇ ਦਾ ਕਰਤਾ, ਕਰਤਾ ਵੀ ਹੈ ਤੇ ਹਰਤਾ ਵੀ ਹੈ। ਜਦੋਂ ਕੁਝ ਵੀ ਨਹੀਂ ਸੀ, ਤਾਂ ਵੀ ਉਹ ਹੈ ਸੀ, ਤੇ ਜਦੋਂ ਕੁਝ ਨਹੀਂ ਹੋਵੇਗਾ, ਤਾਂ ਉਹ ਉਦੋਂ ਵੀ ਹੋਵੇਗਾ। ਇਸੇ ਲਈ ਪਾਤਸ਼ਾਹ ਉਸ ਨੂੰ ਸਦੀਵੀ ਸੱਚ, ਸਦਾ ਸੱਚ ਜਾਂ ਤ੍ਰੈਕਾਲ ਸੱਚ ਆਖਦੇ ਹਨ।

**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥** *(ਜਪੁਜੀ)*

ਇਹ ਆਦਿ ਸੱਚ ਆਦਿ ਸ਼ਕਤੀ ਹੈ। ਇਹ ਆਦਿ ਸ਼ਕਤੀ ਹੀ ਆਦਿ ਧਰਮ ਜਾਂ ਆਦਿ ਮੱਤ ਹੈ। ਇਸੇ ਨੂੰ ਹੀ ਭਾਈ ਗੁਰਦਾਸ ਜੀ ਬਿਆਨਦਿਆਂ ਕਹਿੰਦੇ ਹਨ :

**ਸਿਧ ਆਸਣਿ ਸਭਿ ਜਗਤ ਦੇ, ਨਾਨਕ ਆਦਿ ਮਤੇ ਜੇ ਕੋਆ ॥੨੭॥੧॥**

ਦੁਨੀਆ ਵਿਚ ਬਹੁਤੇਰੇ ਧਰਮ ਹਨ, ਬਹੁਤ ਮੱਤ ਹਨ ਪਰ ਗੁਰੂ ਨਾਨਕ ਦੇਵ ਜੀ ਨੇ ਆਦਿ ਮੱਤ ਨੂੰ ਧਾਰਿਆ ਤੇ ਪ੍ਰਚਾਰਿਆ ਹੈ। ਇਹੀ ਗੱਲ ਗੁਰੂ ਨਾਨਕ ਦੇਵ ਜੀ ਨੇ ਵਾਹਿਗੁਰੂ ਪਾਸੋਂ ਪ੍ਰਾਪਤ ਕੀਤੀ ਹੈ। ਆਦਿ ਪੁਰਖ, ਆਦਿ ਸੱਚ ਜਾਂ ਆਦਿ ਮੱਤ। ਇਹ ਮੱਤ ਜਾਂ ਇਹ ਧਰਮ ਸਭਨਾਂ ਤੋਂ ਉੱਪਰ ਹੈ ਅਤੇ ਸਭਨਾਂ ਤੋਂ ਉਚੇਰਾ।

ਸ੍ਰੀ ਗੁਰੂ ਨਾਨਕ ਦੇਵ ਜੀ ਇਸ ਧਰਮ ਦੀ ਧਾਰਨਾ ਜਾਂ ਪ੍ਰਾਪਤੀ ਲਈ ਸੁਮੱਤ ਦਿੰਦੇ ਹਨ। ਆਪ ਜੀ ਫ਼ੁਰਮਾਂਦੇ ਹਨ ਕਿ ਇਸ ਤੋਂ ਇਲਾਵਾ ਹੋਰ ਕੁਝ ਨਹੀਂ। ਮੈਂ ਇਸੇ ਇਕ ਨੂੰ ਕਹਿੰਦਾ, ਪੜ੍ਹਦਾ ਤੇ ਸੁਣਦਾ ਹਾਂ। ਇਹੀ ਧੀਰਜ ਤੇ ਸਹਿਜ ਦਾ ਸਰੂਪ ਅਤੇ ਦਾਤਾ ਹੈ।

**ਕਹਤਉ ਪੜਤਉ ਸੁਣਤਉ ਏਕ ॥**
**ਧੀਰਜ ਧਰਮੁ ਧਰਣੀਧਰ ਟੇਕ ॥**
**ਜਤੁ ਸਤੁ ਸੰਜਮੁ ਰਿਦੈ ਸਮਾਏ ॥**
**ਚਉਥੇ ਪਦ ਕਉ ਜੇ ਮਨੁ ਪਤੀਆਏ ॥੭॥** *(ਧਨਾਸਰੀ ਮ: ੧, ਪੰਨਾ ੬੮੬)*

ਧਰਮ ਦਾ ਧਾਰਕ ਜਾਂ ਧਰਮ ਦੀ ਵਿਚਾਰਧਾਰਾ ਵਾਲਾ ਇਕ ਅਕਾਲ ਪੁਰਖ ਦੀ ਹੀ ਮਹਿਮਾ ਕਰੇਗਾ, ਉਸੇ ਦਾ ਜ਼ਿਕਰ ਕਰੇਗਾ, ਉਸ ਬਾਰੇ ਹੀ ਪੜ੍ਹੇਗਾ, ਤੇ ਜੋ ਗਿਆਨ ਉਹ ਪੁਸਤਕਾਂ ਪੋਥੀਆਂ ਵਿਚੋਂ ਹਾਸਲ ਕਰੇਗਾ, ਉਸ ਵਿਚੋਂ ਵੀ ਉਸੇ ਦੀ ਕਲਾ ਨੂੰ ਨਿਰਖੇਗਾ ਅਤੇ ਪਰਖੇਗਾ। ਜਦੋਂ ਉਹ ਪੜ੍ਹਿਆਂ ਪਾਸ ਬੈਠੇਗਾ ਤਾਂ ਇਸ ਇਕ ਦੀਆਂ ਹੀ ਗਾਥਾਵਾਂ ਸੁਣੇਗਾ ਜਾਂ ਇੰਝ ਕਹੀਏ ਕਿ ਹਰ ਗਾਥਾ ਵਿਚੋਂ ਉਹ ਅਕਾਲ ਪੁਰਖ ਦੀ ਸਰਬੱਗਤਾ ਦੀ ਖ਼ੁਸ਼ਬੂ ਨੂੰ ਮਾਣੇਗਾ। ਐਸੇ ਧਰਮ ਵਾਲਾ ਪੁਰਸ਼ ਧੀਰਜਵਾਨ ਹੋਵੇਗਾ। ਇਹ ਧੀਰਜ ਰੂਪੀ ਧਰਮ ਉਦੋਂ ਹੀ ਧਾਰਨ ਕੀਤਾ ਜਾ ਸਕੇਗਾ ਜਦੋਂ ਉਸ ਵਾਹਿਗੁਰੂ ਦੀ ਹੋਂਦ ਦਾ ਗਿਆਨ ਹੋਵੇਗਾ। ਧਰਤ, ਗਗਨ ਆਕਾਸ਼, ਪਾਤਾਲਾਂ ਨੂੰ ਇਸ ਸ਼ਕਤੀ ਨੇ ਥੰਮ੍ਹਿਆ ਹੋਇਆ ਹੈ। ਜੋ ਸਹਿਜ ਸੁਭਾਏ ਸਾਰੇ ਬ੍ਰਹਿਮੰਡ ਨੂੰ ਚਲਾ ਰਿਹਾ ਹੈ, ਉਹ ਧੀਰਜ ਰੂਪ ਹੀ ਹੈ। ਮਨੁੱਖ ਜਦੋਂ ਕੋਈ ਆਮ ਜਿਹਾ ਕਾਰਨਾਮਾ ਕਰ ਦਿਖਾਏ ਤਾਂ ਉਸ ਦੀ ਮਾਨਸਿਕ ਦਿਸ਼ਾ ਦੇਖਣ ਵਾਲੀ ਹੁੰਦੀ ਹੈ। ਟੈਨਿਸ ਦਾ ਕੋਈ ਖਿਡਾਰੀ ਜਾਂ ਕੋਈ ਮੁੱਕੇਬਾਜ਼ ਫੱਟੜ ਹੋਇਆ ਜਾਂ ਸਾਹੋ ਸਾਹ ਹੋਇਆ ਖੇਡੀ ਗਈ ਖੇਡ ਵਿਚ ਜਿੱਤ ਪ੍ਰਾਪਤ ਕਰਦਾ ਹੈ ਤਾਂ ਉਨ੍ਹਾਂ ਦੇ ਮੂੰਹੋਂ ਉਸ ਵੇਲੇ ਨਿਕਲੇ ਹੋਏ ਸ਼ਬਦ ਜੇ ਧਿਆਨ ਨਾਲ ਸੁਣੀਏ ਅਤੇ ਗੰਭੀਰਤਾ ਨਾਲ ਵਿਚਾਰੀਏ ਤਾਂ ਬੜੀ ਹੈਰਾਨੀ ਹੁੰਦੀ ਹੈ। ਖੇਡ ਦਾ ਜੇਤੂ ਆਪਣੇ ਆਪ ਵਿਚ ਸਮਿੱਚਦਾ ਨਹੀਂ। ਉਸ ਦੀ ਖ਼ੁਸ਼ੀ ਮਿਉਂਦੀ ਨਹੀਂ। ਉਹ ਕਿਸੇ ਨੂੰ ਕੁਝ ਮਿੱਥਦਾ ਹੀ ਨਹੀਂ। ਉਹ ਸਾਹੋ ਸਾਹ ਹੋਇਆ ਵੀ ਪੂਰਾ ਜ਼ੋਰ ਲਾ ਕੇ ਕਹਿੰਦਾ ਹੈ ਕਿ ਮੈਂ ਦੁਨੀਆ ਦਾ ਸਭ ਤੋਂ ਤਾਕਤਵਰ ਬੰਦਾ ਹਾਂ। ਜਿਸ ਮਹਾਨ ਸ਼ਕਤੀ ਨੇ ਬਿਨਾ ਥੰਮ੍ਹਾਂ ਦੇ ਆਕਾਸ਼ ਨੂੰ ਚੁਕਿਆ ਹੋਇਆ ਹੈ, ਉਹ ਇਕ ਖ਼ਾਸ ਸੰਜਮ ਵਿਚ ਸਾਰੇ ਗ੍ਰਹਿ ਤੇ ਧਰਤੀਆਂ ਆਪਣੇ ਨਿਯਮਤ ਰਾਹ 'ਤੇ ਚਲਾ ਰਿਹਾ ਹੈ। ਉਹ ਇਸ ਸਭ ਸ੍ਰਿਸ਼ਟੀ ਦਾ ਮਾਲਕ ਹੋਣ ਦੇ ਬਾਵਜੂਦ ਵੀ ਮੂੰਹੋਂ ਕੁਝ ਨਹੀਂ ਕਹਿੰਦਾ। ਕਿਤਨਾ ਮਹਾਨ ਧੀਰਜ ਹੈ ਅਕਾਲ ਪੁਰਖ ਦਾ! ਇਹ ਧੀਰਜ ਹੀ ਧਰਮ ਹੈ ਅਤੇ ਧਰਮ ਵਾਲੇ ਨੂੰ ਇਸ ਧਰਤੀ ਦੇ ਪਾਲਕ ਦੀ ਟੇਕ ਹੈ। ਅਜਿਹੇ ਧਾਰਿਮਕ ਪੁਰਖ ਦੇ ਹਿਰਦੇ ਅੰਦਰ ਜਤੁ, ਸਤੁ, ਸੰਜਮ ਆਪਣੇਂ ਆਪ ਆ ਨਿਵਾਸ ਕਰਦੇ ਹਨ। ਉਹ ਸਰਬ ਆਕਾਰਾਂ ਦੇ ਮਾਲਕ ਨਿਰੰਕਾਰ ਦੇ ਦੀਦਾਰ ਦਾ ਸਹਿਜ-ਸੁੱਖ ਮਾਣਦਾ ਹੈ ਅਤੇ ਆਕਾਰਾਂ ਤੋਂ ਉੱਤੇ ਉੱਠ ਜਾਂਦਾ ਹੈ। ਰਜ, ਤਮ, ਸਤ, ਤ੍ਰੈਗੁਣ ਹੇਠਾਂ ਰਹਿ ਜਾਂਦੇ ਹਨ ਅਤੇ ਉਹ ਇਨ੍ਹਾਂ ਤੋਂ ਉੱਤੇ ਹੋ ਕੇ ਚੌਥੇ ਪਦ ਦੀ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ। ਅਜਿਹਾ ਧਰਮੀ ਭੇਖਾਂ ਦਾ ਗ਼ੁਲਾਮ ਨਹੀਂ ਰਹਿੰਦਾ। ਉਸ ਦੀ ਕਰਣੀ ਦਾ ਅਨੁਕਰਣ ਖ਼ੁਦ ਧਰਮ ਹੈ।

ਧੀਰਜ ਧਰਮ ਦਾ ਧਾਰਣੀ ਸਵੱਛ, ਸੱਚਾ ਤੇ ਨਿਰਮਲ ਹੋ ਜਾਂਦਾ ਹੈ। ਉਸ ਨੂੰ ਕੋਈ ਮੈਲ ਨਹੀਂ ਲਗਦੀ। ਇਸ ਅਵਸਥਾ ਦੀ ਪ੍ਰਾਪਤੀ ਉਸ ਨੂੰ ਗੁਰ-ਸ਼ਬਦ ਤੋਂ ਪ੍ਰਾਪਤ ਹੁੰਦੀ ਹੈ। ਉਹ ਆਦਿ ਪੁਰਖ ਦਾ ਨੇੜਾ ਪ੍ਰਾਪਤ ਕਰ ਕੇ ਭਰਮ ਕਰਮ ਅਤੇ ਭਉ ਭਰਮ ਤੋਂ ਮੁਕਤ ਹੋ ਜਾਂਦਾ ਹੈ।

**ਸਾਚੇ ਨਿਰਮਲ ਮੈਲੁ ਨ ਲਾਗੈ ॥**
**ਗੁਰ ਕੈ ਸਬਦਿ ਭਰਮ ਭਉ ਭਾਗੈ ॥**
**ਸੂਰਤਿ ਮੂਰਤਿ ਆਦਿ ਅਨੂਪੁ ॥**
**ਨਾਨਕੁ ਜਾਚੈ ਸਾਚੁ ਸਰੂਪੁ ॥੮॥੧॥** *(ਧਨਾਸਰੀ ਮ: ੧, ਪੰਨਾ ੬੮੬)*

ਅਜਿਹੇ ਧੀਰਜ ਧਰਮ ਵਾਲੇ ਮਨੁੱਖ ਨੇ ਆਦਿ ਅਤੇ ਅਨੂਪ ਦਾਤੇ ਦੀ ਸੂਰਤ ਤੇ ਮੂਰਤ ਨੂੰ ਪਹਿਚਾਣ ਲਿਆ ਹੁੰਦਾ ਹੈ। ਗੁਰੂ ਨਾਨਕ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਉਹ ਐਸੇ ਹੀ ਧਰਮ ਦੇ ਅਭਿਲਾਖੀ ਹਨ। ਅਨੂਪ ਆਦਿ ਪੁਰਖ ਦਾ ਸਰੂਪ ਸੱਚ ਵਰਗਾ ਹੈ। ਉਸ ਨੇ ਕੋਈ ਲੇਪਾ ਪੋਚੀ ਨਹੀਂ ਕੀਤੀ ਹੁੰਦੀ। ਉਹ ਕੇਸੋਵ ਹੈ ਤੇ ਕੇਸਵ ਹੈ। ਇਨ੍ਹਾਂ ਹੀ ਗੁਣਾਂ ਦੇ ਧਾਰਨੀ ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰ ਹਨ। ਵਾਹਿਗੁਰੂ ਦਾ ਸੁਭਾਅ ਧੀਰਜ ਦਾ ਹੈ। ਧਰਮ ਧੀਰਜ ਹੈ ਅਤੇ ਧਰਮ ਵਾਲੇ ਧੀਰਜਵਾਨ।

ਇਹ ਗੱਲ ਭਲੀ ਪ੍ਰਕਾਰ ਵਿਦਿਤ ਹੈ ਕਿ ਸਰਬ ਧਰਮ ਤੇ ਬ੍ਰਹਿਮੰਡ ਦਾ ਦਾਤਾ ਇੱਕੋ ਹੀ ਹੈ। ਉਸ ਦੀ ਪ੍ਰਾਪਤੀ ਨਿਮਰਤਾ ਨਾਲ ਹੋ ਸਕਦੀ ਹੈ। ਹਉਮੈ ਜਾਂ ਆਕੜ ਨਾਲ ਵਾਹਿਗੁਰੂ ਤੋਂ ਵਿਛੜ ਜਾਈਦਾ ਹੈ, ਦੂਰੀ ਹੋਰ ਵਧ ਜਾਂਦੀ ਹੈ। ਭਵ-ਸਾਗਰ ਬਿਖਮ ਤੇ ਅਸਗਾਹ ਹੈ। ਔਖਾ ਤੇ ਬਿਖੜਾ ਰਾਹ ਹੈ। ਸਾਧ ਸੰਗਤ ਭੇਟਣ ਨਾਲ ਮਨ ਮਾਂਜਿਆ ਜਾਂਦਾ ਹੈ ਤੇ ਮੈਲ ਉਤਰ ਜਾਂਦੀ ਹੈ। ਸਾਧ ਸੰਗਤ ਦੀ ਪ੍ਰਾਪਤੀ ਵੀ ਅਕਾਲ ਪੁਰਖ ਸਤਿਗੁਰੂ ਦੀ ਮਿਹਰ ਨਾਲ ਹੁੰਦੀ ਹੈ। ਉਹਨੂੰ ਚੰਗਾ ਲੱਗੇ ਜਾਂ ਅਸੀਂ ਉਹਨੂੰ ਚੰਗੇ ਲੱਗਣ ਲੱਗ ਜਾਈਏ ਤਾਂ ਉਹ ਆਪਣੀ ਭਗਤੀ ਦੀ ਬਖ਼ਸ਼ਿਸ਼ ਕਰ ਦਿੰਦਾ ਹੈ। ਗੁਣ ਗਾਉਣ ਦੀ ਪ੍ਰੇਰਨਾ ਮਿਲ ਜਾਂਦੀ ਹੈ। ਉਸ ਦੀ ਸਿਫ਼ਤ-ਸਾਲਾਹ ਨਾਲ ਉਹ ਮਨ ਵਿਚ ਘਰ ਕਰ ਲੈਂਦਾ ਹੈ ਜਾਂ ਅੰਤਰ ਪ੍ਰਕਾਸ਼ ਹੋ ਜਾਂਦਾ ਹੈ।

**ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ ਇਕੁ ਸਰਨਾ ॥**
**ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ ॥**
**ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥**
**ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ॥**
*(ਸਵਯੇ ਮ: ੫ ਕੇ, ਪੰਨਾ ੧੩੮੬)*

ਅਸੀਂ ਬਹੁਤੇ ਹਨੇਰੇ ਵਿਚ ਹੀ ਵਿਚਰਦੇ ਹਾਂ। ਅਗਿਆਨ ਦੇ ਹਨੇਰੇ ਵਿਚ ਜਾਂ ਭਰਮ ਦੇ ਹਨੇਰੇ ਵਿਚ ਜਾਂ ਫਿਰ ਭਰਮ ਕਰਮ ਦੇ ਹਨੇਰੇ ਵਿਚ ਭਰਮਦੇ ਰਹਿੰਦੇ ਹਨ। ਵਸਤ ਕੋਲ ਹੀ ਹੁੰਦੀ ਹੈ। ਉਸ ਨੂੰ ਸਹਿਜ ਹੀ ਪ੍ਰਾਪਤ ਕਰਨ ਦੀ ਬਜਾਏ ਭੱਜਣ ਧਰੁਕਣ ਵਿਚ ਹੀ ਉਲਝੇ ਰਹਿੰਦੇ ਹਾਂ। ਗੁਰੂ-ਬਚਨ ਕਲਿਆਣਕਾਰੀ ਤੇ ਚਾਨਣ ਰੂਪ ਹੈ। ਉਸ ਦੇ ਨਾਲ ਹਨੇਰਾ ਦੂਰ ਹੁੰਦਾ ਹੈ ਤੇ ਨਾਮ-ਧਰਮ ਦੀ ਪ੍ਰਾਪਤੀ ਨਾਲ ਉੱਧਾਰ ਹੋ ਜਾਂਦਾ ਹੈ। ਇਹ ਨਾਮ ਹੀ ਸਾਰੇ ਗ੍ਰਹਿਆਂ ਤੇ ਰਚਨਾ ਦੇ ਅੰਦਰ ਵਿਦਮਾਨ ਹੈ। ਇਕ ਨਾਮ ਦੇ ਪ੍ਰਗਟ ਹੋਣ ਨਾਲ ਗੁਰ ਪਾਰਬ੍ਰਹਮ ਪ੍ਰਗਟ ਹੋ ਕੇ ਸਾਰੇ ਭੁਲੇਖੇ ਭਰਮ ਤੇ ਹਨੇਰਾ ਦੂਰ ਕਰ ਦਿੰਦਾ ਹੈ।

**ਬਲਿਓ ਚਰਾਗੁ ਅੰਧ੍ਯ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥**
**ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ ॥੯॥**
*(ਸਵਯੇ ਮ: ੫ ਕੇ, ਪੰਨਾ ੧੩੮੭)*

ਨਾਮ ਸਾਰੇ ਭਰਮ ਤੇ ਭੁਲੇਖੇ ਦੂਰ ਕਰਨ ਵਾਲਾ ਹੈ ਪਰ ਕਮਾਲ ਦੀ ਗੱਲ ਇਹ ਹੈ ਕਿ

ਅਸੀਂ ਨਾਮ ਬਾਰੇ ਹੀ ਕਿਤਨੇ ਭੁਲੇਖੇ ਪਾਏ ਹੋਏ ਹਨ। ਚਾਹੀਦਾ ਤਾਂ ਇਹ ਸੀ ਕਿ ਨਾਮ ਸਾਡੇ ਵਣਜ ਵਿਹਾਰ ਵਿਚ ਆਉਂਦਾ, ਸਾਡੀ ਨਿਤਾਪ੍ਰਤੀ ਜ਼ਿੰਦਗੀ ਦਾ ਅੰਗ ਬਣਦਾ, ਸਾਡੇ 'ਤੇ ਨਾਮ ਦਾ ਰੰਗ ਚੜ੍ਹਦਾ। ਪਰ ਅਸੀਂ ਨਾਮ ਨੂੰ ਹੀ ਗੁੰਝਲਦਾਰ ਜਿਹਾ ਬਣਾ ਕੇ ਰੱਖ ਦਿੱਤਾ। ਕੋਈ ਹੱਠ ਨਾਲ ਪ੍ਰਾਪਤ ਕਰਨਾ ਚਾਹੁੰਦਾ ਹੈ, ਕੋਈ ਚਲੀਹੇ ਪਿਆ ਕਰਦਾ ਹੈ (੪੦ ਦਿਨ)। ਕੋਈ ਨਹਾਉਣ-ਧੋਣ, ਇਸ਼ਨਾਨ ਕਰਨ ਵਿਚ ਮਗਨ ਹੈ। ਕੋਈ ਤਨ ਨੂੰ ਕੂਚੀ ਜਾ ਰਿਹਾ ਹੈ। ਜਦ ਸਾਡੇ ਕੋਲ ਸਾਫ਼ ਸਪਸ਼ਟ ਹੁਕਮ ਮੌਜੂਦ ਹਨ ਕਿ ਸੌ ਸੌ ਚੂਲੀਆਂ ਜਾਂ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਨਾਲ ਪਵਿੱਤਰਤਾ ਪ੍ਰਾਪਤ ਨਹੀਂ ਹੋ ਸਕਦੀ, ਮਨ ਸੁੱਚਾ ਨਹੀਂ ਹੋ ਸਕਦਾ। ਮਨ ਸੁੱਚਾ ਤਾਂ ਹੀ ਹੋਏਗਾ, ਜੇ ਨਾਮ ਮਨ ਵਿਚ ਵੱਸੇ। ਪਰ ਕਮਾਲ ਹੈ, ਕਦੀ ਅਸੀਂ ਸੌ ਸੌ ਗਾਗਰਾਂ ਨਾਲ ਨਹਾ ਕੇ ਸਮਝਦੇ ਹਾਂ ਕਿ ਬੜੀ ਪ੍ਰਾਪਤੀ ਹੋ ਗਈ ਹੈ ਤੇ ਕਦੇ ਚੌਰਾਸੀ ਪੌੜੀਆਂ 'ਤੇ ਚੌਰਾਸੀ ਇਸ਼ਨਾਨ ਕਰਨ ਨਾਲ ਚੌਰਾਸੀ ਕੱਟੀ ਗਈ ਮੰਨਦੇ ਹਾਂ। ਸਭ ਤੋਂ ਹੈਰਾਨਕੁੰਨ ਤੇ ਦੁਖਦਾਈ ਗੱਲ ਉਦੋਂ ਵੇਖਣ ਨੂੰ ਮਿਲਦੀ ਹੈ ਜਦੋਂ ਕੋਈ ਨਾਮ-ਨਿਹਾਦ ਗੁਰੂ ਚੇਲੇ ਦੇ ਕੰਨਾਂ ਵਿਚ ਘੁਰ ਘੁਰ ਕਰ ਕੇ ਨਾਮ ਦਿੰਦਾ ਹੈ ਜਾਂ ਫਿਰ ਕੋਈ ਸੰਤ, ਸਾਧੂ ਜਾਂ ਡੇਰੇਦਾਰ ਨਾਮ ਦੀ ਪੁੜੀ ਬਣਾ ਕੇ ਆਪਣੇ ਚੇਲਿਆਂ ਨੂੰ ਨਾਮ ਦਾਨ ਦੇਈ ਜਾਂਦਾ ਹੈ।

ਉਪਰ ਲਿਖੇ ਹੁਕਮ ਵਿਚ ਆਇਆ ਹੈ ਕਿ ਨਾਮ ਧਰਮ ਹੈ, ਭਾਵ ਨਾਮ ਆਪਣੇ ਆਪ ਵਿਚ ਇਕ ਜੀਵਨ-ਜਾਚ ਹੈ। ਇਸ ਤੋਂ ਇਹ ਗੱਲ ਖੁੱਲ੍ਹ ਕੇ ਸਾਹਮਣੇ ਆਉਂਦੀ ਹੈ ਕਿ ਨਾਮ ਨੂੰ ਵੇਚਣਾ ਵੱਟਣਾ ਜਾਂ ਵਰਤਣਾ ਨਹੀਂ, ਬਲਕਿ ਨਾਮ ਨੂੰ ਵਰਤਣ ਵਿਚ ਲਿਆਉਣਾ ਹੈ। ਆਪਣੀ ਰੋਜ਼ਮੱਰਾ ਦੀ ਜ਼ਿੰਦਗੀ ਨੂੰ ਨਾਮ ਦੇ ਪ੍ਰਭਾਵ ਅਧੀਨ ਕਰਨਾ ਹੈ। "ਭਗਤ ਜਨਾ ਕੀ ਬਰਤਨਿ ਨਾਮੁ" ਦੇ ਮਹਾਨ ਆਦੇਸ਼ ਨੂੰ ਸਮਝ ਕੇ ਜੀਵਨ ਦਾ ਰੂਪ ਬਣਾਉਣਾ ਹੈ। ਨਾਮ ਲੈਣ ਤੋਂ ਇਹ ਭਾਵ ਨਹੀਂ ਕਿ ਨਾਮ ਨੂੰ ਲੈ ਕੇ, ਪੁੜੀ ਬਣਾ, ਗਲ ਵਿਚ ਤਾਵੀਜ਼ ਪਾਉਣਾ ਹੈ ਜਾਂ ਉਸ ਨੂੰ ਆਪਣੀ ਤਿਜੋਰੀ ਵਿਚ ਰੱਖਣਾ ਹੈ। ਧਰਮ ਇਕ ਵਿਹਾਰ ਹੈ। ਨਾਮ ਨੂੰ ਵਿਹਾਰ ਵਿਚ ਲਿਆ ਕੇ ਨਾਮ-ਧਰਮ ਧਾਰਨ ਕਰਨਾ ਹੈ। ਅਜਿਹਾ ਕਰਨ ਨਾਲ ਅਗਿਆਨ ਤੇ ਭਰਮ ਦਾ ਹਨੇਰਾ ਛੱਟ ਜਾਏਗਾ। ਚਾਨਣ ਹੀ ਚਾਨਣ ਹੋ ਜਾਏਗਾ। ਸਾਰੇ ਭਵਨ ਵਿਚ ਅੰਤਰ-ਆਤਮੇ ਰੌਸ਼ਨੀ ਹੋ ਜਾਏਗੀ।

**ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥**
**ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥**

*(ਧਨਾਸਰੀ ਰਵਿਦਾਸ ਜੀ, ਪੰਨਾ ੬੯੪)*

ਜਦ ਨਾਮ ਧਰਮ ਹੋ ਨਿਬੜੇਗਾ ਤਾਂ ਫਿਰ ਹਨੇਰਾ ਨਹੀਂ ਹੋਵੇਗਾ ਤੇ ਠੁੱਡੇ ਨਹੀਂ ਲਗਣਗੇ। ਨਾਮ ਦੀਵਾ ਹੈ। ਨਾਮ ਬੱਤੀ ਤੇ ਤੇਲ ਵੀ। ਜਦੋਂ ਨਾਮ ਧਰਮ ਹੋਵੇਗਾ ਤਾਂ ਸਭਨੀਂ ਪਾਸੀਂ ਧਰਮ ਦਾ ਪਾਸਾਰਾ ਜੋਤ ਵਾਂਗ ਹੋਵੇਗਾ। ਐਸਾ ਹੋਣ ਨਾਲ ਅਗਿਆਨ ਤੇ ਹਨੇਰੇ ਦੀ ਕੋਈ ਸੰਭਾਵਨਾ ਨਹੀਂ ਰਹਿ ਜਾਏਗੀ।

ਭਿੰਨ ਭਿੰਨ ਪ੍ਰਕਾਰ ਦੇ ਧਰਮ ਦੁਨੀਆ ਵਿੱਚ ਹਨ। ਉਨ੍ਹਾਂ ਦੀਆਂ ਵੱਖ ਵੱਖ ਆਸਥਾਵਾਂ ਤੇ ਵਿਸ਼ਵਾਸ ਹਨ। ਭੇਖਾਂ ਵਿਚ ਵੀ ਬਹੁਤ ਸਾਰਾ ਅੰਤਰ ਹੈ। ਧਰਮ ਭੇਖ ਨਹੀਂ ਹੈ। ਭੇਖ ਦੀ ਭਾਵਨਾ ਕਿਸੇ ਹੱਦ ਤਕ ਸੰਜਮ ਨੂੰ ਉਪਜਾਉਂਦੀ ਹੈ। ਪਰ ਮੁਢਲੇ ਤੌਰ 'ਤੇ ਧਰਮ ਦੈਵੀ ਗੁਣਾਂ ਦਾ ਸਮੂਹ ਹੈ। ਇਨ੍ਹਾਂ ਗੁਣਾਂ ਨੇ ਵਰਤੋਂ ਵਿਚ ਆ ਕੇ ਦੁਰਲੱਭ ਜੀਵਨ ਨੂੰ ਸੁਖਾਵਾਂ, ਭਾਵਨਾਪੂਰਨ ਤੇ ਸੁਖਦਾਈ ਬਣਾਉਣਾ ਹੁੰਦਾ ਹੈ। ਇਹੀ ਕਾਰਨ ਹੈ ਕਿ ਗੁਰਮਤਿ, ਧਰਮ ਵਿਚ

ਕਰਮਕਾਂਡ ਅਤੇ ਭਰਮ ਕਰਮ ਦਾ ਕੋਈ ਦਖ਼ਲ ਨਹੀਂ ਮੰਨਦੀ ਸਗੋਂ ਉਨ੍ਹਾਂ ਨੂੰ ਦ੍ਰਿੜ੍ਹਤਾ ਨਾਲ ਨਕਾਰਦੀ ਹੈ।

ਗੁਰਮਤਿ ਸ਼ੁਭ ਕਰਮਾਂ ਨੂੰ ਹੀ ਧਰਮ ਦਾ ਮੂਲ ਮੰਨਦੀ ਹੈ। ਗੁਰੂ ਅਰਜਨ ਸਾਹਿਬ ਇਸ ਸਬੰਧ ਵਿਚ ਨਿਰਣਾਤਮਕ ਆਦੇਸ਼ ਦਿੰਦੇ ਹਨ ਕਿ ਸਾਰੇ ਧਰਮਾਂ ਵਿਚੋਂ ਸ਼ੁਭ ਤੇ ਉੱਤਮ ਧਰਮ ਹੈ—ਵਾਹਿਗੁਰੂ ਦੀ ਹੋਂਦ ਨੂੰ ਸਵੀਕਾਰ ਕੇ ਦ੍ਰਿੜ੍ਹ ਕਰਨਾ ਅਤੇ ਉਸ ਦੀ ਕ੍ਰਿਪਾ ਨਾਲ ਆਚਰਣ ਨੂੰ ਨਿਰਮਲ ਕਰਮਾਂ ਵਾਲਾ ਬਣਾਉਣਾ।

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲੁ ਕਰਮੁ ॥**

*(ਗਉੜੀ ਸੁਖਮਨੀ ਮ: ੫, ਪੰਨਾ ੨੬੬)*

ਸਿੱਧੇ ਰੂਪ ਵਿਚ ਇਸ ਹੁਕਮ ਤੋਂ ਇਹ ਵਿਚਾਰ ਪ੍ਰਾਪਤ ਹੁੰਦਾ ਹੈ ਕਿ ਹਰਿ ਦਾ ਨਾਮ ਜਪਣਾ ਇਕ ਨਿਰਮਲ ਕਰਮ ਹੈ। ਪਰ ਜੇ ਸਗਲ ਧਰਮਾਂ ਵਿਚੋਂ ਸ੍ਰੇਸ਼ਟ ਧਰਮ ਦੀ ਗੱਲ ਨੂੰ ਵਿਚਾਰਿਆ ਜਾਏ ਤਾਂ ਗੱਲ ਇੰਝ ਬਣੇਗੀ ਕਿ ਜਿਸ ਤਰ੍ਹਾਂ ਹਰਿ ਕਾ ਨਾਮ ਜਪਣਾ ਨਿਰਮਲ ਕਰਮ ਹੈ, ਬਿਲਕੁਲ ਇਸੇ ਤਰ੍ਹਾਂ ਨਿਰਮਲ ਕਰਮ ਕਰਨੇ ਹੀ ਨਾਮ ਜਪਣਾ ਹੈ। ਉਦਾਹਰਣ ਵਜੋਂ, ਜੇ ਕੋਈ ਬੰਦਾ ਸਵੇਰੇ ਉੱਠੇ, ਗੰਗਾ ਇਸ਼ਨਾਨ ਕਰੇ, ਚੰਦਨ ਦਾ ਤਿਲਕ ਲਗਾਏ, ਮੂਰਤੀ ਅੱਗੇ ਬੈਠ ਕੇ ਪਹਿਰ ਪੂਰਾ, ਟੱਲੀਆਂ ਵਜਾਏ, ਅਰਚਨਾ ਪੂਜਾ ਕਰੇ ਅਤੇ ਇਸ ਤਰ੍ਹਾਂ ਦੇ ਹੋਰ ਕਰਮਕਾਂਡ ਕਰਨ ਮਗਰੋਂ ਉਹ ਸਮਝ ਲਏ ਕਿ ਉਹ ਧਰਮ ਪਰਾਇਣ ਹੋ ਗਿਆ ਹੈ ਜਾਂ ਬੜਾ ਵੱਡਾ ਧਾਰਮਿਕ ਜੀਵ ਹੈ, ਤਾਂ ਇਹ ਸਰਾਸਰ ਅਤਿਕਥਨੀ ਹੈ। ਨਿਖੇੜਾ ਤਾਂ ਇੱਥੇ ਆ ਕੇ ਹੋਣਾ ਹੈ ਕਿ ਕੀ ਦੁੱਖ ਨੂੰ ਵੇਖ ਕੇ ਉਸ ਦਾ ਮਨ ਪਸੀਜਿਆ ਹੈ ? ਕਿਸੇ ਲੋੜਵੰਦ ਦੀ ਉਸ ਨੇ ਹਾਜਤ ਪੂਰੀ ਕੀਤੀ ਹੈ। ਆਪਣੇ ਆਪ ਨੂੰ ਭੁੱਲ ਕੇ ਕਿਸੇ ਲੋੜਵੰਦ ਨੂੰ ਸੁੱਖ ਪੁਚਾਇਆ ਹੈ। ਜੇ ਅਜਿਹਾ ਨਹੀਂ ਹੋ ਰਿਹਾ, ਤਾਂ ਇਹੀ ਸਮਝਣਾ ਚਾਹੀਦਾ ਹੈ ਕਿ ਧਰਮ ਦੀ ਅਣਹੋਂਦ ਹੈ। ਇਸੇ ਹੀ ਤਰ੍ਹਾਂ ਕੋਈ ਕੇਸਾਧਾਰੀ, ਦਰਸ਼ਨੀ ਦਿੱਖ ਵਾਲਾ ਪੁਰਖ ਪਿੱਛਲ ਰਾਤੀਂ ਉੱਠ ਕੇ ਇਸ਼ਨਾਨ ਕਰੇ, ਨਿੱਤਨੇਮ ਤੇ ਬਾਣੀ ਦੇ ਪਾਠ ਉਪਰੰਤ ਸਾਧ ਸੰਗਤ ਵਿਚ ਜਾਏ, ਪਰ ਕਿਸੇ ਹਾਜਤਮੰਦ ਅਭਿਆਗਤ ਨਾਲ ਰੁੱਖਾ ਵਿਹਾਰ ਕਰੇ, ਵੰਡ ਕੇ ਨਾ ਖਾਏ, ਕਿਰਤ ਵਿਚੋਂ ਘੱਟੋ ਘੱਟ ਦਸਵੰਧ ਨਾ ਕੱਢੇ, ਸੇਵਾ ਤੋਂ ਕਤਰਾਏ ਅਤੇ ਹੋਰ ਸ਼ੁਭ ਗੁਣਾਂ ਦਾ ਪਾਲਣ ਜੀਵਨ ਵਿਚ ਨਾ ਕਰੇ ਤਾਂ ਇਹੀ ਕਹਿਣਾ ਹੋਏਗਾ ਕਿ ਧਰਮ ਅਜੇ ਕੋਹਾਂ ਦੂਰ ਹੈ। ਨਾਮ ਧਰਮ ਹੈ, ਨਾਮ ਦੀ ਜੋਤ ਸਰਬ-ਵਿਦਮਾਨ ਹੈ, ਘਟਿ ਘਟਿ ਵਿਚ ਨਾਮ ਦਾ ਪ੍ਰਕਾਸ਼ ਹੈ, ਤਾਂ ਫਿਰ ਦੁਖੀ ਦਾ ਦੁੱਖ ਦੂਰ ਕਰਦਿਆਂ ਸਾਨੂੰ ਆਤਮਿਕ ਸੰਤੁਸ਼ਟੀ ਪ੍ਰਾਪਤੀ ਹੁੰਦੀ ਹੈ। ਜਿਸ ਦਾ ਦੁੱਖ ਹਰਿਆ ਜਾ ਰਿਹਾ ਹੈ, ਉਸ ਦੇ ਅੰਦਰ ਵਾਲੀ ਜੋਤ ਸਾਨੂੰ ਇਕ ਸ਼ਾਂਤੀ ਤੇ ਖ਼ੁਸ਼ੀ ਦਿੰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਕਾਲ ਪੁਰਖ ਪਾਸੋਂ ਮੰਗ ਕਰਦੇ ਹਨ ਕਿ ਪਰਮ ਪਿਤਾ ਮੇਰੇ 'ਤੇ ਮਿਹਰ ਕਰੋ, ਮੈਂ ਸ਼ੁਭ ਗੁਣਾਂ ਤੇ ਕਰਮਾਂ ਤੋਂ ਕਦੀ ਨਾ ਹਟਾਂ, ਇਸ ਵਾਸਤੇ ਭਾਵੇਂ ਮੈਨੂੰ ਕਿਤਨੀ ਹੀ ਕਠਿਨਾਈ ਦਾ ਸਾਹਮਣਾ ਕਿਉਂ ਨਾ ਕਰਨਾ ਪਵੇ। ਇਹੀ ਸਿੱਖੀ ਦਾ ਸਾਰ ਤੱਤ ਹੈ। ਇਹੀ ਧਰਮ ਦੀ ਅੰਤਰ-ਆਤਮਾ ਹੈ ਅਤੇ ਅਜਿਹਾ ਕਰਨ ਲਈ ਜੇ ਕਿਤੇ ਆਪਣੀ ਜਾਨ ਦੀ ਕੁਰਬਾਨੀ ਵੀ ਦੇਣੀ ਪਏ ਤਾਂ ਇਸ ਲਈ ਜੂਝਣ ਤੋਂ ਕੋਈ ਝਿਜਕ ਨਾ ਹੋਵੇ। ਇਹੀ ਭਾਵਨਾ ਹੈ 'ਵਕਤੇ ਉਪਰ ਲੜ ਮਰੇ' ਦੀ। ਵਕਤ ਉੱਤੇ ਉਹੀ ਲੜ ਮਰੇਗਾ ਅਤੇ ਸਾਬਤ ਕਦਮ ਹੋ ਮੈਦਾਨ ਵਿਚ ਨਿਤਰੇਗਾ, ਜਿਸ ਨੇ ਨਾਮ ਭਾਵ ਨਾਮ ਧਰਮ ਨੂੰ ਕੇਵਲ ਉਤੋਂ ਦੀ ਹੀ ਨਹੀਂ ਓਹੜਿਆ ਹੋਇਆ

ਸਗੋਂ ਇਸ ਦਾ ਸਹੀ ਰੂਪ ਵਿਚ ਆਤਮਕ ਅਭਿਆਸ ਕੀਤਾ ਹੁੰਦਾ ਹੈ। ਜਿਸ ਗੁਰਮੁਖ ਆਤਮਾ ਨੇ ਅੰਮ੍ਰਿਤ ਵੇਲੇ ਅਭਿਆਸ ਨਾਲ ਸੱਚ ਸਰੂਪ ਸ਼ਬਦ ਨੂੰ ਸਿਆਣਨ ਤੇ ਪਛਾਣਨ ਦੀ ਕੋਸ਼ਿਸ਼ ਕੀਤੀ ਹੋਵੇਗੀ, ਉਹੀ ਅਭਿਆਸੀ ਪੁਰਖ ਵੇਲਾ ਪੈਣ 'ਤੇ ਕਾਮਯਾਬ ਹੋਵੇਗਾ।

ਫ਼ੌਜੀ ਜੰਗ ਰੋਜ਼ ਰੋਜ਼ ਨਹੀਂ ਕਰਦੇ, ਜੰਗ ਤਾਂ ਕਦੀ ਕਦਾਈਂ ਅਚਨਚੇਤ ਹਮਲਾ ਹੋਣ ਉੱਤੇ ਕਰਨੀ ਹੁੰਦੀ ਹੈ। ਪਰ ਫ਼ੌਜੀ ਪਲਟਨਾਂ ਦੀ ਕੁਆਇਦ ਅਤੇ ਜੰਗੀ ਅਭਿਆਸ ਨਿੱਤ ਕਰਾਇਆ ਜਾਂਦਾ ਹੈ, ਤਾਂ ਜੋ ਮਨ ਇਹੋ ਜਿਹਾ ਬਣ ਜਾਏ ਕਿ ਉਹ ਵਕਤ ਪੈਣ ਉੱਤੇ ਖੇਤ ਵਿਚ ਸੂਰਮੇ ਵਾਂਗੂੰ ਜੂਝੇ ਅਤੇ ਜਿੱਤ ਪ੍ਰਾਪਤ ਕਰੇ। ਨਾਮ ਧਰਮ ਹੈ। ਧਰਮ ਦਾ ਅਭਿਆਸ ਜੀਵਨ ਨੂੰ ਚਾਨਣਮਈ ਬਣਾ ਦਏਗਾ।

ਜਗਤ ਗੁਰੂ ਪਿਤਾ, ਗੁਰੂ ਨਾਨਕ ਦੇਵ ਜੀ ਗੁਰਮਤਿ ਦੇ ਜਪ ਦਾ ਸਵਿਸਥਾਰ ਖ਼ੂਬਸੂਰਤੀ ਨਾਲ ਵਖਿਆਨ ਕਰਦੇ ਹਨ। ਇਹ ਜਪ ਇਥੇ '੧' ਤੋਂ ਸ਼ੁਰੂ ਹੁੰਦਾ ਹੈ। ਸੱਚ ਦੇ ਪੰਧ 'ਤੇ ਚਲਦਾ ਹੋਇਆ ਧਰਮ ਦੇ ਖੰਡ ਵਿਚ ਪੁੱਜਦਾ ਹੈ, ਜਿੱਥੋਂ ਇਹਨੇ ਗੁਰਸਿੱਖਾਂ ਨੂੰ ਸੱਚਖੰਡ ਵਿਚ ਲੈ ਜਾਣਾ ਹੈ, ਜਾਂ ਇੰਝ ਕਹੀਏ ਕਿ ਏਕੇ ਨਾਲ ਅਭੇਦ ਕਰਨਾ ਹੁੰਦਾ ਹੈ। ਅਸੀਂ ਇਥੇ ਖੰਡਾਂ ਦਾ ਵਿਸਥਾਰਪੂਰਵਕ ਜ਼ਿਕਰ ਨਹੀਂ ਕਰ ਸਕਾਂਗੇ, ਸਗੋਂ ਉਸ ਦੀ ਪਵਿੱਤਰ ਭਾਵਨਾ ਨੂੰ ਦੇਖਣਾ ਹੈ। ਨਾਲੇ ਸਮਝਣਾ ਇਹ ਹੈ ਕਿ ਇਕ ਦਾ ਜਪ ਧਰਮ ਨਾਲ ਕਿਵੇਂ ਸਬੰਧਤ ਹੈ।

ਧਰਮ ਕੀ ਹੈ ਤੇ ਉਸ ਦੀ ਪਾਲਣਾ ਕਿਵੇਂ ਕਰਨੀ ਹੈ; ਦੁਨੀਆ ਨਾਲੋਂ ਟੁੱਟਣਾ, ਸੰਨਿਆਸ ਧਾਰਨ ਕਰਨਾ, ਪਰਬਤਾਂ 'ਤੇ ਜਾ ਚੜ੍ਹਨਾ, ਗੁਫ਼ਾਵਾਂ ਤੇ ਕੰਦਰਾਂ ਵਿਚ ਜਾ ਛੁੱਪਣਾ ਜਾਂ ਹੋਰ ਤਰ੍ਹਾਂ ਤਰ੍ਹਾਂ ਦੇ ਫੋਕਟ ਕਰਮ ਕਰਨੇ ਕਤਈ ਧਰਮ ਨਹੀਂ। ਧਰਮ ਖੰਡ ਇਕ ਅਵਸਥਾ ਹੈ। ਇਹ ਉਹ ਉਡਾਣ ਭਰਨ ਦੀ ਪਵਿੱਤਰ ਥਾਂ ਹੈ, ਜਿਥੋਂ ਮਾਨਵੀ ਮਨ ਨੇ ਅਕਾਲ ਨਾਲ ਅਭੇਦ ਹੋਣ ਦਾ ਸੁੱਚਾ ਸਫ਼ਰ ਆਰੰਭ ਕਰਨਾ ਹੈ। ਰਾਤ, ਰੁੱਤ, ਥਿੱਤਾਂ ਤੇ ਵਾਰ ਕੋਈ ਅਸਥੂਲ ਵਸਤੂ ਨਹੀਂ ਕਿ ਉਨ੍ਹਾਂ ਨੂੰ ਪਕੜਿਆ ਜਾਂ ਆਪਣੀ ਲੋੜ ਅਨੁਸਾਰ ਬਣਾਇਆ ਘੜਿਆ ਜਾ ਸਕਦਾ ਹੋਵੇ, ਭਾਵ ਇਹ ਸਭ ਵਸਤਾਂ ਨਿਰਗੁਣ ਹਨ। ਪਵਨ, ਪਾਣੀ, ਅਗਨੀ, ਪਾਤਾਲ, (ਧਰਤੀ, ਧਰਤੀਆਂ ਜਾਂ ਮਿੱਟੀ) ਅਸਥੂਲ ਨੂੰ ਫੜਿਆ, ਮੋੜਿਆ ਤੇ ਤੋੜਿਆ ਜਾ ਸਕਦਾ ਹੈ। ਰਾਤ, ਰੁੱਤ, ਤਿੱਥ ਤੇ ਵਾਰ ਨਿਰਗੁਣ ਹਨ। ਪਵਨ, ਪਾਣੀ, ਅਗਨੀ ਤੇ ਪਾਤਾਲ ਸਰਗੁਣ ਹਨ। ਇਹ ਨਿਰਗੁਣ ਤੇ ਸਰਗੁਣ ਦਾ ਸੰਜਮ ਧਰਤੀ ਹੈ। ਇਹ ਧਰਤੀ ਸਾਡੀ ਹੋਂਦ ਨਾਲ ਸਿੱਧੀ ਸੰਬੰਧਤ ਹੈ, ਜੋ ਵਾਹਿਗੁਰੂ ਦਾਤੇ ਨੇ ਸਾਨੂੰ ਜਨਮ ਮਰਨ ਲਈ ਦਿੱਤੀ ਹੈ, ਇਸ ਉੱਤੇ ਅਸੀਂ ਜੰਮਦੇ ਹਾਂ, ਵਿਚਰਦੇ ਤੇ ਅੰਤ ਨੂੰ ਮਰਦੇ ਹਾਂ। ਇਸ ਦੇ ਉੱਤੇ ਹੀ ਜੀਅ ਤੇ ਜਗਤ ਵੱਖ ਵੱਖ ਰੰਗਾਂ ਤੇ ਰੂਪਾਂ ਵਿਚ ਹੱਸਦਾ ਖੇਡਦਾ ਤੇ ਬਿਨਸਦਾ ਹੈ। ਇਹ ਜੀਵਨ ਕਿਤਨੀ ਪ੍ਰਕਾਰ ਦਾ ਹੈ ਤੇ ਇਸ ਦੇ ਕਿਤਨੇ ਆਕਾਰ ਹਨ, ਉਨ੍ਹਾਂ ਦੇ ਅੱਗੋਂ ਅਨੇਕਾਂ ਨਾਮ ਹਨ, ਜਿਨ੍ਹਾਂ ਦਾ ਜ਼ਿਕਰ ਉਨ੍ਹਾਂ ਦੇ ਸੁਭਾਅ ਤੇ ਕਾਰਜਾਂ ਅਨੁਸਾਰ ਕੀਤਾ ਜਾ ਸਕਦਾ ਹੈ।

**ਰਾਤੀ ਰੁਤੀ ਥਿਤੀ ਵਾਰ॥**
**ਪਵਣ ਪਾਣੀ ਅਗਨੀ ਪਾਤਾਲ॥**
**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥**
**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥**
**ਤਿਨ ਕੇ ਨਾਮ ਅਨੇਕ ਅਨੰਤ॥**
**ਕਰਮੀ ਕਰਮੀ ਹੋਇ ਵੀਚਾਰੁ॥**
**ਸਚਾ ਆਪਿ ਸਚਾ ਦਰਬਾਰੁ॥** *(ਜਪੁਜੀ, ਪੰਨਾ ੭)*

ਇਨ੍ਹਾਂ ਸਾਰਿਆਂ ਦੇ ਉਪਰ, ਸਭ ਤੋਂ ਉਪਰ ਸਰਵੋਪਰ ਜ਼ਾਹਿਰਾ ਹੈ "ਨਾਨਕ ਕਾ ਪਾਤਸਾਹ"। ਉਸ ਪਾਤਸ਼ਾਹ ਦਾ ਦਰਬਾਰ ਧਰਤ, ਆਕਾਸ਼, ਪਿਆਲ (ਪਾਤਾਲ) ਸੱਤਾਂ ਆਸਮਾਨਾਂ ਤੇ ਸਭਨਾਂ ਤੋਂ ਉਪਰ ਹੈ। ਵਾਹਿਗੁਰੂ ਆਪ ਸਭ ਤੋਂ ਉੱਚਾ ਤੇ ਸੁੱਚਾ ਹੈ ਤੇ ਐਸਾ ਹੀ ਉਸ ਦਾ ਦਰਬਾਰ ਹੈ। ਜਿਹੜੀਆਂ ਗੁਰਮੁਖ ਆਤਮਾਵਾਂ ਇਸ ਗੱਲ ਨੂੰ ਸਮਝ ਲੈਣਗੀਆਂ, ਸੂਖਮ ਤੇ ਅਸਥੂਲ ਨੂੰ ਪਛਾਣ ਲੈਣਗੀਆਂ, ਨਿਰਗੁਣ ਤੇ ਸਰਗੁਣ ਵਿਚ "ਸੁੰਨ ਸਮਾਧੀ ਆਪਿ" ਪਰਮਾਤਮਾ ਦੀ ਹੋਂਦ ਨੂੰ ਦੇਖ ਲੈਣਗੀਆਂ, ਉਹ ਇਸ ਧਰਤੀ ਨੂੰ ਧਰਮਸਾਲ ਕਰਕੇ ਸਮਝਣਗੀਆਂ, ਭਾਵ ਉਨ੍ਹਾਂ ਦਾ ਜੀਵਨ ਧਰਮ-ਪਰਾਇਣ ਹੋਵੇਗਾ। ਧਰਮ ਉਨ੍ਹਾਂ ਲਈ ਜੀਵਨ-ਰੂਪ ਹੋਵੇਗਾ। ਸਿਮਰਨ ਉਨ੍ਹਾਂ ਨੂੰ ਕਦੀਂ ਵਿਸਰੇਗਾ ਨਹੀਂ। ਉਹ ਸਵਾਸ ਸਵਾਸ ਅੱਠੇ ਪਹਿਰ, ਹਰ ਵੇਲੇ ਇੱਕੋ ਵਾਹਿਗੁਰੂ ਦੇ ਨਾਲ ਸੀਤੇ ਪਏ ਹੋਣਗੇ। ਅਜਿਹੇ ਜੀਵਾਂ ਦਾ ਪੰਜਾਂ ਇੰਦਰੀਆਂ ਤੇ ਪੰਜਾਂ ਦੋਖਾਂ ਦੇ ਉੱਤੇ ਪੂਰਾ ਕਬਜ਼ਾ ਹੋਵੇਗਾ। ਉਹ ਜੀਵ ਪੰਚ ਹੋਣਗੇ। ਪੰਜੇ ਉਨ੍ਹਾਂ ਦੇ ਵੱਸ ਹਨ, ਉਹ ਪੰਚ ਪ੍ਰਵਾਨ ਹਨ। ਐਸੀ ਅਵਸਥਾ ਦੀ ਪ੍ਰਾਪਤੀ ਵਾਲੇ ਪੁਰਖਾਂ ਨੂੰ ਹਉਮੈ ਛਲ ਨਹੀਂ ਸਕੇਗੀ। ਹਉਮੈ ਉਨ੍ਹਾਂ ਦੇ ਵੱਸ ਹੋਏਗੀ, ਨਾ ਕਿ ਉਹ ਹਉਮੈ ਦੇ ਵੱਸ ਕਰਮ ਕਰਨਗੇ। ਇਸ ਅਵਸਥਾ 'ਤੇ ਪੁੱਜਣ ਉਪਰੰਤ ਵੀ ਉਹ ਹੰਕਾਰ ਵਿਚ ਨਹੀਂ ਆਉਣਗੇ। ਉਹ ਵਾਹਿਗੁਰੂ ਦੇ ਅੱਗੇ ਨਿਮਰਤਾ ਸਹਿਤ ਨੱਤ-ਮਸਤਕ ਖੜੇ ਹੋ ਕੇ ਬਿਨੈ-ਵੱਤ ਹੋਣਗੇ। ਵਾਹਿਗੁਰੂ ਅਸੀਂ ਕੱਚੇ ਹਾਂ ਕਿ ਪੱਕੇ, ਅਸੀਂ ਪ੍ਰਵਾਨ ਹਾਂ ਕਿ ਅ-ਪ੍ਰਵਾਨ ਹਾਂ, ਨਿੱਕੇ ਝਿੱਕੇ ਹਾਂ ਜਾਂ ਮਹਾਨ, ਇਹ ਤੂੰ ਹੀ ਜਾਣੇਂ।

**ਤਿਥੈ ਸੋਹਨਿ ਪੰਚ ਪਰਵਾਣੁ ॥**
**ਨਦਰੀ ਕਰਮਿ ਪਵੈ ਨੀਸਾਣੁ ॥**
**ਕਚ ਪਕਾਈ ਓਥੈ ਪਾਇ ॥**
**ਨਾਨਕ ਗਇਆ ਜਾਪੈ ਜਾਇ ॥੩੪॥** *(ਜਪੁਜੀ, ਪੰਨਾ ੭)*

ਇਹ ਧਰਮ ਖੰਡ ਹੈ। ਇਸ ਖੰਡ ਦੇ ਵਾਸੀ ਆਪਣੀ ਕੀਰਤੀ ਰੂਪੀ ਕਿਰਤ ਨਾਲ ਧਰਤੀ 'ਤੇ ਆਪਣਾ ਨਿਵਾਸ ਧਰਮ-ਰੂਪੀ ਬਣਾ ਲੈਂਦੇ ਹਨ ਅਤੇ ਇਹ ਧਰਤੀ ਧਰਮਸਾਲ ਬਣ ਜਾਂਦੀ ਹੈ।

ਉਨ੍ਹਾਂ ਦੀ ਸ਼ਖ਼ਸੀਅਤ ਨਿਆਂ-ਰੂਪੀ, ਸੁਖਾਵੀਂ ਤੇ ਸੁਖਦਾਈ ਹੁੰਦੀ ਹੈ। ਉਹਨਾਂ ਦਾ ਜੀਵਨ ਧੀਰਜਵਾਨ ਹੁੰਦਾ ਹੈ। ਇਸ ਧਰਮਸਾਲ ਵਿਚ ਉਹ ਧਰਮਸਾਲ ਵਾਂਗ ਹੀ ਵਿਚਰਦੇ ਹਨ। ਨਾਮ ਉਨ੍ਹਾਂ ਦੀ ਵਰਤਨ ਹੁੰਦੀ ਹੈ ਤੇ ਨਾਮ ਹੀ ਵਣਜ-ਵਿਹਾਰ। ਉਹ ਸ਼ੁਭ ਗੁਣਾਂ ਨੂੰ ਧਾਰਨ ਕਰਦੇ ਹਨ। ਨਿਰਭਉ ਤੇ ਨਿਰਵੈਰ ਹੋ ਕੇ ਉਨ੍ਹਾਂ ਦਾ ਪ੍ਰਤਿਪਾਲਣ ਕਰਦੇ ਹਨ। ਉਨ੍ਹਾਂ ਦੇ ਲੋਇਨ ਅੰਮ੍ਰਿਤ-ਭਰੇ ਹੁੰਦੇ ਹਨ ਤੇ ਉਨ੍ਹਾਂ ਦੀ ਦ੍ਰਿਸ਼ਟੀ ਵਿਚੋਂ ਸਮ-ਦ੍ਰਿਸ਼ਟਤਾ ਅੰਮ੍ਰਿਤ-ਰੂਪ ਵਸਦੀ ਹੈ ਤੇ ਬਰਸਦੀ ਹੈ। ਉਹ ਨਿਮਰਤਾ ਸਰੂਪ ਗੁਣਵੰਤੇ ਪ੍ਰਾਣੀ ਆਪਣੇ ਆਪ ਨੂੰ ਗੁਣਵੰਤਿਆਂ ਦੀ ਪਾਛਾਰ ਸਮਝਦੇ ਹਨ। ਇਹ ਗੁਰੂ ਨਾਨਕ ਦੇਵ ਜੀ ਦਾ ਧਰਮ ਹੈ ਤੇ ਇਸ ਦੇ ਪੈਰੋਕਾਰ ਗੁਰਸਿੱਖ ਧਰਮੀ ਜੀਵ।

**ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ**
**ਜੋ ਮਾਰਗਿ ਧਰਮ ਚਲੇਸਹਿ ਰਾਮ ॥** *(ਬਿਹਾਗੜਾ ਮ: ੪, ਪੰਨਾ ੫੪੦)*

# ਕਮਲ ਪਰਗਾਸ

ਕਮਲ ਦੇ ਪ੍ਰਤੀਕ ਤੋਂ ਗੁਰਬਾਣੀ ਦੇ ਅੰਦਰ ਬਹੁਤ ਸਾਰੀਆਂ ਪਿਆਰੀਆਂ ਤੇ ਸੁੰਦਰ ਭਾਵਨਾਵਾਂ ਦਾ ਬਿਆਨ ਕੀਤਾ ਗਿਆ ਹੈ। ਪਿਆਰ ਨੂੰ ਦਰਸਾਉਣ ਵਾਸਤੇ ਕਮਲ ਦਾ ਅਲੰਕਾਰ ਬਹੁਤ ਵਾਰ ਵਰਤਿਆ ਗਿਆ ਹੈ। ਕੰਵਲ ਜਾਂ ਕਮਲ, ਪ੍ਰੇਮ ਤੇ ਖਿੱਚ ਨੂੰ ਦਰਸਾਉਂਦਾ ਹੈ। ਗੁਰਸਿੱਖਾਂ ਦੀ ਗੁਰੂ ਨਾਲ ਪ੍ਰੀਤ ਭੰਵਰੇ ਦੇ ਮਾਧਿਅਮ ਨਾਲ ਬਿਆਨ ਕੀਤੀ ਗਈ ਹੈ। ਜਿਵੇਂ, "ਅਲ੍ਹ ਸਮੂਹ ਜਿਉ ਕੁਸਮ ਸੁਬਾਸੇ" ਜਿਸ ਤਰ੍ਹਾਂ ਭੰਵਰਾ ਫੁੱਲਾਂ ਦੀ ਖ਼ੁਸ਼ਬੂ ਵੱਲ ਖਿੱਚਿਆ ਜਾਂਦਾ ਹੈ, ਬਿਲਕੁਲ ਇਸੇ ਤਰ੍ਹਾਂ ਗੁਰੂ ਦੇ ਸਿੱਖ ਗੁਰੂ ਪਾਤਸ਼ਾਹ ਦੀ ਨਿਰੰਕਾਰੀ ਖ਼ੁਸ਼ਬੂ ਵੱਲ ਸਹਿਜ ਸੁਭਾਇ ਖਿੱਚੇ ਚਲੇ ਆਉਂਦੇ ਹਨ। ਪਿਤਾ ਗੁਰੂ ਰਾਮਦਾਸ ਜੀ ਇਸ ਬਿੰਬ ਦੁਆਰਾ ਆਪਣੇ ਗੁਰੂ ਪ੍ਰੀਤਮ ਨੂੰ ਮਿਲਣ ਦੀ ਪੁਰਜ਼ੋਰ ਅੰਤਰੀਵ ਇੱਛਾ ਦਾ ਜ਼ਿਕਰ ਕਰਦਿਆਂ ਫ਼ੁਰਮਾਉਂਦੇ ਹਨ:

**ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ॥**
**ਰਾਖੁ ਸਰਣਿ ਜਗਦੀਸੁਰ ਪਿਆਰੇ ਮੋਹਿ ਸਰਧਾ ਪੂਰਿ ਹਰਿ ਗੁਸਾਈ॥**

*(ਆਸਾ ਮ: ੪, ਪੰਨਾ ੩੭੦)*

ਜਿਸ ਤਰ੍ਹਾਂ ਭੰਵਰਾ ਕਮਲ ਤੋਂ ਬਿਨਾਂ ਰਹਿ ਨਹੀਂ ਸਕਦਾ, ਇਸੇ ਤਰ੍ਹਾਂ ਮੇਰੇ ਕੋਲੋਂ ਹਰਿ ਜੀ ਤੋਂ ਬਿਨਾਂ ਨਹੀਂ ਰਹਿਆ ਜਾਂਦਾ। ਕੋਈ ਕ੍ਰਿਪਾ ਕਰ ਕੇ ਮੈਨੂੰ ਸੱਜਣ ਗੁਰੂ ਨਾਲ ਮਿਲਾ ਦਏ, ਤਾਂ ਜੋ ਮੈਂ ਅਕਾਲ ਪੁਰਖ ਵਿਚ ਲੀਨ ਹੋ ਸਕਾਂ। ਸਾਰੇ ਸੰਸਾਰ ਦੀਆਂ ਇੱਛਾਵਾਂ ਦੇ ਪੂਰਕ ਤੇ ਸ਼ਰਧਾ ਭਗਤੀ ਨੂੰ ਫਲਦਾਇਕ ਕਰਨ ਵਾਲੇ ਗੁਰੂ ਪਾਸ, ਗੁਰੂ ਵਾਲੇ ਬਿਨੈ ਕਰਦੇ ਹਨ ਕਿ ਮੈਨੂੰ ਆਪਣੀ ਸ਼ਰਨ ਵਿਚ ਰੱਖੋ। ਕਮਲ ਦੇ ਸਬੰਧ ਵਿਚ ਪ੍ਰੇਮਾ-ਭਗਤੀ ਦਾ ਬਿਆਨ ਕਰਦਿਆਂ ਗੁਰੂ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਹੇ ਮੇਰੇ ਮਨ, ਤੂੰ ਵਾਹਿਗੁਰੂ ਨਾਲ ਐਸੀ ਪ੍ਰੀਤ ਕਰ, ਜਿਸ ਤਰ੍ਹਾਂ ਪਾਣੀ ਦੀ ਦੁੱਧ ਨਾਲ ਹੈ। ਜਦੋਂ ਦੁੱਧ ਨੂੰ ਅੱਗ 'ਤੇ ਰੱਖਿਆ ਜਾਂਦਾ ਹੈ ਤਾਂ ਪਾਣੀ ਆਪਣੀ ਹੋਂਦ ਮਿਟਾ ਦਿੰਦਾ ਹੈ, ਤਾਂ ਜੋ ਦੁੱਧ ਕਾਇਮ ਰਹੇ। ਗੁਰੂਦੇਵ ਕਹਿੰਦੇ ਹਨ ਕਿ ਮੇਰੇ ਮਨ, ਪਰਮਾਤਮਾ ਨਾਲ ਐਸੀ ਪ੍ਰੀਤੀ ਕਰ ਜਿਸ ਤਰ੍ਹਾਂ ਮਛਲੀ ਦੀ ਨੀਰ ਨਾਲ ਹੈ। ਸਰਵਰ ਦੇ ਅੰਦਰ ਪਾਣੀ ਵਧੇ ਤਾਂ ਮਛਲੀ ਖ਼ੁਸ਼ ਹੈ, ਜੇ ਘਟੇ ਤਾਂ ਮਛਲੀ ਉਦਾਸ ਹੋ ਜਾਂਦੀ ਹੈ ਤੇ ਜੇ ਪਾਣੀ ਰਹੇ ਹੀ ਨਾ, ਉਹ ਵੀ ਨਹੀਂ ਰਹਿੰਦੀ। ਇਸ ਤਰ੍ਹਾਂ ਦੇ ਹੋਰ ਕਈ ਪ੍ਰਤੀਕ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਨਾਲ ਪਿਆਰ ਸਬੰਧੀ ਲਏ ਹਨ।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥**
**ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥**
**ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ॥੧॥**

*(ਸਿਰੀ ਰਾਗ ਮ: ੧, ਪੰਨਾ ੫੯)*

ਪਾਤਸ਼ਾਹ ਫ਼ੁਰਮਾਂਦੇ ਹਨ ਕਿ ਐ ਮੇਰੇ ਮਨ, ਤੂੰ ਵਾਹਿਗੁਰੂ ਨਾਲ ਇਸ ਤਰ੍ਹਾਂ ਦੀ ਪ੍ਰੀਤ ਕਰ, ਜਿਸ ਤਰ੍ਹਾਂ ਕਮਲ ਦੀ ਪਾਣੀ ਨਾਲ ਹੈ। ਜੇ ਪਾਣੀ ਦੀਆਂ ਲਹਿਰਾਂ ਕਮਲ ਨੂੰ ਧੱਕ ਧੱਕ ਕੇ ਪਛਾੜਦੀਆਂ ਹਨ ਤਾਂ ਵੀ ਉਹ ਸਦਾ ਖ਼ੁਸ਼ੀ ਤੇ ਖੇੜੇ ਵਿਚ ਰਹਿੰਦਾ ਹੈ। ਉਸ ਦਾ ਮਨ ਵਿਗਸਦਾ ਹੈ। ਵਿਗਾਸ ਸਬੰਧੀ ਅਸੀਂ ਵਿਸਥਾਰ ਨਾਲ ਜ਼ਿਕਰ ਕਰ ਚੁੱਕੇ ਹਾਂ। ਵਿਕਾਸ ਬੌਧਿਕ ਹੈ। ਆਪਣੇ ਆਲੇ ਦੁਆਲੇ ਬਾਰੇ ਜਾਣ ਪਛਾਣ ਦਾ ਇਲਮੀ ਤੇ ਸਾਇੰਸੀ ਗਿਆਨ ਹੈ। ਵਿਕਾਸ

ਦਾ ਵਿਗਾਸ ਨਾਲੋਂ ਇਹੀ ਅੰਤਰ ਹੈ ਕਿ ਵਿਗਾਸ ਵਾਲਾ ਗਿਆਨ ਤਾਂ ਪੂਰਾ ਰੱਖਦਾ ਹੈ ਪਰ ਝੂਰਦਾ ਨਹੀਂ। ਹਰ ਹਾਲ ਵਿਚ ਖ਼ੁਸ਼ ਰਹਿੰਦਾ ਹੈ। ਖੇੜੇ ਵਿਚ ਵਿਚਰਦਾ ਹੈ, ਉਸ ਦੇ ਮੱਥੇ 'ਤੇ ਵੱਟ ਨਹੀਂ ਪੈਂਦੇ। ਉਸ ਦੇ ਅੰਦਰ ਦੀ ਜ਼ਰਬ ਤੇ ਕਰਬ ਉਸ ਦੇ ਚਿਹਰੇ ਉੱਤੇ ਪ੍ਰਗਟ ਨਹੀਂ ਹੁੰਦੀ ਅਤੇ ਨਾ ਹੀ ਉਸ ਦੇ ਕਾਰਜ ਕਲਾਪਾਂ 'ਤੇ ਚੱਲਣ ਉੱਤੇ ਹਾਵੀ ਹੋ ਸਕਦੀ ਹੈ। ਉਹ ਸਦਾ ਆਨੰਦ ਦੀ ਅਵਸਥਾ 'ਤੇ ਇਕਸਾਰਤਾ ਵਿਚ ਰਹਿੰਦਾ ਹੈ। ਐਸੀ ਹੀ ਪ੍ਰੀਤ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਕਰ ਰਹੇ ਹਨ। ਲਹਿਰਾਂ ਦੇ ਪਛਾੜੇ ਜਾਣ ਨਾਲ ਕਮਲ ਖਿੜਨੋਂ ਨਹੀਂ ਹਟਦਾ। ਉਸ ਦੇ ਪਿਆਰ ਵਿਚ ਕੋਈ ਘਾਟਾ ਨਹੀਂ ਆਉਂਦਾ। ਉਸ ਦੀ ਪ੍ਰੀਤੀ ਇਹੋ ਜਿਹੀ ਨਹੀਂ ਹੁੰਦੀ ਤੇ ਜੇ ਕੁਝ ਮਿਲ ਗਿਆ ਤੇ ਖ਼ੁਸ਼, ਨਹੀਂ ਤਾਂ ਖੁੱਸਦੇ ਰਹੋ। ਅਸੀਂ ਰੱਬ ਨੂੰ ਵੀ ਮਿਹਣੇ ਦੇਣ ਤੋਂ ਨਹੀਂ ਮੁੜਦੇ। ਇਹ ਪ੍ਰੀਤ ਤਾਂ ਨਾ ਹੋਈ, ਇਹ ਤਾਂ ਸੌਦਾ ਹੋਇਆ। ਅਕਾਲ ਪੁਰਖ ਦੁਆਰਾ ਕਲ ਵਿਚ ਪੈਦਾ ਕੀਤੇ ਜੀਅ ਜਲ ਵਿਚ ਜਿਊਂਦੇ ਰਹਿੰਦੇ ਹਨ। ਜਲ ਨਾ ਹੋਵੇ ਤਾਂ ਮਰ ਜਾਂਦੇ ਹਨ। ਬੜੀ ਸੁਆਦਲੀ ਗੱਲ ਹੈ ਕਿ ਗੁਰਬਾਣੀ ਵਿਚ ਗੁਰੂ ਸਾਹਿਬ ਨੇ ਅਕਾਲ ਪੁਰਖ ਨੂੰ ਜਲਨਿਧ ਕਹਿ ਕੇ ਵੀ ਪੁਕਾਰਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਕਮਲ ਸਬੰਧੀ, ਇਕ ਹੋਰ ਬੜਾ ਪਵਿੱਤਰ ਤੇ ਟੁੰਭਵਾਂ ਵਿਚਾਰ ਦਿੱਤਾ ਹੈ। ਪਿਤਾ ਆਖਦੇ ਹਨ ਕਿ ਮਨੁੱਖ ਨੂੰ ਜੀਵਨ ਵਿਚ ਇਸ ਤਰ੍ਹਾਂ ਨਾਲ ਵਿਚਰਨਾ ਚਾਹੀਦਾ ਹੈ, ਜਿਸ ਤਰ੍ਹਾਂ ਜਲ ਵਿਚ ਕਮਲ। ਕਮਲ ਪਾਣੀ ਵਿਚ ਰਹਿੰਦਾ ਹੈ। ਆਪਣੇ ਜਿਊਣ ਜੋਗੀ ਖ਼ੁਰਾਕ ਆਦਿ ਪਾਣੀ ਵਿਚੋਂ ਲੈਂਦਾ ਹੈ, ਪਰ ਫਿਰ ਵੀ ਪਾਣੀ ਵਿਚ ਭਿੱਜਦਾ ਨਹੀਂ। ਇਸ ਦਾ ਸਾਰਾ ਵਿਸਥਾਰ ਆਪ ਜੀ ਨੇ 'ਸਿੱਧ ਗੋਸਟਿ' ਵਿਚ ਭਲੀ ਪ੍ਰਕਾਰ ਸਮਝਾ ਕੇ ਦਿੱਤਾ ਹੈ।

ਇਸ ਤੋਂ ਇਲਾਵਾ ਇਕ ਹੋਰ ਪ੍ਰਤੀਕ ਗੁਰਬਾਣੀ ਵਿਚ ਬਹੁਤ ਵਾਰ ਲਿਆ ਗਿਆ ਹੈ। ਕਮਲ ਦੀ ਹੋਂਦ, ਨਿਮਰਤਾ ਵਿਚੋਂ ਪ੍ਰਾਪਤ ਖੇੜੇ ਦੇ ਸਬੰਧ ਵਿਚ ਦਰਸਾਈ ਗਈ ਹੈ। ਬੜੀ ਵਿਚਾਰਯੋਗ ਗੱਲ ਹੈ ਕਿ ਗੁਰਬਾਣੀ ਅੰਦਰ ਜਿਥੇ ਵੀ ਪ੍ਰਭੂ ਦਰਸ਼ਨ ਜਾਂ ਅਕਾਲ ਪੁਰਖ ਦੇ ਦੀਦਾਰ ਦੀ ਗੱਲ ਕੀਤੀ ਹੈ, ਉਸ ਦੇ ਨਾਲ ਹੀ ਚਰਨ ਕਮਲ ਦਾ ਜ਼ਿਕਰ ਆਇਆ ਹੈ। ਅਸੀਂ ਗਿਣਤੀ ਨੂੰ ਮੁੱਖ ਨਾ ਰੱਖੀਏ ਤਾਂ ਬੜੀ ਨਿਮਰਤਾ ਨਾਲ ਆਖ ਸਕਦੇ ਹਾਂ ਕਿ ਇਹ ਭਾਵਨਾ ਸਤਿਗੁਰਾਂ ਦੁਆਰਾ ਸੈਂਕੜੇ ਵਾਰ ਲਈ ਗਈ ਹੈ। ਉਦਾਹਰਣ ਵਜੋਂ ਅਸੀਂ ਦੋ ਕੁ ਟੂਕਾਂ ਇਥੇ ਅੰਕਿਤ ਕਰਨੀਆਂ ਚਾਹਵਾਂਗੇ। ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਮੇਰਾ ਮਨ ਦਰਸ਼ਨ ਦੀ ਪਿਆਸ ਕਾਰਨ ਮੋਹਿਆ ਪਿਆ ਹੈ। ਜੇ ਉਸ ਦੇ ਦਰਸ਼ਨ ਹੋਣ ਤਾਂ ਮਨ ਵਿਚ ਸ਼ਾਂਤ ਆਵੇ।

**ਮਨ ਮੇਰੇ ਹਰਿ ਕੇ ਚਰਨ ਰਵੀਜੈ॥**
**ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ॥੧॥ਰਹਾਉ॥**

*(ਮਲਾਰ ਮ: ੫, ਪੰਨਾ ੧੨੬੯)*

ਦਰਸ਼ਨ ਦਾ ਸਿੱਧਾ ਸੰਬੰਧ ਹਰਿ ਦੇ ਚਰਨਾਂ ਨਾਲ ਹੈ। ਹਰਿ ਦੇ ਚਰਨ ਨਿਮਰਤਾ ਦੇ ਲਖਾਇਕ ਹਨ। ਉਂਜ ਵੀ ਅਸੀਂ ਜਦੋਂ ਸਰੀਰ ਦੇ ਵੱਖ ਵੱਖ ਭਾਗਾਂ ਦਾ ਪ੍ਰਤੀਕ ਬੋਲ ਚਾਲ ਜਾਂ ਸਾਹਿਤ ਵਿਚ ਲੈਂਦੇ ਹਾਂ ਤਾਂ ਸਿਰ, ਇੱਜ਼ਤ, ਅਕਲ, ਉੱਚਤਾ ਆਦਿ ਦੇ ਭਾਵਾਂ ਵਿਚ ਵਰਤਿਆ ਜਾਂਦਾ ਹੈ। ਹੱਥ, ਕ੍ਰਿਤ, ਕਲਾ ਅਤੇ ਕਰਨ ਵਾਲੇ ਕਾਰਜਾਂ ਦੇ ਸਬੰਧ ਵਿਚ ਬਿਆਨਿਆ ਜਾਂਦਾ ਹੈ। ਜਿਵੇਂ ਅਸੀਂ ਕਿਸੇ ਦੇ ਕਰਮ ਤੇ ਕਿਰਤ ਦੀ ਵਡਿਆਈ ਦਾ ਧਿਆਨ ਕਰਨਾ ਹੋਵੇ ਤਾਂ ਆਖਦੇ ਹਾਂ ਅਮਕੇ ਬੰਦੇ ਨੇ ਸਾਡੀ ਹੱਥੀਂ ਸੇਵਾ ਕੀਤੀ ਹੈ। ਇਸੇ ਹੀ ਪ੍ਰਕਾਰ, ਚਰਨ ਨੀਵੇਂ ਨਿਮਾਣੇ ਜਾਂ ਨਿਮਰਤਾ ਦੇ ਭਾਵ ਵਿਚ ਆਉਂਦੇ ਹਨ।

ਇਕ ਹੋਰ ਸ਼ਬਦ ਦੀ ਟੇਕ ਨਾਲ ਅਸੀਂ ਇਸ ਵਿਚਾਰ ਤੋਂ ਅਵਗਤਿ ਹੋਣ ਦਾ ਯਤਨ ਕਰਦੇ ਹਾਂ। ਪਾਤਸ਼ਾਹ ਹੁਕਮ ਕਰਦੇ ਹਨ ਕਿ ਵਾਹਿਗੁਰੂ, ਮੈਂ ਤੇਰਾ ਦਰਸ਼ਨ ਦੇਖ ਕੇ ਜੀਅ ਪਵਾਂਗਾ। ਮੇਰੀਆਂ ਸਾਰੀਆਂ ਇੱਛਾਵਾਂ ਤੇ ਭਾਵਨਾਵਾਂ ਪੂਰਨ ਹੋ ਜਾਣਗੀਆਂ।

**ਦਰਸਨੁ ਦੇਖਿ ਜੀਵਾ ਗੁਰ ਤੇਰਾ॥ ਪੂਰਨ ਕਰਮੁ ਹੋਇ ਪ੍ਰਭ ਮੇਰਾ॥੧॥.....**
**ਸੁਨਹੁ ਬਿਨਉ ਪ੍ਰਭ ਮੇਰੇ ਮੀਤਾ॥ ਚਰਣ ਕਮਲ ਵਸਹਿ ਮੇਰੈ ਚੀਤਾ॥੩॥**

*(ਸੂਹੀ ਮ: ੫, ਪੰਨਾ ੭੪੨)*

ਗੱਲ ਸਪਸ਼ਟ ਹੋਈ ਕਿ ਅਕਾਲ ਪੁਰਖ ਦੇ ਦਰਸ਼ਨ ਕਿਸੇ ਆਕਾਰ ਪ੍ਰਕਾਰ ਜਾਂ ਨੁਹਾਰ ਦੇ ਨਹੀਂ ਬਲਕਿ ਨਿਰੰਕਾਰ ਦੇ ਹਨ। ਉਸ ਨਿਰੰਕਾਰ ਦਾ ਅਨੁਭਵ ਕੇਵਲ ਨਿਮਰਤਾ ਨਾਲ ਹੀ ਹੋ ਸਕਦਾ ਹੈ ਜਾਂ ਫਿਰ ਇੰਜ ਕਹੀਏ ਕਿ ਹਉਮੈ ਗਵਾਉਣ ਨਾਲ ਹੋ ਸਕਦਾ ਹੈ। ਹਉਮੈ ਗਵਾਉਣ ਨਾਲ ਨਿਮਰਤਾ ਆਉਂਦੀ ਹੈ ਅਤੇ ਹਉਮੈ ਦਾ ਹੀ ਤਿਆਗ ਕਰਨ ਨਾਲ ਨਿਰੰਕਾਰ ਦੇ ਦਰਸ਼ਨ ਹੁੰਦੇ ਹਨ। ਇਹ ਨਿਮਰਤਾ ਇਕ ਸਦੀਵੀ ਖੇੜਾ, ਅਟੁੱਟ ਖ਼ੁਸ਼ੀ ਅਤੇ ਆਨੰਦ ਦੀ ਦਾਤੀ ਹੈ। ਉਹੀ ਵਾਹਿਗੁਰੂ ਹੈ। ਸਰਬਤ੍ਰ ਵਿਚ ਰਚਿਆ ਹੋਇਆ ਤੇ ਸਰਬਤ੍ਰ ਵਿਚ ਰਮਿਆ ਅਕਾਲ ਪੁਰਖ ਹੈ।

ਇਸ ਤੋਂ ਇਲਾਵਾ ਕਮਲ ਦਾ ਜ਼ਿਕਰ ਇਕ ਹੋਰ ਵਿਸ਼ੇਸ਼ ਪ੍ਰਕਾਰ ਨਾਲ ਗੁਰਬਾਣੀ ਵਿਚ ਆਇਆ ਹੈ ਜਿਵੇਂ ਉਰਧ ਕਮਲ, ਬੰਦ ਕਮਲ, ਕਮਲ ਪ੍ਰਗਾਸ ਜਾਂ ਮੁੰਦਿਆ ਹੋਇਆ ਕਮਲ। ਇਥੇ ਕਮਲ ਦੀ ਭਾਵਨਾ ਜਿਥੇ ਗਿਆਨ-ਭਰੇ ਖੇੜੇ ਦੇ ਸਬੰਧ ਵਿਚ ਹੈ, ਉਥੇ ਅਗਿਆਨ ਦੇ ਬਿਨਾਸ ਵੱਲ ਵੀ ਇੱਕ ਸੁਸ਼ਕਤ ਸੰਕੇਤ ਹੈ। ਮਨੁੱਖੀ ਮਨ ਇਕ ਬੰਦ ਕਮਲ ਜਾਂ ਮੁੰਦੇ ਕਮਲ ਵਾਂਗ ਹੈ। ਕਮਲ ਦਾ ਬਾਕੀ ਸਾਰਾ ਚਲਣ ਆਮ ਹੈ। ਉਹ ਆਪਣੀ ਖ਼ੁਰਾਕ ਤੇ ਜੀਵਨ-ਸ਼ਕਤੀ ਸਰੋਵਰ, ਜਲਨਿਧ ਜਾਂ ਵਾਹਿਗੁਰੂ ਤੋਂ ਪ੍ਰਾਪਤ ਕਰ ਰਿਹਾ ਹੈ। ਸਹਿਜ ਸੁਭਾਇ ਉਸ ਨੂੰ ਸਭ ਕੁਝ ਪ੍ਰਾਪਤ ਹੈ। ਸੁਖ ਸੁਵਿਧਾਵਾਂ, ਸਿਆਣਪਾਂ ਤੇ ਹੋਰ ਸੱਭੋ ਕੁਝ। ਇਹ ਸਭ ਕੁਝ ਹੋਣ ਦੇ ਬਾਵਜੂਦ ਉਸ ਅੰਦਰ ਖੇੜਾ ਨਹੀਂ, ਕਿਉਂਕਿ ਕਮਲ ਮੁੰਦਿਆ ਹੋਇਆ ਹੈ। ਸਾਨੂੰ ਪਤਾ ਹੀ ਨਹੀਂ ਲੱਗ ਰਿਹਾ ਕਿ ਅਸਲੀਅਤ ਕੀ ਹੈ, ਦਾਤਾ ਕੌਣ ਹੈ, ਭੁਗਤਾ ਕੌਣ ਹੈ, ਕਮ, ਕਰਤਾ, ਕਰੀਮ ਤੇ ਕਰਣਹਾਰ ਸਮਰੱਥ ਕੌਣ ਹੈ, ਜਿਸ ਵੇਲੇ ਸੂਰਜ-ਰੂਪੀ ਗੁਰੂ-ਗਿਆਨ ਦਾ ਪ੍ਰਕਾਸ਼ ਮੁੰਦੇ ਕਮਲ, ਉਰਧ ਕਮਲ ਜਾਂ ਬੰਦ ਕਮਲ ਉੱਤੇ ਪੈਂਦਾ ਹੈ ਤਾਂ ਉਸ ਦੀ ਮਾਨੋ ਨਿਦਾਮਤ ਤੇ ਸ਼ਰਮ ਨਾਲ ਝੁਕੀ ਹੋਈ ਗਰਦਨ ਸਵੈਭਿਮਾਨ, ਸਵੈ-ਪਹਿਚਾਨ, ਤੇ ਸਵੈ-ਨਿਰਭਰਤਾ ਕਾਰਨ ਉੱਚੀ ਹੋ ਜਾਂਦੀ ਹੈ। ਉਹ ਸਿੱਧਾ ਹੋ ਜਾਂਦਾ ਹੈ। ਸਿੱਧਾ ਹੋ ਕੇ ਖਿੜ ਪੈਂਦਾ ਹੈ। ਕਦੀ ਅਸੀਂ ਕਿਸੇ ਤਾਲ, ਝੀਲ ਜਾਂ ਸਰੋਵਰ ਅੰਦਰ ਕਿਸੇ ਖਿੜੇ ਹੋਏ ਕਮਲ ਨੂੰ ਦੇਖੀਏ ਤਾਂ ਇੰਜ ਲੱਗੇਗਾ ਜਿਸ ਤਰ੍ਹਾਂ ਉਹ ਕਮਲ ਆਕਾਸ਼ ਵਿਚੋਂ ਆਪਣੇ ਕਰਤੇ ਨੂੰ ਢੂੰਢ ਰਿਹਾ ਹੈ। ਜਾਂ ਇੰਜ ਕਹੀਏ ਕਿ ਉਸ ਨੇ ਆਪਣੇ ਕਰਤੇ ਨੂੰ ਵੇਖ ਲਿਆ ਹੈ ਤੇ ਉਹ ਖਿੜ ਪਿਆ ਹੈ। ਬਿਲਕੁਲ ਇਹੀ ਦਸ਼ਾ ਗੁਰੂ ਵਾਲਿਆਂ ਗੁਰਮੁੱਖ ਗੁਰਸਿੱਖਾਂ ਦੀ ਹੈ। ਉਹ ਰਹਿੰਦੇ ਤਾਂ ਇਸ ਦੁਨੀਆ ਰੂਪੀ ਸਰੋਵਰ ਵਿਚ ਹਨ, ਆਪਣੀ ਖ਼ਾਧ ਖ਼ੁਰਾਕ ਤੇ ਜੀਵਨ-ਸੱਤਾ ਉਥੋਂ ਹੀ ਲੈਂਦੇ ਹਨ; ਆਪਣੇ ਸਾਰੇ ਰਿਸ਼ਤੇ, ਸਾਕ, ਸੰਬੰਧ, ਲੈਣ ਦੇਣ, ਦੁਨੀਆ ਨਾਲ ਆਮ ਗ੍ਰਿਹਸਥੀਆਂ ਵਾਂਗ ਹੀ ਰੱਖਦੇ ਹਨ ਪਰ ਤੱਕਦੇ ਕੇਵਲ ਅਕਾਲ ਪੁਰਖ ਵੱਲ ਹਨ। ਜਾਂ ਇੰਜ ਕਹੀਏ ਉਨ੍ਹਾਂ ਨੂੰ ਸਾਰਿਆਂ ਵਿਚੋਂ ਅਕਾਲ ਪੁਰਖ ਹੀ ਦਿੱਸਦਾ ਹੈ, "ਜਹ ਜਹ ਦੇਖਉ ਤਹ ਤਹ ਰਾਮਾ" ਵਾਲੀ ਅਵਸਥਾ ਉਨ੍ਹਾਂ ਨੂੰ ਪ੍ਰਾਪਤ ਹੋ ਜਾਂਦੀ ਹੈ। ਇਹੀ ਉਨ੍ਹਾਂ ਨੂੰ ਖੇੜੇ ਵਿਚ ਰੱਖਦੀ ਹੈ। ਇਸੇ ਕਾਰਨ ਹੀ ਉਹ ਝੂਰਦੇ ਮਰਦੇ ਨਹੀਂ।

ਇਸੇ ਹੀ ਕਾਰਨ ਉਹ ਡਿੱਗਦੇ ਡਰਦੇ ਨਹੀਂ ਅਤੇ ਇਹੀ ਅਵਸਥਾ ਕਮਲ ਪ੍ਰਗਾਸ ਦੀ ਹੈ।

ਇਸੇ ਹੀ ਪਵਿੱਤਰ ਭਾਵਨਾ ਨੂੰ ਅਸੀਂ ਇਸ ਤਰ੍ਹਾਂ ਬਿਆਨ ਕਰ ਸਕਦੇ ਹਾਂ ਕਿ ਜਦੋਂ ਅਸੀਂ ਪਰਮਾਤਮਾ ਨੂੰ ਚੇਤੇ ਰੱਖਦੇ ਹਾਂ ਤਾਂ ਦੁੱਖ ਦਰਦ ਨੇੜੇ ਨਹੀਂ ਆਉਂਦੇ, ਜਦੋਂ ਭੁੱਲ ਜਾਂਦੇ ਹਾਂ ਤਾਂ ਸਾਡੀ ਹਾਲਤ, "ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ" ਵਾਲੀ ਹੋ ਜਾਂਦੀ ਹੈ। ਗੁਰੂ ਪਿਤਾ ਦਾ ਗਿਆਨ ਰੂਪੀ ਚਾਨਣ-ਪੁੰਜ ਜਦੋਂ ਮਨ ਵਿਚ ਪ੍ਰਵੇਸ਼ ਕਰਦਾ ਹੈ ਤਾਂ ਕਲੇਸ਼ ਮੁੱਕ ਜਾਂਦੇ ਹਨ ਤੇ ਖੇੜਾ ਆ ਜਾਂਦਾ ਹੈ। ਵਾਹਿਗੁਰੂ ਦਾ ਤਿਆਗ ਕਰ ਦਈਏ ਤਾਂ ਨਿਰਾ ਹਨੇਰਾ ਹੈ। ਇਸੇ ਦਾ ਜ਼ਿਕਰ ਗੁਰੂ ਰਾਮਦਾਸ ਜੀ ਇਸ ਤਰ੍ਹਾਂ ਨਾਲ ਕਰਦੇ ਹਨ:

**ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ॥**
**ਹਰਿ ਲਧਾ ਰਤਨੁ ਪਦਾਰਥੋ ਫਿਰਿ ਬਹੁੜਿ ਨ ਚਲਿਆ॥**

*(ਆਸਾ ਮ: ੪, ਛੰਤ, ਪੰਨਾ ੪੫੦)*

ਅਗਿਆਨ ਕੱਟੇ ਜਾਣ ਨਾਲ ਚਾਨਣ ਦੀ ਪ੍ਰਾਪਤੀ ਹੋਈ, ਜਿਸ ਨਾਲ ਰਤਨ ਪਦਾਰਥ ਭਾਵ ਨਾਮ ਪਦਾਰਥ ਮਿਲਿਆ। ਨਾਮ ਪਦਾਰਥ ਦੁਨਿਆਵੀ ਪਦਾਰਥਾਂ ਵਰਗਾ ਨਹੀਂ। ਇਹ ਸੌਦਾ ਇਹੋ ਜਿਹਾ ਵੀ ਨਹੀਂ, ਕਿ ਸੰਸਾਰਕ ਮੰਡੀ ਵਾਂਗ ਇਹ ਘਟਦਾ ਜਾਂ ਵਧਦਾ ਰਹੇ। ਇਕ ਵਾਰੀ ਪ੍ਰਾਪਤ ਹੋ ਜਾਣ ਮਗਰੋਂ ਇਹ ਘਟਦਾ ਨਹੀਂ। ਇਸ ਰਤਨ ਪਦਾਰਥ ਦਾ ਸੁਭਾਅ ਹੈ ਕਿ "ਤੋਟਿ ਨ ਆਵੈ ਵਧਦੋ ਜਾਈ॥"

ਗੁਰੂ ਰਾਮਦਾਸ ਜੀ ਮਾਰੂ ਸੋਲਹੇ ਵਿਚ ਇਸੇ ਭਾਵਨਾ ਦਾ ਜ਼ਿਕਰ ਕਰਦੇ ਹਨ ਕਿ ਗੁਰੂ-ਦੇਵ ਗਿਆਨ ਦਾ ਪ੍ਰਕਾਸ਼, ਸੂਰਜ-ਪ੍ਰਕਾਸ਼ ਨਿਆਈਂ ਹੈ। ਚੇਤਾ ਰਹੇ ਕਿ ਕਮਲ ਸੂਰਜ ਦੇ ਪ੍ਰਕਾਸ਼ ਨਾਲ ਖਿੜਦਾ ਹੈ। ਪਾਤਸ਼ਾਹ ਹੁਕਮ ਕਰਦੇ ਹਨ:

**ਪ੍ਰਗਟਿਆ ਸੂਰੁ ਨਿਸਿ ਮਿਟਿਆ ਅੰਧਿਆਰਾ॥**
**ਅਗਿਆਨੁ ਮਿਟਿਆ ਗੁਰ ਰਤਨਿ ਅਪਾਰਾ॥**
**ਸਤਿਗੁਰ ਗਿਆਨੁ ਰਤਨੁ ਅਤਿ ਭਾਰੀ ਕਰਮਿ ਮਿਲੈ ਸੁਖੁ ਪਾਈ ਹੇ॥੧॥**

*(ਮਾਰੂ ਮ: ੪, ਪੰਨਾ ੧੦੬੯)*

ਸੂਰਜ ਚੜ੍ਹਿਆਂ ਰਾਤ ਦਾ ਹਨੇਰਾ ਮਿਟ ਗਿਆ। ਬਿਲਕੁਲ ਇਸੇ ਤਰ੍ਹਾਂ ਗੁਰ-ਸ਼ਬਦ-ਰਤਨ ਨਾਲ ਅਗਿਆਨ ਦਾ ਹਨੇਰਾ ਮਿਟ ਗਿਆ। ਅਪਾਰ ਚਾਨਣ ਤੇ ਪ੍ਰਚੰਡ ਰੌਸ਼ਨੀ ਹੋ ਗਈ। ਸਤਿਗੁਰੂ ਦੇ ਗਿਆਨ ਦਾ ਚਾਨਣ ਅਤਿ ਗਉਰਾ (ਭਾਰਾ) ਹੈ। ਇਹ ਗੱਲ ਕਦੀ ਨਹੀਂ ਭੁੱਲਣੀ ਚਾਹੀਦੀ ਕਿ ਇਸ ਦੀ ਪ੍ਰਾਪਤੀ ਅਕਾਲ ਪੁਰਖ ਦੀ ਮਿਹਰ ਨਦਰਿ ਤੇ ਨਦਰਿ ਕਰਮ ਨਾਲ ਹੋਵੇਗੀ। ਗੁਰਮਤਿ ਦੁਆਰਾ ਇਹ ਦਰਸਾਈ ਗਈ ਅਟੱਲ ਸੱਚਾਈ ਹੈ ਕਿ ਗੁਰੂ-ਗਿਆਨ ਦੀ ਪ੍ਰਾਪਤੀ ਜਾਂ ਕਮਲ ਦਾ ਪ੍ਰਗਾਸ ਕਿਸੇ ਵਰਤ, ਨੇਮ, ਸੁੱਚ, ਸੰਜਮ, ਤੀਰਥ ਇਸ਼ਨਾਨ, ਕਰਮਕਾਂਡ, ਧਾਗੇ ਤਵੀਤ, ਟੂਣੇ ਟੱਪਲੇ ਵਾਲੇ ਟੋਲਿਆਂ ਨਾਲ ਨਹੀਂ ਹੋਣੇ। ਇਹ ਜਦੋਂ ਵੀ ਹੋਏਗੀ ਗੁਰੂ ਅਕਾਲ ਪੁਰਖ ਦੀ ਮਿਹਰ ਨਾਲ ਜਾਂ ਗੁਰੂ ਵਾਲਿਆਂ ਦੀ ਸੰਗਤ ਨਾਲ ਹੋਵੇਗੀ। ਪਾਤਸ਼ਾਹ ਨੇ ਇਸ ਸਿਧਾਂਤ ਨੂੰ ਸਿਮ੍ਰਿਤੀਆਂ ਸ਼ਾਸ਼ਤਰਾਂ ਤੇ ਵੇਦਾਂ ਨਾਲੋਂ ਨਿਖੇੜ ਕੇ ਦ੍ਰਿੜ੍ਹਾਇਆ ਹੈ। ਉਨ੍ਹਾਂ ਦੀਆਂ ਕੋਸ਼ਿਸ਼ਾਂ ਤੇ ਪੁਕਾਰਾਂ ਨੂੰ ਉਹ ਹੋਛੀਆਂ ਗੱਲਾਂ ਜਾਂ ਗਾਲੀ ਹੋਛੀਆਂ ਕਹਿ ਕੇ ਸਾਡਾ ਪੱਥ ਪ੍ਰਦਰਸ਼ਨ ਕੀਤਾ।

ਇਸ ਕਮਲ ਦਾ ਪ੍ਰਗਾਸ ਗੁਰੂ-ਮਤਿ, ਗੁਰੂ-ਦਇਆ, ਅਕਾਲ ਪੁਰਖ ਦੀ ਉਸਤਤਿ ਅਤੇ ਸਹਿਜ ਨਾਲ ਪ੍ਰਾਪਤ ਹੋਵੇਗਾ। ਆਪ ਹੀ ਉਹ ਨਾਮ ਜਪਾਉਂਦਾ ਹੈ, ਕ੍ਰਿਪਾ ਕਰ ਕੇ ਆਪ

ਹੀ ਉਹ ਹਰਿ ਜੀ ਦੇ ਗੁਣਾਂ ਦਾ ਗਾਇਨ ਕਰਾਉਂਦਾ ਹੈ।

**ਆਪਿ ਜਪਾਏ ਜਪੈ ਸੋ ਨਾਉ॥ ਆਪਿ ਗਾਵਾਏ ਸੁ ਹਰਿ ਗੁਨ ਗਾਉ॥**
**ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ॥ ਪ੍ਰਭੂ ਦਇਆ ਤੇ ਕਮਲ ਬਿਗਾਸੁ॥**

*(ਗਉੜੀ ਸੁਖਮਨੀ ਮ: ੫, ਪੰਨਾ ੨੭੦)*

ਜਦ ਉਹ ਕ੍ਰਿਪਾ ਦੇ ਘਰ ਆਉਂਦਾ ਹੈ ਤਾਂ ਪ੍ਰਕਾਸ਼ ਹੋ ਜਾਂਦਾ ਹੈ। ਉਹ ਦਇਆ ਕਰਦਾ ਹੈ ਤਾਂ ਕਮਲ ਦਾ ਵਿਗਾਸ ਹੁੰਦਾ ਹੈ, ਭਾਵ ਗਿਆਨ ਪ੍ਰਾਪਤ ਹੁੰਦਾ ਹੈ। ਗਿਆਨ ਵਿਚ ਵਾਧਾ ਹੁੰਦਾ ਹੈ। ਇਸ ਪ੍ਰਾਪਤੀ ਕਾਰਨ ਹਉਮੈ ਨਹੀਂ ਹੁੰਦੀ ਕਿਉਂਕਿ ਇਹ ਸਭ ਕੁਝ ਉਸ ਦੀ ਦਇਆ ਨਾਲ ਹੋਇਆ ਹੁੰਦਾ ਹੈ। "ਗੁਰਿ ਮਿਲ ਕਮਲ ਬਿਗਸੇ" ਵਾਲੀ ਆਤਮਕ ਅਵਸਥਾ ਕਾਰਨ ਹਉਮੈ ਨੱਠ ਭੱਜ ਜਾਂਦੀ ਹੈ ਤੇ ਖੇੜਾ ਸਦਾ ਹੀ ਬਣਿਆ ਰਹਿੰਦਾ ਹੈ।

**ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ ਅਭੈ ਨਿਰੰਜਨੁ ਘਰਹਿ ਲਹਾ॥**

*(ਸਵਯੇ ਮ: ੪ ਕੇ, ਪੰਨਾ ੧੩੯੬)*

# ਸਾਧੂ

ਸਾਧੂ ਦਾ ਧਿਆਨ ਕਰਦਿਆਂ ਹੀ ਸਾਡੇ ਮਨ ਅੰਦਰ ਇਕ ਖ਼ਾਸ ਕਿਸਮ ਦੀ ਮੂਰਤ ਜਿਹੀ ਉਭਰ ਆਉਂਦੀ ਹੈ। ਸਿਰ 'ਤੇ ਵੱਡਾ ਸਾਰਾ ਜਟਾਜੂਟ ਜੂੜਾ, ਉਲਝੀ ਹੋਈ ਦਾੜ੍ਹੀ, ਪਿੰਡੇ 'ਤੇ ਮਲੀ ਹੋਈ ਸੁਆਹ ਜਾਂ ਮਸਾਣਾਂ ਦੀ ਬਿਭੂਤੀ। ਕੁਝ ਹੋਰ ਤਰ੍ਹਾਂ ਦੇ ਸਾਧੂ ਵੀ ਹਨ, ਹੱਥ ਵਿਚ ਕੁੱਤਕ ਜਾਂ ਡੰਡਾ, ਪਿੰਡੇ ਉਤੇ ਗੁੱਦੜੀ, ਹੱਥ ਵਿਚ ਕਮੰਡਲ ਜਾ ਚਿੱਪੀ। ਕੁਝ ਧੁਖਦੀ ਧੂਣੀ ਅੱਗੇ ਬੈਠੇ ਹੋਏ ਹਨ। ਹੇਠਾਂ ਵਿਛੀ ਮ੍ਰਿਗਛਾਲਾ। ਕੁਝ ਉਦਾਸੀ ਭੇਖ ਬਣਾ, "ਫਿਰਤੁ ਉਦਾਸ ਕੋ" ਦਰ ਦਰ ਮੰਗਦੇ ਗਲੀ ਗਲੀ ਫਿਰਦੇ ਹਨ। ਕੁਝ ਕੁ ਸਾਧੂ ਸਾਰੇ ਪਿੰਡੇ ਨੂੰ ਕੱਪੜਿਆਂ ਨਾਲ ਪੂਰੀ ਤਰ੍ਹਾਂ ਨਾਲ ਢੱਕ ਕੇ ਰੱਖਦੇ ਹਨ, ਕਾਪੜੀਏ। ਇਸ ਦੇ ਵਿਪਰੀਤ ਕੁਝ ਕੁ ਨੰਗ-ਮਨੰਗੇ, ਅਲਫ਼ ਨੰਗੇ, ਨਾਂਗੇ ਸਾਧੂ, ਸਿਰੋਂ ਘੋਨ-ਮੋਨ, ਰੋਡਮ-ਰੋਡੇ, ਸਿਰ 'ਤੇ ਇਕ ਵੀ ਵਾਲ ਨਹੀਂ। ਕੁਝ ਦੁਧਾਧਾਰੀ, ਫਲਾਧਾਰੀ। ਕੁਝ ਪਵਨ-ਆਹਾਰੀ। ਇਸ ਦੇ ਵਿਪਰੀਤ ਕੁਝ ਅੱਤ ਮੈਲੇ, ਗੰਦੇ, ਕੁਚੀਲ, ਮੈਲੇ ਨੂੰ ਫੋਲ ਫੋਲ ਕੇ ਉਸ ਦੀ ਬਦਬੂ ਤੇ ਹਵਾੜ ਸਾਹਾਂ ਰਾਹੀਂ ਭੱਖਦੇ। ਇਹ ਕੁਝ ਕੁ ਮਿਸਾਲਾਂ ਹਨ। ਇਨ੍ਹਾਂ ਸਾਧੂਆਂ ਦੇ ਫ਼ਿਰਕਿਆਂ, ਭੇਖਾਂ ਤੇ ਵੇਸਾਂ ਦਾ ਅੰਤ ਨਹੀਂ।

ਸਾਧੂ ਦੀ ਇਹ ਮੂਰਤ ਪਿਛਲੇ ਕੁਝ ਸਮੇਂ ਤੋਂ ਸਾਡੇ ਅੰਦਰ ਉਕਰੀ ਹੋਈ ਹੈ। ਗੁਰਮਤਿ ਤੇ ਗੁਰਬਾਣੀ ਨਿਵੇਕਲੀ, ਨਿਰਾਲੀ, ਵਿਲੱਖਣ ਅਤੇ ਨਿਰੀ ਕ੍ਰਾਂਤੀ। ਸਾਧੂ ਅੱਖਰ ਦਾ ਪ੍ਰਯੋਗ ਗੁਰਬਾਣੀ ਵਿਚ ਵਾਰ ਵਾਰ ਕੀਤਾ ਗਿਆ ਹੈ। ਇਸੇ ਹੀ ਆੜ ਹੇਠਾਂ ਕਿਤਨੇ ਭੇਖੀ, ਭਰਮੀ ਤੇ ਭੋਗੀ, ਸਾਧੂ ਬਣ ਬਹਿੰਦੇ ਹਨ ਅਤੇ ਕੁਝ ਕੁ ਤਾਂ ਗੁਰਬਾਣੀ ਵਿਚ ਅੰਕਿਤ ਸਾਧੂ ਵਾਲੀਆਂ ਤੁਕਾਂ ਨੂੰ ਬੜੇ ਬੇਤੁਕੇ ਤੇ ਬੇਸ਼ਰਮ ਤਰੀਕੇ ਨਾਲ ਆਪਣੇ ਉੱਤੇ ਘਟਾਉਂਦੇ ਹਨ। ਇਸ ਨਾਲ ਗੁਰਬਾਣੀ ਦਾ ਤਾਂ ਕੁਝ ਨਹੀਂ ਘਟਦਾ ਪਰ ਅਸੀਂ ਘੱਟ ਅਕਲ ਵਾਲੇ ਇਨ੍ਹਾਂ ਦੇ ਮਗਰ ਲੱਗ ਤੁਰਦੇ ਹਾਂ ਅਤੇ ਸਾਡੇ ਚਿਰੋਕੇ ਮਾਨਸਿਕ ਭਰਮ ਸ਼ਰਧਾ ਨਾਲ ਰਲ ਕੇ ਇਕ ਅੰਧ-ਵਿਸ਼ਵਾਸ ਜਿਹੇ ਦਾ ਰੂਪ ਧਾਰ ਲੈਂਦੇ ਹਨ। ਭੋਲੇ ਭਾਲੇ ਲੋਕ ਇਹ ਸਮਝ ਬੈਠਦੇ ਹਨ ਕਿ ਇਨ੍ਹਾਂ ਹੀ ਸਾਡਾ

ਕਲਿਆਣ ਕਰਨਾ ਹੈ। ਬਸ ਇਥੋਂ ਖੁੰਝੇ, ਕੁਰਾਹੇ ਪਏ ਅਸੀਂ ਕਿਤੇ ਦੇ ਕਿਤੇ ਨਿਕਲ ਜਾਂਦੇ ਹਾਂ, ਮੰਜ਼ਿਲ ਦੀ ਗੱਲ ਤਾਂ ਛੱਡੋ। ਉਝੜ ਪਏ, ਗੁਆਚੇ ਗੁਆਚੇ, ਨਾਚੇ ਬਣੇ, ਨੱਚ ਟੱਪ, ਭੱਜ ਦੌੜ ਕੇ ਜ਼ਿੰਦਗੀ ਗਵਾ ਕੇ ਚਲੇ ਜਾਂਦੇ ਹਾਂ।

ਇਹ ਗੱਲ ਬੜੇ ਧਿਆਨ ਦੇਣ ਯੋਗ ਹੈ ਕਿ ਗੁਰੂ ਸਾਹਿਬਾਨ ਨੇ ਸਾਧੂ ਸ਼ਬਦ ਆਮ ਕਰ ਕੇ ਗੁਰੂ ਵਾਸਤੇ ਵਰਤਿਆ ਹੈ। ਉਹ ਗੁਰੂ ਜੋ ਮਾਇਆ ਤੋਂ ਰਹਿਤ, ਪ੍ਰਕਾਸ਼ਮਾਨ, ਗਿਆਨ-ਸਰੂਪ, ਲੋਭ-ਮੁਕਤ, ਨਿਰਭੈਅ ਸੂਰਮਾ ਹੈ। ਜਿਸ ਨੇ ਅਕਾਲ ਪੁਰਖ ਦੀ ਮਿਹਰ ਨਾਲ ਸਾਧਨਾ ਕਰ ਕੇ ਮਨ ਨੂੰ ਇਸ ਪ੍ਰਕਾਰ ਸਾਧ ਲਿਆ ਹੁੰਦਾ ਹੈ ਕਿ ਉਸ ਨੂੰ ਮਾਇਆ ਵਿਚ ਕੋਈ ਕਸ਼ਿਸ਼ ਨਹੀਂ ਹੁੰਦੀ। ਉਹ ਡੋਲਾਇਆਂ ਡੋਲਦਾ ਨਹੀਂ, ਉਸ ਦੇ ਬੁਲਾਇਆਂ ਬੋਲਦਾ ਹੈ। ਜੇ ਉਹ ਚੁੱਪ ਕਰ ਜਾਏ ਤਾਂ ਬ੍ਰਹਮ-ਸਰੂਪ, ਜੇ ਉਹ ਬੋਲ ਪਏ ਤਾਂ ਗਿਆਨ-ਸਰੂਪ।

'ਸਾ-ਧੂ' ਦਾ ਇਕ ਬੜਾ ਪਿਆਰਾ ਮਤਲਬ ਇਹ ਵੀ ਕੱਢ ਸਕਦੇ ਹਾਂ ਕਿ ਉਸ ਨੂੰ 'ਸਾ' ਬਰਾਬਰ ਹੈ 'ਉਹ' ਅਤੇ 'ਧੂ' ਬਰਾਬਰ ਹੈ 'ਖਿੱਚੀ', ਕੇਵਲ ਉਸ ਨੂੰ ਅਕਾਲ ਪੁਰਖ ਦੀ ਧੂ ਜਾਂ ਕਸ਼ਿਸ਼ ਪੈਂਦੀ ਹੁੰਦੀ ਹੈ। ਉਹ ਅਕਾਲ ਪੁਰਖ ਨਾਲ ਇੰਜ ਜੁੜਿਆ ਹੁੰਦਾ ਹੈ ਕਿ ਉਸ ਦਾ ਨੇਹ ਵਾਹਿਗੁਰੂ ਨਾਲੋਂ ਤੋੜਿਆਂ ਟੁੱਟਦਾ ਨਹੀਂ ਤੇ ਛੋੜਿਆਂ ਛੁੱਟਦਾ ਨਹੀਂ:

**ਮੂ ਲਾਲਨ ਸਿਉ ਪ੍ਰੀਤਿ ਬਨੀ ॥ਰਹਾਉ॥**
**ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥੧॥**

*(ਬਿਲਾਵਲੁ ਮ: ੫, ਪੰਨਾ ੮੨੭)*

ਸਾਧੂ ਦਾ ਨਾ ਕੋਈ ਵੇਸ ਹੈ, ਨਾ ਕੋਈ ਭੇਖ। ਸਾਧੂ ਨਾ ਕੋਈ ਆਡੰਬਰ ਹੈ ਨਾ ਦਿਗੰਬਰ। ਸਾਧੂ ਨਾ ਪਿਤੰਬਰ ਹੈ ਨਾ ਸਵੈਤੰਬਰ। ਸਾਧੂ ਵਿਸ਼ਾਲ ਆਕਾਸ਼ ਵਾਂਗ ਹੈ, ਪੈਗ਼ੰਬਰ ਹੈ, ਜੋ ਆਪਣਾ ਨਹੀਂ ਬਲਕਿ ਅਕਾਲ ਪੁਰਖ ਦਾ ਪੈਗ਼ਾਮ ਤੇ ਸੁਨੇਹਾ ਦਿੰਦਾ ਹੈ। ਆਪਣਾ ਆਪਾ ਵੀ ਪ੍ਰਗਟ ਨਹੀਂ ਕਰਦਾ। ਨਾਮ ਨੂੰ ਪ੍ਰਗਟ ਕਰ ਕੇ ਸਾਨੂੰ ਅਕਾਲ ਪੁਰਖ ਨਾਲ ਜੋੜਦਾ ਹੈ।

**ਤੂ ਬੇਅੰਤੁ ਕੋ ਵਿਰਲਾ ਜਾਣੈ ॥ ਗੁਰ ਪ੍ਰਸਾਦਿ ਕੋ ਸਬਦਿ ਪਛਾਣੈ ॥......**
**ਮੋਹਿ ਨਿਰਗੁਣ ਗੁਣੁ ਕਿਛੂ ਨ ਜਾਤਾ ॥ ਨਾਨਕ ਸਾਧੂ ਦੇਖਿ ਮਨੁ ਰਾਤਾ ॥੪॥੩॥**

*(ਵਡਹੰਸੁ ਮ: ੫, ਪੰਨਾ ੫੬੨-੬੩)*

ਅਕਾਲ ਪੁਰਖ ਬੇਅੰਤ ਹੈ। ਕੋਈ ਵਿਰਲਾ ਹੀ ਇਸ ਗੱਲ ਨੂੰ ਸਮਝਦਾ ਹੈ। ਗੁਰੂ ਦੀ ਕ੍ਰਿਪਾ ਨਾਲ ਸ਼ਬਦ-ਰੂਪ-ਨਿਰੰਕਾਰ ਜਾਣਿਆ ਜਾ ਸਕਦਾ ਹੈ। ਇਸ ਸਾਰੇ ਸ਼ਬਦ ਵਿਚ ਦਾਤਾਰ ਦੀ ਪ੍ਰਾਪਤੀ ਨਿਮਰਤਾ ਨਾਲ ਸੇਵਕ ਬਣ ਕੇ ਹੀ ਹੋ ਸਕਦੀ ਹੈ। ਅਸੀਂ ਗੁਣਹੀਣ ਹਾਂ। ਵਾਹਿਗੁਰੂ ਦੇ ਗੁਣਾਂ ਤੇ ਵਡਿਆਈ ਨੂੰ ਬਿਲਕੁਲ ਨਹੀਂ ਜਾਣਦੇ। ਦਇਆਵਾਨ ਕਿਰਪਾਲੂ ਗੁਰੂ-ਸਾਧੂ ਨਾਲ ਲੱਗਿਆਂ ਮਨ ਵਾਹਿਗੁਰੂ ਦੇ ਰੰਗ ਵਿਚ ਰੰਗਿਆ ਜਾਂਦਾ ਹੈ। ਇਥੇ ਧਿਆਨ ਦੇਣ ਯੋਗ ਗੱਲ ਹੈ ਕਿ ਸ਼ਬਦ ਦੀ ਪਹਿਲੀ ਤੁਕ ਵਿਚ ਗੁਰੂ ਦੀ ਕ੍ਰਿਪਾ ਦੀ ਵਡਿਆਈ ਦਾ ਜ਼ਿਕਰ ਹੈ ਤੇ ਅੰਤਲੀ ਪੰਗਤੀ ਵਿਚ ਗੁਰੂ ਦੇ ਅਸਥਾਨ ਤੇ ਸਾਧੂ ਦਾ ਜ਼ਿਕਰ ਹੈ। ਇਥੇ ਅਟਕਣ, ਭਟਕਣ, ਗੁਆਚਣ ਜਾਂ ਨੱਚਣ ਟੱਪਣ ਦੀ ਕੋਈ ਲੋੜ ਨਹੀਂ। ਗੱਲ ਸਾਫ਼ ਤੇ ਸਪਸ਼ਟ ਹੈ ਕਿ ਗੁਰੂ ਹੀ ਸਾਧੂ ਹੈ ਤੇ ਕੋਈ ਸਾਧੂ ਭੇਖ ਗੁਰੂ ਨਹੀਂ, ਬਿਲਕੁਲ ਨਹੀਂ। ਸੁਖਮਨੀ ਸਾਹਿਬ ਦਾ ਸੁਭਾਅ ਹੈ ਕਿ ਸਲੋਕ ਦੇ ਅੰਦਰ ਲਏ ਜਾ ਰਹੇ ਵਿਸ਼ੇ ਸੰਬੰਧੀ ਗੁਰੂ ਅਰਜਨ ਦੇਵ ਜੀ ਜਾਣਕਾਰੀ ਦਿੰਦੇ ਹਨ ਤੇ ਅੱਗੋਂ ਆਈ ਅਸਟਪਦੀ ਦੇ ਪਦਿਆਂ ਵਿਚ ਉਸੇ ਵਿਸ਼ੇ ਦਾ ਵਿਸਥਾਰ ਕਰਦੇ ਹਨ। ਉਦਾਹਰਣ ਵਜੋਂ ਸਤਵੇਂ ਸਲੋਕ ਦੇ ਅੰਦਰ ਹੁਕਮ ਕਰਦੇ ਹਨ:

**ਸੁਨਿ ਮੀਤਾ ਨਾਨਕੁ ਬਿਨਵੰਤਾ॥ ਸਾਧ ਜਨਾ ਕੀ ਅਚਰਜ ਕਥਾ॥੧॥**

*(ਗਉੜੀ ਸੁਖਮਨੀ ਮ: ੫, ਪੰਨਾ ੨੭੧)*

ਇਥੇ ਸਾਧ ਜਨ ਦਾ ਭਾਵ ਕੋਈ ਸਾਧੂ ਜਾਂ ਕਿਸੇ ਭੇਖ ਤੋਂ ਨਹੀਂ, ਬਲਕਿ ਸਾਧਸੰਗਤ ਤੋਂ ਹੈ। ਇਸ ਅਸਟਪਦੀ ਵਿਚ 'ਸਾਧ ਕੈ ਸੰਗਿ' ਜਾਂ 'ਸਾਧ ਸੰਗਿ' ਤਕਰੀਬਨ ਸੱਤਰ ਵਾਰੀ ਆਇਆ ਹੈ ਤੇ ਹਰ ਪਵਿੱਤਰ ਤੁਕ ਦੇ ਅੰਦਰ ਸਾਧ ਸੰਗ ਦੀ ਮਹਿਮਾ ਕੀਤੀ ਹੈ। ਅੱਖਰ 'ਸਾਧੂ' ਤਕਰੀਬਨ ਸੱਤ ਵਾਰੀ ਹੈ। ਸੱਤ ਜਾਂ ਸੱਤਰ ਦੀ ਗਿਣਤੀ ਦਾ ਕੋਈ ਭਰਮ ਨਹੀਂ, ਇਹ ਤਾਂ ਵੱਧ ਘੱਟ ਵੀ ਹੋ ਸਕਦੀ ਹੈ। ਪਰ ਜਿਥੇ ਅੱਖਰ 'ਸਾਧੂ' ਆਇਆ ਹੈ ਉਸ ਦਾ ਸਪਸ਼ਟ ਭਾਵ ਗੁਰੂ ਹੈ। ਮਿਸਾਲ ਵਜੋਂ ਹੇਠਲੀ ਤੁਕ ਦੇਖੀਏ :

**ਸਾਧ ਕੈ ਸੰਗਿ ਪਾਏ ਨਾਮ ਨਿਧਾਨ॥**
**ਨਾਨਕ ਸਾਧੂ ਕੈ ਕੁਰਬਾਨ॥੪॥** *(ਗਉੜੀ ਸੁਖਮਨੀ ਮ: ੫, ਪੰਨਾ ੨੭੧)*

ਸਾਧਸੰਗਤ ਵਿਚੋਂ ਨਾਮ ਦੇ ਖ਼ਜ਼ਾਨੇ ਦੀ ਪ੍ਰਾਪਤੀ ਬਾਰੇ ਫ਼ੁਰਮਾਉਂਦਿਆਂ ਗੁਰੂ ਪਾਤਸ਼ਾਹ ਆਖਦੇ ਹਨ ਕਿ ਜਿਸ ਸਾਧੂ ਗੁਰੂ ਨੇ ਮੈਨੂੰ ਸਾਧਸੰਗਤ ਬਖ਼ਸ਼ੀ ਹੈ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ। ਸੋ, ਇਸ ਗੱਲ ਦਾ ਧਿਆਨ ਰੱਖਣ ਦੀ ਲੋੜ ਹੈ ਕਿ ਸਾਧੂ ਸਿਧਾਂਤ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਅੰਦਰ ਗੁਰੂ ਦੇ ਭਾਵ ਨਾਲ ਹੀ ਵਰਤਿਆ ਗਿਆ ਹੈ। ਬਿਲਕੁਲ ਇਹੀ ਭਾਵਨਾ ਨਿਮਨਲਿਖਤ ਹੁਕਮ ਵਿਚ ਲਈ ਗਈ ਹੈ :

**ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ॥**
**ਸਾਧੂ ਕੈ ਸੰਗਿ ਘਟਿ ਘਟਿ ਡੀਠਾ॥** *(ਗਉੜੀ ਸੁਖਮਨੀ ਮ: ੫, ਪੰਨਾ ੨੭੨)*

ਭਾਵ ਸਾਧਸੰਗਤ ਵਿਚੋਂ ਮੈਨੂੰ ਇਸ ਭਾਵਨਾ ਦੀ ਮਿਠਤ ਪ੍ਰਾਪਤੀ ਹੋਈ ਕਿ ਘਟਿ ਘਟਿ ਵਿਚ ਵਾਹਿਗੁਰੂ ਸਮਾਇਆ ਹੋਇਆ ਹੈ। ਇਸ ਤਰ੍ਹਾਂ ਦਾ ਆਦੇਸ਼ ਬਹੁਤ ਸਾਰੇ ਸ਼ਬਦਾਂ ਵਿਚ ਹੈ। ਸੁਖਮਨੀ ਸਾਹਿਬ ਦੀ ਪੰਦਰ੍ਹਵੀਂ ਤੇ ਅਠਾਰ੍ਹਵੀਂ ਅਸਟਪਦੀ ਵਿਚ ਵੀ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਇਸ ਪਵਿੱਤਰ ਤੱਥ ਨੂੰ ਦ੍ਰਿੜ੍ਹ ਕਰਾਇਆ ਹੈ। ਸਾਫ਼ ਤੇ ਸਪਸ਼ਟ ਗੱਲ ਹੈ ਕਿ 'ਸਾਧੂ' ਅੱਖਰ, ਗੁਰੂ ਵਾਸਤੇ ਹੀ ਵਰਤਿਆ ਹੈ ਨਾ ਕਿ ਕਿਸੇ ਭੇਖ ਵਾਸਤੇ।

ਗੁਰੂ ਅਮਰਦਾਸ ਜੀ ਨੇ ਇਸ ਗੱਲ ਦਾ ਭਲੀ ਪ੍ਰਕਾਰ ਨਿਰਣਾ ਕੀਤਾ ਹੈ ਕਿ ਅਜਿਹੇ ਭੇਖੀਆਂ ਨਾਲੋਂ ਤਾਂ ਗ੍ਰਿਹਸਥੀ ਹੀ ਚੰਗੇ ਹਨ ਜਿਨ੍ਹਾਂ ਦੇ ਘਰ ਜਾ ਕੇ ਕੋਈ ਅਭਿਆਗਤ ਭੋਜਨ ਆਦਿ ਪ੍ਰਾਪਤ ਕਰਕੇ ਆਪਣੇ ਪੇਟ ਦੀ ਭੁੱਖ ਨੂੰ ਤਾਂ ਸ਼ਾਂਤ ਕਰ ਸਕਦਾ ਹੈ। ਹੁਕਮ ਹੈ :

**ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ॥**
**ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ॥**

*(ਵਾਰ ਵਡਹੰਸ, ਸਲੋਕ ਮ: ੩, ਪੰਨਾ ੫੮੬)*

**ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥**
**ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ॥**

*(ਵਾਰ ਵਡਹੰਸ, ਸਲੋਕ ਮ: ੩, ਪੰਨਾ ੫੮੭)*

ਸਤਿਗੁਰੂ, ਗੁਰੂ ਹੀ ਸਾਧੂ ਹੈ। ਕੋਈ ਭੇਖੀ ਸਾਧ ਜਾਂ ਸਾਧੂ ਨਹੀਂ। ਉਹ ਤਾਂ ਕਿਰਤ ਵਿਚ ਹੀ ਪਿਆ ਹੋਇਆ ਹੈ। ਮਨ ਹਠ ਕਰਮ ਕਮਾ ਰਿਹਾ ਹੈ ਤੇ ਭਰਮ ਵਿਚ ਪੈ ਕੇ ਜੀਵਨ ਬਰਬਾਦ ਕਰ ਰਿਹਾ ਹੈ।

ਗੁਰਬਾਣੀ ਵਿਚ ਗੁਰੂ ਦੇ ਨਾਲ ਬਹੁਤ ਸਾਰੇ ਪਵਿੱਤਰ ਵਿਸ਼ੇਸ਼ਣ ਜੋੜ ਕੇ ਗੁਰੂ ਦੀ ਮਹਿਮਾ ਨੂੰ ਸਪਸ਼ਟ ਕੀਤਾ ਗਿਆ ਹੈ। ਗੁਰੂ ਪਾਤਸ਼ਾਹ ਗੁਰੂ ਨੂੰ ਸਲਾਹੁੰਦਿਆਂ ਰੱਜਦੇ ਨਹੀਂ। ਮਨ ਵਿਚ ਗੁਰੂ ਦੀ ਨਿਰੰਕਾਰ ਮੂਰਤ ਨੂੰ ਰੱਖ ਕੇ ਗੁਰੂ ਦੀ ਸੇਵਾ ਬੜੀ ਨਿਮਰਤਾ ਨਾਲ ਕਰਦੇ ਹਨ। ਗੁਰੂ ਦੇ ਚਰਨਾਂ ਦੀ ਧੂੜ ਆਪਣੇ ਪੂਜਯ ਕੇਸਾਂ ਦੇ ਨਾਲ ਝਾੜ ਕੇ ਪ੍ਰਸੰਨਤਾ ਮਹਿਸੂਸ ਕਰਦੇ ਹਨ। ਗੁਰੂ ਨੂੰ 'ਹਰਿ ਗੁਰ', 'ਹਰਿ ਹਰਿ ਗੁਰ', 'ਗੁਰ ਸਤਿਗੁਰ' ਕਰਕੇ ਬੜੀ ਵਾਰੀ ਲਿਖਿਆ ਹੈ। ਗੁਰੂ ਨੂੰ 'ਸੰਤ' ਲਿਖ ਕੇ ਵੀ ਵਡਿਆਇਆ ਹੈ। ਗੁਰੂ ਅਰਜਨ ਦੇਵ ਜੀ ਆਖਦੇ ਹਨ ਕਿ ਮੇਰੇ ਬੜੇ ਚੰਗੇ ਭਾਗ ਹਨ ਜੋ ਗੁਰੂ-ਸੰਤ ਮੈਨੂੰ ਮਿਲ ਗਿਆ ਅਤੇ ਉਸ ਦੇ ਮਿਲਣ ਨਾਲ ਅਬਿਲਾਸ਼ੀ ਪ੍ਰਭੂ ਘਰ ਬੈਠਿਆਂ ਹੀ ਮੈਨੂੰ ਪ੍ਰਾਪਤ ਹੋ ਗਿਆ। ਉਹ ਮੇਰੇ ਹਿਰਦੇ ਵਿਚ ਘਰ ਬਣਾ ਕੇ ਵਸੇਬਾ ਕਰ ਬੈਠਾ ਹੈ। ਹੁਣ ਹੋਰ ਕੋਈ ਤਰੱਦਦ ਜਾਂ ਵਾਵੇਲਾ ਕਰਨ ਦੀ ਲੋੜ ਹੀ ਨਹੀਂ ਰਹੀ।

**ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥**
**ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥**
**ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥**

*(ਮਾਝ ਮ: ੫, ਪੰਨਾ ੯੭)*

ਇਸੇ ਹੀ ਮਹਾਨ ਭਾਵਨਾ ਨੂੰ ਗੁਰੂ ਰਾਮਦਾਸ ਜੀ ਬੜੇ ਦ੍ਰਿੜ੍ਹ ਪਰ ਸਪਸ਼ਟ ਰੂਪ ਵਿਚ ਬਿਆਨ ਕਰਦੇ ਹਨ ਕਿ ਗੁਰੂ ਦੀ ਕ੍ਰਿਪਾ ਨਾਲ ਮੈਨੂੰ ਸਾਧਸੰਗਤ ਦੀ ਪ੍ਰਾਪਤੀ ਹੋ ਗਈ। ਇਹ ਮੇਰੀ ਖ਼ੁਸ਼ਕਿਸਮਤੀ ਹੈ। ਮੇਰੇ ਅੰਦਰ ਅਨਹਤ ਧੁਨਿ ਵੱਜ ਉੱਠੀ ਹੈ। ਮੈਨੂੰ ਅੰਦਰੋਂ ਹੀ ਅੰਮ੍ਰਿਤ ਦਾ ਰੱਜ ਪ੍ਰਾਪਤ ਹੋਇਆ ਹੈ ਤੇ ਮੈਂ ਲੇੜ੍ਹ ਲੇੜ੍ਹ ਕੇ ਪੀਤਾ। ਇਸੇ ਪਵਿੱਤਰ ਭਾਵਨਾ ਨੂੰ ਵਿਸਤਾਰਦਿਆਂ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਇਹ ਸੰਸਾਰੀ ਲੋਕ ਲਗਾਤਾਰ ਧਨ-ਜੋੜ ਸੰਸਾਰੀ ਰਹੇ ਹਨ। ਜੇ ਕਿਤੇ ਕਿਧਰੇ 'ਪਰ ਕੇ ਭਲੇ' ਲਈ ਕੁਝ ਖ਼ਰਚਣਾ ਪੈ ਜਾਏ ਤਾਂ ਉਨ੍ਹਾਂ ਨੂੰ ਇੰਨੀ ਸਖ਼ਤ ਪੀੜ ਹੁੰਦੀ ਹੈ ਜਿੰਨੀ ਕਿ ਮਨਮੁੱਖ ਨੂੰ ਜੰਮਕਾਲ ਦੀ। ਧੰਨ ਹੈ ਮੇਰਾ ਗੁਰ-ਸਾਧੂ, ਜਿਨ੍ਹੇ ਹਰਿ ਦੇ ਅਰਥ ਆਪਣਾ ਸਰੀਰ ਹੀ ਲਾ ਦਿੱਤਾ ਤੇ ਆਪਣੀ ਜਾਨ ਕੁਰਬਾਨ ਕਰ ਦਿੱਤੀ, ਐਸੇ ਗੁਰੂ ਦੇ ਪੈਰਾਂ ਦੀ ਧੂੜ ਬੜੀ ਸ਼ਰਧਾ ਨਾਲ ਆਪਣੇ ਮੂੰਹ ਉੱਤੇ ਲਾਉਂਦਾ ਹਾਂ।

**ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀੜਾ ॥**
**ਹਰਿ ਕੈ ਅਰਥਿ ਖਰਚਿ ਨਹ ਸਾਕਹਿ ਜਮਕਾਲੁ ਸਹਹਿ ਸਿਰਿ ਪੀੜਾ ॥੨॥**
**ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥**
**ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ ॥੩॥**

*(ਜੈਤਸਰੀ ਮ: ੪, ਪੰਨਾ ੬੯੮)*

ਇਸ ਗੁਰ ਸਾਧੂ ਦੀ ਸੰਗਤ ਨਾਲ ਮੇਰਾ ਹਲਤ ਇਸ ਤਰ੍ਹਾਂ ਨਾਲ ਸੌਰਿਆ ਕਿ ਪਲਤੁ ਆਪੇ ਹੀ ਸੌਰ ਗਿਆ। ਇਸ ਫੇਰ ਤੇ ਹੇਰ ਫੇਰ ਵਿਚ ਪਾਉਣ ਵਾਲਿਆਂ ਤੋਂ ਗੁਰੂ ਨੇ ਪਹਿਲਾਂ ਹੀ ਸਾਵਧਾਨ ਕਰ ਕੇ ਸਾਰੇ ਭਰਮ ਦਾ ਨਿਰਣਾ ਕਰ, ਗੱਲ ਨਜਿੱਠ ਦਿੱਤੀ। ਕਿਸੇ ਕਿਸਮ ਦੀ ਕੋਈ ਗੁੰਜਾਇਸ਼ ਛੱਡੀ ਹੀ ਨਹੀਂ। ਪਰ ਜੇ ਕੋਈ ਚਤਰ ਚਾਲਾਕ, ਚਾਲਬਾਜ਼, ਗੁਰ-ਚਾਲੀ ਨਾ ਚੱਲ ਕੇ ਐਵੇਂ ਚਲਿੱਤਰ ਪਿਆ ਕਰੇ ਤਾਂ ਇਹ ਉਸ ਦੇ ਆਪਣੇ ਮੰਦੇ ਭਾਗ ਹਨ। ਗੁਰ ਸਾਧੂ ਹੈ, ਤੇ ਸਾਧ ਅਤੇ ਸਾਧ ਜਨ ਸਾਧਸੰਗਤ। ਇਸ ਭੁਲੇਖੇ ਦਾ ਨਿਵਾਰਣ ਆਪਣੇ ਹੁਕਮ ਦੀ ਸਪਸ਼ਟਤਾ ਨਾਲ ਗੁਰੂ ਰਾਮਦਾਸ ਜੀ ਨੇ ਇਸੇ ਹੀ ਸ਼ਬਦ ਵਿਚ ਬੜੇ ਖ਼ੂਬਸੂਰਤ ਤੇ ਸੁਚੱਜੇ

ਅੱਖਰਾਂ ਵਿਚ ਕੀਤਾ ਹੈ। ਆਪ ਜੀ ਫ਼ੁਰਮਾਂਦੇ ਹਨ ਕਿ ਹੇ ਵਾਹਿਗੁਰੂ ਹਰਿ, ਕ੍ਰਿਪਾ ਕਰ ਕੇ ਮੈਨੂੰ (ਗੁਰੂ) ਸਾਧੂ ਮਿਲਾ ਦਿਉ ਕਿਉਂਕਿ ਮੈਂ ਸਾਧਸੰਗਤ ਦਾ ਨਿਮਾਣਾ ਜਿਹਾ ਕੀੜਾ ਹਾਂ :

**ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ॥**
**ਜਨ ਨਾਨਕ ਪ੍ਰੀਤਿ ਲਗੀ ਪਗ ਸਾਧ ਗੁਰ**
**ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ॥** *(ਜੈਤਸਰੀ ਮ: ੪, ਪੰਨਾ ੬੯੮)*

ਨਿਮਰਤਾ ਸਰੂਪ ਗੁਰੂ ਰਾਮਦਾਸ ਜੀ ਉੱਤੇ ਕੀਤੇ ਹੋਏ ਹੁਕਮ, ਕਿ ਗੁਰੂ ਸਾਧੂ ਹੈ, ਅਨੁਸਾਰ ਫ਼ੁਰਮਾਂਦੇ ਹਨ ਕਿ ਮੈਂ ਸਾਧਸੰਗਤ ਦੇ ਪੈਰਾਂ ਦੀ ਧੂੜ ਮੰਗਦਾ ਹਾਂ। ਇਹ ਜਾਚ ਮੈਂ ਗੁਰੂ ਸਾਧੂ ਕੋਲੋਂ ਸਿੱਖੀ ਹੈ। ਇਹ ਅਵਸਥਾ ਮੈਂ ਉਸ ਨਾਲ ਮਿਲ ਕੇ ਪ੍ਰਾਪਤ ਕੀਤੀ ਹੈ। ਇਸ ਨਾਲ ਮੇਰੇ ਪੱਥਰ ਵਰਗੇ ਕਠੋਰ ਮਨ ਦੀ ਕਠੋਰਤਾ ਖ਼ਤਮ ਹੋ ਗਈ ਹੈ। ਆਪ ਜੀ ਫ਼ੁਰਮਾਂਦੇ ਹਨ ਕਿ ਪੱਥਰਾਂ ਵਿਚ ਕਦੀ ਕੋਈ ਬੀਜ ਨਹੀਂ ਫੁੱਟਦੇ। ਪਰ ਗੁਰੂ ਸਾਧੂ ਦੀ ਕ੍ਰਿਪਾ ਨਾਲ ਮੇਰਾ ਪੱਥਰ ਵਰਗਾ ਮਨ ਵੀ ਹਰਿਆ ਭਰਿਆ ਹੋ ਕੇ ਖ਼ੂਬਸੂਰਤ ਹੋ ਗਿਆ ਹੈ। ਗੁਰੂ ਦੇ ਤਿਆਗੀ ਤੇ ਕੁਰਬਾਨੀ ਵਾਲੇ ਸੁਭਾਅ ਦਾ ਜ਼ਿਕਰ ਮਹਾਰਾਜ ਨੇ ਉੱਤੇ ਕੀਤਾ ਹੈ ਤੇ ਗੁਰੂ ਨੂੰ ਸਾਧੂ ਕਿਹਾ ਹੈ। ਭੇਖੀ ਸਾਧੂ ਜੇ ਤਿਆਗ ਕਰਦਾ ਹੈ ਤਾਂ ਪਾਖੰਡੀ ਹੈ ਤੇ ਜੇ ਭੇਖ ਬਣਾ ਕੇ ਮੰਗਦਾ ਹੈ ਜਾਂ ਮਾਇਆ ਸੰਚਿਤ ਕਰਦਾ ਹੈ ਤਾਂ ਲਾਲਚੀ ਹੈ। ਇਸ ਲਈ ਉਹ ਸਾਧੂ ਨਹੀਂ। ਗੁਰੂ ਸਾਧੂ ਹੈ। ਐਸਾ ਸਾਧੂ ਜਿਸ ਨੂੰ ਲਾਲਚ ਨਹੀਂ ਅਤੇ ਜੇ ਤਿਆਗ ਕਰਨ ਦੀ ਲੋੜ ਪਵੇ ਤਾਂ "ਲੋਗ ਉਧਰਣ ਅਰਥਾ" ਆਪਣੇ ਸਰੀਰ ਦਾ ਵੀ ਤਿਆਗ ਕਰ ਦਿੰਦਾ ਹੈ ਤੇ ਜਦੋਂ ਉਹ ਕੁਝ ਮੰਗਦਾ ਹੈ ਤਾਂ ਅਕਾਲ ਪੁਰਖ ਨਾਲ ਮੇਲ ਮੰਗਦਾ ਹੈ ਅਤੇ ਇਹੀ ਦਾਨ ਸਾਧਸੰਗਤ ਨੂੰ ਦੇਈ ਜਾ ਰਿਹਾ ਹੈ। ਤੇ ਉਨ੍ਹਾਂ ਨੂੰ ਸਹਿਜੇ ਹੀ ਅਕਾਲ ਪੁਰਖ ਨਾਲ ਜੋੜ ਦਿੰਦਾ ਹੈ। ਗੁਰੂ ਰਾਮਦਾਸ ਜੀ ਇਹ ਗੱਲ ਇਕ ਸ਼ਬਦ ਵਿਚ ਦੋ ਵਾਰੀ ਆਖ ਰਹੇ ਹਨ, ਜਿਸ ਕਾਰਨ ਕਿਸੇ ਭਰਮ ਭੁਲੇਖੇ ਦੀ ਕੋਈ ਥਾਂ ਨਹੀਂ ਰਹਿੰਦੀ।

ਇਸੇ ਹੀ ਭਾਵਨਾ ਨੂੰ ਗੁਰੂ ਰਾਮਦਾਸ ਜੀ ਮੁੜ ਜ਼ੋਰ ਦੇ ਕੇ ਸਮਝਾਉਂਦੇ ਹਨ ਕਿ ਗੁਰੂ ਹੀ ਸਾਧੂ ਹੈ। ਇਸ ਦੇ ਨਾਲ ਹੀ ਸਾਧ ਪਗ ਭਾਵ ਸਾਧਸੰਗਤ ਦੇ ਚਰਨ ਲਿਖ ਕੇ, ਸਾਧੂ ਤੇ ਸਾਧ ਦਾ ਭਾਵਨਾਤਮਕ ਅੰਤਰ ਸਪਸ਼ਟ ਕਰਦੇ ਹਨ।

**ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ॥੨॥**
**ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ॥**
*(ਜੈਤਸਰੀ ਮ: ੪, ਪੰਨਾ ੬੯੯)*

ਗੁਰੂ ਸਾਹਿਬ ਫ਼ੁਰਮਾਂਦੇ ਹਨ ਕਿ ਜਿਨ੍ਹਾਂ ਨੇ ਗੁਰੂ ਦੇ ਚਰਨ ਨਹੀਂ ਸੇਵੇ, ਉਨ੍ਹਾਂ ਨੇ ਆਪਣੇ ਜਨਮ ਐਵੇਂ ਈ ਗੁਆ ਲਏ ਹਨ। ਜਿਨ੍ਹਾਂ ਨੇ ਸਾਧ ਪਗ ਭਾਵ ਸਾਧ ਸੰਗਤ ਦੇ ਚਰਨ ਨਿਮਰਤਾ ਨਾਲ ਪਰਸੇ, ਉਨ੍ਹਾਂ ਨੂੰ ਗੁਰੂ ਸਾਧੂ ਦੀ ਪ੍ਰਾਪਤੀ ਹੋ ਗਈ ਤੇ ਉਨ੍ਹਾਂ ਦਾ ਜਨਮ ਸਫਲ ਹੋ ਗਿਆ।

ਇਸ ਪ੍ਰਕਾਰ ਇਸ ਵਿਚ ਕੋਈ ਦੋ ਰਾਵਾਂ ਨਹੀਂ ਰਹਿ ਜਾਂਦੀਆਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਅੱਖਰ ਸਾਧੂ ਦਾ ਭਾਵ ਵਿਸ਼ੇਸ਼ ਕਰਕੇ, ਬਹੁਤਾ ਗੁਰੂ ਵਾਸਤੇ ਹੀ ਲਿਆ ਗਿਆ ਹੈ। ਸੋ ਗੁਰੂ ਸਾਧੂ ਹੈ, ਕੋਈ ਭੇਖਧਾਰੀ ਸਾਧੂ ਗੁਰੂ ਨਹੀਂ।

**ਸਾਧੂ ਧੂਰਿ ਮੁਖਿ ਮਸਤਕਿ ਲਾਈ॥**
**ਨਾਨਕ ਉਧਰੇ ਹਰਿ ਗੁਰ ਸਰਣਾਈ॥** *(ਸੂਹੀ ਮ: ੫, ਪੰਨਾ ੭੪੪)*

# ਦੁਬਿਧਾ

ਦੁਬਿਧਾ ਦਾ ਜ਼ਿਕਰ ਗੁਰਬਾਣੀ ਵਿਚ ਕਈ ਵਾਰ ਕੀਤਾ ਗਿਆ ਹੈ। ਗੁਰਸਿੱਖ ਜੀਵਾਂ ਨੂੰ ਇਸ ਤੋਂ ਦ੍ਰਿੜ੍ਹਤਾ ਨਾਲ ਹੋੜਿਆ ਗਿਆ ਹੈ। ਦੁਬਿਧਾ ਬਿਬੇਕ ਦੇ ਵਿਪਰੀਤ ਹੈ। ਦੁਬਿਧਾ ਹਟੇ ਤਾਂ ਹੀ ਬਿਬੇਕ ਆਉਂਦਾ ਹੈ। ਬਿਬੇਕ ਪ੍ਰਾਪਤ ਹੋ ਜਾਵੇ ਤਾਂ ਦੁਬਿਧਾ ਦੁੱਖ ਨਹੀਂ ਦੇ ਸਕਦੀ।

ਅੱਖਰ 'ਦੁਬਿਧਾ' ਦਾ ਅਰਥ ਵੀ ਇਸ ਦੇ ਹਿਜਿਆਂ ਤੋਂ ਸਾਫ਼ ਸਪਸ਼ਟ ਹੈ। 'ਦੁ' ਤੋਂ ਭਾਵ ਹੈ ਦੋ ਤੇ 'ਬਿਧਾ' ਤੋਂ ਭਾਵ ਹੈ ਵਿਧੀ ਜਾਂ ਤਰੀਕਾ। ਵਾਹਿਗੁਰੂ ਇਕ ਤੇ ਕੇਵਲ ਇਕ ਹੈ। ਇਸ ਦੀ ਪ੍ਰਾਪਤੀ ਸੁਰਤ ਸ਼ਬਦ, ਸਾਵਧਾਨ, ਇਕਾਗਰਤਾ, ਦ੍ਰਿੜ੍ਹਤਾ ਅਤੇ ਬਿਬੇਕ ਜਿਹੇ ਵਡਮੁੱਲੇ ਗੁਣਾਂ ਨਾਲ ਹੁੰਦੀ ਹੈ। ਦੁਬਿਧਾ ਡਰਾਉਣੀ, ਭਿਆਨਕ ਅਤੇ ਦੁਖਦਾਈ ਹੈ।

ਦੁਬਿਧਾ ਵਾਲਾ ਦੋ ਕਦਮ ਅੱਗੇ ਤੇ ਤਿੰਨ ਪਿੱਛੇ ਵਲ ਆਏਗਾ। ਸੱਜੇ ਖੱਬੇ ਝਾਕਦਾ ਰਹੇਗਾ, ਉਸ ਦਾ ਵਿਸ਼ਵਾਸ ਕਾਮਲ ਨਹੀਂ ਹੋਏਗਾ। ਦ੍ਰਿੜ੍ਹਤਾ ਪਾਸ ਨਹੀਂ ਹੋਏਗੀ। ਸਭ ਕੁਝ ਕਰਦਿਆਂ ਕਰਾਂਦਿਆਂ ਵੀ ਉਹ ਗੁਆਚਾ ਜਿਹਾ ਰਹੇਗਾ। ਗੁਰੂ ਨਾਨਕ ਦੇਵ ਜੀ ਮਹਾਰਾਜ ਬੜੀ ਸਖ਼ਤੀ ਨਾਲ ਹੁਕਮ ਕਰਦੇ ਹਨ, ਕਿ ਜਿਹੜੇ ਹਰਿ ਜੀ ਦੀ ਪ੍ਰਾਪਤੀ ਕਰਨਾ ਚਾਹੁੰਦੇ ਹਨ ਉਹ ਦੁਬਿਧਾ ਦਾ ਤਿਆਗ ਕਰਨ। ਦੁਬਿਧਾ ਅਸ਼ਾਂਤੀ ਤੇ ਤ੍ਰਿਸ਼ਨਾ ਵਧਾਏਗੀ ਤੇ ਭਰਮ ਭੁਲੇਖੇ ਪਾਏਗੀ।

**ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥**
**ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥**

*(ਸੋਰਠਿ ਮ: ੧, ਪੰਨਾ ੬੩੪)*

ਕਿਤਨਾ ਪਵਿੱਤਰ ਤੇ ਸਪਸ਼ਟ ਹੁਕਮ ਹੈ ਕਿ ਦੁਬਿਧਾ ਵਿਚ ਪੈਣ ਦੀ ਕੋਈ ਜ਼ਰੂਰਤ ਨਹੀਂ। ਪੂਜਾ ਸਿਰਫ਼ ਇਕ ਹਰੀ ਦੀ ਕਰਨੀ ਹੈ, ਕੇਵਲ ਇਕ ਅਕਾਲ ਪੁਰਖ ਦੀ। ਮੜ੍ਹੀਆਂ ਮਸਾਣਾਂ 'ਤੇ ਜਾਣਾ ਬਿਲਕੁਲ ਬੇਕਾਰ ਹੈ। ਟੂਣੇ, ਟੋਟਕੇ, ਧਾਗੇ, ਤਵੀਤ, ਕਰਮ ਭਰਮ, ਗੁੱਗੇ ਪੂਜਣੇ, ਪੱਥਰ ਪੂਜਣੇ, ਸਭ ਫੋਕਟ ਕਰਮ ਹਨ। ਓਝਿਆਂ ਦੇ ਕੋਝਿਆਂ ਉਪਰਾਲਿਆਂ ਤੇ ਤਮਾਸ਼ਿਆਂ ਨਾਲ ਕੋਈ ਪ੍ਰਾਪਤੀ ਨਹੀਂ ਹੋਣ ਵਾਲੀ। ਇਹ ਸਭ ਕਾਰੇ ਤ੍ਰਿਸ਼ਨਾ ਹੀ ਵਧਾਉਣਗੇ। ਮਨੁੱਖ ਮ੍ਰਿਗ ਤ੍ਰਿਸ਼ਨਾ ਵਾਂਗ ਅਗਿਉਂ ਅੱਗੇ ਭੱਜਦਾ ਜਾਏਗਾ। ਰੇਗਿਸਤਾਨ ਵਿਚ ਨਾ ਜਲ ਹੈ ਤੇ ਨਾ ਹੀ ਉਸ ਦੀ ਪ੍ਰਾਪਤੀ ਸੰਭਵ ਹੈ। ਬਿਲਕੁਲ ਇਸੇ ਤਰ੍ਹਾਂ ਮੜ੍ਹੀਆਂ ਮਸਾਣਾਂ ਤੇ ਭਰਮਾਂ ਦੇ ਟੂਣਿਆਂ ਰੂਪੀ ਰੇਗਿਸਤਾਨ ਵਿਚ ਅੰਮ੍ਰਿਤ ਜਲ ਹਾਸਲ ਨਹੀਂ ਹੋ ਸਕਦਾ ਅਤੇ ਉਸ ਬਿਨਾਂ ਤ੍ਰਿਸ਼ਨਾ ਵੀ ਨਹੀਂ ਬੁਝ ਸਕਦੀ। ਗੁਰੂ ਨਾਨਕ ਦੇਵ ਜੀ ਦੇ ਇਸੇ ਪਵਿੱਤਰ ਹੁਕਮ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੇ ਫ਼ਰਜ਼ ਦੱਸਦਿਆਂ "ਗੋਰ ਮੜੀ ਮਟ ਭੂਲ ਨ ਮਾਨੈ" ਦਾ ਹੁਕਮ ਦਿੱਤਾ ਹੈ। ਇਤਨੇ ਸਪਸ਼ਟ ਆਦੇਸ਼ ਤੇ ਉਪਦੇਸ਼ ਹੁੰਦਿਆਂ ਫਿਰ ਪਤਾ ਨਹੀਂ ਕਿ ਅਸੀਂ ਗੁਰਸਿੱਖ ਵੇਸ ਹੋਣ ਦੇ ਬਾਵਜੂਦ ਦੁਬਿਧਾ ਵਿਚ ਕਿਉਂ ਪਏ ਰਹਿੰਦੇ ਹਾਂ। ਸਾਡਾ ਹਾਲ ਉਹੀ ਹੈ ਜਿਵੇਂ ਕੋਈ ਕਬੁੱਧੀ ਬਾਉਰਾ ਪੁਰਖ ਦਸੀਂ ਦਿਸ਼ਾਈਂ ਭਟਕਦਾ ਫਿਰੇ ਤੇ ਕਹੇ, 'ਕੁਝ ਹੰਨੇ ਦੀ ਕੁਝ ਬੰਨੇ ਦੀ, ਕੁਝ ਪਹਾੜਾਂ ਵਾਲੀ ਰੰਨੇ ਦੀ'। ਢੋਲ ਸਖ਼ੀ ਸਰਵਰ ਦਾ ਤੇ ਬਾਕੀ ਦੀ ਆਸ ਬਾਬੇ ਨਾਨਕ ਦੀ। ਇਹ ਦੁਬਿਧਾ ਹੈ ਅਤੇ ਇਸ ਨਾਲ ਪਾਰ ਉਤਾਰਾ ਅਸੰਭਵ ਹੈ।

ਗੁਰੂ ਪਾਤਸ਼ਾਹ ਨੇ ਸਾਨੂੰ ਸਮਝਾਉਂਦਿਆਂ ਹੁਕਮ ਕੀਤਾ ਹੈ, ਕਿ ਗੁਰਸਿੱਖ ਪਿਆਰੇ ਇਕੱਠੇ ਹੋ, ਗੁਰੂ ਦੇ ਹਜ਼ੂਰ ਸੰਗਤ ਰੂਪ ਹੋ ਕੇ ਸਫ਼ਾਂ ਵਿਛਾ ਕੇ ਬੈਠ ਜਾਣ। ਗੁਰੂ ਦੀ ਮੱਤ ਅਨੁਸਾਰ

ਹਰੀ ਨਾਲ ਲਿਵ ਲਾਉਣ ਨਾਲ ਦੁਬਿਧਾ ਦੂਰ ਹੋਵੇਗੀ ਤੇ ਨਾਮ ਦੀ ਪ੍ਰਾਪਤੀ।

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥**
**ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥**

*(ਬਸੰਤੁ ਮ: ੫, ਪੰਨਾ ੧੧੮੫)*

ਇਸ ਦੁਬਿਧਾ ਨੇ ਬੜੀ ਵਾਰ ਬੜੇ ਘਰ ਗਾਲੇ ਹਨ। ਹੁਣ ਇਸ ਵਾਰ ਜੇ ਗੁਰੂ ਦੀ ਅਗਵਾਈ ਤੇ ਛੱਤਰ ਛਾਇਆ ਪ੍ਰਾਪਤ ਹੋਈ ਹੈ ਤਾਂ ਦੁਬਿਧਾ ਨੂੰ ਛੱਡ ਕੇ ਇੱਕੋ ਦ੍ਰਿੜ੍ਹ ਵਿਸ਼ਵਾਸ ਨਾਲ ਗੁਰੂ ਸਰਨਾਈ ਪਿਆਂ ਜਨਮ ਸਫਲ ਹੋ ਜਾਏਗਾ।

# ਬਿਬੇਕ

ਬਿਬੇਕ ਵਿਗਾਸ ਵਿਚ ਵਿਚਰਦੀ ਆਤਮਾ ਦਾ ਇਕ ਗੁਣ ਹੈ। ਬੁੱਧੀ ਕਈ ਰਸਤੇ, ਕਈ ਸੁਝਾਅ ਤੇ ਤਰਕੀਬਾਂ ਦੱਸਦੀ ਹੈ। ਆਮ ਕਰਕੇ ਬੁੱਧੀ ਦਾ ਕੰਮ ਚਤੁਰਾਈ ਹੈ। ਦੂਜਿਆਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਵਿਧੀਆਂ ਦੱਸਦਿਆਂ ਕਈ ਵਾਰ ਆਪ ਵੀ ਚੱਕਰਵਿਊ ਵਿਚ ਫਸ ਜਾਂਦੀ ਹੈ। ਇਨ੍ਹਾਂ ਸਾਰੀਆਂ ਗੁੰਝਲਾਂ ਵਿਚੋਂ ਸਹੀ, ਸੱਚੇ ਤੇ ਸੁਚੱਜੇ ਮਾਰਗ ਨੂੰ ਚੁਣਨਾ ਬਿਬੇਕ ਹੈ।

ਬਿੱਬ ਦਾ ਅੱਖਰੀ ਭਾਵ ਦੋ ਹੈ। ਗੁਰਬਾਣੀ ਵਿਚ ਅੱਖਰ ਬੀਠਾ, ਬੀਜੀਕਾਰ, "ਅਵਰੁ ਨ ਜਾਣਾ ਦੂਆ ਤੀਆ" ਵਰਗੇ ਸ਼ਬਦ ਕਈ ਵਾਰੀ ਪ੍ਰਯੋਗ ਕੀਤੇ ਹਨ। ਗੁਜਰਾਤੀ ਭਾਸ਼ਾ ਦੀ ਗਿਣਤੀ ਵਿਚ 'ਬੇ' ਦਾ ਅਰਥ ਹੈ ਦੋ। ਅਤੇ ਸਿੰਧੀ ਭਾਸ਼ਾ ਵਿਚ ਦੋ ਦੀ ਥਾਵੇਂ 'ਬਾਅ' ਵਰਤਿਆ ਜਾਂਦਾ ਹੈ। ਜਿਵੇਂ ਹਿਕੜੋ, ਬਾਅ, ਟਰੇਅ। ਭਾਵ ਇਕ ਦੋ ਤਿੰਨ। ਗੁਰਬਾਣੀ ਦਾ ਫ਼ੁਰਮਾਨ ਹੈ ਕਿ ਮਨੁੱਖ ਹੋਰਨਾਂ ਭੁਲਾਵਿਆਂ ਭੁਲੇਖਿਆਂ ਤੋਂ ਹੱਟ ਕੇ, ਚਤੁਰਾਈਆਂ ਤਿਆਗ, ਵਾਹਿਗੁਰੂ ਵਲ ਜਾਂਦੇ ਇਕ ਤੇ ਕੇਵਲ ਇਕ ਰਸਤੇ 'ਤੇ ਤੁਰੇ। ਅਜਿਹਾ ਕਰਨ ਵਾਲਾ ਗੁਰਮੁਖਿ ਬਿਬੇਕੀ ਹੈ। ਇਸ ਸਬੰਧ ਵਿਚ ਇਹ ਫ਼ੁਰਮਾਨ ਸਾਡਾ ਮਾਰਗ ਦਰਸ਼ਨ ਕਰਦਾ ਹੈ:

**ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੬੦॥੬॥** *(ਬਚਿੱਤ੍ਰ ਨਾਟਕ)*

ਹਰੀ ਤੇ ਹਰੀ-ਜਨ ਦੋਵੇਂ ਇਕ ਹਨ। ਇਸ ਵਿਚ ਕੋਈ ਦੋ ਰਾਵਾਂ ਨਹੀਂ। ਹੁੰਦਾ ਇਸ ਤਰ੍ਹਾਂ ਹੈ ਜਿਵੇਂ ਤਾਲ, ਸਰੋਵਰ ਜਾਂ ਸਾਗਰ ਵਿਚੋਂ ਉਪਜੀ ਹੋਈ ਲਹਿਰ ਜਿਵੇਂ ਸਾਗਰ ਵਿਚ ਹੀ ਸਮਾ ਜਾਂਦੀ ਹੈ, ਇੰਜ ਹੀ ਗੁਰਮੁਖ ਬਿਬੇਕੀ ਸੱਜਣ ਵਾਹਿਗੁਰੂ ਦੇ ਹੁਕਮ ਨਾਲ ਉਪਜਦੇ ਹਨ। ਅੰਤ ਗੁਰੂ ਦੇ ਦਿੱਤੇ ਬਿਬੇਕ ਨਾਲ ਉਸ ਨਾਲ ਜੁੜੇ ਜੁੜੇ ਉਸ ਵਿਚ ਹੀ ਸਮਾ ਜਾਂਦੇ ਹਨ। ਇਹ ਬਿਬੇਕ ਬੁੱਧ ਗੁਰਸਿੱਖਾਂ ਨੇ ਗੁਰੂ ਪਾਤਸ਼ਾਹ ਤੋਂ ਪ੍ਰਾਪਤ ਕੀਤੀ ਹੈ।

**ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥**
**ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ ॥੪॥੧॥**

*(ਟੋਡੀ ਮ: ੪, ਪੰਨਾ ੭੧੧)*

ਇਕ ਨੂੰ ਸਿਆਨਣ ਦੀ ਜਾਚ ਲਈ ਲੋੜੀਂਦੀ ਬਿਬੇਕ-ਬੁਧੀ ਗੁਰੂ ਪਾਤਿਸ਼ਾਹ ਪਾਸੋਂ ਪ੍ਰਾਪਤ ਹੁੰਦੀ ਹੈ ਅਤੇ ਅਜਿਹਾ ਬੜੇ ਉੱਚੇ ਭਾਗਾਂ ਨਾਲ ਹੁੰਦਾ ਹੈ। ਇਹ ਗੁਰੂ ਦਾ ਗਿਆਨ

ਹੈ ਤੇ ਗੁਰੂ ਪਾਸ ਹੀ ਹੈ। ਇਸ ਲਈ ਇਧਰ ਉਧਰ ਭਰਮਣ ਤੇ ਭਟਕਣ ਦੀ ਲੋੜ ਨਹੀਂ। "ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ"। ਹੁਕਮ ਹੈ "ਅਵਰੁ ਨ ਜਾਣਾ ਬਾਣੀ", "ਗੁਰੂ ਬਿਨਾ ਮੈ ਨਾਹੀ ਹੋਰ" ਅਤੇ "ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ"। ਇਸ ਨੂੰ ਪ੍ਰਾਪਤ ਕਰਨਾ ਹੈ। ਇਕ ਵਿਸ਼ਵਾਸ ਦੀ ਲੋੜ ਹੈ ਤੇ ਇਸ ਨੂੰ ਦ੍ਰਿੜ੍ਹ ਕਰਨਾ ਹੈ। ਇਸ ਲਈ ਇੱਕੋ ਹੀ ਰਾਹ ਹੈ, ਦੂਜਾ ਹੋਰ ਕੋਈ ਨਹੀਂ। ਸ੍ਰੀ ਅੰਮ੍ਰਿਤਸਰ ਸਾਹਿਬ ਦੇ ਰਚਣਹਾਰ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਵਾਜ਼ੇ ਤਾਂ ਚਾਰ ਰੱਖੇ ਹਨ ਪਰ ਹਰਿਮੰਦਰ ਸਾਹਿਬ ਨੂੰ ਪਹੁੰਚਣ ਲਈ ਕੇਵਲ ਇੱਕੋ ਹੀ ਪੁਲ ਹੈ। ਬਿਲਕੁਲ ਇਸੇ ਤਰ੍ਹਾਂ ਹਰੀ ਦੀ ਪ੍ਰਾਪਤੀ ਕਿਸੇ ਤਰ੍ਹਾਂ ਵੀ ਹੋ ਸਕਦੀ ਹੈ ਪ੍ਰੰਤੂ ਹਰੀ ਤਕ ਪਹੁੰਚਣ ਲਈ ਇੱਕੋ ਹੀ ਦ੍ਰਿੜ੍ਹ ਵਿਸ਼ਵਾਸ ਤੇ ਆਸਥਾ ਦੀ ਜ਼ਰੂਰਤ ਹੈ। ਇਧਰ ਉਧਰ ਜਾਂਦਿਆਂ ਭਟਕਣ ਤੇ ਠੁੱਡੇ ਹੀ ਹਨ।

ਬਿਬੇਕ ਦੀ ਗੱਲ ਨੂੰ ਗੁਰਬਾਣੀ ਨੇ ਬੜੇ ਨਿਰਣਾਤਮਕ ਢੰਗ ਨਾਲ ਸਮਝਾਇਆ ਹੈ। ਹੁਕਮ ਹੈ ਕਿ ਸਾਡਾ ਕਰਤਾ ਵਾਹਿਗੁਰੂ ਵੱਡਾ ਬਿਬੇਕੀ ਹੈ ਤੇ ਉਹੀ ਸੰਤ ਕਹਾਉਂਦਾ ਹੈ। ਜਿਨ੍ਹਾਂ ਨੇ ਇਹ ਗੱਲ ਸਮਝ ਲਈ ਹੈ ਅਤੇ ਦ੍ਰਿੜ੍ਹਤਾ ਨਾਲ ਮਨ ਵਸਾ ਲਈ ਹੈ, ਉਨ੍ਹਾਂ ਨੂੰ ਭਿੰਨ ਭਿੰਨ ਵਿਧੀਆਂ, ਭਰਮਾਂ, ਟੋਟਕਿਆਂ ਅਤੇ ਭੇਖੀਆਂ ਕੋਲ ਜਾਣ ਦੀ ਲੋੜ ਨਹੀਂ।

ਬਿਬੇਕੀ ਗੁਰਸਿੱਖ ਹੀ ਬਿਬੇਕ ਰੂਪ ਵਾਹਿਗੁਰੂ ਨੂੰ ਪ੍ਰਾਪਤ ਕਰਨਗੇ।

**ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥**
**ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ ॥੩॥**

*(ਆਸਾ ਕਬੀਰ ਜੀ, ਪੰਨਾ ੪੭੬)*

ਗੁਰਸਿੱਖ ਸੱਜਣ ਸੁਹਾਗਣ ਰੂਹਾਂ ਹਨ। ਵਾਹਿਗੁਰੂ ਉਨ੍ਹਾਂ ਦਾ ਮਾਲਕ ਖਸਮ ਜਾਂ ਖ਼ਾਵੰਦ ਹੈ। ਜਿਸ ਤਰ੍ਹਾਂ ਸੁਹਾਗਣ ਦੇ ਮੱਥੇ ਉੱਤੇ ਸੁਹਾਗ ਦਾ ਚਿੰਨ੍ਹ ਕਾਇਮ ਹੈ, ਇਸੇ ਹੀ ਤਰ੍ਹਾਂ ਬਿਬੇਕੀ ਗੁਰਸਿੱਖਾਂ ਦੇ ਮੱਥੇ ਉੱਤੇ ਮਾਲਕ ਵਾਹਿਗੁਰੂ ਪ੍ਰਤੱਖ ਸ਼ੋਭਦਾ ਹੈ। ਬੜੀ ਮਜ਼ੇਦਾਰ ਗੱਲ ਹੈ ਕਿ ਬਿਬੇਕ ਬੁੱਧੀ ਭਾਵ ਦਿਮਾਗ਼ ਦੀ ਬਿਬੇਕੀ ਸੋਚ, ਨੇਤਰ ਤੋਂ ਉੱਤਲੇ ਹਿੱਸੇ ਵਿਚ ਵਸਦੀ ਹੈ। ਇਹ ਉਹੀ ਅਸਥਾਨ ਹੈ ਜਿਥੇ ਸੁਹਾਗਣਾਂ ਦਾ ਸੁਹਾਗ ਚਿੰਨ੍ਹ ਝੂੰਮਰ, ਟਿੱਕਾ ਜਾਂ ਬਿੰਦੀ ਸ਼ੋਭਦੀ ਹੈ।

ਬਿਬੇਕ ਕੋਈ ਕੜੀ, ਕਠੋਰ ਜਾਂ ਸਖ਼ਤ ਵਸਤ ਨਹੀਂ, ਬਲਕਿ ਇਕ ਅਡੋਲ, ਅਡਿੱਗ ਅਤੇ ਦ੍ਰਿੜ੍ਹ ਬੋਧਿਕ ਦਸ਼ਾ ਹੈ, ਜੋ ਭਰਮਾਂ ਕਰਮਾਂ ਤੋਂ ਦੁਰੇਡੇ ਰੱਖ, ਗੁਰਸਿੱਖ ਨੂੰ ਅਕਾਲ ਪੁਰਖ ਦਾ ਸਹਿਜ ਨੇੜਾ ਬਖ਼ਸ਼ਦੀ ਹੈ।

# ਅਨੰਦ

ਅਨੰਦ ਉਹ ਖ਼ੁਸ਼ੀ ਹੈ ਜੋ ਸਦਾ ਰਹੇ ਤੇ ਕਦੀ ਨਾ ਘਟੇ। ਦੁਨੀਆ ਦੀਆਂ ਹੋਰ ਖ਼ੁਸ਼ੀਆਂ ਤੇ ਸੁਖ ਥੋੜਚਿਰੇ ਤੇ ਛਿਣ-ਭੰਗਰ ਹਨ। ਹੁਣੇ ਉਦਾਸੀ ਸੀ ਤੇ ਪੱਲ ਕੁ ਮਗਰੋਂ ਖ਼ੁਸ਼ੀ। ਘੜੀ ਕੁ ਮਗਰੋਂ ਫੇਰ ਨਿੰਮੋਝੂਣਾ ਤੇ ਫਿਰ ਚਾਅ। ਅਨੰਦ ਦੀ ਅਵਸਥਾ ਸਭ ਤੋਂ ਉੱਤਮ ਅਤੇ ਚਿਰ-ਟਿਕਾਊ ਹੈ। ਅਨੰਦ ਟੁੱਟਦਾ ਨਹੀਂ, ਇਹ ਕਦੀ ਨਾ ਟੁੱਟਣ ਵਾਲੀ ਖ਼ੁਸ਼ੀ ਹੈ।

ਅਨੰਦ ਵਾਹਿਗੁਰੂ ਦਾ ਹੀ ਇਕ ਨਾਮ ਹੈ। ਇਹ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ ਅਤੇ ਇਸੇ ਦੀ ਪ੍ਰਾਪਤੀ ਤੋਂ ਪਹਿਲੀ ਅਵਸਥਾ ਸਹਿਜ ਦੀ ਹੈ:

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥**
**ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥**

*(ਰਾਮਕਲੀ ਮ: ੩, ਪੰਨਾ ੯੧੭)*

ਗੁਰੂ ਦੇਵ ਫ਼ੁਰਮਾਂਦੇ ਹਨ ਕਿ ਸਤਿਗੁਰੂ ਦੀ ਪ੍ਰਾਪਤੀ ਤੋਂ ਮੈਨੂੰ ਅਨੰਦ ਦੀ ਪ੍ਰਾਪਤੀ ਹੋਈ ਤੇ ਧਿਆਨ ਰੱਖਣ ਵਾਲੀ ਗੱਲ ਇਹ ਹੈ ਕਿ ਸਤਿਗੁਰ ਸਹਿਜ ਤੋਂ ਪ੍ਰਾਪਤ ਹੋਇਆ। ਸੋ ਇਹ ਗੱਲ ਦ੍ਰਿੜ੍ਹ ਹੋ ਕੇ ਸਾਹਮਣੇ ਆਈ ਕਿ ਸਹਿਜ ਤੇ ਅਨੰਦ ਲਾਗੇ-ਲਾਗੇ, ਨਾਲੋ-ਨਾਲ ਅਤੇ ਮਜ਼ਲੂਮ ਹਨ। ਇਸ ਪਵਿੱਤਰ ਉੱਤਮ ਭਾਵਨਾ ਦਾ ਜ਼ਿਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੇਅੰਤ ਵਾਰ ਹੈ। ਜਿਵੇਂ "ਸਾਂਤਿ ਸਹਜੁ ਰਹਸੁ ਮਨੁ ਉਪਜਿਓ" ਜਾਂ "ਸਹਜਿ ਅਨੰਦੁ ਹੋਵੈ ਦਿਨੁ ਰਾਤੀ ॥" ਸੁਖ ਸ਼ਾਂਤ, ਸਾਂਤ ਸਹਿਜ ਤੇ ਸਹਿਜ ਅਨੰਦ ਕਈ ਵਾਰ ਇਕੱਠੇ ਆਏ ਹਨ। ਭਾਵ ਇਕ ਤੋਂ ਦੂਜੇ ਦੀ ਉਤਪਤੀ ਹੈ ਜਾਂ ਇਕ ਤੋਂ ਬਾਅਦ ਦੂਜਾ ਪੜਾਅ ਹੈ। ਗੁਰੂ ਪਿਤਾ ਨੇ ਇਸ ਗੱਲ ਨੂੰ ਬੜੀ ਮਿਹਰ ਨਾਲ ਦਰਸਾਇਆ :

**ਅਪਣੇ ਬਾਲਕ ਆਪਿ ਰਖਿਅਨੁ ਪਾਰਬ੍ਰਹਮ ਗੁਰਦੇਵ ॥**
**ਸੁਖ ਸਾਂਤਿ ਸਹਜ ਆਨਦ ਭਏ ਪੂਰਨ ਭਈ ਸੇਵ ॥੧॥ਰਹਾਉ॥**

*(ਬਿਲਾਵਲੁ ਮ: ੫, ਪੰਨਾ ੮੧੯)*

ਸੁੱਖ ਮਿਲੇ ਤਾਂ ਸ਼ਾਂਤੀ ਆਉਣੀ ਚਾਹੀਦੀ ਹੈ। ਸ਼ਾਂਤੀ ਤੋਂ ਜੇ ਸਹਿਜ ਨਹੀਂ ਮਿਲਿਆ ਤਾਂ ਸ਼ਾਂਤੀ ਓਪਰੀ ਹੈ। ਹਾਰਦਿਕ ਸ਼ਾਂਤੀ ਸਹਿਜ ਪ੍ਰਦਾਨ ਕਰਦੀ ਹੈ, ਅਤੇ ਸਹਿਜ ਤੋਂ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਜਿਵੇਂ ਇਕ ਭਜਨ ਵਿਚ ਆਉਂਦਾ ਹੈ 'ਕਾਨ੍ਹਾਰੇ ਨੰਦ ਨੰਦਨ' ਭਾਵ ਇਹ ਕਿ ਕ੍ਰਿਸ਼ਨ ਘਨ੍ਹਈਆ ਜੀ ਸ੍ਰੀ ਨੰਦ ਜੀ ਦੇ ਬੇਟੇ ਸਨ। ਇਸ ਤਰ੍ਹਾਂ ਕ੍ਰਿਸ਼ਨ ਦੇ ਪਿਤਾ ਨੰਦ ਹੋਏ। ਨੰਦ ਦਾ ਮਤਲਬ ਬਾਪ ਹੋਇਆ। ਨੰਦ ਦੇ ਨਾਲ 'ਅ' ਅੱਖਰ ਜੁੜ ਜਾਣ ਨਾਲ ਅਨੰਦ ਬਣ ਗਿਆ। ਭਾਵ ਜਿਸ ਦਾ ਕੋਈ ਬਾਪ ਨਹੀਂ। ਜਿਸ ਦਾ ਕੋਈ ਬਾਪ ਨਹੀਂ ਉਹ ਪਰਮ-ਪਿਤਾ ਪਰਮਾਤਮਾ ਆਪ ਹੈ। ਉਹ ਆਪਣੇ ਆਪ ਤੋਂ ਪੈਦਾ ਹੋਇਆ ਹੈ। ਉਹ ਸੈਭੰ ਹੈ। ਉਸ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ। ਉਸ ਵਾਹਿਗੁਰੂ ਨੇ ਸਾਰੀ ਸ੍ਰਿਸ਼ਟੀ, ਬ੍ਰਹਿਮੰਡ, ਜੀਵ ਜੰਤੂ, ਰੁੱਖ, ਬ੍ਰਿਖ, ਜਾਨਵਰ, ਪ੍ਰਾਣੀ ਤੇ ਮਨੁੱਖ ਪੈਦਾ ਕੀਤੇ ਹਨ। ਜਿਸ ਨੂੰ ਪੈਦਾ ਕਰਨ ਵਾਲਾ ਕੋਈ ਨਹੀਂ ਤੇ ਉਹ ਸਭ ਨੂੰ ਪੈਦਾ ਕਰਨ ਵਾਲਾ ਹੈ। ਉਹੀ ਅਨੰਦ ਹੈ। ਸੋ ਗੱਲ ਪੂਰੀ ਤਰ੍ਹਾਂ ਸਪਸ਼ਟ ਹੋਈ ਕਿ ਵਾਹਿਗੁਰੂ ਅਨੰਦ ਹੈ। ਅਨੰਦ ਰੂਪ ਵਾਹਿਗੁਰੂ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ। ਉਹ ਆਪਣੇ ਆਪ ਤੋਂ ਹੋਇਆ ਹੈ। ਵਾਹਿਗੁਰੂ ਨੇ ਮਾਤਾ ਦੇ ਗਰਭ ਤੋਂ ਅਵਤਾਰ ਨਹੀਂ ਲਿਆ। ਨਾ ਇਹ ਗਰਭ ਵਿਚੋਂ ਪੈਦਾ ਹੋਇਆ, ਨਾ ਇਹ ਜੋਨੀ ਵਿਚੋਂ ਆਇਆ, ਫਿਰ ਜੇ ਕੋਈ ਇਹ ਕਹੇ ਕਿ ਵਾਹਿਗੁਰੂ ਕਿਤਿਉਂ ਪੈਦਾ ਹੋ ਕੇ ਆਇਆ ਹੈ ਤਾਂ ਉਸ ਨੂੰ ਇਸ ਬਾਰੇ ਲੱਖ ਵਾਰੀ ਸੋਚਣਾ ਚਾਹੀਦਾ ਹੈ। ਗੁਰਬਾਣੀ ਨੇ ਤਾਂ ਰੱਫੜ ਹੀ ਮੁਕਾ, ਝਗੜਾ ਹੀ ਚੁੱਕਾ ਦਿੱਤਾ ਹੈ। ਹੁਕਮ ਹੈ ਕਿ ਰੱਬਾ ਉਹ ਮੂੰਹ ਸੜ ਜਾਏ ਜਿਹੜਾ ਇਹ ਆਖੇ ਕਿ ਵਾਹਿਗੁਰੂ ਨੇ ਅਵਤਾਰ ਧਾਰਿਆ ਹੈ ਜਾਂ ਇਹ ਕਿਸੇ ਜੋਨੀ ਵਿਚੋਂ ਪੈਦਾ ਹੋਇਆ ਹੈ।

ਅਨੰਦ ਵਾਹਿਗੁਰੂ ਤੇ ਵਾਹਿਗੁਰੂ ਅਨੰਦ ਹੈ। ਵਾਹਿਗੁਰੂ ਸਾਰਿਆਂ ਦਾ ਨੰਦ, ਭਾਵ ਪਿਤਾ ਹੈ। ਉਸ ਦਾ ਪਿਤਾ ਕੋਈ ਨਹੀਂ। ਅਸੀਂ ਸਾਰੇ ਉਸ ਦੇ ਬਾਲ ਗੋਪਾਲ ਹਾਂ। ਇਹ ਕਿਤਨੀ ਖ਼ੁਸ਼ੀ ਦੀ ਗੱਲ ਹੈ ਕਿ ਸਾਡਾ ਬਾਪ ਮਾਧੋ ਕੇਸੋ ਬੜਾ ਧਨੀ ਹੈ ਅਤੇ ਇਹ ਖ਼ੁਸ਼ੀ ਅਟੁੱਟ ਹੈ। ਅਨੰਦ ਅਟੁੱਟ ਖ਼ੁਸ਼ੀ ਹੈ।

# ਭਗਤੀ-ਅਨੁਭਵ-ਅਪਰੰਪਰੁ ਬੀਣਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਣਗਿਣਤ ਵਾਰ ਬੜੀ ਦ੍ਰਿੜ੍ਹਤਾ ਭਰੀ ਸਪਸ਼ਟਤਾ ਨਾਲ ਗੁਰਮਤਿ ਸਿਧਾਂਤ ਨੂੰ ਉਘਾੜਿਆ ਗਿਆ ਹੈ। ਮੇਰਾ ਚਿੱਤ ਕਰਦਾ ਹੈ ਕਿ ਗੁਰੂ ਕ੍ਰਿਪਾ ਕਰੇ ਸਾਰੇ ਗੁਰੂ ਗ੍ਰੰਥ ਸਾਹਿਬ ਨੂੰ ਤਾਂ ਨਹੀਂ, ਪਰ ਉਨ੍ਹਾਂ ਵਿਸ਼ੇਸ਼ ਸਿਧਾਂਤਕ ਸ਼ਬਦਾਂ ਦੀ ਵਿਆਖਿਆ ਕੀਤੀ ਜਾਵੇ, ਤਾਂ ਜੋ ਗੁਰਮਤਿ ਦੀ ਵਿਲੱਖਣਤਾ ਸਾਰੀ ਦੁਨੀਆ ਅਤੇ ਵਿਸ਼ੇਸ਼ ਕਰ ਗੁਰਸਿੱਖਾਂ ਉੱਤੇ ਪ੍ਰਗਟ ਹੋਵੇ। ਗੁਰਬਾਣੀ ਦੀ ਇਕ ਇਕ ਪਵਿੱਤਰ ਪੰਕਤੀ ਜਗਿਆਸੂ ਦੀ ਬਾਂਹ ਫੜ ਕੇ ਪੱਥ ਪਰਦਰਸ਼ਨ ਕਰਦੀ ਹੈ।

ਦੁੱਖ ਦੀ ਗੱਲ ਇਹ ਹੈ ਕਿ ਅਸੀਂ ਅਜੇ ਤਕ ਬ੍ਰਾਹਮਣਵਾਦ ਅਤੇ ਅਨਮੱਤ ਬਿਰਤੀ ਦਾ ਜੂਲਾ ਆਪਣੇ ਉੱਤੋਂ ਨਹੀਂ ਲਾਹ ਸਕੇ। ਸਾਰੀ ਗੱਲ ਸਾਫ਼ ਸਾਫ਼ ਤੇ ਸਪਸ਼ਟ ਲਿਖਤ ਹੈ। ਪਰ ਅਸੀਂ ਉਸ ਦਾ ਅਨੁਗਮਨ ਨਹੀਂ ਕਰਦੇ। ਸਾਡਾ ਹਾਲ ਉਹੀ ਹੈ ਜਿਵੇਂ ਕੋਈ ਮਰੀਜ਼ ਡਾਕਟਰ ਪਾਸੋਂ ਨੁਸਖ਼ਾ ਤਾਂ ਲੈ ਆਵੇ ਪਰ ਦਵਾਈ ਲੈ ਕੇ ਨਾ ਖਾਏ। 'ਮੇਰਾ ਵੈਦ ਗੁਰੂ ਗੋਬਿੰਦਾ' ਸਾਰੀ ਬੀਮਾਰੀ ਤੇ ਉਸ ਦੀ ਦਵਾਈ ਔਖਧ ਸਪਸ਼ਟ ਕਰ ਕੇ ਲਿਖ ਗਿਆ ਹੈ। ਅਸੀਂ ਐਸੇ ਹਾਂ ਕਿ ਵੈਦ ਦੇ ਪਰਚੇ ਨੂੰ ਸੰਭਾਲ ਸੰਭਾਲ ਕੇ ਰੱਖਦੇ ਹਾਂ। ਦਵਾਈ ਤਾਂ ਬਿਲਕੁਲ ਖਾਂਦੇ ਹੀ ਨਹੀਂ। ਪਰ ਪਰਹੇਜ਼ ਵੀ ਨਹੀਂ ਕਰਦੇ। ਗੁਰਬਾਣੀ ਉਹ ਜੀਵਨ ਵਿਧੀ ਤੇ ਨੁਸਖ਼ਾ ਹੈ ਜਿਸ ਨੂੰ ਅਸੀਂ ਰੇਸ਼ਮੀ ਰੁਮਾਲਾਂ, ਚਾਂਦੀ ਦੇ ਚੰਵਰਾਂ, ਸੋਨੇ ਦੇ ਛੱਬਿਆਂ ਅਤੇ ਜ਼ਰੀ ਦੇ ਚੰਦੋਇਆਂ ਨਾਲ ਸਜਾਉਂਦੇ ਹਾਂ। ਪਰ ਨੁਸਖ਼ਾ ਕੋਈ ਨਹੀਂ ਪੜ੍ਹਦੇ। ਪੜ੍ਹਦੇ ਹਾਂ ਤਾਂ ਸਮਝਦੇ ਨਹੀਂ। ਸਮਝਦੇ ਹਾਂ ਤਾਂ ਅਮਲ ਨਹੀਂ ਕਰਦੇ। ਰੋਗ ਮੋਹਲਕ ਹੁੰਦਾ ਜਾ ਰਿਹਾ ਹੈ। ਗੁਰੂ ਕ੍ਰਿਪਾ ਕਰੇ, ਲੜ ਲਾਏ।

ਇਸੇ ਤਰ੍ਹਾਂ ਦਾ ਇਕ ਸਿਧਾਂਤ ਭੱਟ ਕਲ੍ਹ ਜੀ ਦੇ ਤਿੰਨਾਂ ਸਵੱਈਆਂ ਵਿਚ ਦਿੱਤਾ ਗਿਆ ਹੈ। ਆਪ ਜੀ ਗੁਰੂ ਅਰਜਨ ਦੇਵ ਜੀ ਸਬੰਧੀ ਬਿਆਨ ਕਰਦੇ ਹਨ ਕਿ ਉਨ੍ਹਾਂ ਨੇ ਅਕਾਲ ਪੁਰਖ ਦੀ ਪ੍ਰਾਪਤੀ ਕਿਸ ਤਰ੍ਹਾਂ ਕੀਤੀ ਹੈ। ਪਹਿਲੇ ਸਵੱਯੇ ਵਿਚ ਬਖ਼ਸ਼ਿਸ਼ ਕਰਦੇ ਹਨ, ਜਿਸ ਵਾਹਿਗੁਰੂ ਦੇ ਸਿਮਰਨ ਨਾਲ ਹਰ ਪ੍ਰਕਾਰ ਦੀ ਮੈਲ ਦੂਰ ਹੋ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਨੇ ਗੁਰੂ ਦੀ ਕ੍ਰਿਪਾ ਦੁਆਰਾ, ਗੁਰੂ ਦੇ ਚਰਨ ਕੰਵਲ ਹਿਰਦੇ ਵਿਚ ਵਸਾ ਕੇ ਅਕਾਲ ਪੁਰਖ ਦੇ ਗੁਣ ਗਾਏ ਹਨ। ਆਪ ਜੀ ਦਾ ਪ੍ਰਕਾਸ਼ ਗੁਰੂ ਰਾਮਦਾਸ ਜੀ ਦੇ ਪਵਿੱਤਰ ਗ੍ਰਹਿ ਵਿਖੇ ਹੋਇਆ ਅਤੇ ਉਨ੍ਹਾਂ ਨੂੰ ਸਾਰੇ ਮਨੋਰਥਾਂ ਦੀ ਪ੍ਰਾਪਤੀ ਹੋਈ। ਗੁਰੂ ਅਰਜਨ ਪਾਤਸ਼ਾਹ ਨੇ ਜਨਕ ਜੀ ਵਾਂਗੂੰ ਵਾਹਿਗੁਰੂ ਦੀ ਆਰਾਧਨਾ ਕੀਤੀ, ਜਿਸ ਨਾਲ ਉਨ੍ਹਾਂ ਦੇ ਹਿਰਦੇ ਵਿਚ ਸ਼ਬਦ ਗੁਰੂ ਦਾ ਪ੍ਰਕਾਸ਼ ਹੋਇਆ, ਜੋ ਉਨ੍ਹਾਂ ਦੀ ਰਸਨਾ 'ਤੇ ਵੱਸ ਗਿਆ।

**ਕਲ੍ਹ ਜੋੜਿ ਕਰ ਸੁਜਸੁ ਵਖਾਣਿਓ ॥**
**ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥**
**ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ ॥**
**ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥**

*(ਸਵਯੇ ਮ: ੫ ਕੇ, ਪੰਨਾ ੧੪੦੭)*

ਗੁਰੂ ਨਾਨਕ ਪਾਤਸ਼ਾਹ ਤੋਂ ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤੀ ਹੋਈ, ਉਨ੍ਹਾਂ ਨਾਲ ਗੁਰੂ ਅਮਰਦਾਸ ਜੀ ਨੇ ਲੱਗ ਕੇ ਅਕਾਲ ਪੁਰਖ ਨੂੰ ਧਿਆਇਆ ਤੇ ਕਰਤਾਰ ਨੂੰ ਵੱਸ ਕਰ ਲਿਆ। ਅਜਿਹਾ ਹੀ ਸ਼ੁਭ ਕਰਮ ਗੁਰੂ ਰਾਮਦਾਸ ਜੀ ਨੇ ਕੀਤਾ ਅਤੇ ਉਨ੍ਹਾਂ ਦੇ ਘਰ ਗੁਰੂ ਅਰਜਨ ਦੇਵ ਜੀ ਵਰਗਾ ਭਗਤ ਪੈਦਾ ਹੋਇਆ। ਇਥੇ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਵਾਹਿਗੁਰੂ ਨੂੰ ਪਾਉਣ

ਵਾਲੇ ਪੰਧ ਉੱਤੇ ਸਭ ਤੋਂ ਪਹਿਲਾਂ ਲੋੜ ਭਗਤੀ ਦੀ, ਉਸ ਵਾਹਿਗੁਰੂ ਦੇ ਗੁਣ ਗਾਉਣ ਦੀ। ਹੋਰ ਕਰਮ, ਧਰਮ, ਪਾਖੰਡ, ਪਰਪੰਚ ਸਭ ਨਿਹਫਲ ਹਨ। ਪ੍ਰਾਪਤੀ ਦੇ ਪਹਿਲੇ ਪੜਾਅ, ਭਗਤੀ ਦਾ ਜ਼ਿਕਰ, ਗੁਰੂ ਅਰਜਨ ਦੇਵ ਜੀ ਸਬੰਧੀ ਪਹਿਲੇ ਸਵੱਯੇ ਵਿਚ ਭੱਟ ਕਲ੍ਯ ਜੀ ਨੇ ਕੀਤਾ ਅਤੇ ਗੁਰੂ ਅਰਜਨ ਦੇਵ ਜੀ ਵੱਡੇ ਭਾਗਾਂ ਵਾਲੇ ਸਨ ਜਿਨ੍ਹਾਂ ਨੇ ਗੁਰੂ ਰਾਮਦਾਸ ਜੀ ਦੇ ਘਰ ਜਨਮ ਲਿਆ। ਮਨ ਨੂੰ ਤ੍ਰਿਗੁਣ ਅਵਸਥਾ ਤੋਂ ਉੱਚਾ ਚੁੱਕ ਕੇ ਉਨਮਨ ਅਵਸਥਾ ਵਿਚ ਲੈ ਗਏ। ਅਜਿਹਾ ਗੁਰੂ ਕ੍ਰਿਪਾ ਨਾਲ 'ਗੁਰੂ' ਸ਼ਬਦ ਮਨ ਵਿਚ ਵਸਾਉਣ ਨਾਲ ਹੋਇਆ। ਮਨ ਚੰਚਲ ਹੈ ਪਰ ਜੇ 'ਗੁਰੂ' ਸ਼ਬਦ ਨੂੰ ਦ੍ਰਿੜ੍ਹ ਕਰ ਲਏ ਤਾਂ ਇਹ ਬੇਸ਼ਕੀਮਤ ਹੀਰਾ ਰਤਨ ਜਾਂ ਮਾਣਕ ਬਣ ਜਾਂਦਾ ਹੈ।

**ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ ॥**
**ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜ੍ਹਾਯਉ ॥**
**ਅਗਮੁ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ ॥**
**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਨਭਉ ਠਹਰਾਯਉ ॥੨॥**

*(ਸਵਯੇ ਮ: ੫ ਕੇ, ਪੰਨਾ ੧੪੦੭)*

ਭਗਤੀ ਦੇ ਦ੍ਰਿੜ੍ਹ ਹੋ ਜਾਣ ਨਾਲ ਸਤਿਗੁਰੂ ਦੀ ਕ੍ਰਿਪਾ ਦੁਆਰਾ ਅਗੰਮ ਅਗੋਚਰ ਵਾਹਿਗੁਰੂ ਦੇ ਪ੍ਰਕਾਸ਼ ਦਾ ਆਭਾਸ ਹੋਣਾ ਸ਼ੁਰੂ ਹੋ ਗਿਆ। ਗੁਰੂ ਰਾਮਦਾਸ ਜੀ ਘਰ ਪ੍ਰਗਟ ਗੁਰੂ ਅਰਜਨ ਦੇਵ ਜੀ ਅਨੁਭਵ ਬਾਲ ਅਵਸਥਾ ਨੂੰ ਪ੍ਰਾਪਤ ਕੀਤਾ। ਭਗਤੀ ਤੋਂ ਬਾਦ ਅਨੁਭਵ ਦੂਜਾ ਪੜਾਅ ਹੈ। ਇਥੇ ਇਕ ਹੋਰ ਸਿਧਾਂਤ ਪਰੋਖ ਰੂਪ ਵਿਚ ਦਰਸਾਇਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਰਘੂਵੰਸ਼ੀ ਦਸ਼ਰਥ, ਪੁੱਤਰ ਸੀਆਪਤੀ ਰਾਮ ਜੀ ਦੀ ਕੋਈ ਸਲਾਹੁਣਾ ਨਹੀਂ ਤੇ ਨਾ ਹੀ ਇਸ ਪ੍ਰਕਾਰ ਦਾ ਕੋਈ ਜ਼ਿਕਰ ਹੈ। ਪਰ ਸੀਤਾ ਜੀ ਦੇ ਪਿਤਾ ਜਨਕ ਜੀ ਦਾ ਜ਼ਿਕਰ ਕੀਤਾ ਗਿਆ ਹੈ। ਇਸ ਸਿਧਾਂਤ ਦਾ ਵਿਸਥਾਰ ਅਸੀਂ ਫਿਰ ਕਿਸੇ ਹੋਰ ਲੇਖ ਵਿਚ ਕਰਾਂਗੇ।

ਗੁਰੂ ਅਰਜਨ ਦੇਵ ਜੀ ਨੇ ਭਗਤੀ ਵਾਸਤੇ ਨਾ ਪਤੀਜਣ ਵਾਲੇ ਮਨ ਨੂੰ ਅਕਾਲ ਪੁਰਖ ਦੀ ਭਗਤੀ ਵਾਸਤੇ ਤਿਆਰ ਕਰ ਲਿਆ ਅਤੇ ਮਨ ਪਤੀਜਿਆ। ਇਸ ਤਰ੍ਹਾਂ ਆਚਰਣ ਕੀਤਾ ਕਿ ਕਲਜੁਗ ਵਿਚ ਸਤਿਯੁਗ ਆ ਵਾਪਰਿਆ। ਇਥੇ ਧਿਆਨ ਦੇਣ ਦੀ ਲੋੜ ਹੈ ਕਿ ਜਦੋਂ ਭੱਟ ਕਲ੍ਯ ਜੀ ਗੁਰੂ ਅਰਜਨ ਸਾਹਿਬ ਸਬੰਧੀ ਇਸ ਤਰ੍ਹਾਂ ਕਹਿੰਦੇ ਹਨ ਤਾਂ ਜੁਗਾਂ ਦਾ ਭਰਮ, ਫੇਰ ਤੇ ਗੇੜਾ ਵੀ ਮੁੱਕ ਜਾਂਦਾ ਹੈ। ਇਸ ਗੱਲ ਨੂੰ ਵਾਹਿਗੁਰੂ ਦੇ ਉਪਾਸ਼ਕ ਗਿਆਨਵਾਨ ਗੁਰਸਿੱਖ ਸਮਝ ਸਕਦੇ ਹਨ। ਜੁਗਾਂ ਦਾ ਕੋਈ ਰਗੜਾ ਝਗੜਾ ਨਹੀਂ। ਜੈਸਾ ਵਤੀਰਾ ਤੇ ਵਿਹਾਰ ਹਨ ਐਸੇ ਜੁੱਗ ਹਨ। ਗੁਰੂ ਨਾਨਕ ਦੇਵ ਜੀ ਨੇ 'ਆਸਾ ਦੀ ਵਾਰ' ਵਿਚ ਇਸ ਗੱਲ ਨੂੰ ਤੇਰ੍ਹਵੀਂ ਪਉੜੀ ਦੇ ਸਲੋਕ ਨਾਲ ਸਾ-ਵਿਸਥਾਰ ਸਪਸ਼ਟ ਕੀਤਾ ਹੈ।

ਇਹ ਗੱਲ ਗੁਰੂ ਨਾਨਕ ਦੇਵ ਜੀ ਸੱਚ ਧਰਮ ਦੀ ਨੀਂਹ ਰੱਖ ਕੇ ਸ਼ਬਦ ਸੁਰਤ ਨੂੰ ਦ੍ਰਿੜ੍ਹ ਕਰਾ, ਸਾਨੂੰ ਸਮਝਾਈ :

**ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥**
**ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥**
**ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥**
**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ ॥੩॥**

*(ਸਵਯੇ ਮ: ੫ ਕੇ, ਪੰਨਾ ੧੪੦੭)*

ਗੁਰੂ ਅਰਜਨ ਦੇਵ ਜੀ ਸਬੰਧੀ ਐਸਾ ਹੀ ਹੋਇਆ। ਉਨ੍ਹਾਂ ਨੇ ਭਗਤੀ ਤੋਂ ਅਨੁਭਵ ਪ੍ਰਾਪਤ ਕੀਤਾ ਅਤੇ ਅਨੁਭਵ ਤੋਂ ਅਪਰੰਪਰੁ ਦਾ ਦੀਦਾਰ ਕੀਤਾ।

# ਰੰਗ

ਅੱਖਰ 'ਰੰਗ' ਗੁਰਬਾਣੀ ਅੰਦਰ ਵੱਖ ਵੱਖ ਭਾਵਾਂ ਵਿਚ ਪ੍ਰਯੋਗ ਹੋਇਆ ਹੈ। ਵੱਖ ਵੱਖ ਭਾਵਾਂ ਦੇ ਅੱਗੋਂ ਅਨੇਕ ਪੱਖ ਤੇ ਰੂਪ ਹਨ। ਰੰਗ ਦਾ ਮਤਲਬ ਜੇ ਸਿੱਧ ਪੱਧਰੇ ਤਰੀਕੇ ਨਾਲ ਰੰਗ ਦੇ ਰੂਪ ਵਿਚ ਹੀ ਲਿਆ ਜਾਏ ਤਾਂ ਵੀ ਇਹ ਅੱਖਰ ਆਪਣੇ ਆਪ ਅੰਦਰ ਬੜੀ ਵਿਸ਼ਾਲਤਾ ਰੱਖਦਾ ਹੈ। ਇਹ ਅੱਖਰ ਬੜੀ ਵਡੇਰੀ ਭਾਵਨਾਤਮਕਤਾ ਵਾਲਾ ਹੈ।

ਪ੍ਰਕਾਸ਼ ਦਾ ਵਿਸ਼ਲੇਸ਼ਣ ਕਰ ਕੇ ਵਿਗਿਆਨ ਨੇ ਸਿੱਧ ਕੀਤਾ ਹੈ ਕਿ ਇਸ ਦੇ ਅੰਦਰ ਮੂਲ ਤੌਰ 'ਤੇ ਸੱਤ ਰੰਗ ਹਨ। ਜੇ ਕਿਸੇ ਛੋਟੀ ਜਿਹੀ ਫੱਟੀ, ਗੱਤੇ ਦੇ ਟੁਕੜੇ ਆਦਿ ਉੱਤੇ ਉਸ ਦੇ ਕੇਂਦਰ ਨੂੰ ਛੂੰਹਦੇ ਹੋਇ ਸੱਤ ਬਰਾਬਰ ਭਾਗ ਕਰ ਦੇਈਏ, ਸੱਤਾਂ ਭਾਗਾਂ ਨੂੰ ਸੱਤਾਂ ਰੰਗਾਂ ਦੇ ਨਾਲ ਰੰਗ ਲਈਏ, ਫਿਰ ਕੇਂਦਰ ਦਾ ਧੁਰਾ ਬਣਾ ਕੇ ਉਸ ਫੱਟੀ ਜਾਂ ਗੱਤੇ ਦੇ ਰੰਗੇ ਹੋਏ ਟੁਕੜੇ ਨੂੰ ਇਕ ਵਿਸ਼ੇਸ਼ ਗਤੀ ਨਾਲ ਇਕ ਧੁਰੇ ਦੇ ਉੱਤੇ ਘੁੰਮਾਈਏ ਤਾਂ ਉਹ ਸੱਤੇ ਰੰਗ ਮਿਲ ਕੇ ਇੱਕੋ ਹੀ ਰੰਗ ਨਜ਼ਰੀਂ ਆਉਣ ਲੱਗ ਜਾਏਗਾ। ਕਮਾਲ ਦੀ ਗੱਲ ਹੈ ਕਿ ਵਾਹਿਗੁਰੂ ਅਕਾਲ ਪੁਰਖ ਨੂੰ ਗੁਰਬਾਣੀ ਵਿਚ ਬੇਅੰਤਵਾਰ ਪ੍ਰਕਾਸ਼ ਕਰਕੇ ਲਿਖਿਆ ਹੈ। ਕੋਈ ਸਾਧਕ ਆਪਣੇ ਮਨ ਦੀਆਂ ਵੱਖ ਵੱਖ ਭਾਵਨਾਵਾਂ ਜਾਂ ਰੰਗਾਂ ਨੂੰ ਇਕ ਧੁਰੇ ਅਕਾਲ ਪੁਰਖ ਰੂਪ ਉੱਤੇ ਕੇਂਦਰਿਤ ਕਰਕੇ ਵੇਖੇ ਤਾਂ ਉਸਨੂੰ ਅਕਾਲ ਪੁਰਖ ਤੋਂ ਇਲਾਵਾ ਹੋਰ ਕੁਝ ਨਜ਼ਰੀਂ ਨਹੀਂ ਆਵੇਗਾ। ਰੰਗ ਰੱਤਿਆਂ ਦੀ ਵੀ ਇਹੀ ਕਹਾਣੀ ਹੈ।

ਸਾਹਿਬ ਸੱਜਣ ਮੇਰਾ ਰੰਗਲਾ ਹੈ। ਸਾਰਿਆਂ ਰੰਗਾਂ ਦਾ ਮਾਲਕ ਹੈ। ਜਿਹੜੀਆਂ ਰੂਹਾਂ ਉਸ ਦੇ ਰੰਗ ਵਿਚ ਰੰਗੀਆਂ ਗਈਆਂ ਹਨ, ਉਨ੍ਹਾਂ ਤੇ ਅਕਾਲ ਪੁਰਖ ਵਿਚ ਕੋਈ ਭੇਦ ਨਹੀਂ ਰਹਿ ਜਾਂਦਾ। ਰੰਗ ਰੱਤੀਆਂ ਰੂਹਾਂ ਦੀ ਮਾਨਸਿਕ ਅਵਸਥਾ ਇਹੋ ਜਿਹੀ ਹੋ ਜਾਂਦੀ ਹੈ ਕਿ ਹਰ ਮਨੁੱਖ, ਜੀਵ-ਜੰਤੂ, ਜੜ੍ਹ-ਚੇਤਨ, ਵੱਡੇ-ਛੋਟੇ, ਗ਼ਰੀਬ-ਅਮੀਰ, ਪੂਰਬੀ-ਪੱਛਮੀ, ਉੱਤਰੀ-ਦੱਖਣੀ, ਉੱਚੇ-ਨੀਵੇਂ, ਸਾਰੇ ਹੀ ਇੱਕੋ ਜਿਹੇ ਰੰਗ ਸਾਹਿਬ ਦੇ ਰੰਗ ਵਿਚ ਰੰਗੇ ਨਜ਼ਰ ਆਉਂਦੇ ਹਨ। ਰੰਗ ਰੱਤੇ ਪੁਰਖ ਜਿਧਰ ਕਿਧਰੇ ਵੀ ਵੇਖਦੇ ਹਨ ਉਧਰ ਉਨ੍ਹਾਂ ਨੂੰ ਬ੍ਰਹਮ ਦਾ ਰੰਗ, ਬ੍ਰਹਮ ਸਰੂਪ ਹੀ ਨਜ਼ਰ ਆਉਂਦਾ ਹੈ। ਜਿਨ੍ਹਾਂ ਅਭਾਗਿਆਂ ਨੂੰ ਆਤਮਿਕ ਸੋਝੀ ਨਹੀਂ ਹੁੰਦੀ ਅਤੇ ਅੱਖਾਂ ਉੱਤੇ ਵੱਖ ਵੱਖ ਧਰਮਾਂ, ਜਾਤੀਆਂ, ਵਰਣਾਂ, ਦੇਸ਼ਾਂ, ਪਰਦੇਸ਼ਾਂ, ਪ੍ਰਾਂਤਾਂ ਅਤੇ ਬੋਲੀਆਂ ਆਦਿ ਦੀਆਂ ਐਨਕਾਂ ਲੱਗੀਆਂ ਹੁੰਦੀਆਂ ਹਨ, ਉਹ ਸਭ ਰੰਗਾਂ ਦੇ ਮਾਲਕ ਦਾ ਇਕ ਰੰਗ ਆਪਣੀਆਂ ਅੱਖਾਂ ਨਾਲ ਵੇਖਣ ਦਾ ਰੰਗ ਕਦੀ ਨਹੀਂ ਮਾਣ ਸਕਦੇ। ਕੁਝ ਏਦੂੰ ਵੀ ਹੋਰ ਅਭਾਗੇ ਤਾਂ ਜਿਵੇਂ ਅੰਨ੍ਹੇ ਹੀ ਹੋਏ ਹੁੰਦੇ ਹਨ। ਉਨ੍ਹਾਂ ਦੀਆਂ ਅੱਖਾਂ ਉੱਤੇ ਹਉਮੈ ਦੀ ਚਰਬੀ ਚੜ੍ਹੀ ਹੁੰਦੀ ਹੈ ਜਾਂ ਉਹ ਜੋਬਨਮਾਤੇ, ਮੱਦਮਾਤੇ, ਮਨਮਾਤੇ, ਤੇ ਮਾਨਮਾਤੇ ਹੀ ਹੁੰਦੇ ਹਨ।

ਰੰਗ ਦਾ ਇਕ ਬੜਾ ਪਿਆਰਾ ਭਾਵ ਪਿਆਰ ਹੈ। ਗੁਰਬਾਣੀ ਨੇ ਇਸ ਭਾਵ ਦਾ ਬਿਆਨ ਬਹੁਤ ਵਾਰ ਕੀਤਾ ਹੈ। ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਜਿਸ ਮਨੁੱਖ ਨੂੰ ਇਸ ਕਲਜੁਗ ਵਿਚ ਹਰਿ ਰੰਗ ਲੱਗ ਜਾਏ, ਉਹ ਬਹੁਤ ਬਹਾਦਰ ਸੂਰਮਾ ਹੈ। ਇਹ ਰੰਗ ਆਤਮਾ ਉੱਤੇ ਜਿੱਤ ਪ੍ਰਾਪਤ ਕਰਨ ਮਗਰੋਂ ਹੀ ਲੱਗਦਾ ਹੈ। ਬਿਲਕੁਲ ਇਹੀ ਭਾਵਨਾ "ਮਨਿ ਜੀਤੈ ਜਗੁ ਜੀਤੁ" ਦੀ ਹੈ, ਆਤਮਾ ਜਿੱਤੀ ਗਈ ਜਾਂ ਵੱਸ ਵਿਚ ਆ ਗਈ ਤਾਂ ਸਮਝੋ ਸਭ ਕੁਝ ਉਸ ਦੇ ਵੱਸ ਆ ਗਿਆ। ਇਸ ਵਿਚ ਨਿਰਾ ਮਨ ਨੂੰ ਮਾਰਨ ਦੀ ਭਾਵਨਾ ਨਹੀਂ। ਮਨ ਨੂੰ ਓਪਰੇ ਰੰਗ ਰੂਪ ਤੋਂ ਹਟਾ ਕੇ ਆਤਮਿਕ ਰੰਗ ਦੀ ਖੋਜ ਵਿਚ ਰਹਿਣਾ, ਉਸ ਤਰ੍ਹਾਂ ਦੀ ਸੰਗਤ ਬਣਾਉਣੀ, ਉਹੋ ਜਿਹਾ ਸੰਗ

ਸਾਥ ਢੂੰਡਣਾ ਅਤੇ ਉਹੋ ਜਿਹੇ ਰੰਗ ਵਾਲਿਆਂ ਵਿਚ ਰਚ ਜਾਣਾ, ਹਰਿ ਰੰਗ ਵਿਚ ਰੰਗੇ ਜਾਣ ਦੀ ਅਵਸਥਾ ਹੈ। ਇਸ ਦੇ ਬਿਲਕੁਲ ਵਿਰੁਧ ਜਿਹੜਾ ਅੱਜ ਕਿਸੇ ਨਾਲ, ਕੱਲ ਕਿਸੇ ਨਾਲ, ਅੱਜ ਗਾਮੇ ਨਾਲ ਕੱਲ ਮਾਝੇ ਨਾਲ, ਅੱਜ ਇਹਦੇ ਨਾਲ, ਕੱਲ ਉਹਦੇ ਨਾਲ; ਇਹੋ ਜਿਹਾ ਸੁਭਾਅ ਰੱਖਣ ਵਾਲੇ ਨੂੰ ਦੁਨੀਆ ਦੀ ਭਾਸ਼ਾ ਵਿਚ ਰੰਗੀਨ ਤਬੀਅਤ ਵਾਲਾ ਬੰਦਾ ਕਹਿੰਦੇ ਹਨ। ਗੁਰੂ ਦੇਵ ਅਜਿਹੇ ਮਨੁੱਖਾਂ ਨੂੰ ਕੱਚਾ ਬੰਦਾ ਆਖਦੇ ਹਨ। ਸੱਚਾ ਨਹੀਂ। ਇਹੋ ਜਿਹੇ ਕੱਚੜਿਆਂ ਨਾਲੋਂ ਤੋੜਨ ਦੀ ਪੱਕੀ ਹਦਾਇਤ ਕੀਤੀ ਗਈ ਹੈ।

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥**
**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥੧॥**

*(ਧਨਾਸਰੀ ਮ: ੫, ਪੰਨਾ ੬੭੯)*

ਮਨ ਨੂੰ ਜਿੱਤ ਕੇ ਵੱਸ ਕਰ ਲੈਣ ਵਾਲਿਆਂ, ਨਿਰਮਲ ਰੀਤਾ ਤੇ ਆਤਮ ਜੀਤਾ ਵਾਲੇ ਸੱਜਣਾਂ ਨੇ ਇਹ ਭਰਮ ਵੀ ਮੁਕਾ ਲਿਆ ਹੁੰਦਾ ਹੈ ਕਿ ਇਸ ਅਵਸਥਾ ਦੀ ਪ੍ਰਾਪਤੀ ਪੂਰੇ ਸਤਿਗੁਰੂ ਬਿਨਾ ਨਹੀਂ ਹੋ ਸਕਦੀ। ਇਸ ਦੇ ਨਾਲ ਹੀ ਗੁਰਮਤਿ ਨੇ ਇਹ ਸਿਧਾਂਤ ਬੜੀ ਪਰਪੱਕਤਾ ਨਾਲ ਦ੍ਰਿੜ੍ਹ ਕਰਾਇਆ ਹੈ ਕਿ ਸਤਿਗੁਰੂ ਧਨ-ਦੌਲਤ, ਇਸ ਦੇ ਦਾਨ, ਤੀਰਥ ਇਸ਼ਨਾਨ, ਤੀਰਥਾਂ 'ਤੇ ਮਲ ਮਲ ਨਹਾਉਣ, ਧਰਤੀ ਦੇ ਧਾਨ ਜਾਂ ਫੋਕੇ ਗਿਆਨ ਨਾਲ ਬਿਲਕੁਲ ਵੱਸ ਨਹੀਂ ਹੋ ਸਕਦਾ। ਨਾਲ ਹੀ ਇਸ ਦਾ ਬੜਾ ਸੌਖਾ ਜਿਹਾ ਤਰੀਕਾ ਵੀ ਦਰਜ ਕਰ ਦਿੱਤਾ। ਉਸ ਦੇ ਆਮ ਕਰਕੇ ਤਿੰਨ ਹੀ ਪੜਾਅ ਹਨ। ਪਹਿਲਾ ਵਾਹਿਗੁਰੂ ਨੂੰ ਸਰਬ-ਸ਼ਕਤੀਮਾਨ ਮੰਨ ਕੇ ਉਸ ਦੀ ਸ਼ਰਨ ਵਿਚ ਪੈ ਜਾਣਾ। ਸ਼ਰਨ ਵਿਚ ਆ ਕੇ ਫਿਰ ਹੋਰ ਹੋਰ ਇਛਾਵਾਂ ਤੇ ਮੰਗਾਂ ਨਹੀਂ ਮੰਗਣੀਆਂ। ਸਗੋਂ ਸਾਰੇ ਕਾਰਜ ਉਸ ਨੂੰ ਧਿਆਉਂਦਿਆਂ ਭਾਵ ਉਸ ਨੂੰ ਧਿਆਨ ਵਿਚ ਰੱਖ ਕੇ ਕਰਨਾ। ਜੇ ਇਸ ਤਰ੍ਹਾਂ ਮੁਮਕਿਨ ਹੋ ਜਾਏ ਤਾਂ ਜ਼ਿੰਦਗੀ ਸਫਲ ਹੋਈ ਜਾਣੀਏ। ਮਨ ਡੀਗਣ ਡੋਲੇ ਤੋਂ ਹਟ ਕੇ ਸਹਿਜ ਦੀ ਅਵਸਥਾ ਵਿਚ ਆ ਜਾਂਦਾ ਹੈ। ਦੁਨੀਆ ਵਿਚ ਆਮ ਦੁਨੀਆਦਾਰ ਮਨੁੱਖ ਆਪਣੀ ਜ਼ਿੰਦਗੀ ਨੂੰ ਬਿਤਾਉਣ ਮਗਰੋਂ ਮਰ ਜਾਂਦਾ ਹੈ। ਪਰ ਸ਼ਰਨ ਵਿਚ ਪੈ ਕੇ, ਨਾਮ ਵਿਚ ਧਿਆਨ ਲਾ ਕੇ ਜ਼ਿੰਦਗੀ ਦੇ ਤਮਾਮ ਕਾਰਜ ਅਤੇ ਫ਼ਰਜ਼ਾਂ ਨੂੰ ਨਿਭਾਉਂਦਿਆਂ ਜ਼ਿੰਦਗੀ ਸਹਿਜੇ ਹੀ ਪ੍ਰਵਾਨ ਚੜ੍ਹਾਉਣ ਵਾਲੇ ਨੂੰ ਗੁਰਮਤਿ ਨੇ ਕਦੀ ਵੀ ਮਰਨ ਦੀ ਸੰਗਿਆ ਨਹੀਂ ਦਿੱਤੀ। ਸਗੋਂ ਉਸ ਨੂੰ 'ਸਹਿਜੇ ਹੀ ਸੱਚ' ਸਮਾਵਣਿਆਂ ਦਾ ਰੁੱਤਬਾ ਦਿੱਤਾ ਹੈ।

**ਠਾਕੁਰੁ ਗਾਈਐ ਆਤਮ ਰੰਗਿ॥**
**ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ॥੧॥ਰਹਾਉ॥**

*(ਧਨਾਸਰੀ ਮ: ੫, ਪੰਨਾ ੬੮੦)*

ਇਹੋ ਜਿਹੇ ਰੰਗ ਵਿਚ ਰਹਿੰਦੇ, ਰੰਗ ਰੱਤਿਆਂ ਦੇ ਚਰਨ ਗੁਰੂ ਦੇਵ ਆਪਣੇ ਹਿਰਦੇ ਵਿਚ ਵਸਾਉਣ ਦੀ ਕਾਮਨਾ ਕਰਦੇ ਹਨ ਅਤੇ ਉਨ੍ਹਾਂ ਦੇ ਸੰਗ ਨਾਲ ਆਪਣੀ ਦੇਹੀ ਨੂੰ ਮੁਕੱਦਸ ਤੇ ਪਵਿੱਤਰ ਮੰਨਦੇ ਹਨ। ਉਨ੍ਹਾਂ ਦੇ ਪੈਰਾਂ ਦੀ ਧੂੜ ਦੀ ਮੰਗ ਕ੍ਰਿਪਾਨਿਧਿ ਵਾਹਿਗੁਰੂ ਤੋਂ ਕਰਦੇ ਹਾਂ ਅਤੇ ਇਸ ਨੂੰ ਬਹੁਤ ਵੱਡਾ ਸੁੱਖ ਮੰਨਦੇ ਹਾਂ:

**ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥**
**ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥੨॥**

*(ਧਨਾਸਰੀ ਮ: ੫, ਪੰਨਾ ੬੮੦)*

ਰੰਗ ਨੂੰ ਭਾਣੇ ਦੀ ਭਾਵਨਾ ਵਿਚ ਵੀ ਵਰਤਿਆ ਤੇ ਬਿਆਨ ਕੀਤਾ ਗਿਆ ਹੈ। ਸਾਰੇ ਹੀ ਰੰਗ ਨਾਰਾਇਣ ਦੇ ਹਨ। ਜਿਹੜੇ ਰੰਗ ਸਾਨੂੰ ਚੰਗੇ ਲਗਦੇ ਹਨ ਉਹ ਵੀ ਨਾਰਾਇਣ ਦੇ ਹਨ। ਪਰ ਗੱਲ ਤਾਂ ਇਹ ਹੈ ਕਿ ਅਸੀਂ ਨਾਰਾਇਣ ਨੂੰ ਚੰਗੇ ਲੱਗੀਏ। ਉਹ ਤਾਂ ਹੀ ਹੋ ਸਕਦਾ ਹੈ ਜੇ ਵਾਹਿਗੁਰੂ ਦਾਤਾ ਸਾਨੂੰ ਹਰ ਹਾਲ ਤੇ ਹਰ ਰੰਗ ਵਿਚ ਚੰਗਾ ਲੱਗੇ, ਅਸੀਂ ਉਹਦੇ ਭਾਣੇ ਵਿਚ ਰਹੀਏ।

**ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥**
**ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥** *(ਮਾਝ ਮ: ੫, ਪੰਨਾ ੧੩੪)*

ਵਖਤ ਤਾਂ ਇਹ ਹੈ ਕਿ ਸਾਨੂੰ ਹੀਰੇ, ਮੋਤੀ, ਜਵਾਹਰ, ਪੰਨੇ, ਮੂੰਗੇ ਆਦਿ ਹੀ ਚੰਗੇ ਲੱਗਦੇ ਹਨ। ਦਰਅਸਲ ਇਹ ਸਾਰੇ ਹੀ ਪੱਥਰ ਹਨ। ਗੁਰੂ ਨਾਨਕ ਦੇਵ ਜੀ ਨੇ ਸਾਡੇ 'ਤੇ ਭਲਾ ਕਰ ਕੇ ਬੜਾ ਭਲਾ ਆਖਿਆ ਹੈ ਕਿ ਅਸਾਂ ਕੁਚੱਜਿਆਂ ਨੇ ਪੱਥਰ ਹੀ ਆਪਣੀ ਰਾਸ ਬਣਾਈ ਹੈ। ਪੱਥਰ ਅਕਲ ਵਿਚ ਪੈ ਗਏ ਤਾਂ ਵੀ ਡੁੱਬੇ ਤੇ ਜੇ ਪੱਥਰ ਜਾਂ ਵੱਟੇ ਬੇੜੀਆਂ ਵਿਚ ਪੈ ਗਏ ਤਾਂ ਵੀ ਜੀਵਨ ਰੂਪੀ ਬੇੜੀ ਡੁੱਬੀ। ਜ਼ਿੰਦਗੀ ਵਿਚ ਹੋ ਤਾਂ ਇਹੀ ਕੁਝ ਰਿਹਾ ਹੈ। ਅਸੀਂ ਜਾਂ ਤਾਂ ਢੋਰ ਪਏ ਢੋਂਦੇ ਹਾਂ ਤੇ ਜਾਂ ਵੱਟੇ ਢੋਂਦਿਆਂ ਜ਼ਿੰਦਗੀ ਲੰਘ ਜਾਂਦੀ ਹੈ। ਪ੍ਰਾਪਤੀ ਹੋ ਗਈ ਤਾਂ ਨੱਚ ਖਲੋਤੇ ਤੇ ਜੇ ਧਨ ਘਟ ਗਿਆ ਜਾਂ ਗੁਆਚ ਗਿਆ ਤਾਂ ਪਿੱਟਣਾ ਪੈ ਗਿਆ। ਜਿਸ ਮਾਣਕ ਮੋਤੀ ਨਾਮ ਨੂੰ ਨਾ ਚੋਰ ਲੁੱਟ ਸਕਣ, ਨਾ ਸੰਨ੍ਹ ਲੱਗੇ, ਨਾ ਤਸਕਰ ਲੈ ਜਾ ਸਕਣ, ਨਾ ਉਹ ਜਲ ਵਿਚ ਡੁੱਬ ਸਕੇ, ਨਾ ਉਹਨੂੰ ਅੱਗ ਲੱਗੇ; ਐਸਾ ਧਨ ਤਾਂ ਅਸੀਂ ਸੋਚਣ ਨੂੰ ਤਿਆਰ ਹੀ ਨਹੀਂ। ਕਮਾਈ ਕਰਾਂਗੇ ਤਾਂ ਸੰਚ ਕਰਾਂਗੇ। ਗੱਲ ਇਹ ਹੈ ਕਿ ਕਮਾਈ ਹੈ ਹੀ ਨਹੀਂ। ਰੰਗ ਸਾਰੇ ਨਾਰਾਇਣ ਦੇ ਹਨ। ਜੇ ਉਹ ਆਪਣਾ ਰੰਗ ਸਾਨੂੰ ਲਾ ਦਏ ਤਾਂ ਅਸੀਂ ਉਸ ਦੇ ਮਨ ਭਾਉਣ ਦੇ ਕਾਬਲ ਹੋ ਗਏ।

ਜਿਹੜਾ ਰੰਗ ਨਾਰਾਇਣ ਪ੍ਰਭੂ ਨੂੰ ਚੰਗਾ ਲੱਗਦਾ ਹੈ, ਉਸ ਦੀ ਪ੍ਰਾਪਤੀ ਗੁਰੂ-ਸਾਧੂ ਕੋਲੋਂ ਹੁੰਦੀ ਹੈ। ਤੇ ਉਸ ਨੂੰ ਹਾਸਲ ਕਰ ਕੇ ਅਸੀਂ ਖ਼ੁਸ਼ੀਆਂ ਮਾਣ ਸਕੀਏ। ਜੇਠ ਵਰਗਾ ਤਪਦਾ ਮਹੀਨਾ ਵੀ ਰੰਗ ਮਾਣਨ ਵਾਲਿਆਂ ਲਈ ਬਸੰਤ ਦੀ ਬਹਾਰ ਵਰਗਾ ਰਾਂਗਲਾ ਹੁੰਦਾ ਹੈ। ਇਸ ਦੀ ਪ੍ਰਾਪਤੀ ਵਾਹਿਗੁਰੂ ਦੀ ਕ੍ਰਿਪਾ ਤੇ ਸਾਧੂ ਸੰਗ ਨਾਲ ਹੁੰਦੀ ਹੈ।

**ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥**
**ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥**
*(ਮਾਝ ਮ: ੫, ਪੰਨਾ ੧੩੪)*

ਇਥੇ ਰੰਗ ਦਾ ਮਤਲਬ ਖ਼ੁਸ਼ੀ ਹੀ ਜੱਚਦਾ ਹੈ। ਰੰਗ ਮਾਣਨਾ, ਖ਼ੁਸ਼ੀ ਮਨਾਉਣੀ ਜਾਂ ਖ਼ੁਸ਼ ਹੋਣਾ ਹੈ। ਆਮ ਬੋਲ-ਚਾਲ ਦੀ ਭਾਸ਼ਾ ਵਿਚ ਵੀ ਅੱਖਰ 'ਰੰਗ ਰਲੀਆਂ' ਵਰਤਿਆ ਜਾਂਦਾ ਹੈ। ਗੁਰਬਾਣੀ ਨੇ ਅੱਖਰ 'ਰੰਗ ਰਲੀਆਂ' ਦਾ ਪ੍ਰਯੋਗ ਬਹੁਤ ਖ਼ੂਬ ਕੀਤਾ ਹੈ। ਗੁਰਬਾਣੀ ਆਦੇਸ਼ ਕਰਦੀ ਹੈ ਕਿ ਸਾਹਿਬ ਸ਼ਹੁ ਨੂੰ ਤਿਆਗ ਕੇ ਦੁਨੀਆਂ ਦੇ ਰੰਗਾਂ ਵਿਚ ਗੁਆਚਿਆ ਹੋਇਆ ਮਨੁੱਖ ਰੰਗ ਰਲੀਆਂ ਮਾਣ ਰਿਹਾ ਹੈ। ਪਰ ਸੁਹਾਗਵਤੀ ਰੂਹਾਂ ਦੀਆਂ ਰੰਗ ਰਲੀਆਂ ਆਪਣੇ ਸ਼ਹੁ ਵਾਹਿਗੁਰੂ ਦੇ ਨਾਲ ਹਨ। "ਦੁਨੀ ਸਿਉ ਰਤਾ" ਮਨੁੱਖ ਧਨ ਦੌਲਤ ਅਤੇ ਕਾਮ ਅਤੇ ਕਾਮਨਾ ਪ੍ਰੇਰਿਤ ਜਦੋਂ ਰੰਗ ਰਲੀਆਂ ਮਨਾਉਂਦਾ ਹੈ ਤਾਂ ਬੜੇ ਅਭਿਮਾਨ ਵਿਚ ਹੁੰਦਾ ਹੈ। ਇਕ ਤਾਂ ਅਹੰਕਾਰ ਨੇ ਅੰਨ੍ਹਾ ਕੀਤਾ ਹੋਇਆ ਹੁੰਦਾ ਹੈ, ਉਤੋਂ ਰਹਿੰਦੀ ਕਸਰ ਕਾਮ ਪੂਰੀ ਕਰ ਦਿੰਦਾ ਹੈ। ਅਜਿਹੀਆਂ ਰੰਗ ਰਲੀਆਂ ਮਾਣਨ ਵਾਲਿਆਂ ਨੂੰ ਅੰਨ੍ਹਾ ਹੀ ਕਰ ਦਿੰਦਾ ਹੈ। ਇਸ ਦੇ

ਬਿਲਕੁਲ ਵਿਪਰੀਤ ਸਾਹਿਬ ਦੇ ਰੰਗ ਰੱਤਾ ਗੁਰਮੁਖਿ ਪੁਰਖ ਤੇ ਗੁਰਮੁਖਿ ਰੂਪੀ ਸੁਹਾਗਣ ਆਪਣੇ ਸ਼ਹੁ ਨਾਲ ਰਲ ਕੇ ਰੰਗ ਰਲੀਆਂ ਮਾਣਦਾ ਹੈ। ਸਪਸ਼ਟ ਅੰਤਰ ਇਹ ਹੈ ਕਿ ਮਨਮੁਖ ਦੀਆਂ ਰੰਗ ਰਲੀਆਂ ਕਾਮ ਤੋਂ ਉਪਜ ਕੇ ਹੰਕਾਰ ਵਿਚੋਂ ਹੁੰਦੀਆਂ ਹੋਈਆਂ, ਉਸ ਨੂੰ ਅੰਨ੍ਹਾ ਕਰ ਦਿੰਦੀਆਂ ਹਨ। ਉਸ ਦਾ ਦੁਨਿਆਵੀ ਪ੍ਰਕਾਸ਼ ਵੀ ਗਾਇਬ ਹੋ ਜਾਂਦਾ ਹੈ। ਪਰ ਗੁਰਮੁਖ ਸੁਹਾਗਣਾਂ ਦੀਆਂ ਰੰਗ ਰਲੀਆਂ ਅਭਿਮਾਨ ਤੇ ਅਹੰਕਾਰ ਤਿਆਗਣ ਬਾਦ ਮਾਣੀਆਂ ਜਾਂਦੀਆਂ ਹਨ। ਉਹ ਨਿਰਾ ਨੇਤਰਾਂ ਵਿਚ ਹੀ ਨਹੀਂ ਸਗੋਂ ਆਤਮਾ ਵਿਚ ਵੀ ਪ੍ਰਕਾਸ਼ ਕਰਦੀਆਂ ਹਨ ਅਤੇ ਸੁੱਖ ਰਲੀਆਂ ਹੋ ਨਿਬੜਦੀਆਂ ਹਨ।

**ਸਹ ਕੀ ਸਾਰ ਸੁਹਾਗਨਿ ਜਾਨੈ ॥**
**ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥** *(ਸੂਹੀ ਰਵਿਦਾਸ ਜੀ, ਪੰਨਾ ੭੯੩)*

ਸਾਰੇ ਹੀ ਰੰਗ ਵਾਹਿਗੁਰੂ ਦੇ ਹਨ। ਜਿਹੜੇ ਉਸ ਦੇ ਰੰਗ ਵਿਚ ਰੱਤੇ ਹਨ, ਉਹ ਸੁੱਖ ਰਲੀਆਂ ਮਾਣਦਿਆਂ ਹੋਇਆਂ ਰੰਗ ਮਾਣ ਰਹੇ ਹਨ। ਉਹ ਕਦੀ ਝੁਰਦੇ ਨਹੀਂ। ਫ਼ਿਕਰਮੰਦ ਨਹੀਂ ਹੁੰਦੇ, ਝੁਰਦੇ ਵੀ ਨਹੀਂ, ਨਾ ਹੀ ਝੜ ਝੜ ਪੈਂਦੇ ਹਨ। ਜਿਹੜੇ ਰੰਗ ਰੱਤੇ ਹਨ, ਉਹ ਵਾਹਿਗੁਰੂ ਦੇ ਸਨਮੁਖ ਰਹਿੰਦੇ ਹਨ। ਉਹਦੇ ਵਲੋਂ ਕਦੀ ਮੂੰਹ ਨਹੀਂ ਮੋੜਦੇ।

**ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ ॥**
**ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ ॥੧॥**
*(ਸਲੋਕ ਵਾਰਾਂ ਤੇ ਵਧੀਕ ਮ: ੫, ਪੰਨਾ ੧੪੨੫)*

ਇਨ੍ਹਾਂ ਰੰਗ ਰੱਤਿਆਂ ਨੇ ਮਾਲਕ ਵਾਹਿਗੁਰੂ ਨੂੰ ਪਛਾਣ ਲਿਆ ਹੁੰਦਾ ਹੈ। ਇਹ ਜੁੜੀਆਂ ਹੋਈਆਂ ਆਤਮਾਵਾਂ ਇਕ ਵਾਰੀ ਜੁੜ ਕੇ ਮੁੜ ਵਿਛੜਦੀਆਂ ਨਹੀਂ। ਕੱਚੇ ਟੁੱਟ ਟੁੱਟ ਜਾਂਦੇ ਹਨ, ਕੱਚੇ ਟੁੱਟ ਭੱਜ ਜਾਂਦੇ ਹਨ। ਪੱਕੇ ਮੂੰਹ ਵੀ ਨਹੀਂ ਮੋੜਦੇ, ਮੈਦਾਨ ਛੱਡ ਕੇ ਭੱਜਦੇ ਵੀ ਨਹੀਂ। ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਇਥੇ ਕੱਚਿਆਂ ਦੀ ਕੋਈ ਕਾਰ ਨਹੀਂ, ਭਾਵ ਅਕਾਲ ਪੁਰਖ ਦੇ ਦਰ 'ਤੇ ਕੱਚਿਆਂ ਦਾ ਕੀ ਕੰਮ!

ਰੰਗਾਂ ਦੇ ਸਬੰਧ ਵਿਚ ਹੀ ਗੁਰਬਾਣੀ ਅੰਦਰ ਦੋ ਪ੍ਰਕਾਰ ਦੇ ਹੋਰ ਰੰਗਾਂ ਦਾ ਬਹੁਤ ਵਾਰੀ ਜ਼ਿਕਰ ਆਇਆ ਹੈ। ਇਕ ਹੈ ਕਸੁੰਭ ਦਾ ਰੰਗ ਤੇ ਦੂਜਾ ਹੈ ਮਜੀਠਾ ਰੰਗ। ਕਸੁੰਭੇ ਦਾ ਰੰਗ ਸ਼ੋਖ ਹੋਣ ਦੇ ਬਾਵਜੂਦ ਵੀ ਕੱਚਾ ਹੈ ਅਤੇ ਥੋੜੇ ਚਿਰ ਲਈ ਹੈ।

**ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥** *(ਸੂਹੀ ਮ: ੧, ਪੰਨਾ ੭੫੧)*

ਮਜੀਠ ਦਾ ਰੰਗ ਪੱਕਾ ਹੈ। ਮਜੀਠਾ ਰੰਗ ਜਿਸ ਕੱਪੜੇ ਨੂੰ ਲੱਗ ਜਾਏ, ਉਹ ਕੱਪੜਾ ਘਸ ਕੇ ਫੱਟ ਭਾਵੇਂ ਜਾਏ ਪਰ ਉਹਦਾ ਰੰਗ ਨਹੀਂ ਉਤਰਦਾ। ਇਸੇ ਤਰ੍ਹਾਂ ਜਿਨ੍ਹਾਂ ਭਾਗਸ਼ਾਲੀ ਆਤਮਾਵਾਂ ਨੂੰ ਰਮਈਏ ਦਾ ਮਜੀਠਾ ਰੰਗ ਲੱਗ ਜਾਂਦਾ ਹੈ, ਉਨ੍ਹਾਂ ਦੇ ਭਾਵੇਂ ਬੰਦ ਬੰਦ ਕੱਟ ਦਿਉ, ਭਾਵੇਂ ਸਿਰ ਧੜ ਨਾਲੋਂ ਜੁਦਾ ਕਰ ਦਿਉਂ ਜਾਂ ਫਿਰ ਆਰੇ ਨਾਲ ਵਿਚਾਲਿਉਂ ਦੋ ਫਾੜ ਕਰ ਦਿਉ, ਉਨ੍ਹਾਂ ਦਾ ਰੰਗ ਉਤਰ ਨਹੀਂ ਸਕਦਾ:

**ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥**
**ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥**
*(ਗਉੜੀ ਰਵਿਦਾਸ ਜੀ, ਪੰਨਾ ੩੪੬)*

ਜੱਗ ਰੱਤਿਆਂ ਦਾ ਰੰਗ ਕਸੁੰਭੜਾ ਤੇ ਰਾਮ ਰੱਤਿਆਂ ਦਾ ਰੰਗ ਮਜੀਠੜਾ ਹੈ।

ਰੰਗ ਦਾ ਭਾਵ ਹਾਲਤ, ਦਸ਼ਾ ਤੇ ਮਾਨਸਿਕ ਪਰਵਿਰਤੀ ਆਦਿ ਵਿਚ ਵੀ ਬੜੀ ਵਾਰ ਆਇਆ ਹੈ। ਆਮ ਬੋਲ-ਚਾਲ ਦੀ ਭਾਸ਼ਾ ਵਿਚ ਵੀ ਅਸੀਂ ਕਹਿੰਦੇ ਹਾਂ, ਪਤਾ ਨਹੀਂ ਕਿਹੜੇ ਰੰਗਾਂ ਵਿਚ ਵਾਹਿਗੁਰੂ ਰਾਜ਼ੀ ਹੈ। ਮਤਲਬ ਹੋਇਆ ਕਿ ਉਹ ਖ਼ਬਰੇ ਸਾਨੂੰ ਕਿਹੜੀ ਹਾਲਤ ਵਿਚ ਰੱਖਣਾ ਚਾਹੁੰਦਾ ਹੈ। ਰੰਗ ਰੱਤੜੇ ਇਸ ਹਾਲਤ ਦਾ ਕਦੀ ਫ਼ਿਕਰ ਨਹੀਂ ਕਰਦੇ। ਸਾਰੇ ਰੰਗ ਤਾਂ ਉਸ ਦੇ ਆਪਣੇ ਰੰਗ ਹਨ। ਬੇਸ਼ਕ ਉਸ ਦੇ ਰੰਗ ਨਿਵੇਕਲੇ, ਵੱਖਰੇ ਤੇ ਨਿਰਾਲੇ ਹਨ। ਰੰਗ ਰੱਤੇ ਹਰ ਇਕ ਰੰਗ ਵਿਚ ਰਾਜ਼ੀ ਰਹਿੰਦੇ ਹਨ।

**ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥**
**ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ॥੨੨॥੨॥**

*(ਤਿਲੰਗ ਮ: ੪, ਪੰਨਾ ੭੨੬)*

ਪ੍ਰਭੂ ਦੇ ਕਰਤਵ ਕੁਸ਼ਲ ਸਮਾਨ ਹਨ। ਵਾਹਿਗੁਰੂ ਦੀ ਕਿਰਤ ਸੁੱਚੀ ਹੈ। ਸੱਚੇ ਦੀ ਕਾਰ ਸੱਚੀ ਹੈ। ਉਹ ਨਿਆਂਕਾਰੀ ਰਾਜਾ ਹੈ। ਰੰਗ ਰੱਤਿਆਂ ਨੂੰ ਉਸ ਦੀ ਹਰ ਗੱਲ ਚੰਗੀ ਲੱਗਦੀ ਹੈ।

ਉਸ ਦੇ ਰੰਗ ਵਿਚ ਰਚ ਜਾਣਾ, ਉਸ ਦੀ ਹਰ ਗੱਲ ਦਾ ਜੱਚ ਜਾਣਾ, "ਪ੍ਰਭ ਕੈ ਰੰਗਿ ਰਾਚਿ ਜਨ ਰਹੇ" ਵਾਲੀ ਅਵਸਥਾ ਅਤਿ ਉਤਮ ਤੇ ਮਾਨਯੋਗ ਹੈ। ਰੰਗ ਰੱਤੇ ਧੰਨ ਹਨ। ਉਹ ਆਪ ਹੀ ਕ੍ਰਿਪਾ ਕਰ ਕੇ ਆਪਣੇ ਰੰਗ ਵਿਚ ਰੰਗ ਕੇ ਰੰਗ ਲਾ ਦਿੰਦਾ ਹੈ।

ਇਹ ਰੰਗ ਲਾਲ ਹੈ, ਰੱਤਾ ਸੂਹਾ ਲਾਲ, ਤੇ ਇਹ ਕਦੀ ਫਿੱਕਾ ਨਹੀਂ ਪੈਂਦਾ। ਰੰਗ ਰੱਤੇ, ਮੇਰੇ ਸਾਹਿਬ ਨੇ ਰੰਗ ਨੂੰ, ਬਹੁ ਬਿਧ ਸੁਆਰ ਸੁਆਰ ਵਿਸਤਾਰਿਆ ਹੈ। "ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ।" ਜਿਹੜੇ ਉਸ ਰੰਗੇ, ਉਨ੍ਹਾਂ ਨੂੰ ਕਿਹੜਾ ਰੰਗ ਚਾੜ੍ਹੀਏ।..... "ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ।" ਉਨ੍ਹਾਂ ਦੇ ਗ੍ਰਹਿ ਅੰਦਰ ਤਾਂ ਰੰਗਾਂ ਦਾ ਮਾਲਕ ਆਪ ਆ ਬਿਰਾਜਦਾ ਹੈ ਤੇ ਸਭ ਸੁਖ ਪ੍ਰਾਪਤ ਹੋ ਜਾਂਦੇ ਹਨ। "ਜਉ ਗ੍ਰਿਹਿ ਲਾਲੁ ਰੰਗੀਓ ਆਇਆ ਤਉ ਮੈ ਸਭਿ ਸੁਖ ਪਾਏ।" ਫਿਰ ਦੁੱਖ ਲਗਦਾ ਹੀ ਨਹੀਂ, ਭਾਸਦਾ ਹੀ ਨਹੀਂ। ਕੰਤ ਜੁ ਮਿਲ ਗਿਆ। "ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਏ।" ਜਦ ਰੰਗਣ ਵਾਲਾ ਆਪਣੇ ਰੰਗ ਵਿਚ ਰੰਗ ਲਏ ਤਾਂ ਉਸ ਰੰਗ ਜਿਹਾ ਹੋਰ ਰੰਗ ਕੋਈ ਨਹੀਂ ਹੋ ਸਕਦਾ। "ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ॥" ਜਿਹੜੇ ਪ੍ਰੀਤ ਦੀ ਨਿੱਘ ਭਰੀ ਭੱਠੀ ਵਿਚ ਨਹੀਂ ਪਏ, ਉਹ ਕੋਰੇ ਹੀ ਰਹਿ ਗਏ। "ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ।" ਰੰਗਣਾ ਤਾਂ ਮਨ ਨੂੰ ਹੈ। ਭੱਜ ਭੱਜ ਭਟਕਣ ਦੀ ਕੋਈ ਗੱਲ ਹੀ ਨਹੀਂ। "ਕਤ ਜਾਈਐ ਰੇ ਘਰ ਲਾਗੋ ਰੰਗੁ।" ਜੇ ਪੀਆ ਦਾ ਪ੍ਰੀਤ ਰੰਗ ਲੱਗ ਜਾਏ ਤਾਂ ਸੋਹਣੇ ਵੀ ਲੱਗੀਦਾ ਹੈ ਤੇ ਸੋਭੀ ਦਾ ਵੀ ਹੈ। "ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੈ ਰੰਗਿ ਰਤੀ॥" ਰੰਗ ਰੱਤਿਆਂ ਦਾ ਰੰਗ ਹਉਮੈ ਮੈਲ ਮੁੱਕ ਜਾਣ ਕਾਰਨ ਪੱਕਾ ਤੇ ਚਮਕੀਲਾ ਹੁੰਦਾ ਹੈ। ਉਨ੍ਹਾਂ ਦੀ ਹੋਂਦ ਤੀਰਥਾਂ ਤੋਂ ਵੀ ਪਵਿੱਤਰ ਹੁੰਦੀ ਹੈ। "ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ।" ਇਸੇ ਕਾਰਨ ਤਾਂ ਪਾਤਸ਼ਾਹ ਬਿਨੈ ਕਰਦੇ ਹਨ ਕਿ ਦਾਤਾ ਮੈਨੂੰ ਵੀ ਆਪਣੇ ਰੰਗ ਵਿਚ ਐਸਾ ਰੰਗ ਲੈ ਕਿ ਮੁੜ ਕੇ ਲਿਵ ਟੁੱਟੇ ਨਾ। "ਨਾਨਕ ਕਉ ਹਰਿ ਕੈ ਰੰਗਿ ਰਾਗਹੁ ਚਰਨ ਕਮਲ ਸੰਗਿ ਧਿਆਨ॥" ਇਸ ਰੰਗ ਦਾ ਕੋਈ ਅੰਤ ਨਹੀਂ। ਰੰਗ ਰੱਤਿਆਂ ਦੀ ਮਹਿਮਾ ਅਪਾਰ ਹੈ ਤੇ ਰੰਗਣ ਵਾਲਾ ਬੇਅੰਤ।

# ਰਸ

ਰਸ ਕਈ ਪ੍ਰਕਾਰ ਦੇ ਹਨ। ਖੱਟਾ, ਮਿੱਠਾ, ਕੌੜਾ, ਕੁਸੈਲਾ, ਲੂਣਾ, ਖਾਰਾ ਆਦਿ ਮੁੱਖ ਰਸ ਹਨ। ਗੁਰਬਾਣੀ ਹਰਿ ਰਸ ਤੋਂ ਬਿਨਾਂ ਹੋਰ ਰਸਾਂ ਨੂੰ ਬਿਖਿਆ ਰਸ ਕਰਕੇ ਆਖਦੀ ਹੈ। ਬਿਖਿਆ ਦਾ ਰਸ ਕੁੜਾਵਿਆ, ਝੂਠਾ ਜਾਂ ਬੇਕਾਰ ਹੈ। ਰਸਾਂ ਨੂੰ ਭੋਗਦਿਆਂ ਜੇ ਸਾਨੂੰ ਰਸਾਂ ਦਾ ਦਾਤਾ ਰਸਦਾਇਕ ਪ੍ਰਭੂ ਭੁੱਲ ਜਾਏ ਤਾਂ ਸਾਰੇ ਹੀ ਰਸ ਖਾਰੇ ਤੇ ਬੇਅਰਥ ਹਨ, ਫਿੱਕੇ ਹਨ, ਸਭ ਤੋਂ ਉੱਤਮ ਰਸ ਹਰਿ ਰਸ ਹੈ। ਹਰਿ ਰਸ ਸਭਨਾਂ ਰਸਾਂ ਦਾ ਸਿਰਮੌਰ ਹੈ।

**ਹਰਿ ਰਸੁ ਪੀਵਤ ਸਦ ਹੀ ਰਾਤਾ॥ ਆਨ ਰਸਾ ਖਿਨ ਮਹਿ ਲਹਿ ਜਾਤਾ॥**
**ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ॥ ਆਨ ਰਸਾ ਮਹਿ ਵਿਆਪੈ ਚਿੰਦ॥੧॥**
**ਹਰਿ ਰਸੁ ਪੀਵੈ ਅਲਮਸਤੁ ਮਤਵਾਰਾ॥ ਆਨ ਰਸਾ ਸਭਿ ਹੋਛੇ ਰੇ॥੧॥ਰਹਾਉ॥**
*(ਆਸਾ ਮ: ੫, ਪੰਨਾ ੩੭੭)*

ਹੋਰਨਾਂ ਰਸਾਂ ਦੀ ਵਰਤੋਂ ਕਰਨ ਵਾਲਾ ਸਦੀਵੀ ਖ਼ੁਸ਼ੀ ਪ੍ਰਾਪਤ ਨਹੀਂ ਕਰਦਾ। ਇਹ ਰਸ ਥੋੜਚਿਰੇ ਖਿੰਨ-ਭੰਗਰ ਹਨ। ਹਰਿ ਰਸ ਅਨੰਦਦਾਇਕ ਹੈ। ਹਰਿ ਰਸ ਨੂੰ ਮਾਣਨ ਵਾਲਾ ਮੱਤ ਵਾਲਾ ਤਾਂ ਹੈ, ਨਾਲ ਹੀ ਉਹ ਮਤਿਵਾਲਾ ਹੈ। ਗਾਉਰਾ ਤੇ ਭਾਰਾ ਹੈ।

ਅਸੀਂ ਸਾਰੇ ਹੀ ਬਿਖੈ ਬਨ ਵਿਚ ਫਿਰ ਰਹੇ ਹਾਂ, ਭਾਵ ਜ਼ਹਿਰ ਦੇ ਜੰਗਲ ਵਿਚ ਗੁਆਚੇ ਹੋਏ ਹਾਂ। ਹਰਿ ਰਸ ਨੂੰ ਤਿਆਗ ਕੇ ਹੋਰ ਰਸਾਂ ਵਿਚ ਪੂਰੀ ਤਰ੍ਹਾਂ ਖਚਿਤ ਤੇ ਗ਼ਲਤਾਨ ਹੋਏ ਹਾਂ। ਪਾਤਸ਼ਾਹ ਹੁਕਮ ਕਰਦੇ ਹਨ ਕਿ ਇਸ ਭਰਮ ਜਾਲ ਵਿਚੋਂ ਨਿਕਲ ਕੇ ਨਾਮ ਮਹਾ ਰਸ ਮਾਣਨ ਦੀ ਲੋੜ ਹੈ। ਉਸ ਤੋਂ ਅਸੀਂ ਸਾਰੇ ਹੀ ਅਭਿੱਗ ਹਾਂ ਤੇ ਅਣਜਾਣ ਹਾਂ।

**ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ॥**
**ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ॥**
**ਮਾਨੁ ਮਹਤੁ ਨ ਸਕਤਿ ਹੀ ਕਾਈ ਸਾਧਾ ਦਾਸੀ ਥੀਓ॥**
**ਨਾਨਕ ਸੇ ਦਰਿ ਸੋਭਾਵੰਤੇ ਜੋ ਪ੍ਰਭਿ ਅਪੁਨੈ ਕੀਓ॥** *(ਬਿਲਾਵਲੁ ਮ: ੫, ਪੰਨਾ ੮੦੨)*

ਸਾਧ ਸੰਗਤ ਰੂਪ ਆਤਮਕ ਸਹੇਲੀਆਂ ਨੂੰ ਪਾਤਸ਼ਾਹ ਪ੍ਰੇਰਨਾ ਦਿੰਦੇ ਹਨ ਕਿ ਗੁਰੂ ਕ੍ਰਿਪਾ ਦੁਆਰਾ ਤੁਸੀਂ ਉੱਦਮ ਕਰੋ ਤੇ ਨਾਮ ਦੇ ਮਹਾ ਰਸ ਨੂੰ ਮਾਣੋ। ਇਸ ਤੋਂ ਬਿਨਾਂ ਸਾਰੀ ਦੁਨੀਆ ਜ਼ਹਿਰ ਵਿਚ ਨੱਕੋ-ਨੱਕ ਖੁੱਭੀ ਗੋਤੇ ਖਾ ਖਾ ਮਰ ਰਹੀ ਹੈ। ਸਾਰੇ ਹੀ ਰਸ ਉਹ ਮਾਣ ਰਹੇ ਹਨ। ਕੰਨ-ਰਸ, ਜੀਭਾ-ਰਸ, ਕਾਮ-ਰਸ ਆਦਿ। ਇਨ੍ਹਾਂ ਦੇ ਭੋਗਣ ਨਾਲ ਸਰੀਰ ਨੂੰ ਭਾਵੇਂ ਕੁਝ ਕੁ ਚਿਰ ਲਈ ਸੁਖ ਮਿਲਦਾ ਹੋਵੇ, ਪਰ ਸਦੀਵੀ ਆਤਮਕ ਸੁੱਖ ਦੀ ਪ੍ਰਾਪਤੀ ਨਾਮ ਦੇ ਮਹਾਂ ਰਸ ਤੋਂ ਹੀ ਹੋਵੇਗੀ। ਇਸੇ ਹੀ ਹੁਕਮ ਵਿਚ ਗੁਰੂ ਪਾਤਸ਼ਾਹ ਗੁਰਸਿੱਖਾਂ ਨੂੰ ਸਹੇਲੀਆਂ ਕਹਿ ਕੇ ਆਮੰਤ੍ਰਿਤ ਕਰਦੇ ਹਨ। ਸੰਗਤ ਦਾ ਰੂਪ ਉਨ੍ਹਾਂ ਆਤਮਾਵਾਂ ਨੂੰ ਪ੍ਰਦਾਨ ਕਰਦੇ ਹਨ। ਆਪ ਜੀ ਫਿਰ ਫ਼ੁਰਮਾਂਦੇ ਹਨ ਕਿ ਨਾਮ ਮਹਾਂ ਰਸ ਦੀ ਪ੍ਰਾਪਤੀ ਸਾਧ ਸੰਗਤ ਦੀ ਸੇਵਾ ਨਾਲ ਹੁੰਦੀ ਹੈ। ਨਿਮਰਤਾ ਨਾਲ ਕੀਤੀ ਹੋਈ ਸੇਵਾ, ਹਉਮੈ, ਆਕੜ ਰੂਪੀ ਮਹੱਤਤਾ ਨੂੰ ਦੂਰ ਭਜਾ ਦਏਗੀ। ਐਸੀਆਂ ਰੂਹਾਂ ਨੂੰ ਪਿਤਾ, ਪਰਮਾਤਮਾ ਅਪਣਾ ਲੈਂਦਾ ਹੈ। ਤੇ ਉਹ ਇਸ ਸੰਸਾਰ ਦੇ ਸਭ ਰਸਾਂ ਨੂੰ ਭੋਗਦਿਆਂ ਹੋਇਆਂ ਵੀ ਨਾਮ ਮਹਾਂ ਰਸ ਨੂੰ ਮਾਣਨ ਯੋਗ ਹੋ ਜਾਂਦੇ ਹਨ। ਮਾਣ ਤਿਆਗ ਕੇ ਵਾਹਿਗੁਰੂ ਦੇ ਦਰਬਾਰ ਵਿਚ ਮਾਨਯੋਗ ਹੋ ਜਾਂਦੇ ਹਨ। ਸਭ ਰਸਾਂ ਦੇ ਉਪਰ ਨਾਮ ਰਸ ਨੂੰ ਮਹਾਂ ਰਸ ਕਰਕੇ ਆਖਿਆ ਹੈ। ਜਿਨ੍ਹਾਂ ਅੱਖਰਾਂ ਦੇ ਨਾਲ ਮਹਾਂ ਅੱਖਰ ਲੱਗ ਜਾਂਦਾ ਹੈ,

ਉਹ ਪਰਮ ਪਿਤਾ ਪਰਮਾਤਮਾ ਦਾ ਹੀ ਭਾਵ ਦਿੰਦੇ ਹਨ। ਜਿਵੇਂ "ਮਾਹ ਦਿਵਸ ਮੂਰਤ ਭਲੇ, ਮਹਾ ਰੁਤੀ ਆਵਣਾ", "ਮਹਾਂਦੇਵ ਕੌ ਕਹਤ ਸਦਾ ਸ਼ਿਵ, ਮਹਾ ਕਾਲ ਰਖਵਾਰ ਹਮਾਰੋ।" ਅੱਖਰ ਮੂਰਤ, ਰੁਤ, ਦੇਵ ਅਤੇ ਕਾਲ ਨਾਲ ਅੱਖਰ ਮਹਾਂ ਜੁੜ ਕੇ ਅਕਾਲ ਪੁਰਖ ਦਾ ਪ੍ਰਾਇਵਾਚੀ ਹੋ ਜਾਂਦਾ ਹੈ। ਇਸੇ ਹੀ ਪ੍ਰਕਾਰ ਰਸ ਨਾਲ ਮਹਾਂ ਅੱਖਰ ਜੁੜਨ ਮਗਰੋਂ ਮਹਾਂਰਸ ਦਾ ਅਰਥ ਵਾਹਿਗੁਰੂ ਹੀ ਬਣਦਾ ਹੈ। ਨਾਮ ਹੀ ਮਹਾਂ ਰਸ ਹੈ।

ਠਾਕੁਰ ਮੇਰਾ ਭਾਰਾ ਹੈ। ਅਸੀਂ ਠਾਕੁਰ ਦੇ ਚਾਕਰ ਹਾਂ। ਚਾਕਰੀ ਕਰਕੇ ਠਾਕੁਰ ਪ੍ਰਾਪਤ ਕਰਨ ਦਾ ਯਤਨ ਕਰੀਏ ਤਾਂ ਹੋਰ ਰਸਾਂ ਨੂੰ ਹਾਵੀ ਹੋਣ ਤੋਂ ਠਾਕਿਆ ਜਾ ਸਕਦਾ ਹੈ ਅਤੇ ਅੰਮ੍ਰਿਤ ਰਸ ਦੀ ਪ੍ਰਾਪਤੀ ਹੋ ਸਕਦੀ ਹੈ। ਹੁਕਮ ਹੈ:

**ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ ॥**
**ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ ॥੪॥੧੪॥**

*(ਆਸਾ ਮ: ੫, ਪੰਨਾ ੪੦੦)*

ਬੜਾ ਖ਼ੂਬਸੂਰਤ ਭਾਵ ਗੁਰੂ ਪਾਤਸ਼ਾਹ ਇਸ ਸਬੰਧ ਵਿਚ ਪ੍ਰਗਟਾਉਂਦੇ ਹਨ ਕਿ ਦਾਤਾਰ ਪਿਤਾ ਦੀ ਪ੍ਰਾਪਤੀ ਉਸ ਦੀ ਮਿਹਰ ਨਾਲ ਹੁੰਦੀ ਹੈ। ਕਰਮ ਨਾਲ ਹੁੰਦੀ ਹੈ, ਠਾਕ ਰਹਾਈਆਂ ਨਾਲ ਨਹੀਂ ਹੁੰਦੀ, ਚਤੁਰਾਈਆਂ ਨਾਲ ਨਹੀਂ ਹੁੰਦੀ। ਇਹ ਨਿਮਰਤਾ ਤੇ ਉਸ ਦੇ ਕਰਮ ਨਾਲ ਹੁੰਦੀ ਹੈ। ਕਿਰਤ ਦੀ ਮਹਾਨਤਾ ਗੁਰਮਤਿ ਨੇ ਬਹੁਤ ਦਰਸਾਈ ਹੈ। ਕਿਰਤ ਸੁੱਚੀ ਤੇ ਵਿਨਮਰ ਹੋਵੇ ਤਾਂ ਇਹ ਕੀਰਤੀ ਦਾ ਹੀ ਰੂਪ ਧਾਰ ਲੈਂਦੀ ਹੈ। ਕਿਰਤ, ਕੀਰਤੀ, ਕੀਰਤਨ ਵਿਚ ਕੋਈ ਵਿਸ਼ੇਸ਼ ਅੰਤਰ ਨਹੀਂ ਹੈ। ਇਨ੍ਹਾਂ ਦਾ ਭਾਵ ਵਾਹਿਗੁਰੂ ਦੀ ਮਹਿਮਾ ਤੇ ਸਿਫ਼ਤਿ-ਸਾਲਾਹ ਹੀ ਹੈ। ਜਦ ਅਸੀਂ ਉਸ ਦਾ ਕੀਰਤਨ ਗਾਉਂਦੇ ਹਾਂ, ਉਸ ਦੇ ਗੁਣ ਗਾਉਂਦੇ ਹਾਂ ਤਾਂ ਉਸ ਵਿਚੋਂ ਸਾਨੂੰ ਅੰਮ੍ਰਿਤ ਦਾ ਰਸ ਹਾਸਲ ਹੁੰਦਾ ਹੈ।

ਇਥੇ ਵਿਚਾਰ ਅਧੀਨ ਇਕ ਵਿਸ਼ੇਸ਼ ਮਸਲਾ ਹੈ। ਸਾਡੇ ਦੇਖਣ ਵਿਚ ਆਇਆ ਹੈ ਕਿ ਕੁਝ ਅਖੌਤੀ ਸੰਤ ਮਹਾਤਮਾ ਗੁਰਬਾਣੀ ਦੀ ਟੇਕ ਲੈ ਕੇ ਕਹਿੰਦੇ ਸੁਣੇ ਜਾਂਦੇ ਹਨ ਕਿ ਦਸਮ ਦੁਆਰ ਤੋਂ ਕੋਈ ਬੂੰਦਾਂ ਝੜਦੀਆਂ ਹਨ, ਉਹ ਰਸ ਬਣ ਕੇ ਜ਼ਬਾਨ 'ਤੇ ਪੈਂਦੀਆਂ ਹਨ ਅਤੇ ਨਾਮ ਜਪਣ ਵਾਲਾ ਜਗਿਆਸੂ ਉਸ ਨੂੰ ਚਟਦਾ, ਪੀਂਦਾ ਜਾਂ ਪ੍ਰਾਪਤ ਕਰਦਾ ਹੈ। ਉਸ ਦਾ ਬੜਾ ਸੁਆਦਾ ਆਉਂਦਾ ਹੈ। ਇਸ ਪ੍ਰਕਾਰ ਵਿਸ਼ਵਾਸ ਵਾਲੇ ਜਗਿਆਸੂ ਨਾਮ ਰਸ ਦੀ ਅਸਲ ਪ੍ਰਕਿਰਤੀ ਨੂੰ ਭੁੱਲ ਕੇ ਉਨ੍ਹਾਂ ਭੌਤਿਕ ਬੂੰਦਾਂ ਦੇ ਮੁਤਲਾਸ਼ੀ ਹੋ ਵਿਆਕੁਲ ਹੋਏ ਰਹਿੰਦੇ ਹਨ। ਇਹ ਸਭ ਤਾਂ ਜੋਗ ਮੱਤਿ ਦੇ ਭੁਲੇਖੇ ਤੇ ਹੱਥਕੰਡੇ ਹਨ। ਗੁਰਮਤਿ ਨੇ ਐਸਾ ਨਾ ਮੰਨਿਆ ਹੈ ਤੇ ਨਾ ਹੀ ਕੁਝ ਆਖਿਆ ਹੈ। ਇਸ ਰਸ ਦੀ ਪ੍ਰਾਪਤੀ ਇਕ ਅਵਸਥਾ ਹੈ। ਜਦੋਂ ਆਨ ਰਸ ਫਿੱਕੇ, ਬਿਖਿਆ, ਕੁੜਾਵੇ ਤੇ ਬੇਕਾਰ ਲੱਗਣ ਲੱਗ ਪੈਂਦੇ ਹਨ ਤਾਂ ਕੇਵਲ ਨਾਮ ਮਹਾਂ ਰਸ ਈ ਭਲਾ ਲਗਦਾ ਹੈ। ਗੁਰਸਿੱਖ ਪ੍ਰਾਣੀ ਇਸ ਜਗ ਵਿਚ ਵਸਦਾ ਹੋਇਆ, ਸਭੇ ਕਾਰਜ ਗੁਰੂ ਦੇ ਆਦੇਸ਼ ਦੁਆਰਾ ਸੁਆਰਦਾ ਹੋਇਆ, ਰਸਾਂ ਕਸਾਂ ਤੋਂ ਆਕਰਸ਼ਿਤ ਹੋ ਕੇ, ਨਾਮ ਮਹਾਂ ਰਸ ਨੂੰ ਪ੍ਰਾਪਤ ਕਰਦਾ ਹੈ। ਇਸ ਬਾਰੇ ਬੜੀ ਵਿਵਧਤਾ ਤੇ ਵਿਰਾਟ ਸਪਸ਼ਟਤਾ ਨਾਲ ਗੁਰੂ ਮਹਾਰਾਜ ਨੇ ਹੁਕਮ ਕੀਤਾ ਹੈ ਕਿ ਇਸ ਦੀ ਮਹਾਨਤਾ ਜਾਣਦਾ ਉਹੀ ਹੈ ਜਿਸ ਨੇ ਇਸ ਨੂੰ ਚੱਖਿਆ ਹੈ।

**ਜਿਨ ਚਾਖਿਆ ਸੇ ਜਨ ਤ੍ਰਿਪਤਾਨੇ ॥**
**ਪੂਰਨ ਪੁਰਖ ਨਹੀ ਡੋਲਾਨੇ ॥** *(ਗਉੜੀ ਸੁਖਮਨੀ ਮ: ੫, ਪੰਨਾ ੨੮੯)*

ਇਹ ਰਸ ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ। ਉਹ ਜਨਮ ਮਰਨ ਤੋਂ ਮੁਕਤ ਹੋ ਜਾਂਦਾ

ਹੈ। ਉਸ ਦਾ ਡਿੱਗਣਾ ਡੋਲਣਾ ਖ਼ਤਮ ਹੋ ਜਾਂਦਾ ਹੈ। ਉਹ ਪੱਕੇ ਪੈਰੀਂ ਦ੍ਰਿੜ੍ਹਤਾ ਨਾਲ ਆਪਣੇ ਮਾਰਗ 'ਤੇ ਚਲਦਿਆਂ ਹੋਇਆਂ ਪੂਰਨ ਜੋਤਿ ਨੂੰ ਪ੍ਰਾਪਤ ਕਰ, ਪੂਰਨ ਪੁਰਖ ਦੀ ਪਦਵੀ ਹਾਸਲ ਕਰ ਲੈਂਦਾ ਹੈ।

ਜੋਗੀਆਂ ਦੇ ਇਸ ਟੱਪਲੇ ਸਬੰਧੀ ਗੁਰੂ ਨਾਨਕ ਦੇਵ ਜੀ ਨੇ ਖ਼ੁਦ ਆਪਣੀ ਪਵਿੱਤਰ ਰਸਨਾ ਤੋਂ ਪੂਰੀ ਸਿੱਧ ਗੋਸਟਿ ਅਤੇ ਹੋਰ ਬੇਅੰਤ ਥਾਵਾਂ 'ਤੇ ਗੁਰਮਤਿ ਦੇ ਇਸ ਮਹਾਨ ਸਿਧਾਂਤ ਨੂੰ ਅੰਕਿਤ ਕਰ ਕੇ ਸਾਨੂੰ ਵਿਰਾਸਤ ਵਜੋਂ ਮੂਲ ਰੂਪ ਵਿਚ ਦਿੱਤਾ ਹੈ। ਫਿਰ ਪਤਾ ਨਹੀਂ, ਅਸੀਂ ਕਿਵੇਂ ਮੁੜ ਭਟਕ ਕੇ ਜੋਗ ਮਤ ਦੇ ਪਰਛਾਵੇਂ ਥੱਲੇ ਜਾ ਬਹਿੰਦੇ ਹਾਂ। ਭਗਤ ਨਾਮਦੇਵ ਜੀ ਐਸਾ ਵਿਚਾਰ ਦਿੰਦੇ ਹਨ। ਆਪ ਜੀ ਹੁਕਮ ਕਰਦੇ ਹਨ ਕਿ ਭਾਵੇਂ ਮੇਰੀ ਕੋਈ ਨਿੰਦਿਆ ਹੋਵੇ, ਕੋਈ ਮੈਨੂੰ ਬਾਉਰਾ ਜਾਂ ਮੂਰਖ ਆਖੇ ਜਾਂ ਫਿਰ ਕੋਈ ਉਸਤਤ ਕਰੇ, ਮੈਨੂੰ ਇਸ ਦੀ ਕੋਈ ਪ੍ਰਵਾਹ ਨਹੀਂ। ਮੈਂ ਅਜਿਹੇ ਵਿਵਾਦੀਆਂ ਤੇ ਬਹਿਸੀਆਂ ਨਾਲ ਬਹਿਸ ਨਹੀਂ ਕਰਨਾ ਚਾਹੁੰਦਾ। ਜਿਹੜੀ ਜੀਭ ਚਪਰ ਚਪਰ ਕੈਂਚੀ ਵਾਂਗੂੰ ਚਲਦੀ ਗੱਲਾਂ ਦਾ ਕੁਤਰਾ ਕਰੀ ਜਾ ਰਹੀ ਹੈ, ਲੋੜ ਤਾਂ ਹੈ ਉਸ ਨੂੰ ਸ੍ਰੀ ਰੰਗ ਬੀਠਲ ਜੀ ਦੀ ਉਸਤਤਿ ਵਿਚ ਲਾਉਣ ਦੀ। ਹੁਕਮ ਹੈ:

**ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥ ਰਸਨਾ ਰਾਮ ਰਸਾਇਨੁ ਪੀਜੈ॥੨॥**
**ਅਬ ਜੀਅ ਜਾਨਿ ਐਸੀ ਬਨਿ ਆਈ॥ ਮਿਲਉ ਗੁਪਾਲ ਨੀਸਾਨੁ ਬਜਾਈ॥੩॥**

*(ਭੈਰਉ ਨਾਮਦੇਵ ਜੀ, ਪੰਨਾ ੧੧੬੪)*

ਅੰਦਰੋਂ ਨਾਮਦੇਵ ਜੀ ਵੀ ਇਨ੍ਹਾਂ ਉਲਝਣ ਪਾਉਣ ਵਾਲਿਆਂ ਦੇ ਟੱਪਲਿਆਂ ਤੇ ਗੁੰਝਲਦਾਰ ਅੜਾਉਣੀਆਂ ਤੋਂ ਦੁਖੀ ਸਨ। ਆਪ ਜੀ ਕਹਿੰਦੇ ਸਨ ਕਿ ਹੁਣ ਤੇ ਮੇਰੀ ਜਾਨ 'ਤੇ ਬਣ ਆਈ ਹੈ। ਹੇ ਦਾਤਾਰ ਬੀਠਲਾ, ਹੁਣ ਤੂੰ ਆਪ ਈ ਨਗਾਰੇ ਵਾਂਗ ਗੱਜ ਕੇ ਸਾਹਮਣੇ ਆ ਅਤੇ ਪ੍ਰਗਟ ਹੋ ਕੇ ਜਿਥੇ ਮੈਨੂੰ ਆਪਣਾ ਮਿਠਤੁ ਰੂਪੀ ਰਾਮ ਰਸਾਇਨ ਬਖ਼ਸ਼, ਉੱਥੇ ਇਨ੍ਹਾਂ ਮਨਮੱਤੀਆਂ ਤੋਂ ਵੀ ਪਿੱਛਾ ਛੁਡਾ। ਦਾਤਾਰ ਨੇ ਅਜਿਹਾ ਕੀਤਾ ਤੇ ਨਾਮਦੇਵ ਜੀ ਨੇ ਸਿਰੀਰੰਗ ਵਾਹਿਗੁਰੂ ਜੀ ਨੂੰ ਭੇਟ ਪ੍ਰਾਪਤ ਕੀਤਾ।

ਧੋਖੇ, ਟੱਪਲੇ ਕਰਾਮਾਤਾਂ, ਹਵਾ ਵਿਚ ਉਡਾਰੀਆਂ, ਹੋਰ ਰਿਧੀਆਂ ਸਿਧੀਆਂ ਤੇ ਚੱਕਰ-ਬਾਜ਼ੀਆਂ ਦਾ ਗੁਰਮਤਿ ਉੱਤੇ ਬਿਲਕੁਲ ਕੋਈ ਪ੍ਰਭਾਵ ਨਹੀਂ ਹੈ। ਨਾ ਹੀ ਇਸ ਤੋਂ ਪ੍ਰਾਪਤ ਰਸ ਦਾ ਸੁਆਦ ਮਾਣਨ ਦਾ ਕੋਈ ਲਾਲਚ ਜਾਂ ਇੱਛਾ ਹੈ। ਗੁਰਮਤਿ ਵਾਲਿਆਂ ਨੂੰ ਤਾਂ ਚਿਤਾਵਨੀ ਹੈ ਕਿ ਰਿੱਧ ਸਿੱਧ ਸਾਡਾ ਨਹੀਂ, 'ਅਵਰਾ ਸਾਦੁ' ਹੈ। ਜਿਨ੍ਹਾਂ ਦਾ ਸੁਆਮੀ ਸਰਬ-ਸ਼ਕਤੀਮਾਨ ਹੈ, ਉਹ ਸ਼ਕਤੀਆਂ ਪਿੱਛੇ ਨਹੀਂ ਭੱਜਣਗੇ। ਸਾਦਾਂ ਤੇ ਸੁਆਦਾਂ ਪਿੱਛੇ ਨਹੀਂ ਦੌੜਨਗੇ, ਉਹ ਤਾਂ ਸਹਿਜ ਦੇ ਸੁਖਾਲੇ ਜਿਹੇ ਢੰਗ ਨਾਲ ਸਿੱਧਾ ਸਰਬ-ਸ਼ਕਤੀਮਾਨ ਵਾਹਿਗੁਰੂ ਦੀ ਪ੍ਰਾਪਤੀ ਲਈ ਗੁਰਮਤਿ ਦਾ ਅਨੁਕਰਣ ਤੇ ਪਾਲਣ ਕਰਨਗੇ। ਕੁੰਡੀਆਂ, ਘੁੰਡੀਆਂ, ਪਿੱਠ ਮਗਰ ਕੁੰਡਲਨੀ, ਛਾਤੀ ਵਿਚ ਕਿਸੇ ਵਿਸ਼ੇਸ਼ ਹੱਡੀ ਰੂਪ ਆਤਮਾਰਾਮ ਆਦਿ ਦਾ ਕੋਈ ਅਸਤਿਤ੍ਵ ਨਹੀਂ ਹੈ।

ਇਸ ਰਸ ਦੀ ਪ੍ਰਾਪਤੀ ਇਕ ਆਤਮਕ ਅਨੁਭਵ ਹੈ। ਇਸੇ ਹੀ ਸਬੰਧ ਵਿਚ ਪਾਤਸ਼ਾਹ ਹੁਕਮ ਕਰਦੇ ਹਨ ਕਿ ਹੇ ਮੇਰੀ ਜੀਭਾ, ਤੂੰ ਹੋਰ ਹੋਰ ਰਸਾਂ ਵਿਚ ਖਚਿਤ ਨਾ ਹੋ। ਤੇਰੀ ਪਿਆਸ ਨਹੀਂ ਮੁੱਕੇਗੀ। ਤ੍ਰਿਪਤੀ ਹੋਏਗੀ ਤਾਂ ਕੇਵਲ ਹਰਿ ਰਸੁ ਨਾਲ।

**ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥**
**ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥**

**ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ॥**
**ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥**
**ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ॥੩੨॥**

*(ਰਾਮਕਲੀ ਮ: ੩, ਪੰਨਾ ੯੨੧)*

ਗੁਰੂ ਅਮਰਦਾਸ ਜੀ ਦਾ ਉਪਰ-ਲਿਖਤ ਹੁਕਮ ਕਿਸੇ ਵਿਆਖਿਆ ਦਾ ਮੁਹਤਾਜ ਨਹੀਂ। ਆਮ ਬੋਲ-ਚਾਲ ਦੀ ਭਾਸ਼ਾ ਵਿਚ ਗੁਰੂ ਪਿਤਾ ਨਿਰਣਾਤਮਕ ਆਦੇਸ਼ ਦਿੰਦੇ ਹਨ ਕਿ ਹਰਿ ਰਸਿ ਤੋਂ ਬਿਨਾਂ ਤ੍ਰਿਪਤੀ ਹੋ ਹੀ ਨਹੀਂ ਸਕਦੀ। ਤੇ ਜਦੋਂ ਹਰਿ ਰਸਿ ਪ੍ਰਾਪਤ ਹੋ ਜਾਏ ਤਾਂ ਹੋਰ ਰਸ ਵਿਸਰ ਜਾਂਦੇ ਹਨ। ਵਿਸਥਾਰ ਵਿਚ ਨਾ ਜਾਈਏ, ਨਿਰਭੈ ਗੁਰਬਾਣੀ ਇਕ ਹੀ ਸ਼ਬਦ ਵਿਚ ਸਾਰੀ ਗੱਲ ਨੂੰ ਸਿਰੇ ਲਾ ਦਿੰਦੇ ਹਨ। ਆਪ ਜੀ ਪੁਕਾਰ ਕੇ ਉੱਚੀ ਆਵਾਜ਼ ਨਾਲ ਫ਼ੁਰਮਾਂਦੇ ਹਨ :

**ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ॥ ਦੁਰਜਨ ਮਾਰੇ ਵੈਰੀ ਸੰਘਾਰੇ.....॥**

*(ਆਸਾ ਮ: ੫, ਪੰਨਾ ੩੭੦)*

ਅਕਾਲ ਪੁਰਖ ਰਸਿਕ ਹੈ, ਅਤਿ ਮੀਠਾ ਹੈ, ਮਹਾਂ ਰਸ ਹੈ, ਰਸਦਾਇਕ ਹੈ। ਉਸੇ ਦੀ ਹੀ ਕ੍ਰਿਪਾ ਨਾਲ, "ਰਸਿਕ ਰਸਿਕ ਫਲੁ ਪਾਇਬਾ" ਦੀ ਅਵਸਥਾ ਹਾਸਲ ਹੁੰਦੀ ਹੈ।

**ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ ਗੁਟਇ॥**

*(ਸਵਯੇ ਮ: ੪ ਕੇ, ਪੰਨਾ ੧੩੯੭)*

# ਕਰਮ

ਅੱਖਰ 'ਕਰਮ' ਜਦ ਸੰਸਕ੍ਰਿਤ ਵਿਚ ਪ੍ਰਯੋਗ ਕੀਤਾ ਜਾਂਦਾ ਹੈ ਤਾਂ ਉਸ ਦਾ ਭਾਵ ਹੈ— ਕੁਝ ਕਰਨਾ, ਕੋਈ ਕੰਮ ਕਰਨਾ। ਇਹੀ ਕਰਮ, ਕਰਮਕਾਂਡ, ਕਰਮ ਧਰਮ ਜਾਂ ਕਿਰਤ ਕਰਮ ਦੀ ਭਾਵਨਾ ਨਾਲ ਵਰਤਿਆ ਜਾਵੇ ਤਾਂ ਇਸ ਦਾ ਭਾਵ ਹੋਰ ਤਰ੍ਹਾਂ ਨਾਲ ਪ੍ਰਗਟ ਹੁੰਦਾ ਹੈ। ਇਸ ਨੂੰ ਹੀ ਗੁਰਬਾਣੀ ਵਿਚ ਫੋਕਟ ਕਰਮ ਕਰਕੇ ਕਿਹਾ ਗਿਆ ਹੈ। ਗੁਰਬਾਣੀ ਦੇ ਅੰਦਰ ਕੰਮ ਕਰਨ ਸਬੰਧੀ ਕਰਮ ਦਾ ਪ੍ਰਯੋਗ ਹੋਇਆ ਹੈ। ਅਜਿਹਾ ਨਹੀਂ ਕਿ ਗੁਰਸਿੱਖ ਨੇ ਕੋਈ ਕੰਮ ਨਹੀਂ ਕਰਨਾ, ਕੰਮ ਕਰਨਾ ਹੈ, ਬਿਲਕੁਲ ਕਰਨਾ ਹੈ। ਇਸ ਪ੍ਰਕਾਰ ਗੁਰਸਿੱਖ ਦੁਆਰਾ ਕੀਤੇ ਹੋਏ ਕਰਮ ਸ਼ੁਧ ਕਰਮ ਬਣ ਜਾਣਗੇ। ਇਸ ਪ੍ਰਕਾਰ ਕਿਰਤ ਕਰਮ ਜਾਂ ਮਨੁੱਖ ਦੁਆਰਾ ਹਉਮੈ ਤੋਂ ਪ੍ਰੇਰਿਤ ਹੋ ਕੇ ਕੀਤੇ ਕਰਮ ਉਸ ਨੂੰ ਵਾਹਿਗੁਰੂ ਤੋਂ ਵਿਛੋੜ ਦਿੰਦੇ ਹਨ। ਜਿਹੜੀ ਕਿਰਤ ਗੁਰਮੁਖ ਸਿੱਖ ਨੇ ਕਰਨੀ ਹੈ, ਉਹ ਵਾਹਿਗੁਰੂ ਦੇ ਹਜ਼ੂਰ ਹੋ ਕੇ ਕਰਨੀ ਹੈ। ਇਸ ਤਰ੍ਹਾਂ ਉਹ ਪਵਿੱਤਰ ਹੋ ਜਾਏਗੀ ਅਤੇ ਇਸ ਤਰ੍ਹਾਂ ਧਰਮ ਦੀ ਕਿਰਤ ਬਣ ਜਾਏਗੀ। ਇਸ ਲਈ ਗੁਰੂ ਦੇਵ ਨੇ ਕਿਰਤ ਨੂੰ ਬਹੁਤ ਪ੍ਰਧਾਨਤਾ ਦਿੱਤੀ ਹੈ। ਨਾਮ ਦੇ ਨੇੜੇ ਨੇੜੇ ਮੰਨਿਆ ਹੈ। ਜਿਵੇਂ ਕਿਰਤ ਕਰਨਾ, ਨਾਮ ਜਪਣਾ ਤੇ ਵੰਡ ਛਕਣਾ। ਕਰਮ ਦੁਆਰਾ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਕਰਮ ਨਿਰ ਕਰਮ ਹੋ ਕੇ ਕਰਨੇ ਹਨ। ਆਪਣੇ ਆਪ ਤੇ ਹਉਮੈ ਨੂੰ ਉਸ ਵਿਚ ਦਖ਼ਲ-ਅੰਦਾਜ਼ ਨਹੀਂ ਹੋਣ ਦੇਣਾ। ਦਾਤਾਰ ਕਰਤੇ ਦੇ ਚਰਨ ਕਮਲਾਂ ਦਾ ਆਸਰਾ ਰੱਖਣਾ ਹੈ।

ਉਸ ਪ੍ਰਭੂ ਤੇ ਵਿਸ਼ਵਾਸ ਰਖਦਿਆਂ ਹੋਇਆਂ ਭਾਣੇ ਅੰਦਰ ਕਾਰ ਕਮਾਉਣੀ ਹੈ। ਇਸ ਪ੍ਰਕਾਰ ਗੁਰਸਿੱਖ ਦੁਆਰਾ ਕੀਤੇ ਕੰਮਾਂ ਅਤੇ ਕਾਰਜਾਂ ਵਿਚ ਬਰਕਤ ਪਵੇਗੀ, ਮਨ ਵਿਚ ਸੰਤੋਖ ਆਏਗਾ। ਇਹ ਕ਼ਰਮ ਫ਼ਾਰਸੀ ਦਾ ਅੱਖ਼ਰ ਹੈ, ਜਿਸ ਦਾ ਅਰਥ ਹੈ—ਵਾਹਿਗੁਰੂ ਦੀ ਮਿਹਰ, ਕ੍ਰਿਪਾ, ਦਇਆ ਜਾਂ ਦਇਆ ਦ੍ਰਿਸ਼ਟੀ।

ਸਾਰਾ ਪੁਰਾਤਨ ਇਤਿਹਾਸ ਜਾਂ ਜੋ ਵੀ ਕਥਾ-ਕਹਾਣੀਆਂ ਸੁਣਾਈਆਂ ਜਾਂਦੀਆਂ ਹਨ, ਉਨ੍ਹਾਂ ਵਿਚ ਬਹੁਤਾ ਕਰਮ ਦੀ ਪ੍ਰਧਾਨਤਾ ਦਾ ਹੀ ਜ਼ਿਕਰ ਹੁੰਦਾ ਹੈ। ਜਿਵੇਂ ਚੰਗੇ ਕਰਮਾਂ ਨਾਲ ਫਲਾਣੀ ਚੀਜ਼ ਪ੍ਰਾਪਤ ਹੋ ਗਈ। ਜੋ ਕੋਈ ਕਰਮ ਕਮਾਏਗਾ, ਉਹੋ ਜਿਹਾ ਫਲ ਪਾਏਗਾ। ਇਸ ਦੇ ਨਾਲ ਹੀ ਅਸੀਂ ਗੁਰਬਾਣੀ ਦੀਆਂ ਤੁਕਾਂ ਦੇ ਹਵਾਲੇ ਨਾਲ ਕਰਮ ਦੀ ਗੱਲ ਨੂੰ ਮਜ਼ਬੂਤੀ ਪ੍ਰਦਾਨ ਕਰ ਕੇ ਸਭਨਾਂ ਨੂੰ ਸਾਵੇਂ ਰਖਣ ਦਾ ਯਤਨ ਕਰਦੇ ਹਾਂ। 'ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ' ਆਦਿ। ਧਿਆਨ ਦੇਣ ਦੀ ਲੋੜ ਹੈ ਕਿ ਗੁਰਮਤਿ ਨੇ ਕਰਮ ਫ਼ਿਲਾਸਫੀ ਨੂੰ ਤਾਂ ਮੰਨਿਆ ਨਹੀਂ। ਭਾਵ ਇਹ ਕਿ ਚੰਗਾ ਕਰ, ਚੰਗਾ ਹੋਏਗਾ ਜਾਂ ਮਾੜਾ ਕਰੋ, ਮਾੜਾ ਹੋਏਗਾ, ਇਹ ਕਰਮ ਫ਼ਿਲਾਸਫ਼ੀ ਹੈ। ਕੀਤੇ ਕਰਮਾਂ ਦਾ ਫਲ ਮਿਲੇਗਾ, ਇਹ ਨਿਆਇ ਸ਼ਾਸਤਰ ਹੈ। ਗੁਰਮਤਿ ਨੇ ਇਨ੍ਹਾਂ ਦੋਹਾਂ ਨੂੰ ਅਸਵੀਕਾਰ ਕੀਤਾ ਹੈ ਅਤੇ ਕੇਵਲ ਤੇ ਕੇਵਲ ਅਕਾਲ ਪੁਰਖ ਤੇ ਉਸ ਦੀ ਮਿਹਰ ਨੂੰ ਮੰਨਿਆ ਹੈ।

ਕੋਈ ਢੁੱਚਰੀ ਜਾਂ ਪੁੱਠੀ ਮੱਤ ਵਾਲਾ ਇਸ ਸਬੰਧੀ ਬਿਨਾ ਸਮਝੇ ਇਹ ਕਹਿ ਦਏਗਾ ਕਿ ਚੰਗਾ ਮਾੜਾ ਕੀ ਹੈ, ਕਰਦਾ ਤਾਂ ਸਭ ਵਾਹਿਗੁਰੂ ਹੀ ਹੈ। ਮੈਨੂੰ ਫ਼ਿਕਰ ਕਰਨ ਦੀ ਕੀ ਲੋੜ ਹੈ ? ਮੈਂ ਸ਼ਰਾਬ ਪੀਨਾਂ, ਚੋਰੀ ਕਰਦਾਂ, ਰਿਸ਼ਵਤ ਦੇਨਾਂ, ਗੱਲਵੱਢ ਹੱਤਿਆ ਕਮਾਉਨਾਂ, ਹਰਾਮਖ਼ੋਰੀ ਕਰਦਾਂ; ਪਾਪ ਕਰਦਾ ਹਾਂ, ਝੂਠ ਬੋਲਦਾ ਹਾਂ, ਨਿੰਦਾ ਕਰਦਾ ਹਾਂ, ਪਰ ਇਹ ਤਾਂ ਸਭ ਵਾਹਿਗੁਰੂ ਕਰਾ ਰਿਹਾ ਹੈ। ਠੀਕ ਹੈ ਸਭ ਵਾਹਿਗੁਰੂ ਕਰਾ ਰਿਹਾ ਹੈ। ਇਹ ਸਭ ਕੁਝ ਸੰਸਾਰ ਵਿਚ ਵਾਪਰ ਰਿਹਾ ਹੈ। ਪਰ ਬੇਅੰਤ ਮਨੁੱਖ ਭਉ ਤੇ ਭਾਵਨਾ ਨਾਲ ਜਪ ਕਰ ਰਹੇ ਹਨ। ਉਸ ਵਾਹਿਗੁਰੂ ਦੀ ਪੂਜਾ ਕਰ ਰਹੇ ਹਨ। ਗ੍ਰੰਥਾਂ ਦੇ ਪਾਠ ਕਰ ਰਹੇ ਹਨ। ਬੇਅੰਤ ਜੋਗੀ ਜੋਗ ਕਮਾ ਰਹੇ ਹਨ1 ਇਸ ਦੇ ਨਾਲ ਨਾਲ ਬੇਅੰਤ ਭਗਤ, ਅਣਗਿਣਤ ਭਗਤ, ਵਾਹਿਗੁਰੂ ਦੇ ਗੁਣ ਵਿਚਾਰ ਰਹੇ ਹਨ ਤੇ ਗਾ ਰਹੇ ਹਨ। ਵਾਹਿਗੁਰੂ ਨੇ ਮਨੁੱਖ ਨੂੰ ਵਿਚਾਰਨ ਲਈ ਅਤਿ ਉਤਮ ਬੁੱਧੀ ਤੇ ਬਿਬੇਕ ਵੀ ਬਖ਼ਸ਼ਿਆ ਹੈ। ਅਜੋਕੇ ਆਧੁਨਿਕ ਤੇ ਪੁਰਾਣੇ ਜੁੱਗਾਂ ਵਿਚ ਮਨੁੱਖ ਦੇਖ ਰਿਹਾ ਹੈ ਕਿ ਪਾਪ ਕਮਾਉਣ ਵਾਲੇ ਦਾ ਕੋਈ ਬੇਲੀ ਨਹੀਂ ਹੋਇਆ। ਅੰਤ ਉਸ ਦੇ ਹੱਥ ਖੇਹ ਮਿੱਟੀ ਤੇ ਸਵਾਹ ਵੀ ਨਹੀਂ ਲੱਗੀ। ਜਿਹਾ ਉਹ ਆਇਆ ਤੇਹਾ ਉਹ ਚਲਿਆ ਗਿਆ। ਜਾਂ ਜਿਹਾ ਉਹ ਆਇਆ ਤੇਹਾ ਉਹ ਨਾ ਆਇਆ। ਇਹ ਸਭ ਅਖਾੜਾ ਵਾਹਿਗੁਰੂ ਨੇ ਰਚ ਦਿੱਤਾ ਹੈ। ਉਹ ਕ੍ਰਿਪਾਲੂ ਅਤੇ ਇਕ ਸਨੇਹੀ ਪਿਤਾ ਵਾਂਗ ਆਪਣੇ ਤੋਂ ਪੈਦਾ ਹੋਏ ਅਨੁਜ, ਭਾਵ ਆਪਣੇ ਬੱਚੇ ਨੂੰ ਦੱਸ ਰਿਹਾ ਹੈ, ਕਿ ਬੇਟਾ ਇਹ ਸਭ ਚੰਗਾ ਹੈ, ਇਹ ਸਭ ਬੁਰਾ ਹੈ। ਜਿਹਾ ਤੂੰ ਕਰੇਂਗਾ, ਉਹੋ ਜਿਹਾ ਪਾਏਂਗਾ। ਇਹ ਹੁਣ ਤੂੰ ਖ਼ੁਦ ਵੇਖ, ਕਿ ਤੂੰ ਕੀ ਕਰਨਾ ਹੈ ? ਅੱਛੇ ਬੇਟੇ ਦਾ ਇਹ ਫ਼ਰਜ਼ ਬਣਦਾ ਹੈ ਕਿ ਉਹ ਅਰਦਾਸ ਕਰੇ ਅਤੇ ਬਾਪ ਮਾਧੋ ਵਾਹਿਗੁਰੂ ਪਾਸੋਂ ਉਸ ਦੀ ਮਿਹਰ ਕਰਮ ਦੀ ਮੰਗ ਕਰੇ। ਜੂਝਣ ਦਾ ਬਲ ਮੰਗੇ। ਮਨ ਨਾਲ ਜੂਝੇ। ਅੰਮ੍ਰਿਤ ਵੇਲੇ ਸ਼ਬਦ ਸੰਜਾਪੇ। ਸ਼ੁਭ ਕ਼ਰਮਾਂ ਤੋਂ ਕਦੀ ਨਾ ਹਟਣ ਦੀ ਸ਼ਕਤੀ ਉਸ ਦੇ ਪਾਸੋਂ ਕਰਮ ਰੂਪ ਵਿਚ ਮੰਗੇ। ਫਿਰ ਜੋ ਕਰਮ ਉਹ ਕਮਾਏਗਾ, ਉਹ ਇਸ ਸ਼ਬਦ ਨੂੰ ਫੁੱਲਾਂ ਦੀ ਬਾਗ਼ਾਤ ਜਾਂ ਇਕ ਖ਼ੂਬਸੂਰਤ ਫੁੱਲਵਾੜੀ ਬਣਾ ਦਏਗਾ, ਜਿਸ ਵਿਚ ਨਿਰੰਕਾਰ ਵਾਹਿਗੁਰੂ ਸਬੰਤ ਰੂਪ ਹੋ ਕੇ ਵਿਚਰੇਗਾ ਅਤੇ ਐਸੀ ਅਵਸਥਾ ਬਣੇਗੀ ਕਿ ਸਭ ਭਲਾ ਹੈ, ਬੁਰਾ ਕੋਈ ਨਹੀਂ, ਕੁਝ ਨਹੀਂ।

ਗੁਰਬਾਣੀ ਦੀ ਦ੍ਰਿਸ਼ਟੀ ਅਨੁਸਾਰ ਇਸ ਪ੍ਰਕਾਰ ਨਾਲ ਕੀਤੇ ਗਏ ਕਾਰਜ ਕਰਮ ਉਸ ਦੀ ਮਿਹਰ ਕਰਮ ਨਾਲ ਹੀ ਸੁਆਰੇ ਜਾਣਗੇ। ਮਨੁੱਖ ਜੇ ਆਪਣੇ ਕਰਮਾਂ ਨਾਲ ਹੀ ਸਭ ਕੁਝ ਸਹੀ, ਸੁਖਦਾਈ ਤੇ ਸੁੰਦਰ ਕਰ ਸਕਦਾ ਹੁੰਦਾ ਤਾਂ ਪਿਛਲੇ ਜੁੱਗਾਂ ਵਿਚ ਰਾਮ ਰੌਲਾ ਨਾ ਪੈਂਦਾ, ਇਤਨਾ ਤਰੱਕੀ ਯਾਫ਼ਤਾ ਇਹ ਯੁੱਗ ਕੌੜਾ, ਕੁੜਿਤਣ ਭਰਿਆ, ਕੱਬਾ, ਕੁਢੱਬਾ ਤੇ ਕੁਚੱਜਾ ਨਾ ਹੁੰਦਾ। ਅੱਜ ਇਸ ਵਿਸ਼ਾਲ ਧਰਤੀ ਉੱਤੇ ਮਨੁੱਖ ਤੇ ਉਸ ਦੇ ਵਿਗਿਆਨ ਦੁਆਰਾ ਪੈਦਾ ਕੀਤਾ ਗਿਆ ਕੂੜਾ ਤੇ ਕਚਰਾ ਸਾਂਭਣ ਤੋਂ ਵੀ ਉਹ ਅਸਮਰਥ ਹੈ।

**ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ॥**
**ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥੩॥**

*(ਗਉੜੀ ਬੈਰਾਗਣਿ ਮ: ੧, ਪੰਨਾ ੧੫੬)*

# ਦਰਸ਼ਨ

ਦਰਸ਼ਨ ਦਾ ਸਿੱਧਾ ਤੇ ਸਟੀਕ ਭਾਵ ਹੈ ਦੇਖਣਾ। ਜਿਹੜੀ ਵਸਤ ਅੱਖਾਂ ਵੇਖਦੀਆਂ ਹਨ, ਉਸ ਸਬੰਧੀ ਕਿਹਾ ਜਾਂਦਾ ਹੈ ਕਿ ਫਲਾਂ ਚੀਜ਼ ਮੈਨੂੰ ਦਿੱਸ ਰਹੀ ਹੈ, ਮੈਂ ਉਸ ਦਾ ਦਰਸ਼ਨ ਕਰ ਰਿਹਾ ਹਾਂ। ਨਿਰੰਕਾਰ ਵਾਹਿਗੁਰੂ ਦਾ ਤਾਂ ਕੋਈ ਆਕਾਰ ਨਹੀਂ। ਉਸ ਦਾ ਦਰਸ਼ਨ ਕਿਵੇਂ ਹੋਵੇ ? ਦਿੱਖ, ਦਰਸ਼ਨ ਤਾਂ ਉਸ ਵਸਤੂ ਦਾ ਹੋਵੇਗਾ ਜੋ ਤਿੰਨ ਰੁਖ਼ੀ (ਥ੍ਰੀ ਡਾਇਮੈਨਸ਼ਨਲ) ਹੋਵੇਗੀ। ਨਿਰੰਕਾਰ ਸਰਬ-ਪੱਖੀ, ਸਰਬ-ਵਿਆਪਕ, ਸਰਬ-ਰੁਖ਼ੀ, ਸਭਨੀ ਥਾਈਂ ਹੈ। ਪਰ ਆਕਾਰ ਕਰਕੇ ਉਹ ਕਿਧਰੇ ਵੀ ਨਹੀਂ। ਉਸ ਦੇ ਦਰਸ਼ਨ ਕਿਵੇਂ ਹੋਣ ?

ਇਸ ਦਾ ਸੌਖਾ ਜਿਹਾ ਢੰਗ ਗੁਰਮਤ ਨੂੰ ਪ੍ਰੋਖਾ ਜਿਹਾ ਕਰਕੇ ਅਸਾਂ ਇਹ ਬਣਾ ਲਿਆ ਕਿ ਕੱਲ ਮੈਨੂੰ ਰਾਤੀਂ ਵਾਹਿਗੁਰੂ ਦੇ ਦਰਸ਼ਨ ਹੋਏ। ਬਸ ਫਿਰ ਕੀ, ਰੌਲਾ ਮੱਚ ਗਿਆ। ਇਹ ਸਭ ਫ਼ਾਲਤੂ ਤੇ ਬੇਲੋੜੀਆਂ ਗੱਲਾਂ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਬੈਠ ਕੇ ਪ੍ਰਚਾਰੀਆਂ ਜਾਂਦੀਆਂ ਹਨ। ਇਹ ਬੜੇ ਗ਼ੌਰ ਤੇ ਫ਼ਿਕਰ ਵਾਲੀ ਗੱਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸ਼ਨ, ਦੀਦਾਰ, ਦਰਸ ਅਤੇ ਇਸ ਭਾਵਨਾ ਦੇ ਕਈ ਅੱਖਰ ਬੇਅੰਤ ਵਾਰ ਆਏ ਹਨ। ਵਿਚਾਰ ਵਾਲੀ ਗੱਲ ਇਹ ਹੈ ਕਿ ਜਿਥੇ ਵੀ ਦਰਸ਼ਨ ਦਾ ਜ਼ਿਕਰ ਆਇਆ ਹੈ ਉਸ ਦੇ ਨਾਲ ਉਸੇ ਹੀ ਤੁਕ ਵਿਚ, ਅਗਲੀ ਤੁਕ ਵਿਚ ਜਾਂ ਉਸ ਸ਼ਬਦ ਦੇ ਵਿਚ ਨਿਮਰਤਾ ਦਾ ਜ਼ਿਕਰ ਹੋਏਗਾ। ਨਿਮਰਤਾ ਦਰਸਾਉਣ ਲਈ ਵਿਸ਼ੇਸ਼ ਗੁਆਉਣੇ, ਚਰਨ, ਚਰਣਧੂੜ, ਚਰਨ ਰੱਜ ਜਾਂ ਰਵਾਲ ਬਾਰੇ ਹੁਕਮ ਆਏ ਹਨ। ਇਸ ਤੋਂ ਇਲਾਵਾ ਆਪਾ ਗੁਆਉਣ, ਘੁੰਮ ਘੁੰਮ ਜਾਣ, ਵਾਰਨੇ ਜਾਣ, ਕੁਰਬਾਨ ਹੋ ਜਾਣ ਦੀ ਗੱਲ ਕਹੀ ਗਈ ਹੋਵੇਗੀ। ਜਿਸ ਤੋਂ ਇਹ ਭਲੀ ਪ੍ਰਕਾਰ ਸਪਸ਼ਟ ਹੁੰਦਾ ਹੈ ਕਿ ਵਾਹਿਗੁਰੂ ਦੇ ਦਰਸ਼ਨ ਕੇਵਲ ਤੇ ਕੇਵਲ ਨਿਮਰਤਾ ਨਾਲ ਹੀ ਹੋ ਸਕਦੇ ਹਨ। ਕਿਸੇ ਕਿਸਮ ਦੇ ਪਾਖੰਡ, ਕਰਮ, ਧਰਮ, ਨੇਮ, ਵਰਤ ਆਦਿ ਨਾਲ ਨਹੀਂ। ਜਿਹੜਾ ਸੁਕਰਮ ਮਨੁੱਖ ਦੇ ਅੰਦਰ ਨਿਮਰਤਾ ਪੈਦਾ ਕਰਦਾ ਹੈ ਉਹ ਬੇਸ਼ਕ ਵਾਹਿਗੁਰੂ ਦੇ ਦਰਸ਼ਨਾਂ ਵਿਚ ਸਹਾਈ ਹੋਵੇਗਾ। ਜਿਵੇਂ ਕਿ ਆਸ਼ਾ-ਰਹਿਤ ਤੇ ਨਿਹਕਾਮ ਹੋ ਕੇ ਕੀਤੀ ਗਈ ਨਿਸ਼ਕਾਮ ਸੇਵਾ।

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥**

*(ਗਉੜੀ ਸੁਖਮਨੀ ਮ: ੫, ਪੰਨਾ ੨੮੬)*

ਇਥੇ ਸੇਵਾ ਨੇ ਨਿਮਰਤਾ ਪੈਦਾ ਕੀਤੀ ਤੇ ਨਿਮਰਤਾ ਨਾਲ ਵਾਹਿਗੁਰੂ ਦੀ ਪ੍ਰਾਪਤੀ ਤੇ ਦਰਸ਼ਨ ਸੰਭਵ ਹੋਏ। ਇਥੇ ਕੁਝ ਕੁ ਉਦਾਹਰਣ ਦੇ ਕੇ ਗੁਰਮਤਿ ਦੇ ਦਰਸ਼ਨ ਸਬੰਧੀ ਫ਼ਲਸਫ਼ੇ ਨੂੰ ਸਮਝਣ ਦਾ ਯਤਨ ਕਰਨਾ ਉਚਿਤ ਰਹੇਗਾ। ਗੁਰੂ ਮਹਾਰਾਜ ਅਕਾਲ ਪੁਰਖ ਤੋਂ ਦਰਸ਼ਨ ਦੀ ਮੰਗ ਕਰਦੇ ਹਨ ਤੇ ਫ਼ੁਰਮਾਂਦੇ ਹਨ ਕਿ ਤੇਰਾ ਦਰਸ਼ਨ ਮੇਰੇ ਲਈ ਜੀਵਨ ਹੈ। ਇਹ ਮੇਰੀ ਜ਼ਿੰਦਗੀ ਦਾ ਲਕਸ਼ ਹੈ। ਹੇ ਵਾਹਿਗੁਰੂ ! ਤੂੰ ਮੈਨੂੰ ਆਪਣਾ ਨਾਮ ਦੇ ਕੇ ਆਪਣਾ ਸੇਵਕ ਬਣਾ ਲੈ। ਇਸ ਦੇ ਨਾਲ ਹੀ ਗੁਰਦੇਵ ਹੱਲ ਦਸਦੇ ਹਨ ਕਿ ਇਹ ਚਰਨ ਕਮਲਾਂ ਦੇ ਮਨ ਵਿਚ ਵਸ ਜਾਣ ਨਾਲ ਹੋਵੇਗਾ। ਸੋ ਤੁਸੀਂ ਬਖ਼ਸ਼ਿਸ਼ ਕਰ ਕੇ ਆਪਣੇ ਚਰਨ ਕਮਲ ਮੇਰੇ ਹਿਰਦੇ ਵਿਚ ਵਸਾ ਦਿਉ, ਭਾਵ ਨਿਮਰਤਾ ਦਾ ਦਾਨ ਦਿਉ।

**ਦਰਸਨੁ ਦੇਖਿ ਜੀਵਾ ਗੁਰ ਤੇਰਾ॥ ਪੂਰਨ ਕਰਮੁ ਹੋਇ ਪ੍ਰਭ ਮੇਰਾ॥੧॥**
**ਇਹ ਬੇਨੰਤੀ ਸੁਣਿ ਪ੍ਰਭ ਮੇਰੇ॥ ਦੇਹਿ ਨਾਮੁ ਕਰਿ ਅਪਣੇ ਚੇਰੇ॥੧॥ਰਹਾਉ॥**
**ਅਪਣੀ ਸਰਣਿ ਰਾਖੁ ਪ੍ਰਭ ਦਾਤੇ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ॥੨॥**
**ਸੁਨਹੁ ਬਿਨਉ ਪ੍ਰਭ ਮੇਰੇ ਮੀਤਾ॥ ਚਰਣ ਕਮਲ ਵਸਹਿ ਮੇਰੈ ਚੀਤਾ॥੩॥**
**ਨਾਨਕੁ ਏਕ ਕਰੈ ਅਰਦਾਸਿ॥ ਵਿਸਰੁ ਨਾਹੀ ਪੂਰਨ ਗੁਣਤਾਸਿ॥੪॥੧੮॥**

*(ਸੂਹੀ ਮ: ੫, ਪੰਨਾ ੭੪੨)*

ਚਰਨ ਕਮਲ ਨਿਮਰਤਾ ਦਾ ਪ੍ਰਤੀਕ ਹਨ। ਜਦੋਂ ਮਨ ਵਿਚ ਗੁਰੂ ਕ੍ਰਿਪਾ ਦੁਆਰਾ ਨਿਮਰਤਾ ਦਾ ਵਾਸ ਹੋਵੇਗਾ, ਉਦੋਂ ਅਕਾਲ ਪੁਰਖ ਦੇ ਦਰਸ਼ਨ ਹੋਣਗੇ। ਗੁਰਮਤਿ ਦੀ ਇਹੀ ਭਾਵਨਾ ਹੈ। ਗੁਰੂ ਨਾਨਕ ਜੀ ਦੀ ਇਹੀ ਅਰਦਾਸ ਹੈ ਕਿ ਵਾਹਿਗੁਰੂ, ਤੂੰ ਮੈਨੂੰ ਇਕ ਪਲ ਵੀ ਨਾ ਵਿਸਾਰ ਤੇ ਮੈਂ ਤੇਰਾ ਦਰਸ਼ਨ ਕਰਦਾ ਰਹਾਂ।

ਗੁਰੂ ਅਰਜਨ ਦੇਵ ਜੀ ਬੇਨਤੀ ਕਰਦੇ ਹਨ ਕਿ ਜਿਨ੍ਹਾਂ ਮਨੁੱਖਾਂ ਨੇ ਵਾਹਿਗੁਰੂ ਦੇ ਦਰਸ਼ਨ ਕੀਤੇ ਹਨ, ਉਨ੍ਹਾਂ ਦੇ ਨੇਤਰ ਪਵਿੱਤਰ ਹੋ ਜਾਂਦੇ ਹਨ। ਦੇਖਣਾ ਇਹ ਹੈ ਕਿ ਇਹ ਹੋਇਆ ਕਿਵੇਂ ? ਅਜਿਹਾ ਉਦੋਂ ਹੀ ਹੋਇਆ ਜਦੋਂ ਗੁਰੂ ਮਿਹਰ ਦੁਆਰਾ ਨਿਮਰਤਾ ਵਿਚ ਆਏ ਹੋਏ ਮਨ ਨੇ ਆਪਣੇ ਮੱਥੇ ਉੱਤੇ ਉਸ ਦੇ ਚਰਨਾਂ ਦੀ ਧੂੜ ਲਾਈ। ਹੁਣ ਠਾਕੁਰ ਦੇ ਗੁਣ ਗਾਉਣ ਦਾ ਰਸ ਪ੍ਰਾਪਤ ਹੋਣ ਲੱਗ ਪਿਆ ਤੇ ਵਾਹਿਗੁਰੂ ਹਿਰਦੇ ਵਿਚ ਵਸ ਗਿਆ। ਦਰਸ਼ਨ ਪ੍ਰਾਪਤ ਹੋਏ।

**ਨੇਤ੍ਰ ਪੁਨੀਤ ਭਏ ਦਰਸ ਪੇਖੇ ਮਾਥੈ ਪਰਉ ਰਵਾਲ॥**
**ਰਸਿ ਰਸਿ ਗੁਣ ਗਾਵਉ ਠਾਕੁਰ ਕੇ ਮੋਰੈ ਹਿਰਦੈ ਬਸਹੁ ਗੋਪਾਲ॥੧॥**
**ਤੁਮ ਤਉ ਰਾਖਨਹਾਰ ਦਇਆਲ॥**
**ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭ ਹੋਹੁ ਪ੍ਰਭੂ ਕਿਰਪਾਲ॥੧॥ਰਹਾਉ॥**

*(ਧਨਾਸਰੀ ਮ: ੫, ਪੰਨਾ ੬੮੦)*

ਇਸ ਪ੍ਰਕਾਰ ਨਾਲ ਵਾਹਿਗੁਰੂ ਕ੍ਰਿਪਾ ਧਾਰੀ ਅਤੇ ਉਹ ਖ਼ੂਬਸੂਰਤ ਅਤੇ ਸੁਘੜ ਬਾਪ ਵਾਂਗ ਨਿਮਖ ਨਿਮਖ ਪ੍ਰਤਿਪਾਲਣਾ ਕਰਨ ਲੱਗ ਪਿਆ। ਹੁਣ ਸੇਵਕ ਤੇ ਠਾਕੁਰ ਦਾ ਰਿਸ਼ਤਾ ਬਾਪ ਤੇ ਬੇਟੇ ਵਾਲਾ ਹੋ ਗਿਆ। ਦੁਜਾਇਗੀ ਵਾਲੀ ਤਾਂ ਕੋਈ ਗੱਲ ਹੀ ਨਹੀਂ ਰਹੀ। ਇਕਮਿਕਤਾ ਪ੍ਰਾਪਤ ਹੋ ਗਈ। ਦਰਸ਼ਨ ਮਿਲ ਗਿਆ।

ਦੁਨੀਆ ਵਿਚ ਤਰ੍ਹਾਂ ਤਰ੍ਹਾਂ ਦਾ ਸ਼ੋਰ ਮਚਿਆ ਹੋਇਆ ਹੈ। ਇਹ ਛੱਡੋ, ਉਹ ਕਰੋ, ਇਹ ਚੁੱਕ ਉਹ ਧਰ, ਚਲੀਹੇ ਨਹਾਉ, ਸੁੱਖਣਾਂ ਸੁੱਖੋ, ਮੰਨਤਾਂ ਮੰਨੋ, ਹੱਠ ਕਰਮ ਕਰੋ, ਭੁੱਖੇ

ਰਹੋ, ਵਰਤ ਰੱਖੋ ਆਦਿ ਸਾਰੇ ਕਾਰਜ ਰਾਸ ਹੋ ਜਾਣਗੇ। ਗੁਰੂ ਪਾਤਸ਼ਾਹ ਸਿੱਧਾ, ਸੌਖਾ, ਸਾਫ਼ ਤੇ ਸਪਸ਼ਟ ਹੱਲ ਪ੍ਰਦਾਨ ਕਰਦਿਆਂ ਹੁਕਮ ਕਰਦੇ ਹਨ, ਕਿ ਜੇ ਮਨ ਦੇ ਅੰਦਰ ਵਾਹਿਗੁਰੂ ਨੂੰ ਮਿਲਣ ਦੀ ਇੱਛਾ ਜਾਗੀ ਹੈ ਤਾਂ ਨਿਮਰਤਾ ਵਿਚ ਆ ਕੇ ਉਸ ਦੇ ਚਰਨਾਂ ਦਾ ਧਿਆਨ ਕੀਤਾ ਜਾਏ। ਉਸ ਦੇ ਚਰਨ ਸਰਬ ਸਰਬਤ੍ਰ ਵਿਆਪ ਰਹੇ ਹਨ। ਜਿਥੇ ਨੀਵੇਂ ਜਾਂ ਅਖਾਉਤੀ ਨੀਚ ਵਸਦੇ ਹਨ ਉਥੇ ਵਾਹਿਗੁਰੂ ਦੇ ਚਰਨ ਹਨ। ਉਨ੍ਹਾਂ ਨੂੰ ਪਰਸੀਏ ਤਾਂ ਵਾਹਿਗੁਰੂ ਦੇ ਦਰਸ਼ਨਾਂ ਦੀ ਪ੍ਰਾਪਤੀ ਹੋਏਗੀ।

**ਮਨ ਮੇਰੇ ਹਰਿ ਕੇ ਚਰਨ ਰਵੀਜੈ ॥**
**ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ ॥੧॥ਰਹਾਉ॥**

*(ਮਲਾਰ ਮ: ੫, ਪੰਨਾ ੧੨੬੯)*

ਦਰਸ਼ਨ ਪ੍ਰਾਪਤੀ ਦਾ ਇਹ ਮਾਰਗ ਬੜੀ ਖੋਜ ਬਾਦ ਹਾਸਲ ਹੋਇਆ ਹੈ। ਹੁਣ ਹੋਰ ਪਾਸੇ ਭਟਕਣ ਦੀ ਲੋੜ ਨਹੀਂ। ਦੁਨੀਆ ਦੀਆਂ ਕਰਮ ਕਰਤੂਤਾਂ ਵੇਖ ਕੇ ਮੇਰਾ ਤ੍ਰਾਹ ਨਿਕਲ ਗਿਆ ਹੈ। ਸਾਰੇ ਤ੍ਰਹਿ ਤ੍ਰਹਿ ਪਏ ਕਰਦੇ ਹਨ। ਸਭਨੀਂ ਪਾਸੀਂ ਹਉਮੈ ਦੀ ਅੱਗ ਲੱਗੀ ਪਈ ਹੈ। ਜਗਤ ਜਲੰਦਾ ਸੜ ਰਿਹਾ ਹੈ। ਚਰਨ ਕਮਲ ਭਾਵ ਨਿਮਰਤਾਕਾਰ ਗੁਰੂ ਪ੍ਰਸੰਨ ਹੋਏ ਅਤੇ ਉਨ੍ਹਾਂ ਨੇ ਕ੍ਰਿਪਾ ਕਰ ਕੇ ਦਰਸ਼ਨ ਦਿਤੇ।

ਦਰਸ਼ਨ ਕਿਸੇ ਫ਼ਿਲਮੀ ਢੰਗ ਨਾਲ ਨਹੀਂ ਹੁੰਦੇ ਕਿ ਭਗਤ ਨੇ ਜੰਗਲ ਵਿਚ ਤਪੱਸਿਆ ਕੀਤੀ, ਇਕ ਬੜੀ ਭਾਰੀ ਕੰਨ ਪਾੜਵੀਂ ਆਵਾਜ਼ ਦੜੰਗ ਕਰਕੇ ਹੋਈ, ਫਿਰ ਧੂੰਆਂ ਦਿਸਿਆ, ਉਸ ਵਿਚੋਂ ਇਕ ਆਕਾਰ ਨਜ਼ਰ ਆਇਆ ਤੇ ਫਿਰ ਭਗਵਾਨ ਦੇ ਦਰਸ਼ਨ ਹੋ ਗਏ। ਗੁਰਮਤਿ ਤੇ ਗੁਰਬਾਣੀ ਨੇ ਇਹੋ ਜਿਹੇ ਕਰਮਾਂ ਨੂੰ ਸਵੀਕਾਰ ਨਹੀਂ ਕੀਤਾ। ਵਾਹਿਗੁਰੂ ਅੰਗ ਸੰਗ ਹੈ, ਨੇੜੇ ਹੈ ਦੂਰ ਨਹੀਂ। ਉਹ ਹੱਥ ਦੀ ਦੂਰੀ 'ਤੇ ਹੈ। ਬੱਸ ਗੁਰਮਤਿ ਵਿਧੀ ਨਾਲ ਹੀ ਉਸ ਦੇ ਦਰਸ਼ਨ ਹੋਣਗੇ। ਜਿਥੇ ਨਿਮਰਤਾ ਹੈ, ਉਥੇ ਉਸ ਦੇ ਦਰਸ਼ਨ ਸਾਕਾਰ ਹਨ।

**ਐਸੀ ਕਿਰਪਾ ਮੋਹਿ ਕਰਹੁ ॥**
**ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ ॥੧॥ਰਹਾਉ॥**

*(ਬਿਲਾਵਲੁ ਮ: ੫, ਪੰਨਾ ੮੨੮)*

# ਸਫਲ ਦਰਸ਼ਨ

ਕਿਸੇ ਵਸਤੂ ਜਾਂ ਵਿਅਕਤੀ ਨੂੰ ਦੇਖਣ ਦੀ ਕਿਰਿਆ ਨੂੰ ਦਰਸ਼ਨ ਕਰਕੇ ਆਖਿਆ ਜਾਂਦਾ ਹੈ। ਦਰਸ਼ਨ ਸਤਿਕਾਰ ਸੂਚਕ ਸ਼ਬਦ ਵੀ ਹੈ। ਕਿਸੇ ਮਹਾਂਪੁਰਖ, ਵੱਡੇ ਤੇ ਉੱਚੇ ਰੁਤਬੇ ਵਾਲੇ ਮਨੁੱਖ ਜਾਂ ਸੰਤ ਮਹੰਤ ਨੂੰ ਮਿਲਣ ਜਾਈਏ ਤਾਂ ਅਸੀਂ ਆਖਦੇ ਹਾਂ ਕਿ ਅਸੀਂ ਤੁਹਾਡੇ ਦਰਸ਼ਨ ਕਰਨ ਆਏ ਹਾਂ। ਗੁਰਬਾਣੀ ਵਿਚ ਵੀ ਦੇਖਣ ਦੀ ਭਾਵਨਾ ਤੇ ਕਿਰਿਆ ਨੂੰ 'ਦਰਸ਼ਨ' ਕਰਕੇ ਬਹੁਤ ਵਾਰ ਲਿਖਿਆ ਹੋਇਆ ਮਿਲਦਾ ਹੈ। ਜਿਵੇਂ, "ਦਰਸਨੁ ਦੇਖਿ ਜੀਵਾ ਗੁਰ ਤੇਰਾ"। 'ਦਰਸ਼ਨ'-ਅੱਖਰ ਦਾ ਪ੍ਰਯੋਗ ਭਗਤ ਨਾਮਦੇਵ ਜੀ ਨੇ ਵੀ ਕਰਦਿਆਂ ਲਿਖਿਆ ਹੈ "ਜੋ ਨ ਭਜੰਤੇ ਨਾਰਾਇਣਾ॥ ਤਿਨ ਕਾ ਮੈ ਨ ਕਰਉ ਦਰਸਨਾ॥"

'ਦਰਸ਼ਨ' ਦੇਖਣ ਦੀ ਭਾਵਨਾ ਨੂੰ ਦਰਸ਼ਨ ਪਰਸਣ ਕਰਕੇ ਵੀ ਵਿਅਕਤ ਕੀਤਾ ਗਿਆ ਹੈ। ਜਿਸ ਦਾ ਭਾਵ ਇਸ ਤਰ੍ਹਾਂ ਬਣਦਾ ਹੈ ਕਿ ਦਰਸ਼ਨ ਹਿਰਦੇ ਤਕ ਡੂੰਘਾ ਲਹਿ ਗਿਆ ਹੋਵੇ। ਦਰਸ਼ਨ, ਪਰਸਣ ਤੋਂ ਪਹਿਲਾਂ ਦੀ ਅਵਸਥਾ ਹੈ। ਜੋ ਦਰਸ਼ਨ ਪਰਸ ਲਏ, ਉਸ ਦਾ ਅੰਤ੍ਰੀਵ ਹਿਰਦਾ ਸਰਸ ਹੋ ਜਾਂਦਾ ਹੈ ਤੇ ਹਰਸ਼ ਦੀ ਪ੍ਰਾਪਤੀ ਹੁੰਦੀ ਹੈ, ਜਿਵੇਂ:

**ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧॥ਰਹਾਉ॥**
**ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥੧॥**

*(ਆਸਾ ਮ: ੫, ਪੰਨਾ ੪੦੪)*

'ਦਰਸ਼ਨ' ਅੱਖਰ ਦੇ ਨਾਲ ਬਹੁਤ ਸਾਰੇ ਸਹਾਇਕ ਅੱਖਰ ਰੱਲ ਕੇ ਦਰਸ਼ਨ ਦੀ ਭਾਵਨਾ ਨੂੰ ਬਹੁ-ਬਿਧੁ ਵਿਅਕਤ ਕਰਦੇ ਹਨ ਤੇ ਸਪਸ਼ਟ ਕਰਦੇ ਹਨ ਜਿਵੇਂ ਦਰਸ਼ਨ ਭੇਟਣਾ, ਦਰਸ਼ਨ ਪਾਉਣਾ, ਦਰਸ਼ਨ ਕਰਨਾ, ਦਰਸ਼ਨ ਪ੍ਰਾਪਤ ਕਰਨਾ ਆਦਿ।

ਅੱਖਰ 'ਦਰਸ਼ਨ' ਦੇ ਨਾਲ ਇਕ ਸਹਾਇਕ ਅੱਖਰ 'ਸਫਲ' ਵੀ ਆਉਂਦਾ ਹੈ। ਜਿਸ ਤੋਂ ਇਹ ਭਾਵ ਨਿਕਲਦਾ ਹੈ ਕਿ ਦਰਸ਼ਨ ਕੀਤਾ ਸਕਾਰਥਾ ਹੋ ਗਿਆ। ਜਾਂ ਇੰਜ ਕਹਿ ਲਈਏ, ਅਸੀਂ ਦਰਸ਼ਨ ਕਰ ਕੇ ਸਫਲ ਹੋ ਗਏ। ਦਰਸ਼ਨ ਨਾਲ ਤ੍ਰਿਪਤੀ ਹੋ ਗਈ, ਰੱਜ ਹੋ ਗਿਆ। ਅਜਿਹੀ ਭਾਵਨਾ ਨਾਲ ਬਹੁਤ ਵਾਰੀ ਅੱਖਰ 'ਦਰਸ਼ਨ' ਨੂੰ 'ਸਫਲ' ਦੇ ਨਾਲ ਯੁਕਤ ਕਰ ਕੇ ਪ੍ਰਯੋਗ ਕੀਤਾ ਗਿਆ ਹੈ। ਹੁਕਮ ਹੈ:

**ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ ॥**
**ਸਤਿਗੁਰ ਕਾ ਦਰਸਨੁ ਸਫਲੁ ਹੈ ਜੇਹਾ ਕੋ ਇਛੇ ਤੇਹਾ ਫਲੁ ਪਾਏ ॥**

*(ਵਾਰ ਬਿਲਾਵਲੁ ਮ: ੪, ਸਲੋਕ ਮ: ੩, ਪੰਨਾ ੮੫੦)*

ਭਾਵ ਇਹ ਹੋਇਆ ਕਿ ਅਕਾਲ ਪੁਰਖ ਤੋਂ ਬਾਹਿਰਾ ਜਾਂ ਵਿਰਵਾ ਕੋਈ ਵੀ ਨਹੀਂ। ਜਿਹੜੇ ਜਿਸ ਭਾਵਨਾ ਨਾਲ ਅਕਾਲ ਪੁਰਖ ਦਾ ਧਿਆਨੰ ਕਰਦੇ ਹਨ, ਉਹ ਉਹਨਾਂ ਨੂੰ ਉਹੋ ਜਿਹਾ ਹੀ ਦ੍ਰਿਸ਼ਟੀਗੋਚਰ ਹੁੰਦਾ ਹੈ। ਜੋ ਅਸੀਂ ਉਸ ਤੋਂ ਮੰਗਦੇ ਹਾਂ ਉਹ ਸਾਨੂੰ ਪ੍ਰਦਾਨ ਕਰਦਾ ਹੈ। ਗੁਰੂ ਹੀ ਕ੍ਰਿਪਾ ਕਰ ਕੇ ਸਾਨੂੰ ਆਪਣੇ ਨਾਲ ਮਿਲਾ ਲੈਂਦਾ ਹੈ। ਦਰਸ਼ਨ ਦੇਂਦਾ ਹੈ ਤੇ ਅਸੀਂ ਸਫਲ ਤੇ ਕਾਮਯਾਬ ਹੋ ਜਾਂਦੇ ਹਾਂ। ਭਾਸ਼ਾ ਅਨੁਸਾਰ ਦਰਸ਼ਨ ਇਕ ਕਿਰਿਆ ਹੈ ਅਤੇ ਇਸ ਦੀ ਭਾਵਨਾ ਸਹਾਇਕ ਅੱਖਰ ਦੇ ਮਿਲਣ ਨਾਲ ਸਪਸ਼ਟ ਹੁੰਦੀ ਹੈ। ਇਕ ਬੜੀ ਕੁਤੂਹਲ-ਪੂਰਨ ਗੱਲ ਹੈ ਕਿ ਗੁਰਬਾਣੀ ਅੰਦਰ ਸਫਲ ਦਰਸ਼ਨ ਵਿਸ਼ੇਸ਼ ਨਾਉਂ (ਪ੍ਰਾਪਰ ਨਾਊਨ) ਵਜੋਂ ਕਈ ਵਾਰੀ ਵਰਤਿਆ ਗਿਆ ਹੈ। ਸਫਲ ਦਰਸ਼ਨ ਵਾਹਿਗੁਰੂ ਦਾ ਪ੍ਰਾਇਵਾਚੀ ਹੈ। ਜੇ ਅਸੀਂ ਗੁਰੂ ਕ੍ਰਿਪਾ ਦੁਆਰਾ ਬਾਣੀ ਨੂੰ ਧਿਆਨ ਨਾਲ ਪੜ੍ਹੀਏ ਤਾਂ ਜਦੋਂ ਇਹ ਰਹੱਸ ਖੁੱਲ੍ਹ ਕੇ ਸਾਹਮਣੇ ਆਉਂਦਾ ਹੈ ਤਾਂ ਮਨ ਆਨੰਦ ਨਾਲ ਭਰ ਜਾਂਦਾ ਹੈ। ਗੁਰੂ ਪਿਤਾ ਅੱਗੇ ਹਜ਼ਾਰ ਹਜ਼ਾਰ ਲੱਖ ਲੱਖ ਵਾਰੀ ਨੱਤਮਸਤਕ ਹੋ ਹੋ ਜਾਂਦਾ ਹੈ। ਹਿਰਦੇ ਅੰਦਰ ਇਤਨੀ ਖ਼ੁਸ਼ੀ ਭਰ ਜਾਂਦੀ ਹੈ ਕਿ ਉਹ ਬਿਆਨ ਤੋਂ ਬਾਹਿਰਾ ਹੈ। ਗੁਰੂ ਦੀ ਮਹਿਮਾ ਤੇ ਵਡਿਆਈ ਦਿਲ 'ਤੇ ਇਸ ਤਰ੍ਹਾਂ ਦਾ ਪ੍ਰਭਾਵ ਪਾਉਂਦੀ ਹੈ ਕਿ ਧੰਨ ਹਨ ਗੁਰੂ ਪਾਤਸ਼ਾਹ ਜਿਨ੍ਹਾਂ ਨੇ ਸਿਰਫ਼ ਅਕਾਲ ਪੁਰਖ ਦੇ ਸਾਖਿਆਤ ਦਰਸ਼ਨ ਕੀਤੇ ਹਨ। ਸਗੋਂ ਪੂਰੀ ਤਰ੍ਹਾਂ ਉਸ ਵਿਚ ਲੀਨ ਹੀ ਰਹਿੰਦੇ ਹਨ। ਇਤਨਾ ਲੀਨ, ਇਸ ਤਰ੍ਹਾਂ ਲੀਨ ਕਿ "ਪਾਰਬ੍ਰਹਮ ਗੁਰ ਨਾਹੀ ਭੇਦ" ਦਾ ਸੱਚ ਸੂਰਜ ਵਾਂਗੂੰ ਪ੍ਰਕਾਸ਼ਮਾਨ ਹੋ ਕੇ ਸਾਡੀਆਂ ਘੱਟ ਦੇਖਣ ਵਾਲੀਆਂ ਕਮਜ਼ੋਰ ਅੱਖਾਂ ਨੂੰ ਚੁੰਧਿਆ ਦਿੰਦਾ ਹੈ। ਪਾਤਸ਼ਾਹ ਹੁਕਮ ਕਰਦੇ ਹਨ:

**ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ॥**
**ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ॥**
**ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ॥**
**ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ॥**
*(ਵਾਰ ਗਉੜੀ, ਮ: ੪, ਪੰਨਾ ੩੦੬)*

ਜਿਸ ਕਾਰਖ਼ਾਨੇ, ਦੁਕਾਨ ਜਾਂ ਅਦਾਰੇ ਦਾ ਮਾਲਕ ਆਪ ਭੁੱਖਾ ਹੋਵੇ, ਦੀਵਾਲੀਆ ਹੋਵੇ, ਉਸ ਦਾ ਕਰਿੰਦਾ ਕਿੱਥੋਂ ਰੱਜ ਕੇ ਖਾਏਗਾ। ਜੇ ਮਾਲਕ ਕੋਲ ਕੁਝ ਹੋਵੇਗਾ ਤਾਂ ਹੀ ਆਪਣੇ ਨੌਕਰ ਨੂੰ ਦਏਗਾ ਨਾ। ਜੇ ਮਾਲਕ ਆਪ ਹੀ ਹੱਥਲ ਹੋਇਆ ਪਿਆ ਹੈ, ਉਸ ਦੇ ਹੱਥ ਵਿਚ ਕੁਝ ਵੀ ਨਹੀਂ ਤਾਂ ਉਸ ਦੇ ਨਫਰ ਦੇ ਹੱਥ ਫਿਰ ਕੀ ਆਉਣਾ ਹੈ ? ਭੁੱਖੇ ਸਾਹਿਬ ਦਾ ਨੌਕਰ ਭੁੱਖਾ। ਧੰਨ ਸ੍ਰੀ ਗੁਰੂ ਰਾਮਦਾਸ ਜੀ ਹੁਕਮ ਕਰਦੇ ਹਨ ਕਿ ਜੇ ਸੇਵਾ ਕਰਨੀ ਹੈ ਤਾਂ ਹਰੀ ਦੀ ਕੀਤੀ ਜਾਏ। ਜੇ ਸੇਵਾ ਕਰਨੀ ਹੈ ਤਾਂ ਗੁਰੂ ਦੀ ਕੀਤੀ ਜਾਏ। ਜੇ ਸੇਵਾ ਕਰਨੀ ਹੈ ਤਾਂ ਸਫਲ ਦਰਸ਼ਨ ਦੀ ਕੀਤੀ ਜਾਏ। ਸਫਲ ਦਰਸ਼ਨ ਦੀ ਸੇਵਾ ਕਰਨ ਨਾਲ ਰੱਜ ਹੋਵੇਗਾ। ਸੇਵਾ ਕਰਨ ਵਾਲਾ ਤ੍ਰਿਪਤ ਹੋ ਜਾਏਗਾ। ਇਤਨਾ ਅਘਾਹ ਜਾਏਗਾ, ਉਸ ਦੀ ਸਾਖ ਇਤਨੀ ਮਜ਼ਬੂਤ ਹੋ ਜਾਏਗੀ ਕਿ ਕੋਈ ਉਸ ਪਾਸੋਂ ਲੇਖਾ ਮੰਗਣ ਦੀ ਜੁਰਅਤ ਹੀ ਨਹੀਂ ਕਰੇਗਾ।

ਇਸ ਉਤਲੇ ਹੁਕਮ ਵਿਚ ਹਰੀ ਤੇ ਗੁਰੂ ਨਾਲ ਸਫਲ ਦਰਸ਼ਨ ਵਰਤਿਆ ਗਿਆ ਹੈ। ਇਹ ਤਿੰਨੇ ਹੀ ਵਿਸ਼ੇਸ਼ ਨਾਉਂ (ਪ੍ਰਾਪਰ ਨਾਊਨ) ਹਨ। ਇੱਕੋ ਹੀ ਭਾਵਨਾ ਵਿਚ ਵਰਤੇ ਗਏ ਹਨ ਅਤੇ ਅਕਾਲ ਪੁਰਖ ਵਾਹਿਗੁਰੂ ਦੇ ਪ੍ਰਾਇਵਾਚੀ ਹਨ।

ਪਾਤਸ਼ਾਹ ਗੁਰੂ ਅਰਜਨ ਦੇਵ ਜੀ ਹੁਕਮ ਕਰਦੇ ਹਨ ਕਿ ਮੈਂ ਪੂਰੇ ਗੁਰੂ ਨੂੰ ਭੇਟਿਆ ਹੈ। ਇਹ ਮੇਰੀ ਖ਼ੁਸ਼ਕਿਸਮਤੀ ਹੈ, ਹੁਣ ਇਸ ਪ੍ਰਾਪਤੀ ਨੂੰ ਕੋਈ ਮੇਟ ਨਹੀਂ ਸਕਦਾ। ਇਹ ਦ੍ਰਿੜ੍ਹ ਤੇ ਅਟੱਲ ਹੈ। ਮੈਂ ਆਪਣੇ ਸਤਿਗੁਰ ਤੋਂ ਬਲਿਹਾਰ ਜਾਂਦਾ ਹਾਂ। ਹੁਣ ਅੱਗੇ ਸੁੱਖ ਹੀ ਸੁੱਖ ਹੈ। ਇਹ ਸੁੱਖ ਮੈਨੂੰ ਬੀਤੀਆਂ ਘਟਨਾਵਾਂ ਦੇ ਦੁਸ਼ ਪ੍ਰਭਾਵ ਭੁੱਲ ਜਾਣ ਕਾਰਨ ਹੋਇਆ। ਗੱਲ ਸਪਸ਼ਟ ਹੋਈ ਕਿ ਜੇ ਅਸੀਂ ਬੀਤੀਆਂ ਘਟਨਾਵਾਂ ਨੂੰ ਯਾਦ ਕਰ ਕਰ ਕੁੜ੍ਹਦੇ ਰਹੀਏ ਤਾਂ ਤੇ ਫਿਰ ਸਾਡਾ ਵਰਤਮਾਨ ਵੀ ਖ਼ਰਾਬ ਹੋ ਜਾਏਗਾ। ਇਸ ਪ੍ਰਕਾਰ ਅੱਗੋਂ ਕਿਸ ਤਰ੍ਹਾਂ ਸੁੱਖ ਹੋਵੇਗਾ। ਇਹ ਜੀਵਨ ਜਾਚ ਮੈਨੂੰ ਪੂਰੇ ਸਤਿਗੁਰੂ ਨੇ ਸਿਖਾਈ ਹੈ। ਮੈਨੂੰ ਮੇਰੇ ਸਾਹਿਬ ਉੱਤੇ ਇਤਨਾ ਭਰੋਸਾ ਹੈ ਕਿ ਹੁਣ ਕੋਈ ਮੇਰੇ ਨੇੜੇ ਵੀ ਨਹੀਂ ਪੁੱਜ ਸਕਦਾ।

**ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ॥**
**ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ॥੩॥**
**ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ॥**
**ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ॥੪॥੫॥**
*(ਸੋਰਠਿ ਮ: ੫, ਪੰਨਾ ੬੦੯)*

ਸਫਲ ਦਰਸ਼ਨ ਅਕਾਲ ਮੂਰਤ ਵਾਹਿਗੁਰੂ ਆਦਿ ਜੁਗਾਦਿ ਸੱਚ ਹੈ। ਉਹ ਭੂਤਕਾਲ ਵਿਚ ਵੀ ਵਿਦਮਾਨ ਸੀ, ਵਰਤਮਾਨ ਵਿਚ ਵੀ ਹੈ ਤੇ ਭਵਿੱਖ ਵਿਚ ਵੀ ਹੋਵੇਗਾ। ਉਹ ਪਿਆਰਾ ਇਤਨਾ ਮਿਹਰਵਾਨ ਹੈ ਕਿ ਆਪਣੇ ਸੇਵਕਾਂ ਦੇ ਔਗੁਣਾਂ ਨੂੰ ਦੂਰ ਕਰ, ਆਪਣੇ ਗਲੇ ਨਾਲ ਲਾ ਕੇ ਰੱਖਦਾ ਹੈ। ਉਸ ਦਾਤਾਰ ਦੀ ਵਡਿਆਈ ਵੱਡੀ ਹੈ ਤੇ ਸ਼ੋਭਾ ਅਚਰਜ। ਉਸ ਦੀ ਮਿਹਰ ਨਾਲ ਮੇਰੇ ਸਾਰੇ ਕਾਰਜ ਰਾਸ ਹੋ ਗਏ। ਨਾਨਕ ਰੂਪ ਗੁਰੂ ਅਰਜਨ ਦੇਵ ਜੀ ਫ਼ੁਰਮਾਂਦੇ ਹਨ ਕਿ ਪੂਰਾ ਗੁਰੂ ਭੇਟਣ ਕਾਰਨ ਮੇਰੇ ਸਾਰੇ ਦੁੱਖਾਂ ਦਾ ਨਾਸ ਹੋ ਗਿਆ।

ਗੁਰਬਾਣੀ ਨੂੰ ਜੇ ਅਸੀਂ ਪੜ੍ਹਨ ਵਾਸਤੇ ਹੀ ਪੜ੍ਹਦੇ ਜਾਈਏ ਤਾਂ ਬਹੁਤ ਵਾਰੀ ਕਿਤਨੇ ਹੀ ਰਹੱਸ ਖੁੱਲ੍ਹ ਕੇ ਸਾਹਮਣੇ ਆਉਂਦੇ ਹੀ ਨਹੀਂ। ਅਸੀਂ ਇਸੇ ਹੀ ਸ਼ਬਦ ਦੀ ਉਦਾਹਰਣ ਲੈਂਦੇ ਹਾਂ। ਇਸ ਵਿਚ ਗੁਰੂ ਪਾਤਸ਼ਾਹ ਨੇ ਅਕਾਲ ਪੁਰਖ ਦੀ ਬੇਅੰਤ ਮਹਿਮਾ ਕਰਦਿਆਂ ਉਸ ਦੇ ਗੁਰ ਪੂਰਾ, ਸਤਿਗੁਰੂ, ਸਾਹਿਬ, ਅਨੰਦ, ਅੰਤਰਜਾਮੀ, ਕਰਣੈਹਾਰਾ, ਖਸਮ, ਨਿਰਭਉ, ਰਾਮ, ਅਕਾਲ ਮੂਰਤਿ, ਪ੍ਰਭੂ, ਹੈਭੀ, ਹੋਵਣਹਾਰਾ, ਪਿਆਰਾ, ਚੌਦਾਂ ਨਾਵਾਂ ਦਾ ਪ੍ਰਯੋਗ ਕੀਤਾ ਹੈ ਅਤੇ ਉਸ ਦੇ ਨਾਲ ਹੀ ਉਸ ਦਾ ਇਕ ਹੋਰ ਨਾਮ ਸਫਲ ਦਰਸ਼ਨ ਵੀ ਵਰਤਿਆ ਹੈ। ਇਸ ਪ੍ਰਕਾਰ ਹੁਣ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਰਹਿ ਜਾਂਦੀ ਅਤੇ ਚਿੱਟੇ ਦਿਹੁੰ ਵਾਂਗ ਇਹ ਪਵਿੱਤਰ ਤੱਥ ਸਪਸ਼ਟ ਹੋ ਕੇ ਸਾਹਮਣੇ ਆਉਂਦਾ ਹੈ ਕਿ ਸਫਲ ਦਰਸ਼ਨ ਅਕਾਲ ਪੁਰਖ ਵਾਹਿਗੁਰੂ ਦਾ ਹੀ ਪ੍ਰਾਇਵਾਚੀ ਹੈ।

ਇਸ ਭਾਵਨਾ ਦੇ ਨਾਲ ਨਾਲ ਸਫਲ ਦਰਸ਼ਨ ਦੀ ਵਰਤੋਂ ਗੁਰੂ ਸਾਹਿਬਾਨ ਨੇ ਗੁਰਬਾਣੀ ਅੰਦਰ ਬੇਅੰਤ ਵਾਰ ਕੀਤੀ ਹੈ। ਗਿਆਨ ਰੂਪ ਗੁਰੂ ਨੇ ਪ੍ਰਚੰਡ ਪ੍ਰਕਾਸ਼ ਬਖ਼ਸ਼ਦਿਆਂ ਦੱਸਿਆ ਹੈ ਕਿ ਅਕਾਲ ਪੁਰਖ ਦਾ ਸਦੀਵੀ ਅਹਿਸਾਸ ਅਨੰਦਦਾਇਕ ਹੈ ਅਤੇ ਉਹ ਦਾਤਾ ਸਫਲ ਦਰਸ਼ਨ ਹੈ। ਪਾਤਸ਼ਾਹ ਹੁਕਮ ਕਰਦੇ ਹਨ ਕਿ ਸਫਲ ਦਰਸ਼ਨ ਅਕਾਲ ਪੁਰਖ ਨੂੰ ਦੇਖਦਿਆਂ ਹੀ ਪ੍ਰਾਣੀ ਮਾਤਰ ਪਵਿੱਤਰ ਹੋ ਜਾਂਦਾ ਹੈ ਅਤੇ ਉਸ ਦੇ ਚਰਨ ਪਰਸਣਾ ਇਕ ਨਿਰਮਲ ਕਿਰਤ ਹੈ। ਇਕ ਪੁਨੀਤ ਗੀਤ ਹੈ। ਇਕ ਨਿਰਮਲ ਤੇ ਸਵੱਛ ਸੁਭਾਅ ਹੈ।

**ਸਫਲ ਦਰਸਨੁ ਪੇਖਤ ਪੁਨੀਤ ॥**
**ਪਰਸਤ ਚਰਨ ਗਤਿ ਨਿਰਮਲ ਰੀਤਿ ॥** *(ਗਉੜੀ ਸੁਖਮਨੀ ਮ: ੫, ਪੰਨਾ ੨੮੭)*

ਕੇਵਲ ਅਕਾਲ ਪੁਰਖ ਦਾ ਦਰਸ਼ਨ ਹੀ ਸਫਲ ਨਹੀਂ, ਬਲਕਿ ਅਕਾਲ ਪੁਰਖ ਖ਼ੁਦ ਹੀ ਸਫਲ ਦਰਸ਼ਨ ਹੈ।

# ਸਰਨ

ਸਰਨ ਸ਼ਰਨ, ਚਰਨ ਸ਼ਰਨ, ਸ਼ਰਨਾਈ, ਸਰਨਾਗਤੀ ਆਦਿ ਅੱਖਰ ਇਕ ਹੀ ਭਾਵ ਦੇ ਹਨ, ਅਤੇ ਗੁਰਬਾਣੀ ਵਿਚ ਇਨ੍ਹਾਂ ਦੀ ਵਰਤੋਂ ਬਹੁਤ ਵਾਰੀ ਹੋਈ ਹੈ। ਇਕ ਅੰਦਾਜ਼ੇ ਮੂਜਬ ਕਹਿ ਦੇਈਏ ਤਾਂ ਅੱਤ ਕਥਨੀ ਨਹੀਂ ਹੋਵੇਗੀ, ਕਿ ਜਿਤਨੇ ਪਵਿੱਤਰ ਪੰਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਹਨ, ਉਨ੍ਹਾਂ ਤੋਂ ਕਿਤੇ ਵੱਧ ਵਾਰੀ ਇਸ ਅੱਖਰ ਦਾ ਪ੍ਰਯੋਗ ਕੀਤਾ ਗਿਆ ਹੈ। ਇਸ ਦਾ ਭਾਵ ਹੈ ਕਿ ਹੋਰਨਾਂ ਆਸਰਿਆਂ ਨੂੰ ਤੱਜ, ਕਿਸੇ ਦੀ ਸੁਰੱਖਿਆ ਵਿਚ ਆ ਜਾਣਾ। ਦੁਨੀਆ ਦੇ ਆਸਰੇ, ਆਪ ਖ਼ੁਦ ਕਿਸੇ ਦੇ ਆਸਰੇ ਹਨ ਅਤੇ ਸਭੋ ਕੁਝ ਅੰਤ ਵਾਹਿਗੁਰੂ ਦੇ ਆਸਰੇ ਹੈ। ਮਨੁੱਖ ਜਦੋਂ ਸਾਰੇ ਪਾਸਿਆਂ ਤੋਂ ਨਾ-ਉਮੀਦ ਹੋ ਕੇ, ਸਭ ਤੋਂ ਬਲਵਾਨ ਸ਼ਕਤੀ ਵਾਹਿਗੁਰੂ ਦੀ ਓਟ ਲੈ ਕੇ, ਪੂਰੀ ਤਰ੍ਹਾਂ ਸਮਰਪਿਤ ਹੋ, ਆਪਣੇ ਸਾਰੇ ਕਾਰਜਾਂ ਲਈ ਉਸ ਖ਼ੁਦਾ ਵਲ ਵੇਖੇ ਅਤੇ ਉਸ ਬਿਨਾ ਹੋਰ ਕਿਸੇ ਨੂੰ ਨਾ ਜਾਣੇ, ਉਸ ਨੂੰ ਅਸੀਂ ਸਰਨ ਆਇਆ, ਸਰਨ ਪਿਆ ਜਾਂ ਸਰਨਾਗਤ ਕਹਾਂਗੇ।

ਇਸੇ ਭਾਵਨਾ ਦੇ ਅੱਖਰ ਆਸਰਾ, ਪਾਸਰਾ, ਓਟ, ਸਹਾਰਾ ਆਦਿ ਵੀ ਹਨ। ਸਰਨ ਜਾਂ ਸਰਨਾਗਤ ਬਹੁਤ ਹੀ ਅਧਿਕ ਵਾਰ ਆਇਆ ਹੈ।

ਕੋਈ ਮਨੁੱਖ ਕਿਸੇ ਦੀ ਸਰਨ ਵਿਚ ਆ ਜਾਏ ਤਾਂ ਇਸ ਲਈ ਉਸ ਨੂੰ ਹਉਮੈ ਤਿਆਗਣੀ ਪਏਗੀ। ਉਸ ਨੂੰ ਆਪਣੀ ਆਕੜ ਜਾਂ ਮਾਣ ਨੂੰ ਸਮਾਪਤ ਕਰਨਾ ਹੋਏਗਾ। ਪਰ ਜਿਸ ਦੀ ਸ਼ਰਨ ਵਿਚ ਆਉਂਦਾ ਹੈ, ਅੱਗੋਂ ਉਹ ਵੀ ਤਾਂ ਮਨੁੱਖ ਹੈ, ਉਸ ਨੂੰ ਵੀ ਅਭਿਮਾਨ ਆ ਸਕਦਾ ਹੈ, ਸਗੋਂ ਆ ਹੀ ਜਾਂਦਾ ਹੈ। ਅੱਗੋਂ ਇਸ ਤਰ੍ਹਾਂ ਨਾਲ ਸਰਨਾਗਤ ਆਪਣੇ ਆਪ ਨੂੰ ਨਿੱਕਾ ਨਿੱਕਾ ਤੇ ਹੀਣਾ ਮਹਿਸੂਸ ਕਰਦਾ ਹੈ। ਵਾਹਿਗੁਰੂ ਦੀ ਸਰਨ ਪਿਆਂ ਅਜਿਹੀ ਭਾਵਨਾ ਮਨ ਵਿਚ ਬਿਲਕੁਲ ਨਹੀਂ ਆਉਂਦੀ ਸਗੋਂ ਸਰਨਾਗਤ, ਮਾਨਸਿਕ ਤੌਰ 'ਤੇ ਬੇ-ਫ਼ਿਕਰ ਅਤੇ ਹੌਲਾ ਫੁੱਲ ਮਹਿਸੂਸ ਕਰਦਾ ਹੈ। ਇਹ ਭਾਵਨਾ ਉਹੀ ਹੈ ਜੋ ਮਾਂ ਦੀ ਗੋਦੀ ਵਿਚ ਪਏ ਬੱਚੇ ਦੀ ਹੁੰਦੀ ਹੈ। ਇਕ ਵਾਰੀ ਮੈਂ, ਮੇਰੀ ਘਰਵਾਲੀ ਪ੍ਰਵੀਨ ਕੌਰ ਅਤੇ ਭਰਜਾਈ ਜਸਪਾਲ ਕੌਰ, ਵੀਰ ਜੀ ਪ੍ਰਿੰ. ਸਤਿਬੀਰ ਸਿੰਘ ਨਾਲ ਕਾਰ ਵਿਚ ਕਿਧਰੇ ਜਾ ਰਹੇ ਸਾਂ। ਦੋ ਸਾਲਾਂ ਦੀ ਬੱਚੀ ਜਸਰਾਵੀਂ ਮਾਂ ਦੀ ਗੋਦ ਵਿਚ ਸੀ। ਉਹਨੀਂ ਦਿਨੀਂ ਉਨ੍ਹਾਂ ਨੇ ਕਰਨਾਲ ਖ਼ਾਲਸਾ ਕਾਲਜ ਦੀ ਪ੍ਰਿੰਸੀਪਲਸ਼ਿਪ ਛੱਡ ਦਿੱਤੀ ਸੀ। ਮੈਂ ਪੁੱਛਿਆ—ਵੀਰ ਜੀ! ਹੁਣ ਅੱਗੋਂ ਕਿਰਤ ਕਿਵੇਂ ਬਣੇਗੀ, ਤੁਹਾਡਾ ਕੀ ਵਿਚਾਰ ਹੈ? ਤਾਂ ਉਨ੍ਹਾਂ ਨੇ ਮੁਸਕਰਾ ਕੇ ਕਿਹਾ—ਦੱਸ ਵੀਰ! ਰਾਵੀ ਨੂੰ ਪਤਾ ਹੈ ਕਿ ਉਹ ਕਿਧਰ ਜਾ ਰਹੀ ਹੈ? ਅੱਗੋਂ ਪ੍ਰਸ਼ਨ ਕਰਨ ਦੀ ਜ਼ਰੂਰਤ ਨਹੀਂ ਸੀ। ਸਹੀ ਜਵਾਬ ਮਿਲ ਚੁੱਕਾ ਸੀ।

ਅਸੀਂ ਜਦੋਂ ਘੱਟ ਸ਼ਕਤੀ ਵਾਲੇ, ਗਿਣੇ ਮਿੱਥੇ ਸਾਧਨ ਵਾਲੇ ਮਨੁੱਖ ਨਾਲ ਆਪਣੇ ਆਪ ਨੂੰ ਜੋੜ ਕੇ, ਉਸ ਦੀ ਸ਼ਰਨ ਪੈ ਸੁਰੱਖਿਅਤ ਸਮਝਦੇ ਹਾਂ ਤਾਂ ਫਿਰ ਇਹ ਭਾਰੀ ਭੁਲੇਖਾ ਹੈ। ਉਹ ਕਿਸੇ ਵੇਲੇ ਵੀ ਸਾਨੂੰ ਤਿਆਗ ਸਕਦਾ ਹੈ। ਦਰਅਸਲ ਉਹ ਆਪ ਹੀ ਸੁਰੱਖਿਅਤ ਨਹੀਂ ਤੇ ਕੋਈ ਹੋਰ ਬਲਸ਼ਾਲੀ ਬੰਦਾ ਉਸ 'ਤੇ ਹਾਵੀ ਹੋ ਸਕਦਾ ਹੈ। ਫਿਰ ਤਾਂ ਅਸੀਂ ਵੀ ਉਹਦੇ ਨਾਲ ਮੋਏ। ਇਸ ਲਈ ਸ਼ਰਨ ਕੇਵਲ ਵਾਹਿਗੁਰੂ ਦੀ ਹੈ ਅਤੇ ਉਹੀ ਸਭ ਤੋਂ ਵੱਡਾ ਹੈ। ਉਸ ਦੀ ਸ਼ਰਨ ਪਿਆਂ ਕੋਈ ਡਰ ਖ਼ਤਰਾ ਨਹੀਂ ਰਹਿੰਦਾ। ਫਿਰ ਹੋਰ ਕੋਈ ਚਾਰਾ ਹੈ ਵੀ ਤੇ ਨਹੀਂ।

**ਕਹਿ ਰਵਿਦਾਸ ਕਹਾ ਕੈਸੇ ਕੀਜੈ ॥**
**ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥੬॥੧॥** *(ਜੈਤਸਰੀ ਰਵਿਦਾਸ ਜੀ, ਪੰਨਾ ੭੧੦)*

ਦੁਨੀਆ ਦੀਆਂ ਸ਼ਰਨਾਈਆਂ ਕਮਜ਼ੋਰ ਤੇ ਵਕਤੀ ਹੀ ਹੁੰਦੀਆਂ ਹਨ। ਗ਼ਰਜ਼ਾਂ ਪਲਦੀਆਂ ਰਹਿਣ, ਪੁੱਗਦੀਆਂ ਰਹਿਣ ਤਾਂ ਠੀਕ ਹੈ, ਵਰਨਾਂ ਕੁਝ ਵੀ ਨਹੀਂ। ਤੂੰ ਕੌਣ ਤੇ ਮੈਂ ਕੌਣ, ਹਰਿ ਜੀ ਸ਼ਰਨ ਪਾਲਣ ਜੋਗ ਹੈ। ਗੁਰੂ ਪਾਤਸ਼ਾਹ ਨਿਰਣਾ ਦਿੰਦਿਆਂ ਫ਼ੁਰਮਾਂਦੇ ਹਨ, ਕਿ ਜਿਹੜਾ ਉਸ ਦੀ ਸਰਨਾਈ ਪੈਂਦਾ ਹੈ, ਉਹ ਉਸ ਨੂੰ ਰੱਖਣ ਦੇ ਸਮਰਥ ਹੈ। ਉਸ ਬਿਨ ਦੂਜਾ ਹੋਰ ਕੋਈ ਹੈ ਹੀ ਨਹੀਂ। ਬੱਸ! ਬੇਨਤੀ ਇਹ ਕਰਨੀ ਹੈ, ਕਿ ਤੂੰ ਸ਼ਰਨ ਪਿਆਂ ਨੂੰ ਰੱਖ ਲੈ। ਜਦੋਂ ਤੂੰ ਆਪਣੀ ਸਰਨਾਈ ਵਿਚ ਲੈ ਲੈਂਦਾ ਹੈਂ ਤਾਂ ਫਿਰ ਮੌਤ ਦਾ ਭੈਅ ਵੀ ਮੁੱਕ ਜਾਂਦਾ ਹੈ ਅਤੇ ਜਨਮ ਮਰਨ ਦਾ ਗੇੜ ਵੀ।

**ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ ॥**
**ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ ਪੋਹਿ ਨ ਸਕੈ ਜਮਕਾਲੁ ॥੨॥**
*(ਪ੍ਰਭਾਤੀ ਮ: ੩, ਪੰਨਾ ੧੩੩੪)*

ਤੇਰੀ ਸਰਣਾਈ ਸੱਚੀ, ਵੱਡੀ ਅਤੇ ਸਭ ਤੋਂ ਸ਼ਕਤੀਵਾਨ ਹੈ ਜੋ ਘਟਦੀ ਵਧਦੀ ਨਹੀਂ। ਨਿਰੰਤਰ ਤੇ ਲਗਾਤਾਰ ਹੈ। ਗੁਰੂ ਪਿਤਾ ਗੁਰਬਾਣੀ ਵਿਚ ਸਦਾ ਉਸ ਦੀ ਸ਼ਰਨੀਂ ਪੈਣ ਤੇ ਉਸ ਦੀ ਸਰਨਗੱਤ ਹੋਣ ਦਾ ਆਦੇਸ਼ ਦਿੰਦੇ ਹਨ।

ਸਤਿਗੁਰੂ ਦੇ ਪਿਆਰੇ ਅਕਾਲ ਪੁਰਖ ਦੀ ਸਰਨ 'ਤੇ ਵੱਡਾ ਮਾਣ ਕਰਦੇ ਹਨ। ਉਸ ਨੂੰ ਆਪਣਾ ਤਾਣ, ਮਾਣ, ਦੀਬਾਣ, ਆਸਰਾ, ਪਰਬਤ ਓਹਲਾ ਅਤੇ ਸ਼ਕਤੀ ਸਮਝਦੇ ਹਨ। ਅਜਿਹਾ ਹੀ ਹੁਕਮ ਭਗਤ ਸਧਨਾ ਜੀ ਨੇ ਕੀਤਾ ਹੈ। ਆਪ ਜੀ ਬੜੇ ਦਾਅਵੇ ਤੇ ਨਿਹੋਰੇ ਨਾਲ ਕਹਿੰਦੇ ਹਨ ਕਿ ਹੇ ਵਾਹਿਗੁਰੂ, ਤੇਰਾ ਕੀ ਫ਼ਾਇਦਾ ਹੈ ਜੇ ਤੇਰੇ ਹੁੰਦਿਆਂ ਮੇਰੇ ਕਰਮ ਨਾਸ਼ ਨਾ ਹੋਏ ਅਤੇ ਤੇਰਾ ਮਿਹਰ ਕਰਮ ਨਾ ਹੋਇਆ। ਇਹੀ ਭਾਵਨਾ ਅੰਮ੍ਰਿਤਪਾਨ ਕਰਾਉਣ ਲੱਗਿਆਂ ਦ੍ਰਿੜ੍ਹਾਈ ਜਾਂਦੀ ਹੈ। ਮੈਨੂੰ ਤੇਰਾ ਕਰਮ ਚਾਹੀਦਾ ਹੈ। ਤੂੰ ਮੈਨੂੰ ਆਪਣੀ ਸ਼ਰਨ ਵਿਚ ਲੈ। ਤੂੰ ਸਭ ਤੋਂ ਬਲੀ ਮਹਾਂ ਬਲੀ ਹੈਂ। ਸ਼ੇਰ ਦੀ ਸ਼ਰਨ ਵਿਚ ਜਾਣ ਤੋਂ ਬਾਦ ਮੁੜ ਵੀ, ਜੇ ਗਿੱਦੜ ਦੀਆਂ ਭੱਬਕੀਆਂ ਦਾ ਡਰ ਰਹੇ ਤਾਂ ਸ਼ੇਰ ਦੀ ਸ਼ਰਨ ਵਿਚ ਜਾਣ ਦਾ ਕੀ ਲਾਭ। ਭਗਤ ਜੀ ਪੂਰੇ ਮਾਣ ਤੇ ਯਕੀਨ ਨਾਲ ਕਹਿ ਰਹੇ ਹਨ ਕਿ ਤੇਰੀ ਸ਼ਰਨ ਸਭ ਤੋਂ ਵੱਡੀ ਤੇ ਬਲਵਾਨ ਹੈ।

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥ਰਹਾਉ॥**

*(ਬਿਲਾਵਲੁ ਸਧਨਾ ਜੀ, ਪੰਨਾ ੮੫੮)*

ਅਸੀਂ ਇਆਣੇ ਤੇ ਨਾਦਾਨ ਹਾਂ ਤੇ ਤੁਹਾਡੀ ਸ਼ਰਨ ਪਏ ਹਾਂ। ਤੁਹਾਡੇ ਬੋਲ ਅੰਮ੍ਰਿਤ-ਮਈ ਹਨ। ਅਸੀਂ ਤੁਹਾਡੀ ਸਰਨਾਗਤ ਹਾਂ। ਤੁਹਾਡੀ ਸ਼ਰਨ ਪਿਆਂ ਉਭਰਦੇ ਹਾਂ ਤੇ ਜਮਾਂ ਦਾ ਡਰ ਵੀ ਬਾਕੀ ਨਹੀਂ ਰਹਿੰਦਾ। ਤੁਸੀਂ ਆਪਣੇ ਨਾਮ ਦੀ ਪੈਜ ਰੱਖੋ ਤੇ ਸ਼ਰਨ ਵਿਚ ਲੈ ਲਉ।

**ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥੨॥੪॥**

*(ਆਸਾ ਮ: ੫, ਪੰਨਾ ੧੨)*

ਸ਼ਰਨ ਪੈਣ ਨਾਲ ਅੰਤਰ ਦਵੰਦ ਤੇ ਮਾਨਸਿਕ ਕਮਜ਼ੋਰੀਆਂ ਦੂਰ ਹੋ ਜਾਂਦੀਆਂ ਹਨ, ਬਾਹਰਲੇ ਹਮਲਿਆਂ ਦਾ ਡਰ ਨਹੀਂ ਰਹਿੰਦਾ।

# ਕਮਾਈ

ਕੋਈ ਕਾਰ-ਵਿਹਾਰ ਜਾਂ ਵਪਾਰ ਇਸ ਲਈ ਕੀਤਾ ਜਾਂਦਾ ਹੈ ਕਿ ਉਸ ਵਿਚੋਂ ਕੋਈ ਕਮਾਈ ਹੋਵੇ। ਕਿਸੇ ਵਿਸ਼ੇਸ਼ ਵਪਾਰ ਵਿਚ ਲਾਇਆ ਗਿਆ ਮੁੱਢਲਾ ਧਨ ਰਾਸ ਕਹਿਲਾਉਂਦਾ ਹੈ। ਸਾਡੀ ਕੋਸ਼ਿਸ਼ ਇਹ ਹੁੰਦੀ ਹੈ ਕਿ ਰਾਸ ਨਾ ਖਾਧੀ ਜਾਏ। ਰਾਸ ਸੁਰੱਖਿਅਤ ਰਹੇ, ਵਪਾਰ ਵਿਚ ਲਾਈ ਸਾਰੀ ਰਾਸ ਦੇ ਨਾਲ ਜਦੋਂ ਕਿਰਤ ਤੇ ਮਿਹਨਤ ਜੁੜਦੀ ਹੈ ਤੇ ਫਿਰ ਮੁਨਾਫ਼ੇ ਦੇ ਰੂਪ ਵਿਚ ਕੁਝ ਕਮਾਈ ਸਾਨੂੰ ਪ੍ਰਾਪਤ ਹੁੰਦੀ ਹੈ, ਜਿਸ ਨਾਲ ਅਸੀਂ ਆਪਣੇ ਖ਼ਰਚ ਤੋਰਦੇ ਹਾਂ। ਇਹ ਤਾਂ ਹੈ ਦੁਨਿਆਵੀ ਵਪਾਰ ਤੇ ਉਸ ਤੋਂ ਹੋਈ ਕਮਾਈ ਦਾ ਹਾਲ। ਬਿਲਕੁਲ ਇਸੇ ਤਰ੍ਹਾਂ ਗੁਰਬਾਣੀ ਨੇ ਇਹ ਪ੍ਰਤੀਕ ਲੈ ਕੇ ਮਨੁੱਖਤਾ ਨੂੰ ਗਿਆਨ ਦਿੱਤਾ ਹੈ, ਕਿ ਨਾਮ ਦੀ ਕਮਾਈ ਕੀਤੀ ਜਾਏ। ਨਾਮ ਤੇ ਸ਼ਬਦ ਵਿਚ ਕੋਈ ਅੰਤਰ ਨਹੀਂ, ਭਾਵ ਸ਼ਬਦ ਦੀ ਕਮਾਈ ਤੇ ਨਾਮ ਦੀ ਕਮਾਈ ਕਰਨੀ ਹੈ। ਸੰਸਾਰਿਕ ਕਮਾਈ ਇਸ ਸੰਸਾਰ ਵਿਚ ਕੰਮ ਆਉਂਦੀ ਹੈ, ਸ਼ਬਦ ਦੀ ਕਮਾਈ ਇਥੇ ਉੱਥੇ, ਉੱਤ ਇੱਤ, ਲੋਕ ਪ੍ਰਲੋਕ ਸਭਨੀਂ ਥਾਈਂ ਕੰਮ ਆਉਂਦੀ ਹੈ। ਸ਼ਬਦ ਦੀ ਕਮਾਈ ਵਿਚ ਜੋ ਮੁੱਢਲੀ ਰਾਸ ਹੈ, ਉਹ ਇਹ ਸਰੀਰ ਹੈ, ਜੋ ਵਾਹਿਗੁਰੂ ਦੀ ਕ੍ਰਿਪਾ ਦੁਆਰਾ

ਰਾਸ ਦੇ ਰੂਪ ਵਿਚ ਸਾਨੂੰ ਪ੍ਰਾਪਤ ਹੁੰਦਾ ਹੈ। ਇਸ ਪਿੰਡੇ ਨੂੰ ਚਲਾਉਣ ਵਾਲੀ ਆਤਮਾ ਪਰਮਾਤਮਾ ਦੀ ਜੋਤਿ ਹੈ।

**ਤੂ ਠਾਕੁਰੁ ਤੁਮ ਪਹਿ ਅਰਦਾਸਿ॥ ਜੀਉ ਪਿੰਡੁ ਸਭੁ ਤੇਰੀ ਰਾਸਿ॥**

*(ਗਉੜੀ ਸੁਖਮਨੀ ਮ: ੫, ਪੰਨਾ ੨੬੮)*

ਜਿਹੜੇ ਮਨੁੱਖ ਮੁੱਢ ਨੂੰ ਵਿਸਾਰ ਕੇ ਮੌਜ ਮੇਲ, ਖਾਣ ਪੀਣ ਤੇ ਵਿਸ਼ਿਆਂ ਵਿਕਾਰਾਂ ਵਿਚ ਲੱਗੇ ਰਹਿੰਦੇ ਹਨ, ਸਮਝ ਲਉ ਉਨ੍ਹਾਂ ਨੇ ਆਪਣੀ ਰਾਸ ਮੁਕਾ ਲਈ ਹੈ। ਉਨ੍ਹਾਂ ਰਾਸ ਨਾਲ ਨਾ ਤਾਂ ਕਮਾਈ ਕੀਤੀ ਤੇ ਨਾ ਹੀ ਕੋਈ ਲਾਹਾ ਖੱਟਿਆ। ਸਰੀਰ ਫ਼ਨਾਹ ਹੋ ਗਿਆ ਤੇ ਰਾਸ ਤਬਾਹ ਹੋ ਗਈ। ਹਾਸਲ ਕੁਝ ਵੀ ਨਾ ਹੋਇਆ।

ਦੇਖਣਾ ਹੁਣ ਇਹ ਹੈ ਕਿ ਦੁਨੀਆ ਦੀ ਕਮਾਈ ਨਾਲ ਅਸੀਂ ਖਾਣ ਪੀਣ ਦੀਆਂ ਵਸਤਾਂ, ਪਹਿਨਣ ਦੇ ਵਸਤਰ ਤੇ ਹੋਰ ਸਾਜ ਸਾਮਾਨ ਇਕੱਠਾ ਕਰਦੇ ਹਾਂ। ਨਾਮ ਸ਼ਬਦ ਜਾਂ ਹੁਕਮ ਦੀ ਕਮਾਈ ਤੋਂ ਕੀ ਹਾਸਲ ਹੁੰਦਾ ਹੈ ? ਗੱਲ ਬੜੀ ਸਾਫ਼ ਹੈ। ਜੋ ਵਸਤੂ ਦੁਨਿਆਵੀ ਕਮਾਈ ਤੋਂ ਹਾਸਲ ਨਹੀਂ ਹੋ ਸਕਦੀ, ਉਹ ਨਾਮ ਦੀ ਕਮਾਈ ਨਾਲ ਪ੍ਰਾਪਤ ਹੁੰਦੀ ਹੈ। ਜਿਵੇਂ ਸ਼ਾਂਤੀ, ਮਾਨਸਿਕ ਸੁੱਖ, ਆਤਮਕ ਪਵਿੱਤਰਤਾ, ਆਤਮਿਕ ਉਚਾਈ, ਸੰਤੋਖ, ਸੀਤਲਤਾ, ਠਰ੍ਹੰਮਾ, ਅਤੇ ਰੱਜ ਆਦਿ। ਇਹ ਨਾਮ ਦੀ ਕਮਾਈ ਹੈ। ਦੁਨਿਆਵੀ ਕਮਾਈ ਨਾਲ ਕੋਈ ਰੱਜਦਾ ਨਹੀਂ ਤੇ ਸੰਤੋਖ ਬਿਨਾ ਕੋਈ ਰੱਜ ਨਹੀਂ। ਸੋ ਗੱਲ ਸਪਸ਼ਟ ਹੈ, ਕਿ ਸਦੀਵੀ ਰੱਜ ਲਈ ਸੰਤੋਖ ਚਾਹੀਦਾ ਹੈ ਤੇ ਸੰਤੋਖ ਨਾਮ ਦੀ ਕਮਾਈ ਨਾਲ ਹੋਵੇਗਾ। ਇਸ ਕਮਾਈ ਨਾਲ ਹਉਮੈ ਚਲੀ ਜਾਂਦੀ ਹੈ। ਹਉਮੈ ਹੋਣ ਨਾਲ ਨਾ ਚੈਨ ਮਿਲਦਾ ਹੈ ਤੇ ਨਾ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ। ਇਸ ਕਮਾਈ ਦੀ ਪ੍ਰਾਪਤੀ ਉਸ ਦੀ ਕ੍ਰਿਪਾ ਨਾਲ ਹੁੰਦੀ ਹੈ।

**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥੨॥**

*(ਵਾਰ ਆਸਾ, ਮ: ੧, ਪੰਨਾ ੪੬੬)*

ਨਾਮ ਦੀ ਕਮਾਈ ਨਾਲ ਹਉਮੈ ਤੇ ਦੁੱਖ ਚਲਾ ਗਿਆ ਅਤੇ ਸਹਿਜ ਸੁੱਖ ਤੇ ਸੁੱਖ ਆਨੰਦ ਦੀ ਪ੍ਰਾਪਤੀ ਹੋਈ। ਇਹ ਹੋਈ ਉਦੋਂ, ਜਦੋਂ ਗੁਰੂ ਦੀ ਕ੍ਰਿਪਾ ਹੋ ਗਈ। ਇਸ ਲਈ ਕਿਸੇ ਉਚੇਚੀ ਵਿਧੀ ਦੀ ਲੋੜ ਨਹੀਂ। ਗੁਰੂ ਦੀ ਕ੍ਰਿਪਾ ਹੀ ਇਸ ਦੀ ਪ੍ਰਾਪਤੀ ਦਾ ਸਾਧਨ ਹੈ। ਸ੍ਰੀ ਆਸਾ ਜੀ ਦੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਨੇ ਇਸੇ ਹੀ ਹੁਕਮ ਨੂੰ ਦੋ ਟੁੱਕ ਕਰਕੇ ਲਿਖਿਆ ਹੈ ਅਤੇ ਗੁਰਮਤਿ ਦੇ ਸਿਧਾਂਤ ਨੂੰ ਪ੍ਰਕਾਸ਼ਮਾਨ ਕੀਤਾ ਹੈ, ਕਿ ਸਿੱਖੀ ਦੀ ਸਿੱਖ-ਮੱਤ ਅਤੇ ਸਿਖਿਆ ਗੁਰੂ ਦਾ ਵਿਚਾਰ ਹੈ। ਗੁਰੂ ਦਾ ਵਿਚਾਰ ਇਹ ਹੈ, ਕਿ ਨਦਰ ਕਰਮ ਤੋਂ ਬਿਨਾ ਭਵ-ਸਾਗਰ ਤੋਂ ਪਾਰ ਨਹੀਂ ਉਤਰਿਆ ਜਾ ਸਕਦਾ।

**ਸਿਖੀ ਸਿਖਿਆ ਗੁਰ ਵੀਚਾਰਿ॥**
**ਨਦਰੀ ਕਰਮਿ ਲਘਾਏ ਪਾਰਿ॥** *(ਵਾਰ ਆਸਾ ਮ: ੧, ਪੰਨਾ ੪੬੫)*

ਇਸ ਰਾਸ ਦੇ ਨਾਲ ਜੋ ਸੁਖ ਪ੍ਰਾਪਤ ਹੋਣੇ ਹਨ, ਉਹ ਭਗਤੀ ਕਾਰਨ ਹਨ। ਮਹਾਰਾਜ ਨੇ ਹੁਕਮ ਕੀਤਾ ਹੈ "ਸੁਖੁ ਨਾਹੀ ਰੇ ਹਰਿ ਭਗਤਿ ਬਿਨਾ" ਅਤੇ ਨਾਲ ਹੀ ਇਹ ਹੁਕਮ ਵੀ ਕੀਤਾ ਹੈ 'ਸੁਖੁ ਨਾਹੀ ਬਹੁਤੈ ਧਨਿ ਖਾਟੇ' ਸੋ ਇਸ ਗੱਲ ਵਿਚ ਕੋਈ ਦੋ ਰਾਵਾਂ ਨਹੀਂ, ਕਿ ਨਾਮ ਦੀ ਕਮਾਈ ਭਗਤੀ ਹੈ। ਭਗਤੀ ਸੁੱਖ ਕਾਰਨ ਹੈ ਤੇ ਭਗਤੀ ਬਿਨਾ ਸੁੱਖ ਹੋ ਹੀ ਨਹੀਂ ਸਕਦਾ।

ਬਹੁਤੀ ਵਾਰੀ ਅਸੀਂ ਚਤੁਰਾਈ ਨਾਲ ਕੰਮ ਖ਼ਰਾਬ ਕਰ ਬਹਿੰਦੇ ਹਾਂ। ਉਦਾਹਰਣ ਵਜੋਂ, ਗੁਰੂ ਸੇਵਾ ਨਾਲ ਭਗਤੀ ਕਮਾਈ ਗਈ ਤੇ ਭਗਤੀ ਨਾਲ ਦੇਹੀ ਮਿਲੀ।

**ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥**
**ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥੧॥**

*(ਭੈਰਉ ਕਬੀਰ ਜੀ, ਪੰਨਾ ੧੧੫੯)*

ਇਸ ਗੱਲ ਨੂੰ ਪੇਚੀਦਾ ਬਣਾ ਕੇ ਜਗਿਆਸੂ ਨੂੰ ਭੰਬਲਭੂਸੇ ਵਿਚ ਨਹੀਂ ਪਾਉਣਾ ਚਾਹੀਦਾ। ਗੱਲ ਸਾਫ਼ ਤੇ ਸਿੱਧੀ ਹੈ, ਕਿ ਗੁਰੂ ਦੀ ਸੇਵਾ ਨਾਲ ਭਗਤੀ ਦਾ ਮੂਲ ਪਤਾ ਲੱਗਾ। ਜਿਸ ਨਾਲ ਵਾਹਿਗੁਰੂ ਦੀ ਮਿਹਰ ਦੁਆਰਾ ਪ੍ਰਾਪਤ ਸਰੀਰ ਸਫਲ ਹੋ ਗਿਆ। ਇਥੇ ਨਿਕੰਮੇ ਚੱਕਰ ਪਾਉਣ ਦੀ ਲੋੜ ਨਹੀਂ। ਇਸ ਤੋਂ ਬਚਣਾ ਤਾਂ ਹੈ, ਕਿ ਸਾਡੀ ਹਾਲਤ "ਕੋਹਲੂ ਬਲਦ ਫਿਰੰਦੇ" ਵਾਲੀ ਨਾ ਹੋਵੇ। "ਅੰਧਾ ਅੰਧ ਕਮਾਇ" ਵਾਲੀ ਅਵਸਥਾ ਨਹੀਂ ਬਣਨੀ ਚਾਹੀਦੀ। ਕੂੜ ਕਮਾਵਾਂਗੇ ਤਾਂ ਕੂੜੇ ਹੋਵਾਂਗੇ। ਕੂੜਾ ਹੀ ਤਾਂ ਹੱਥ ਲੱਗੇਗਾ।

ਦੁਨਿਆਵੀ ਕਮਾਈ ਵਿਕਾਸ ਹੈ ਤੇ ਨਾਮ ਦੀ ਕਮਾਈ ਸਿਫਤ ਵਿਗਾਸ। ਕਰਮ ਕਾਂਡ ਸੰਸਕ੍ਰਿਤ ਦਾ ਸ਼ਬਦ ਹੈ। ਨਦਰ ਕਰਮ ਹੈ ਵਾਹਿਗੁਰੂ ਦੀ ਮਿਹਰ ਭਰੀ ਸਵੱਲੀ ਨਿਗਾਹ। ਨਦਰ ਕਰਮ ਫ਼ਾਰਸੀ ਦਾ ਸ਼ਬਦ ਹੈ। ਇਸੇ ਦੀ ਭਾਵਨਾ ਗੁਰਮਤਿ ਨੇ ਮੰਨੀ ਤੇ ਸਲਾਹੀ ਹੈ। ਸੋ ਕਮਾਈ ਨਾਮ ਤੇ ਸ਼ਬਦ ਦੀ ਹੀ ਭਲੀ ਹੈ।

# ਨਦਰ ਕਰਮ

ਨਦਰ ਕਰਮ ਨੂੰ ਪ੍ਰਾਪਤ ਕਰਨ ਦੀ ਜਾਚ ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਨੂੰ ਦੱਸੀ। ਬਹੁਤੇ ਜਗਿਆਸੂ ਤਾਂ ਕਰਮ ਕਰਨ ਵਿਚ ਹੀ ਰੁੱਝੇ ਰਹਿੰਦੇ ਸਨ, ਅਤੇ ਹੁਣ ਵੀ ਲੱਗੇ ਹੋਏ ਹਨ। ਗੁਰਬਾਣੀ ਨੇ ਕਰਮ ਨੂੰ ਨਿੰਦਿਆ ਜਾਂ ਨਕਾਰਿਆ ਨਹੀਂ, ਸਗੋਂ ਬਣਾਇਆ ਤੇ ਸੁਆਰਿਆ ਹੈ ਅਤੇ ਉਸ ਨੂੰ ਨਵੀਨ ਰੂਪ ਦੇ ਕੇ ਉਸ ਦੀ ਨੁਹਾਰ ਹੀ ਬਦਲ ਦਿੱਤੀ ਹੈ। ਕਰਮ ਤੋਂ ਨੇਹ-ਕਰਮ ਹੋ ਕੇ ਕਰਮ ਕਰਨ ਦਾ ਹੁਕਮ ਦਿੱਤਾ।

ਸਮਾਧੀਆਂ ਲਾਉਣੀਆਂ, ਵਰਤ ਰੱਖਣੇ, ਨੇਮ ਕਰਨੇ, ਭਰਮ ਕਰਮ ਕਰਨਾ, ਹੱਠ ਕਰਮ ਕਰਨਾ, ਗੋਰਾਂ ਮੜ੍ਹੀਆਂ ਤੇ ਕਬਰਾਂ ਪੂਜਣੀਆਂ; ਇਨ੍ਹਾਂ ਫੋਕਟ ਕਰਮਾਂ ਤੋਂ ਹਟਾ ਕੇ ਗੁਰੂ ਦੇਵ ਨੇ ਨਦਰ ਕਰਮ ਦਾ ਰਸਤਾ ਦਿਖਾਇਆ। ਸ਼ਖ਼ਸੀ ਪੂਜਾ ਨੂੰ ਖ਼ਤਮ ਕੀਤਾ। ਇਨ੍ਹਾਂ ਫ਼ਾਲਤੂ ਕਰਮਾਂ ਨੂੰ ਫੋਕਟ ਕਰਮ ਕਿਹਾ। ਨਾਮ ਨੂੰ ਅੰਮ੍ਰਿਤ ਰਸ ਆਖਿਆ ਅਤੇ ਸ਼ਖ਼ਸੀ ਪੂਜਾ ਨੂੰ ਰਸ ਨਿਚੋੜ ਲੈਣ ਤੋਂ ਬਾਦ ਬਚਿਆ ਹੋਇਆ ਫੋਕ ਗਰਦਾਨਿਆ।

ਵਾਹਿਗੁਰੂ ਦਿਆਲ ਤੇ ਕ੍ਰਿਪਾਲ ਹੈ। ਸਭ ਕੁਝ ਉਸ ਦੇ ਵੱਸ ਹੈ। ਉਹ ਜ਼ਾਹਿਰਾ ਜ਼ਹੂਰ ਅਤੇ ਹਾਜ਼ਰਾ ਹਜ਼ੂਰ ਹੈ। ਉਹ ਸਭਨਾਂ ਦੇ ਵਿਚ ਹੈ ਅਤੇ ਇਕੱਲਾ ਵੱਖ ਬੈਠਾ ਸਭ ਕੁਝ ਵੇਖ ਵੀ ਰਿਹਾ ਹੈ। ਸਭ ਕੁਝ ਉਸ ਦੀ ਨਜ਼ਰ ਵਿਚ ਹੈ। ਗੁਰਮੁਖ ਜਗਿਆਸੂ ਨੇ ਉਸ ਦੀ ਮਿਹਰ ਭਰੀ ਨਜ਼ਰ ਜਾਂ ਨਦਰ ਨੂੰ ਪ੍ਰਾਪਤ ਕਰਨਾ ਹੈ। ਇਹੀ ਨਦਰ ਕਰਮ ਹੈ। ਜਿਵੇਂ ਇਕ ਹਨੇਰੇ ਕਮਰੇ ਵਿਚ ਅਣਗਿਣਤ ਮਿੱਟੀ ਦੇ ਕਣ ਸਭਨੀਂ ਦਿਸ਼ਾਈਂ ਉੱਡ ਰਹੇ ਹੁੰਦੇ ਹਨ ਪਰ ਉਹ ਕਿਸੇ ਨੂੰ ਦਿੱਸਦੇ ਨਹੀਂ। ਜਦੋਂ ਬਾਹਰੋਂ ਕੋਈ ਕਿਰਨ ਪੁੱਜ ਕੇ ਉਸ ਕਮਰੇ ਵਿਚ ਪਵੇ ਤਾਂ ਉਸ ਦੇ

ਸੰਪਰਕ ਵਿਚ ਆਏ ਹੋਏ ਕਣ ਰੌਸ਼ਨ ਹੋ ਜਾਂਦੇ ਹਨ। ਬਿਲਕੁਲ ਇਸੇ ਤਰ੍ਹਾਂ ਅਸੀਂ ਦੁਨਿਆਵੀ ਜੀਵ ਹਾਂ। ਜੋ ਅਸੀਂ ਆਪਣੇ ਹੀ ਮੋਹ, ਮਾਇਆ ਤੇ ਭਰਮ ਕਰਮ ਦੇ ਹਨੇਰੇ ਵਿਚ ਜੀਅ ਰਹੇ ਹਾਂ। ਜਦੋਂ ਵਾਹਿਗੁਰੂ ਦੀ ਨਦਰ ਕਰਮ ਦੀ ਰੌਸ਼ਨੀ ਸਾਡੇ 'ਤੇ ਪੈਂਦੀ ਹੈ ਤਾਂ ਅਸੀਂ ਸਫਲ ਹੋ ਜਾਂਦੇ ਹਾਂ। ਇਸ ਪ੍ਰਾਪਤੀ ਲਈ ਕੋਈ ਫੋਕਟ ਕਰਮ ਸਹਾਈ ਨਹੀਂ ਹੋ ਸਕਦਾ। ਉਹ ਆਪ ਹੀ ਮਿਹਰ ਕਰੇ ਤਾਂ ਇਸ ਦੀ ਪ੍ਰਾਪਤੀ ਹੋ ਸਕਦੀ ਹੈ। ਵਾਹਿਗੁਰੂ ਨਾਲ ਸ਼ਰਤਾਂ ਲਾਉਣ ਦੀ, ਉਸ ਅੱਗੇ ਮੰਨਤਾਂ ਮੰਨਣ ਦੀ ਜਾਂ ਹੋਰ ਵਿਧੀਆਂ ਨਾਲ ਉਸ ਨੂੰ ਲੁਭਾਉਣ ਦੀ ਲੋੜ ਨਹੀਂ ਹੈ। ਬਸ ਉਸ ਕੋਲੋਂ ਉਸ ਦੀ ਮਿਹਰ ਅਤੇ ਨਦਰ ਕਰਮ ਹੀ ਮੰਗਣੀ ਚਾਹੀਦੀ ਹੈ।

ਹਰ ਭਗਤ ਖ਼ਜ਼ਾਨੇ ਦੇ ਮਾਲਕ ਨਿਰੰਕਾਰੀ ਬਾਬਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਡੇ 'ਤੇ ਮਿਹਰ ਕਰਮ ਕਰ ਕੇ ਸਾਨੂੰ ਕਰਮ ਤੋਂ ਹਟਾਇਆ ਅਤੇ ਨਦਰ ਕਰਮ ਦੀ ਦਾਤ ਦਿੱਤੀ। ਮੂਲ ਬਾਣੀ ਸ੍ਰੀ ਜਪੁਜੀ ਸਾਹਿਬ ਵਿਚ ਹੀ ਗੁਰੂ ਨਾਨਕ ਦੇਵ ਜੀ ਨੇ ਪੰਜ ਵਾਰੀ ਨਦਰ ਕਰਮ ਦਾ ਜ਼ਿਕਰ ਕੀਤਾ ਹੈ। ਅਕਾਲ ਪੁਰਖ ਦੀ ਉਸਤਤੀ ਅਤੇ ਉਸ ਦਾ ਸੁਭਾਅ ਤੇ ਗੁਣ ਬਿਆਨਣ ਮਗਰੋਂ ਆਪ ਜੀ ਹੁਕਮ ਕਰਦੇ ਹਨ ਕਿ ਬਾਰ ਬਾਰ ਲੱਖ ਵਾਰ ਪਿੰਡੇ ਨੂੰ ਸੁੱਚਾ ਕਰਨ ਤੇ ਮੌਨ ਧਾਰਨ ਨਾਲ, ਜੋਗੀਆਂ ਵਾਂਗ ਤਾੜੀ ਲਾਉਣ ਨਾਲ ਜਾਂ ਵਰਤ ਰੱਖਣ ਨਾਲ, ਵਾਹਿਗੁਰੂ ਨਹੀਂ ਮਿਲੇਗਾ। ਇਹ ਸਭ ਕਰਮ ਬੇਕਾਰ ਹਨ। ਉਸ ਦੀ ਪ੍ਰਾਪਤੀ ਅੰਮ੍ਰਿਤ ਵੇਲੇ ਉਸ ਦੇ ਸੱਚ ਨਾਮ ਅਤੇ ਵਡਿਆਈ ਨੂੰ ਵਿਚਾਰਨ ਨਾਲ ਹੋਵੇਗੀ। ਦਾਤੇ ਦੀ ਮਿਹਰ ਨਾਲ ਇਹ ਸਰੀਰ ਰੂਪੀ ਕਪੜਾ (ਆਤਮਾ ਦਾ ਚੋਲਾ) ਪ੍ਰਾਪਤ ਹੋਇਆ ਹੈ ਅਤੇ ਇਹ ਉਸ ਦੀ ਨਦਰ ਨਾਲ ਸਫਲ ਹੋਵੇਗਾ।

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥**
**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥** *(ਜਪੁਜੀ)*

ਫ਼ਾਲਤੂ ਕਰਮ ਐਵੇਂ ਹੀ ਹਨ। ਇਹ ਜਾਣਨ ਦੀ ਜ਼ਰੂਰਤ ਹੈ, ਕਿ ਸਚਿਆਰ ਵਾਹਿਗੁਰੂ ਕ੍ਰਿਪਾ ਕਰ ਕੇ ਆਪਣੇ ਨਾਲ ਅਭੇਦ ਕਰ ਲੈਂਦਾ ਹੈ। ਉਸ ਦੀਆਂ ਸਿਫ਼ਤਾਂ ਦਾ ਕੋਈ ਅੰਤ ਨਹੀਂ ਹੈ। ਉਸ ਦੀ ਕਰਨੀ ਤੇ ਦਾਤਾਂ ਬੇਅੰਤ ਹਨ। ਉਸ ਨੇ ਕਿਤਨੇ ਆਕਾਰ ਰਚੇ ਹਨ। ਇਸ ਦਾ ਗਿਆਨ ਸਾਨੂੰ ਨਹੀਂ। ਕਈਆਂ ਨੇ ਇਸ ਸਬੰਧ ਵਿਚ ਕੋਸ਼ਿਸ਼ ਕੀਤੀ ਪਰ ਸਭ ਅਕਾਰਥ ਹੀ ਗਈ। ਸਾਹਿਬ ਬਹੁਤ ਵੱਡਾ ਤੇ ਉੱਚਾ ਹੈ। ਕੋਈ ਉਸ ਦੇ ਵਰਗਾ ਉੱਚਾ ਹੋਵੇ ਤਾਂ ਉਸ ਨੂੰ ਜਾਣੇ। ਉਸ ਦਾ ਗਿਆਨ ਉਸ ਦੀ ਨਦਰ ਤੇ ਕਰਮ ਨਾਲ ਹੀ ਸੰਭਵ ਹੈ। ਉਹ ਕਿਤਨਾ ਵੱਡਾ ਹੈ, ਇਹ ਉਹ ਖ਼ੁਦ ਹੀ ਜਾਣਦਾ ਹੈ।

**ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥੨੪॥**
*(ਜਪੁਜੀ)*

ਵਾਹਿਗੁਰੂ ਅਜ਼ਹੱਦ ਉੱਚਾ ਹੈ। ਉਸ ਦਾ ਅਸਥਾਨ ਬਹੁਤ ਉੱਚਾ ਹੈ ਅਤੇ ਹੋਰ ਉੱਚਾ ਹੈ। ਉਸ ਦਾ ਨਾਮ, ਉਸ ਦੀ ਮਿਹਰ ਹੀ ਮੰਗਣੀ ਸ਼ੋਭਦੀ ਹੈ।

ਜਪੁਜੀ ਸਾਹਿਬ ਦੀ ਬੱਤੀਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਨੇ ਸਾਰੇ ਸਾਧਕਾਂ ਨੂੰ ਸੰਬੋਧਨ ਕਰ ਕੇ ਕਿਹਾ ਹੈ, ਕਿ ਵਾਹਿਗੁਰੂ ਪਾਸੋਂ ਜ਼ੋਰ ਨਾਲ ਕੁਝ ਪ੍ਰਾਪਤ ਨਹੀਂ ਹੋ ਸਕਦਾ। ਨਾ ਉਹ ਜ਼ੋਰ ਨਾਲ ਦੇਂਦਾ ਹੈ ਤੇ ਨਾ ਹੀ ਜ਼ੋਰ ਨਾਲ ਉਸ ਕੋਲੋਂ ਮੰਗਿਆ ਜਾ ਸਕਦਾ ਹੈ। ਉਸ ਅੱਗੇ ਕਿਸੇ ਦਾ ਜ਼ੋਰ ਨਹੀਂ ਚਲਦਾ। ਜੀਵਨ ਮਰਨ ਤੇ ਰਾਜ ਭਾਗ ਉੱਤੇ ਸਾਡਾ ਕੋਈ

ਜ਼ੋਰ ਨਹੀਂ। ਅਸੀਂ ਤਾਂ ਆਪਣੇ ਮਨ ਦੇ ਸ਼ੋਰ ਨੂੰ ਵੀ ਜ਼ੋਰ ਨਾਲ ਵੱਸ ਨਹੀਂ ਕਰ ਸਕਦੇ। ਸੁਰਤੀਆਂ ਦੇ ਗਿਆਨ ਅਤੇ ਹੋਰ ਜੁਗਤੀਆਂ ਨਾਲ ਛੁਟਕਾਰਾ ਨਹੀਂ। ਜੇ ਫਿਰ ਵੀ ਕੋਈ ਸਮਝਦਾ ਹੈ, ਕਿ ਜ਼ੋਰ ਨਾਲ ਪ੍ਰਾਪਤ ਹੋ ਸਕਦਾ ਹੈ ਤਾਂ ਉਹ ਜ਼ੋਰ ਲਾ ਕੇ ਵੇਖ ਲੈਣ। ਕਰਨ ਕਾਰਨ ਉਹ ਆਪ ਹੈ। ਇਸ ਤੋਂ ਅਗਲੀ ਪਉੜੀ ਵਿਚ ਆਪ ਜੀ ਦਾ ਆਦੇਸ਼ ਹੈ ਕਿ ਪੰਚੇ ਪ੍ਰਵਾਨ ਪੰਚ ਸੁਭਾਇਮਾਨ ਹਨ। ਉਹ ਅਸਥਾਨ ਤੇ ਉਹ ਨਿਸ਼ਾਨ ਨਦਰ ਕਰਮ ਨਾਲ ਹੀ ਉਪਲਬਧ ਹੈ।

ਇਸ ਵਿਚਾਰ ਨੂੰ ਮੁੜ ਦ੍ਰਿੜ੍ਹਾਉਂਦਿਆਂ ਹੋਇਆਂ ਛੱਤੀਵੀਂ ਪਉੜੀ ਵਿਚ ਹੁਕਮ ਕਰਦੇ ਹਨ, ਕਿ ਮਨੁੱਖ ਸਰਮ ਖੰਡ, ਧਰਮ ਖੰਡ, ਗਿਆਨ ਖੰਡ ਅਤੇ ਕਰਮ ਖੰਡ ਦੀਆਂ ਅਵਸਥਾਵਾਂ ਤੋਂ ਨਿਕਲ ਕੇ ਸੱਚ ਖੰਡ ਦੀ ਅਵਸਥਾ ਵਿਚ, ਜਿਥੇ ਨਿਰੰਕਾਰ ਪ੍ਰਭੂ ਦਾ ਵਾਸ ਹੈ, ਨਦਰ ਕਰਮ ਨਾਲ ਹੀ ਪੁੱਜਦਾ ਹੈ ਅਤੇ ਨਿਹਾਲ ਹੁੰਦਾ ਹੈ। ਮੁੜ ਇਹੀ ਗੱਲ ਅਠੱਤੀਵੀਂ ਪਉੜੀ ਵਿਚ ਫਿਰ ਕਹੀ ਹੈ, ਕਿ ਨਦਰ ਕਰਮ ਵਾਲੇ ਹੀ ਸੰਪੰਨ, ਸੰਤੁਸ਼ਟ ਤੇ ਨਿਹਾਲ ਹੋਣਗੇ, ਕਰਮ ਕਰਨ ਵਾਲੇ ਨਹੀਂ। ਸ੍ਰੀ ਆਸਾ ਜੀ ਦੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਨੇ ਇਸੇ ਹੀ ਹੁਕਮ ਨੂੰ ਦੋ ਟੁਕ ਕਰਕੇ ਲਿਖਿਆ ਹੈ ਅਤੇ ਗੁਰਮਤਿ ਦੇ ਸਿਧਾਂਤ ਨੂੰ ਪ੍ਰਕਾਸ਼ਮਾਨ ਕੀਤਾ ਹੈ, ਕਿ ਸਿੱਖੀ ਦੀ ਸਿਖ-ਮਤ ਅਤੇ ਸਿਖਿਆ ਗੁਰੂ ਦਾ ਵਿਚਾਰ ਹੈ। ਗੁਰੂ ਦਾ ਵਿਚਾਰ ਇਹ ਹੈ ਕਿ ਨਦਰ ਕਰਮ ਤੋਂ ਬਿਨਾਂ ਭਵ-ਸਾਗਰ ਤੋਂ ਪਾਰ ਨਹੀਂ ਉਤਰਿਆ ਜਾ ਸਕਦਾ।

**ਸਿਖੀ ਸਿਖਿਆ ਗੁਰ ਵੀਚਾਰਿ ॥**
**ਨਦਰੀ ਕਰਮਿ ਲਘਾਏ ਪਾਰਿ ॥** *(ਵਾਰ ਆਸਾ ਮ: ੧, ਪੰਨਾ ੪੬੫)*

# ਭਾਉ ਭਗਤ

ਗੁਰਬਾਣੀ ਵਿਚ ਕੁਝ ਕੁ ਸ਼ਬਦ ਬਹੁਤ ਵਾਰ, ਤਕਰੀਬਨ ਹਮੇਸ਼ਾ ਹੀ ਇਕੱਠੇ ਆਉਂਦੇ ਹਨ। ਜਿਵੇਂ ਦੁੱਖ ਸੁੱਖ, ਤਨ ਮਨ, ਕਿਲਬਿਖ, ਭੈਅ ਭਰਮ, ਭਾਉ ਭਗਤ, ਅਤੇ ਮੁਕਤ ਜੁਗਤ ਆਦਿ।

ਇਹ ਸ਼ਬਦ ਬਹੁਤ ਪਹਿਲਾਂ ਤੋਂ ਇਕੱਠੇ ਹੀ ਆਉਂਦੇ ਤੇ ਵਰਤੇ ਜਾਂਦੇ ਸਨ। ਇਨ੍ਹਾਂ ਦਾ ਭਾਵ ਹੋਰ ਤਰ੍ਹਾਂ ਨਾਲ ਲਿਆ ਜਾਂਦਾ ਸੀ। ਪਰ ਗੁਰਬਾਣੀ ਨੇ ਇਨ੍ਹਾਂ ਨੂੰ ਇਕ ਵਿਸ਼ੇਸ਼ ਤੇ ਨਵਾਂ ਸਰੂਪ ਦਿੱਤਾ ਹੈ। ਜਿਤਨੀਆਂ ਪੁਰਾਣੀਆਂ ਇਤਿਹਾਸਕ, ਮਿਥਿਹਾਸਕ ਤੇ ਪੌਰਾਣਿਕ ਕਥਾਵਾਂ ਅਸੀਂ ਸੁਣਦੇ ਪੜ੍ਹਦੇ ਹਾਂ, ਉਨ੍ਹਾਂ ਵਿਚ ਜ਼ਿਕਰ ਆਉਂਦਾ ਹੈ ਕਿ ਸਾਧਕਾਂ ਤੇ ਭਗਤਾਂ ਨੇ ਤਪ ਕੀਤਾ, ਭਗਤੀ ਕੀਤੀ ਅਤੇ ਰਿਧੀ ਸਿਧੀ ਪ੍ਰਾਪਤ ਕਰ ਲਈ। ਉਨ੍ਹਾਂ ਕੋਲ ਵਰ ਦੇਣ ਦੀ ਸ਼ਕਤੀ ਆ ਗਈ। ਫਿਰ ਕਿਵੇਂ ਹੋਇਆ ? ਇਸ ਦੇ ਕੁਝ ਕੁ ਉਦਾਹਰਣ ਰਾਵਣ, ਦੁਰਬਾਸ਼ਾ ਅਤੇ ਕਰਣ ਆਦਿ ਹਨ। ਮਤਲਬ ਇਹ ਹੋਇਆ ਕਿ ਭਗਤੀ ਕੀਤੀ ਹੀ ਇਸ ਲਈ ਜਾਂਦੀ ਸੀ ਤਾਕਿ ਗ਼ੈਬੀ ਤਾਕਤਾਂ, ਰਿਧੀਆਂ ਸਿਧੀਆਂ ਤੇ ਨਿਧੀਆਂ ਦੀ ਪ੍ਰਾਪਤੀ ਕੀਤੀ ਜਾ ਸਕੇ। ਗੁਰਮਤਿ ਨੇ ਅਜਿਹਾ ਬਿਲਕੁਲ ਨਹੀਂ ਦੱਸਿਆ। ਗੁਰਮਤਿ ਵਿਚ ਭਗਤੀ ਭਾਵਨਾ ਤੋਂ ਉਪਜਦੀ ਹੈ, ਭੈਅ ਤੋਂ ਨਹੀਂ। ਅਜਿਹਾ ਵੀ ਨਹੀਂ ਕਿ ਜੇ ਭਗਤੀ ਨਾ ਕਰਾਂਗੇ ਤਾਂ ਨਰਕਾਂ ਨੂੰ ਜਾਵਾਂਗੇ। ਜਾਂ ਭਗਤੀ ਕਰਾਂਗੇ ਤਾਂ ਰਾਜ ਮਿਲੇਗਾ। ਜਿਵੇਂ ਤਪੋਂ ਰਾਜ, ਤੇ ਰਾਜੋਂ ਨਰਕ। ਗੁਰਮਤਿ ਦਾ ਐਸਾ ਵਿਸ਼ਵਾਸ ਨਹੀਂ ਹੈ।

ਗੁਰਮਤਿ ਅਨੁਸਾਰ ਭਾਉ ਨਾਲ ਭਗਤੀ ਹੈ, ਭਾਵ ਪ੍ਰੇਮਾ ਭਗਤੀ ਹੈ। ਜੇ ਭਗਤੀ ਇਸ ਲਈ ਕੀਤੀ ਜਾ ਰਹੀ ਹੈ ਕਿ ਸੰਸਾਰਕ ਵਸਤਾਂ ਤੇ ਸ਼ਕਤੀ ਪ੍ਰਾਪਤੀ ਹੋਵੇ ਤਾਂ ਇਹ ਠੀਕ ਨਹੀਂ, ਇਹ ਤਾਂ ਸੌਦੇਬਾਜ਼ੀ ਹੋ ਗਈ। ਸੁੱਖਾਂ ਸੁੱਖਣੀਆਂ, ਮੰਨਤਾਂ ਮੰਨਣੀਆਂ, ਚਲੀਹੇ ਨਹਾਉਣੇ ਅਤੇ ਇਹੋ ਜਿਹੇ ਕਾਰਜਾਂ ਵਿਚ ਹੀ ਰੁੱਝੇ ਰਹਿਣਾ ਭਗਤੀ ਨਹੀਂ। ਭਗਤੀ ਵਿਚ ਭਾਵਨਾ ਪ੍ਰਧਾਨ ਹੈ। ਵਾਹਿਗੁਰੂ ਮੇਰਾ ਇਹ ਕੰਮ ਕਰ ਦਏ ਤਾਂ ਮੈਂ ਸੰਗਮਰਮਰ ਲੁਆ ਦਿਆਂ। ਜੇ ਮੈਨੂੰ ਇਹ ਠੇਕਾ ਮਿਲ ਜਾਏ ਤਾਂ ਤੇਰੇ ਸੋਨੇ ਦਾ ਛੱਬਾ ਚੜ੍ਹਾ ਦਿਆਂ। ਫਲਾਣਾ ਕੰਮ ਹੋਏ ਤਾਂ ਮੈਂ ਅਖੰਡ ਪਾਠ ਰਖਾ ਦਿਆਂ, ਕਿਆ ਕਮਾਲ ਹੈ! ਰਾਮ ਕੋਈ ਖਿਡੌਣਾ ਹੈ?

ਜਪੁਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਸ਼ਕਰਸ਼ ਕੱਢਦਿਆਂ ਆਦੇਸ਼ ਦਿੱਤਾ ਹੈ ਕਿ ਜੇ ਮਨੁੱਖ ਨੇ ਸਰੀਰ ਰੂਪੀ ਭਾਂਡੇ ਵਿਚ ਅੰਮ੍ਰਿਤ ਪਾਉਣਾ ਹੈ ਤਾਂ ਉਸ ਦੀ ਘਾੜਤ, ਭਾਉ ਦੀ ਸਹਾਇਤਾ ਨਾਲ, ਸਰੀਰ ਨੂੰ ਸੰਜਮ ਵਿਚ ਰੱਖ ਕੇ ਸ਼ਬਦ ਦੀ ਚੋਟ ਨਾਲ ਘੜਨੀ ਹੁੰਦੀ ਹੈ।

ਜਦੋਂ ਭੈਅ ਡਰ ਹੈ ਤਾਂ ਉਹ ਭਰਮ ਪੈਦਾ ਕਰੇਗਾ। ਜੇ ਭੈਅ ਅਨੁਸ਼ਾਸਨ (ਡਸਿਪਲਿਨ) ਬਣ ਜਾਏਗਾ ਤਾਂ ਇਹ ਭਾਉ ਪੈਦਾ ਕਰੇਗਾ। ਇਸ ਭਾਉ ਦੁਆਰਾ ਪੈਦਾ ਹੋਈ ਭਗਤੀ ਅਕਾਲ ਪੁਰਖ ਦੇ ਸਾਖਿਆਤ ਦਰਸ਼ਨ ਕਰਾ ਦੇਏਗੀ।

**ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥**
**ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥**

*(ਤਿਲੰਗ ਮ: ੧, ਪੰਨਾ ੭੨੨)*

ਭਾਉ ਦੀ ਭਾਵਨਾ ਤੋਂ ਉਪਜੀ ਭਗਤੀ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਬੜੀ ਸੁਚੱਜਤਾ ਨਾਲ ਕੀਤਾ ਹੈ। ਆਪ ਜੀ ਆਖਦੇ ਹਨ ਕਿ ਭਾਵਨਾ ਭਰੀ ਭਗਤੀ ਨਾਲ ਅਗਰ ਗੁਰੂ ਨੂੰ ਕੁਝ ਭੇਟ ਕੀਤਾ ਜਾਏ ਤਾਂ ਉਹ ਸੱਭੇ ਖ਼ਜ਼ਾਨੇ ਗੁਰਸਿੱਖ 'ਤੇ ਖੋਲ੍ਹ ਦਿੰਦਾ ਹੈ:

**ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ,**
**ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ ॥**
**ਸਤਿਗੁਰੁ ਦਇਆ ਨਿਧਿ ਮਹਿਮਾ ਅਗਾਧਿ ਬੋਧਿ,**
**ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ ॥੧੧੧॥** *(ਭਾਈ ਗੁਰਦਾਸ)*

ਸਤਿਗੁਰੂ ਦਇਆ ਦਾ ਖ਼ਜ਼ਾਨਾ ਹੈ। ਉਸ ਦੀ ਮਹਿਮਾ ਅਪਰੰਪਾਰ ਹੈ। ਉਸ ਨੂੰ ਲੱਖ ਸੌ ਵਾਰੀ ਝੁੱਕ ਕੇ ਪ੍ਰਣਾਮ ਕਰਨਾ ਚਾਹੀਦਾ ਹੈ। ਜੋ ਦੁਨਿਆਵੀ ਵਸਤਾਂ 'ਤੇ ਨਹੀਂ ਰੀਝਦਾ, ਬਲਕਿ ਭਗਤੀ ਦੀ ਭਾਵਨਾ ਨਾਲ ਭੇਟ ਕੀਤੀ ਕੌਡੀ ਵੀ ਪ੍ਰਵਾਨ ਕਰ ਕੇ, ਸਭਨਾਂ ਖ਼ਜ਼ਾਨਿਆਂ ਤੋਂ ਕੀਮਤੀ ਖ਼ਜ਼ਾਨਾ ਅਤੇ ਸਰਬ ਨਿਧਾਨ ਰੂਪ ਨਾਮ ਦਾਨ ਦੇ ਦਿੰਦਾ ਹੈ।

ਵਾਹਿਗੁਰੂ ਨੂੰ ਸਾਡੇ ਸੁਆਦਲੇ ਭੋਜਨਾਂ, ਪੱਥਰਾਂ ਦੇ ਭਵਨਾਂ ਅਤੇ ਕੀਮਤੀ ਉਪਹਾਰਾਂ ਨਾਲੋਂ ਭਾਉ ਭਗਤ ਕਿਤੇ ਵਧੇਰੇ ਪਸੰਦ ਹੈ। ਆਪ ਕ੍ਰਿਸ਼ਨ ਜੀ ਤੇ ਬਿਦਰ ਦੀ ਮਿਸਾਲ ਲੈ ਕੇ ਸਮਝਾਉਂਦੇ ਹਨ ਕਿ ਉਹ ਦੁਰਯੋਧਨ ਦੇ ਲਸ਼ਕਰ, ਨੌਕਰ ਚਾਕਰ, ਮਹੱਲ, ਅੱਟਾਲਿਕਾਵਾਂ ਤਿਆਗ ਕੇ ਬਿਦਰ ਦੀ ਝੁੱਗੀ ਜਾ ਬਿਰਾਜੇ, ਕਿਉਂਕਿ ਦੁਰਯੋਧਨ ਕੋਲ ਭਾਉ ਭਗਤ ਸੀ ਨਹੀਂ ਅਤੇ ਬਿਦਰ ਕੋਲ ਭਾਉ ਭਗਤ ਦੀ ਕੋਈ ਥੁੜ ਨਹੀਂ ਸੀ। ਗੋਬਿੰਦ ਭਾਉ ਭਗਤ ਦਾ ਹੀ ਭੁੱਖਾ ਹੈ। ਇਸੇ ਹੀ ਕਾਰਨ ਤਾਂ ਬਿਦਰ ਦੇ ਨਿਵਾਸੀ ਭਾਈ ਸਾਹਿਬ ਰਾਮ ਝਿਊਰ ਨੂੰ ਗੁਰੂ ਨੇ ਕਲੇਜੇ ਲਾ ਕੇ ਸਾਹਿਬੀ ਪ੍ਰਦਾਨ ਕੀਤੀ:

**ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ॥**
**ਗੋਬਿੰਦ ਭਾਉ ਭਗਤਿ ਦਾ ਭੁਖਾ॥੭॥੧੦॥** *(ਭਾਈ ਗੁਰਦਾਸ)*

ਭੈਅ ਭਾਉ (ਸੰਜਮ) ਜਿਸ ਵਿਚ ਸੂਰਜ ਚੰਦ ਤੇ ਬ੍ਰਹਿਮੰਡ ਚਲ ਰਿਹਾ ਹੈ, ਭਉ ਪੈਦਾ ਕਰੇਗਾ। ਭਾਉ ਤੋਂ ਭਗਤੀ ਉਪਜੇਗੀ ਅਤੇ ਭਗਤੀ ਅਗੰਮ ਦੀ ਪ੍ਰਾਪਤੀ ਬਣ ਕੇ ਨਿਹਾਲ ਨਿਹਾਲ ਕਰ ਦਏਗੀ।

**ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ॥** *(ਪੰਨਾ ੧੩੦੮)*

# ਬ੍ਰਹਮ ਗਿਆਨੀ

ਵੇਦ, ਸ਼ਾਸਤਰ, ਪੁਰਾਣਾਂ ਤੇ ਇਤਿਹਾਸ ਵਿਚ ਬ੍ਰਹਮਾ ਨੂੰ ਵਾਹਿਗੁਰੂ ਦੀ ਉਪਜਾਉਣ ਵਾਲੀ ਇਕ ਸ਼ਕਤੀ ਕਰਕੇ ਮਿਥਿਆ ਗਿਆ ਹੈ। ਇਸੇ ਹੀ ਤਰ੍ਹਾਂ ਪਾਲਣਹਾਰ ਤੇ ਸੰਘਾਰ-ਕਰਤਾ ਸ਼ਕਤੀਆਂ ਦੇ ਨਾਮ ਦੇ ਕੇ ਉਸ ਦੇ ਅਨੁਸਾਰ ਵਿਸ਼ਨੂੰ ਤੇ ਮਹੇਸ਼ ਦਾ ਜ਼ਿਕਰ ਕੀਤਾ ਗਿਆ ਹੈ। ਗੁਰਮਤਿ ਅਜਿਹਾ ਨਹੀਂ ਮੰਨਦੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿਚ ਹੀ ਇਸ ਦਾ ਨਿਰਣਾ ਕਰ ਦਿੱਤਾ ਹੈ :

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥**
**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥**
**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥੩੦॥** *(ਜਪੁਜੀ)*

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਪਜਾਉਣ, ਪਾਲਣ ਤੇ ਵਿਨਾਸ਼ ਕਰਨ ਵਾਲੀਆਂ ਸ਼ਕਤੀਆਂ ਕਿਤੇ ਵੱਖ ਵੱਖ ਨਹੀਂ ਬੈਠੀਆਂ ਹੋਈਆਂ। ਇਹ ਸਾਰੇ ਕਾਰਜ ਇਕ ਅਕਾਲ ਪੁਰਖ ਖ਼ੁਦ ਕਰ ਰਿਹਾ ਹੈ ਅਤੇ ਉਹੀ ਪਰਮ ਮਹਾਨ ਸ਼ਕਤੀ ਸਭ ਨੂੰ ਦੇਖ ਰਹੀ ਹੈ। ਉਹ ਨਿਰੰਕਾਰ ਹੈ। ਉਸਨੂੰ ਕੋਈ ਦੇਖ ਨਹੀਂ ਸਕਦਾ। ਇਹੀ ਉਸ ਦੀ ਮਹਾਨਤਾ ਸਬੰਧੀ ਸਭ ਤੋਂ ਵੱਡੀ ਵਡਿਆਈ ਹੈ। ਜਿਵੇਂ ਉਹ ਚਾਹੁੰਦਾ ਹੈ, ਉਸੇ ਤਰ੍ਹਾਂ ਹੀ ਉਹ ਕਰੀ ਜਾ ਰਿਹਾ ਹੈ। ਉਸ ਨੂੰ ਕਿਸੇ ਸਹਾਇਤਾ ਦੀ ਜ਼ਰੂਰਤ ਨਹੀਂ ਤੇ ਨਾ ਹੀ ਉਸ ਨੇ ਕੋਈ ਮੁਤਾਹਿਤ ਰੱਖੇ ਹੋਏ ਹਨ। ਵਾਹਿਗੁਰੂ ਸਰਬੱਗ, ਸਰਬ-ਸ਼ਕਤੀਮਾਨ ਅਤੇ ਅਵਿਭਾਜਿਤ ਹੈ। ਉਹ ਇਕਾਂਗ ਹੈ। ਉਸ ਦੇ ਅੱਗੋਂ ਅੰਗ ਜਾਂ ਟੋਟੇ ਨਹੀਂ ਕੀਤੇ ਜਾ ਸਕਦੇ। ਉਸੇ ਨੂੰ ਹੀ ਸਾਡਾ ਨਮਸਕਾਰ ਹੈ। ਜੁੱਗਾਂ ਜੁੱਗਾਂ ਦੇ ਅਨੁਸਾਰ ਉਸ ਦੇ ਰੂਪ ਜਾਂ ਵੇਸ ਬਦਲਦੇ ਨਹੀਂ। ਆਦਿ ਤੋਂ ਅੰਤ ਤਕ ਉਹਦਾ ਇੱਕੋ ਹੀ ਵੇਸ ਹੈ।

**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੦॥** *(ਜਪੁਜੀ)*

ਅਕਾਲ ਪੁਰਖ ਸੰਸਾਰ ਦੀ ਕਿਸੇ ਵੀ ਪ੍ਰਕਾਰ ਦੀ ਸਿਰਜਨਾ ਤੋਂ ਪਹਿਲਾਂ ਮੌਜੂਦ ਸੀ। ਉਸ ਦਾ ਕੋਈ ਅੰਤ ਨਹੀਂ। ਉਹ ਸੰਸਾਰ ਦੇ ਮੁੜ ਅੰਤ ਹੋਣ ਦੇ ਮਗਰੋਂ ਵੀ ਮੌਜੂਦ ਹੋਵੇਗਾ।

ਰਚਨਾ, ਪਾਲਣਾ, ਸੰਘਾਰ ਕਰਨਾ, ਥਾਪਣਾ, ਉਥਾਪਣਾ, ਸਿਰਜਨਾ ਤੇ ਵਿਨਾਸ਼ ਵਗ਼ੈਰਾ ਉਹ ਸਭ ਕੁਝ ਸਹਿਜੇ ਸਹਿਜ, ਚੁੱਪ ਚਾਪ, ਬਿਨਾ ਕਿਸੇ ਸ਼ੋਰ ਸ਼ਰਾਬੇ ਦੇ, ਬਿਨਾ ਕਿਸੇ ਖ਼ੂਨ ਖ਼ਰਾਬੇ ਦੇ, ਬਿਨਾ ਕਿਸੇ ਡਰ, ਭੈਅ ਜਾਂ ਦਾਬੇ ਦੇ ਕਰੀ ਜਾ ਰਿਹਾ ਹੈ। ਨਾ ਤਾਂ ਉਹ ਜੁੱਗਾਂ ਜੁੱਗਾਂ ਵਿਚ ਵੱਖੋ ਵੱਖਰੇ ਰੂਪ ਧਾਰ ਕੇ ਅਵਤਾਰ ਧਾਰਦਾ ਹੈ, ਅਤੇ ਨਾ ਹੀ ਖ਼ੁਦ ਕਿਸੇ ਯੋਨੀ ਵਿਚ ਜਨਮ ਲੈਂਦਾ ਹੈ। ਇਸ ਦਾ ਜਿਹੋ ਜਿਹਾ ਵੇਸ ਆਦਿ ਸਮੇਂ ਵਿਚ ਸੀ, ਉਹੋ ਜਿਹਾ ਹੀ ਵੇਸ ਅੰਤ ਅਤੇ ਰਚਨਾ ਦੇ ਅੰਤ ਤੋਂ ਬਾਅਦ ਵੀ ਹੋਵੇਗਾ। ਇਸ ਲਈ ਗੁਰਮਤਿ ਨੇ ਕਿਸੇ ਬ੍ਰਹਮਾ ਦੀ ਹੋਂਦ ਨੂੰ ਨਹੀਂ ਮੰਨਿਆ। ਵਾਹਿਗੁਰੂ ਆਪ ਹੀ ਬ੍ਰਹਮ ਹੈ। ਉਹ ਆਪਣੀ ਕ੍ਰਿਪਾ ਕਰਕੇ ਜਿਸ ਮਨੁੱਖ ਨੂੰ ਇਹ ਗਿਆਨ ਦ੍ਰਿੜ੍ਹ ਤੇ ਪ੍ਰਤੱਖ ਕਰਾ ਦਏ, ਉਹ ਬ੍ਰਹਮ ਗਿਆਨੀ ਹੈ।

ਬ੍ਰਹਮ ਗਿਆਨੀ ਨੂੰ ਸਾਰੀ ਸਿਰਜਨਾ ਤੇ ਉਤਪਤੀ ਵਿਚ ਉਹ ਵਾਹਿਗੁਰੂ ਸਾਫ਼, ਸਪਸ਼ਟ ਤੇ ਸਾਕਾਰ ਨਜ਼ਰ ਆਉਂਦਾ ਹੈ। ਬ੍ਰਹਮ ਗਿਆਨੀ ਨੂੰ ਸਭਨੀਂ ਪਾਸੀਂ ਬ੍ਰਹਮ ਦਿੱਸਦਾ ਹੈ ਤੇ ਉਸ ਤੋਂ ਇਲਾਵਾ ਹੋਰ ਕੁਝ ਨਹੀਂ ਦਿੱਸਦਾ। ਉਸ ਦੇ ਹਿਰਦੇ ਅੰਦਰ ਕੋਈ ਭੇਦ ਭਾਵ ਨਹੀਂ ਹੁੰਦਾ।

**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥**

*(ਬਿਲਾਵਲੁ ਮ: ੫, ਪੰਨਾ ੮੪੬)*

ਸਾਰੇ ਸ਼ਬਦ ਤੇ ਸਾਰੀਆਂ ਆਵਾਜ਼ਾਂ ਬ੍ਰਹਮ ਦੀਆਂ ਹਨ। ਇਨ੍ਹਾਂ ਸਾਰੀਆਂ ਭਿੰਨ ਭਿੰਨ ਵਸਤਾਂ ਤੇ ਅਕ੍ਰਿਤੀਆਂ ਵਿਚੋਂ ਇੱਕੋ ਹੀ ਬ੍ਰਹਮ ਨੂੰ ਦੇਖਣਾ ਹੈ ਅਤੇ ਉਸੇ ਦੀ ਪਹਿਚਾਣ ਕਰਨੀ ਹੈ। ਆਤਮਾ, ਮਨੁੱਖਾਂ ਜਾਂ ਜੀਵਾਂ ਦੇ ਅੰਦਰ ਜੀਵਤ ਰੂਪ ਵਿਚ ਵਿਦਮਾਨ ਸ਼ਕਤੀ ਅਤੇ ਜੋ ਪਸਾਰਾ ਜਾਂ ਰਚਨਾ ਦਿੱਸ ਰਹੀ ਹੈ ਜਾਂ ਅਦ੍ਰਿਸ਼ ਹੈ, ਉਸ ਦਾ ਕਰਣਹਾਰ ਇੱਕੋ ਵਾਹਿਗੁਰੂ ਨੂੰ ਜਾਣਨ ਵਾਲਾ ਬ੍ਰਹਮ ਗਿਆਨੀ ਹੈ। ਬ੍ਰਹਮ ਗਿਆਨੀ ਇਕੋ ਬ੍ਰਹਮ, ਪੂਰਨ ਬ੍ਰਹਮ ਤੇ ਪਾਰਬ੍ਰਹਮ ਨੂੰ ਦੇਖਦਾ, ਸੁਣਦਾ ਤੇ ਪਹਿਚਾਨਦਾ ਹੈ।

ਗੁਰੂ ਰਾਮਦਾਸ ਜੀ ਦਾ ਇਸ ਸਬੰਧ ਵਿਚ ਬਹੁਤ ਖ਼ੂਬਸੂਰਤ ਫ਼ੁਰਮਾਨ ਹੈ। ਆਪ ਜੀ ਫ਼ੁਰਮਾਂਦੇ ਹਨ ਕਿ ਜਿਹੜੇ ਵੀ ਜੀਵ ਜੰਤੂ, ਹਿਰਨ ਆਦਿ ਥੱਲ ਉੱਤੇ ਹਨ, ਜਿਹੜੀਆਂ ਮਛਲੀਆਂ ਤੇ ਹੋਰ ਜਲਚਰ ਜੀਵ ਜੰਤੂ ਪਾਣੀ ਵਿਚ ਵਿਚਰ ਰਹੇ ਹਨ ਜਾਂ ਫਿਰ ਜਿਹੜੇ ਵੀ ਪੰਛੀ ਪੰਖੇਰੂ ਆਦਿ ਨਭਚਰ ਆਕਾਸ਼ ਵਿਚ ਉੱਡ ਰਹੇ ਹਨ, ਉਹ ਸਭ ਵਾਹਿਗੁਰੂ ਦੇ ਕੀਤੇ ਹੋਏ ਹਨ, ਹੋਰ ਕਿਸੇ ਦੇ ਨਹੀਂ :

**ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥੨॥**
**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥**
**ਨਾਨਕ ਜਨ ਹਰਿ ਕੀਰਤਿ ਗਾਈ ਛੂਟਿ ਗਇਓ ਜਮ ਕਾ ਸਭ ਸੋਰ ॥੪॥੧॥੮॥**

*(ਮਲਾਰ ਮ: ੪, ਪੰਨਾ ੧੨੬੫)*

ਪਾਤਿਸ਼ਾਹ ਫ਼ੁਰਮਾਉਂਦੇ ਹਨ ਕਿ ਜਲ ਥਲ ਅਤੇ ਆਕਾਸ਼ ਵਿਚ ਜੋ ਵੀ ਸੁਣਾਈ ਦਿੰਦਾ ਹੈ ਜਾਂ ਦਿੱਸਦਾ ਹੈ, ਉਹ ਖ਼ੁਦ ਵਾਹਿਗੁਰੂ ਹੀ ਹੈ। ਚਾਤਰਿਕ ਦੀ ਪ੍ਰਿਉਂ ਪ੍ਰਿਉਂ, ਮੋਰਾਂ ਦੀ ਮਧੁਰ ਧੁਨੀ ਜਾਂ ਨਿਰਜੀਵ ਬੱਦਲਾਂ ਦੀ ਗੜਗੜਾਹਟ, ਸਭ ਉਸੇ ਰਚਣਹਾਰ ਦੀ ਰਚਨਾ ਹੈ। ਸਾਰੇ ਹੀ ਹਰੀ ਦੇ ਜਨ ਉਸੇ ਦਾ ਨਾਮ ਲੈਂਦੇ ਹਨ। ਮੈਂ ਨਾਨਕ ਨੇ ਵੀ ਕੇਵਲ ਉਸੇ ਦਾ ਹੀ ਜਸ ਗਾਇਆ ਹੈ। ਇਸ ਪ੍ਰਕਾਰ ਹੁਣ ਮੈਨੂੰ ਕਿਸੇ ਹੋਰ ਸ਼ਕਤੀ ਵਿਅਕਤੀ ਆਦਿ ਦਾ ਕੋਈ ਡਰ ਨਹੀਂ। ਨਾ ਜਮ ਹੈ, ਨਾ ਕੋਈ ਹੋਰ ਨਰਕ ਸਵਰਗ ਜਾਂ ਕਲਪਿਤ ਸ਼ਕਤੀਆਂ। ਗੁਰਮਤਿ ਅਨੁਸਾਰ ਇਹੀ

ਬ੍ਰਹਮ ਦਾ ਗਿਆਨ ਹੈ ਅਤੇ ਇਸ ਪ੍ਰਕਾਰ ਦੀ ਜੀਵਨ ਜਾਚ ਵਾਲੇ ਬ੍ਰਹਮ ਗਿਆਨੀ ਹਨ। ਸੰਸਾਰ ਦੀ ਰਚਨਾ ਦੀ ਗੱਲ ਜਦ ਆਉਂਦੀ ਹੈ ਤਦ ਪੰਜਾਂ ਤੱਤਾਂ ਦਾ ਜ਼ਿਕਰ ਆਉਂਦਾ ਹੈ। ਸਾਰੇ ਜੀਵ ਜੰਤੂ, ਜੜ੍ਹ, ਚੇਤਨ, ਹੈਵਰ ਗੈਵਰ, ਰੁੱਖ, ਬਨਸਪਤੀ ਆਦਿ ਪੰਜਾਂ ਤੱਤਾਂ ਤੋਂ ਬਣੀ। ਬ੍ਰਹਮ ਗਿਆਨੀ ਇਨ੍ਹਾਂ ਤੱਤਾਂ ਵਿਚੋਂ ਅਤੇ ਇਨ੍ਹਾਂ ਤੱਤਾਂ ਦੁਆਰਾ ਰਚੀ ਗਈ ਰਚਨਾ ਵਿਚੋਂ ਵਾਹਿਗੁਰੂ ਦਾ ਦੀਦਾਰ ਕਰਦਾ ਹੈ। ਉਹ ਅਕਾਲ ਪੁਰਖ ਵਿਚ ਕਿਸ ਤਰ੍ਹਾਂ ਅਭੇਦ ਹੁੰਦਾ ਹੈ ? ਇਸ ਦਾ ਇਕ ਬੜਾ ਵਿਸਮਾਦੀ ਉਦਾਹਰਣ ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਵਿਚ ਦਿੰਦੇ ਹਨ। ਬ੍ਰਹਮ ਗਿਆਨੀ ਦੇ ਸੁਭਾਅ ਵਿਚ ਪੰਜਾਂ ਤੱਤਾਂ ਦੇ ਸੁਭਾਅ ਸਹਿਜ ਸੁਭਾਏ ਸਮਾਏ ਹੁੰਦੇ ਹਨ :

**ਬ੍ਰਹਮ ਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ ॥**
**ਬ੍ਰਹਮ ਗਿਆਨੀ ਸਦਾ ਨਿਰਦੋਖ ॥ ਜੈਸੇ ਸੂਰੁ ਸਰਬ ਕਉ ਸੋਖ ॥**
**ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥ ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥**
*(ਗਉੜੀ ਸੁਖਮਨੀ ਮ: ੫, ਪੰਨਾ ੨੭੨)*

ਬ੍ਰਹਮ ਗਿਆਨੀ ਤੱਤਾਂ ਦੇ ਵਿਚ ਵਿਚਰਦਾ ਹੈ, ਤੱਤਾਂ ਨੂੰ ਜਾਣਦਾ ਤੇ ਪਛਾਣਦਾ ਹੈ। ਉਹ ਤੱਤਾਂ ਵਿਚ ਗੁਆਚਦਾ ਨਹੀਂ। ਉਹ ਮੂਲ ਤੱਤ ਦਾ ਵੇਤਾ ਤੇ ਗਿਆਨੀ ਹੈ। ਉਹ ਮਾਇਆ ਵਿਚ ਉਦਾਸ ਹੈ। ਗ੍ਰਿਹਸਤ ਵਿਚ ਨਿਰਬਾਣ ਹੈ। ਕਮਲ ਜਲ ਵਿਚ ਰਹਿੰਦਾ ਹੋਇਆ ਆਪਣੀ ਜੀਵਨ ਸੱਤਾ ਜਲ ਵਿਚੋਂ ਪ੍ਰਾਪਤ ਕਰਦਾ ਹੈ, ਪਰ ਜਲ ਵਿਚ ਅਭਿੱਜ ਰਹਿੰਦਾ ਹੈ। ਸੂਰਜ ਅਗਨ ਦਾ ਗੋਲਾ ਹੈ, ਪਰ ਉਹ ਬਿਨਾ ਕਿਸੇ ਵਿਤਕਰੇ ਦੇ ਹਰ ਗ਼ਰੀਬ ਅਮੀਰ ਨੂੰ ਇੱਕੋ ਜਿਹੀ ਗਰਮੀ ਤੇ ਧੁੱਪ ਪ੍ਰਦਾਨ ਕਰਦਾ ਹੈ। ਬ੍ਰਹਮ ਗਿਆਨੀ ਦਾ ਵੀ ਇਹੀ ਸੁਭਾਅ ਹੈ, ਉਹ ਸਾਰਿਆਂ 'ਤੇ ਇੱਕੋ ਜਿਹਾ ਉਪਕਾਰ ਕਰਦਾ ਹੈ, ਉਸ ਦੇ ਮਨ ਵਿਚ ਕੋਈ ਅੰਤਰ ਨਹੀਂ। ਬ੍ਰਹਮ ਗਿਆਨੀ ਦੀ ਨਿਗਾਹ ਪਵਨ ਵਰਗੀ ਹੈ। ਰਾਜਾ ਤੇ ਭਿਖਾਰੀ ਪਵਨ ਵਿਚ ਇੱਕੋ ਜਿਹੇ ਸਾਹ ਲੈਂਦੇ ਹਨ। ਕੈਸਾ ਸੁੰਦਰ ਬਿਆਨ ਹੈ। ਤੱਤਾਂ ਦੇ ਸੁਭਾਅ ਦਾ ਬ੍ਰਹਮ ਗਿਆਨੀ ਦੇ ਸੁਭਾਅ ਵਿਚ ਪਾਏ ਜਾਣ ਦਾ :

**ਬ੍ਰਹਮ ਗਿਆਨੀ ਕੈ ਧੀਰਜੁ ਏਕ ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥**
**ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥ ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥**
*(ਗਉੜੀ ਸੁਖਮਨੀ ਮ: ੫, ਪੰਨਾ ੨੭੨)*

ਧਰਤੀ ਨੂੰ "ਮਾਤਾ ਧਰਤਿ ਮਹਤੁ" ਕਿਹਾ ਗਿਆ ਹੈ। ਮਾਂ ਦਾ ਚਲਨ ਹੈ, ਕਿ ਉਹ ਅਣਗਿਣਤ ਵਸਤਾਂ ਪ੍ਰਦਾਨ ਕਰਦੀ ਹੈ ਪਰ ਕਦੀ ਅਹਿਸਾਨ ਨਹੀਂ ਜਤਾਉਂਦੀ। ਮਾਤਾ ਧਰਤੀ ਵਾਂਗ ਧੀਰਜਵਾਨ ਹੈ। ਐਸਾ ਹੀ ਚਲਨ ਬ੍ਰਹਮ ਗਿਆਨੀ ਦਾ ਹੈ। ਉਹ ਸੁਤੰਤਰ ਦਾਨ ਦਿੰਦਾ ਹੈ, ਪਰ ਦੇ ਕੇ ਜਤਾਉਂਦਾ ਨਹੀਂ। ਬ੍ਰਹਮ ਗਿਆਨੀ ਉਸਤਤ ਨਿੰਦਾ ਤੋਂ ਮੁਕਤ ਹੈ। ਕੋਈ ਧਰਤੀ ਨੂੰ ਕਹੀਆਂ ਤੇ ਗੈਂਤੀਆਂ ਨਾਲ ਖੋਦੇ ਜਾਂ ਕੋਈ ਧਰਤੀ ਨੂੰ ਪੱਧਰਾ ਸਾਂਵਾਂ ਕਰ ਕੇ ਉਸ ਉਤੇ ਚੰਦਨ ਦਾ ਲੇਪ ਤੇ ਪੋਚਾ ਫੇਰ ਦਏ। ਬ੍ਰਹਮ ਗਿਆਨੀ ਦਾ ਵਿਚਰਨਾ ਵੀ ਸਹਿਜ ਸੁਭਾਅ ਹੈ। ਜਿਸ ਤਰ੍ਹਾਂ ਅਗਨੀ ਸਭਨਾਂ ਨੂੰ ਇੱਕੋ ਜਿਹਾ ਸੇਕ ਤੇ ਨਿੱਘ ਦਿੰਦੀ ਹੈ, ਬਿਲਕੁਲ ਇਸੇ ਤਰ੍ਹਾਂ ਬ੍ਰਹਮ ਗਿਆਨੀ ਦਾ ਇੱਕੋ ਜਿਹਾ ਵਤੀਰਾ ਹੈ।

**ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥ ਜੈਸੇ ਮੈਲੁ ਨਾ ਲਾਗੈ ਜਲਾ ॥**
**ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥ ਜੈਸੇ ਧਰ ਊਪਰਿ ਆਕਾਸੁ ॥**
*(ਗਉੜੀ ਸੁਖਮਨੀ ਮ: ੫, ਪੰਨਾ ੨੭੨)*

ਪਾਣੀ ਦਾ ਸੁਭਾਅ ਹੈ ਕਿ ਉਸ ਦੇ ਅੰਦਰ ਕਿਤਨੀ ਵੀ ਮਿੱਟੀ, ਰੇਤ, ਰੋੜੇ, ਪੱਥਰ ਜਾਂ ਹੋਰ ਕੁਝ ਡੋਲਿਆ ਜਾਂ ਘੋਲਿਆ ਜਾਏ, ਫਿਰ ਵੀ ਉਹ ਮੈਲਾ ਨਹੀਂ ਹੁੰਦਾ। ਸਭ ਕੁਝ ਨਿਤਾਰਿਆ ਜਾ ਸਕਦਾ ਹੈ ਅਤੇ ਪਾਣੀ ਉਹੋ ਨਿਰਮਲ ਰਹਿੰਦਾ ਹੈ, ਜਿਹੋ ਜਿਹਾ ਕਿ ਉਹ ਹੈ। ਬ੍ਰਹਮ ਗਿਆਨੀ ਦਾ ਵੀ ਇਹੀ ਸੁਭਾਅ ਹੈ। ਉਸ ਦੇ ਨਾਲ ਕੋਈ ਵੀ ਸੰਗ ਕਰੇ, ਉਸ ਦੇ ਉੱਤੇ ਉਸ ਸੰਗ ਦਾ ਅਸਰ ਨਹੀਂ ਪਏਗਾ, ਸਗੋਂ ਬ੍ਰਹਮ ਗਿਆਨੀ ਦਾ ਅਸਰ ਉਸ ਉੱਤੇ ਪੈ ਜਾਏਗਾ। ਬ੍ਰਹਮ ਗਿਆਨੀ ਦੀ ਅੰਤਰ ਆਤਮਾ ਵਿਚ ਇਸ ਤਰ੍ਹਾਂ ਨਾਲ ਪ੍ਰਕਾਸ਼ ਹੁੰਦਾ ਹੈ ਜਿਸ ਤਰ੍ਹਾਂ ਧਰਤੀ ਉਪਰ ਆਕਾਸ਼ ਹੈ। ਜਾਂ ਇੰਜ ਕਹੀਏ ਕਿ ਜਿਸ ਤਰ੍ਹਾਂ ਧਰਤੀ ਆਕਾਸ਼ ਦੇ ਵਿਹੜੇ ਵਿਚ ਘੁੰਮਦੀ ਫਿਰਦੀ ਹੈ, ਬਿਲਕੁਲ ਇਸੇ ਤਰ੍ਹਾਂ ਬ੍ਰਹਮ ਗਿਆਨੀ ਸਦਾ ਸਦੀਵੀ ਪ੍ਰਕਾਸ਼ ਵਿਚ ਰਹਿੰਦਾ ਹੈ। ਪੰਜਾਂ ਤੱਤਾਂ, ਧਰਤੀ, ਅਗਨੀ, ਪਵਨ, ਪਾਣੀ ਅਤੇ ਆਕਾਸ਼ ਦੇ ਸਾਰੇ ਸਹਿਜ ਗੁਣ ਬ੍ਰਹਮ ਗਿਆਨੀ ਵਿਚ ਵਿਦਮਾਨ ਹਨ ਅਤੇ ਸਭ ਪ੍ਰਾਣੀ ਮਾਤਰ ਉਹਦੇ ਤੋਂ ਸਾਂਵਾਂ ਸੁਖ ਪ੍ਰਾਪਤ ਕਰਦੇ ਹਨ।

ਗੁਰਮਤਿ ਦਾ ਏਹੀ ਮਹਾਨ ਉਪਦੇਸ਼ ਹੈ, ਕਿ ਬ੍ਰਹਮ ਗਿਆਨੀ ਵਾਹਿਗੁਰੂ ਦੀਆਂ ਦਿੱਤੀਆਂ ਦਾਤਾਂ ਭੋਗਦਾ ਹੈ, ਪਰ ਉਨ੍ਹਾਂ ਵਿਚ ਗੁਆਚਦਾ ਨਹੀਂ। ਸਾਰੇ ਤੱਤ ਉਸ ਵਿਚ ਸਮਾਏ ਹਨ ਤੇ ਉਹ ਤੱਤਾਂ ਵਿਚ ਖ਼ੁਦ ਮੌਜੂਦ ਹੈ। ਜਿਨ੍ਹਾਂ ਦੇਵੀ ਦੇਵਤਿਆਂ ਜਾਂ ਮਹੇਸ਼ਵਰਾਂ ਦਾ ਜ਼ਿਕਰ ਕਰਦਿਆਂ ਵੇਦ ਪੁਰਾਣ ਥਕਦੇ ਨਹੀਂ, ਉਹ ਖ਼ੁਦ ਬ੍ਰਹਮ ਗਿਆਨੀ ਢੂੰਡ ਰਹੇ ਹਨ। ਬ੍ਰਹਮ ਗਿਆਨੀ ਪਰਮੇਸ਼ਰ ਦਾ ਰੂਪ ਹੈ, ਜਾਂ ਇਸ ਤਰ੍ਹਾਂ ਸਮਝਣਾ ਚਾਹੀਦਾ ਹੈ ਕਿ ਪਰਮੇਸ਼ਰ ਸੁਤੇ-ਸਿਧ, ਸਹਿਜ ਸੁਭਾਏ ਆਪਣੀ ਕਿਰਤ ਦੁਆਰਾ ਆਪਣੀ ਹੋਂਦ ਦਾ ਗਿਆਨ ਸਾਨੂੰ ਕਰਵਾ ਰਿਹਾ ਹੈ।

ਬ੍ਰਹਮ ਗਿਆਨੀ ਨੂੰ ਪਰਮੇਸ਼ਰ ਕਹਿਣਾ ਬੜੀ ਭੁੱਲ ਹੈ। ਕਈ ਵਾਰ ਤਾਂ ਅਸੀਂ ਜਣੇ ਖਣੇ ਨੂੰ ਬ੍ਰਹਮ ਗਿਆਨੀ ਕਹਿ ਦਿੰਦੇ ਹਾਂ। ਬ੍ਰਹਮ ਗਿਆਨੀ ਗੁਰਮੁਖ ਹੈ ਤੇ ਸਿੱਖ ਹੈ। ਜਾਂ ਇਉਂ ਕਹਿਣਾ ਚਾਹੀਦਾ ਹੈ ਕਿ ਗੁਰਮੁਖ ਗੁਰਸਿੱਖ ਤੇ ਬ੍ਰਹਮ ਗਿਆਨੀ ਹੈ। ਪਰਮੇਸ਼ਰ ਨਾ ਜੰਮਦਾ ਹੈ ਨਾ ਮਰਦਾ ਹੈ। ਉਹ ਜੋਨੀਆਂ ਵਿਚ ਵੀ ਨਹੀਂ ਆਉਂਦਾ। ਜਿਸ ਗੁਰਮੁਖ ਨੂੰ ਬ੍ਰਹਮ ਦਾ ਗਿਆਨ ਹੋ ਗਿਆ ਹੈ, ਉਸ ਨੇ ਵੀ ਵਾਹਿਗੁਰੂ ਦੁਆਰਾ ਦਿੱਤੀ ਆਯੂ ਭੋਗ ਕੇ ਇਸ ਸੰਸਾਰ ਤੋਂ ਚਲੇ ਜਾਣਾ ਹੈ। ਇਸ ਲਈ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਪਰਮੇਸ਼ਰ ਬ੍ਰਹਮ ਗਿਆਨੀ ਆਪ ਹੈ ਅਤੇ ਉਸ ਦਾ ਗਿਆਨ ਹਾਸਲ ਕਰ ਲੈਣ ਵਾਲੇ ਉਸ ਦਾ ਹੀ ਰੂਪ ਵਿਚਰਦੇ ਹਨ।

# ਕਾਮ

ਮਨੁੱਖ ਦੇ ਮਨ ਅੰਦਰ ਅਨੇਕ ਤਰੰਗਾਂ ਉਪਜਦੀਆਂ ਹਨ। ਉਨ੍ਹਾਂ ਵਿਚੋਂ ਕਾਮ, ਕਰੋਧ, ਲੋਭ, ਮੋਹ ਤੇ ਅਹਿੰਕਾਰ ਪੰਜਾਂ ਦੀ ਨਿਸ਼ਾਨਦੇਹੀ ਗੁਰਮਤਿ ਨੇ ਕੀਤੀ ਹੈ। ਇਸ ਤੋਂ ਪਹਿਲਾਂ ਵੀ ਇਨ੍ਹਾਂ ਪੰਜਾਂ ਨੂੰ ਬਹੁਤ ਸਾਰੇ ਸ਼ਾਸਤਰ ਤੇ ਗ੍ਰੰਥਾਂ ਆਦਿ ਨੇ ਵਿਸਥਾਰ ਨਾਲ ਪਰਖਿਆ ਤੇ ਲਿਖਿਆ ਹੈ।

ਗੁਰਬਾਣੀ ਵਿਚ ਇਨ੍ਹਾਂ ਪੰਜਾਂ ਨੂੰ ਪੰਜ ਚੋਰ, ਤਸਕਰ, ਦੁਸ਼ਟ ਜਾਂ ਦੂਤ ਕਰਕੇ ਵੀ ਕਿਹਾ

ਗਿਆ ਹੈ। ਇਹ ਖਰੂਦ ਕਰਨ ਵਾਲੇ, ਦੁੱਖ ਦੇਣ ਵਾਲੇ, ਕੰਮ ਨੂੰ ਵਿਗਾੜਨ ਵਾਲੇ ਅਤੇ ਹਰਿ ਜੀ ਤੋਂ ਦੂਰ ਕਰਨ ਵਾਲੇ ਲਿਖੇ ਹਨ।

ਇਹ ਪੰਜੇ ਇਕ ਵਿਸ਼ੇਸ਼ ਕ੍ਰਮ ਵਿਚ ਹੀ ਦਰਜ ਕੀਤੇ ਜਾਂਦੇ ਹਨ। ਇਨ੍ਹਾਂ ਦਾ ਜ਼ਿਕਰ ਕਰਨ ਲੱਗਿਆਂ ਕਾਮ ਨੂੰ ਸਭ ਤੋਂ ਪਹਿਲਾਂ ਰੱਖਿਆ ਗਿਆ ਹੈ। ਬਹੁਤ ਵਾਰੀ ਕਾਮ ਕ੍ਰੋਧ ਇਕੱਠੇ ਤੇ ਲੋਭ ਮੋਹ ਇਕੱਠੇ ਆਏ ਹਨ। ਅਹੰਕਾਰ ਨੂੰ ਵਿਸ਼ੇਸ਼ ਕਰਕੇ ਅਲੱਗ ਅਲੱਗ ਤੇ ਵੱਖਰਾ ਵੀ ਕੀਤਾ ਗਿਆ ਹੈ। ਅਹੰਕਾਰ ਨੂੰ ਸਾਡੇ ਤੇ ਵਾਹਿਗੁਰੂ ਦੇ ਵਿਚਕਾਰ ਦੀਵਾਰ ਜਾਂ ਪਰਦਾ ਕਰਕੇ ਵੀ ਬਿਆਨਿਆ ਗਿਆ ਹੈ। ਅਜਿਹਾ ਵੀ ਆਖਿਆ ਹੈ ਕਿ ਕਾਮ, ਕ੍ਰੋਧ, ਲੋਭ, ਮੋਹ ਦਾ ਜ਼ਿਕਰ ਤਾਂ ਆਇਆ ਹੈ ਪਰ ਅਹੰਕਾਰ ਦਾ ਨਹੀਂ। ਇਹ ਬੜੀਆਂ ਗੁੱਝੀਆਂ ਰਮਜ਼ਾਂ ਹਨ, ਜਿਨ੍ਹਾਂ ਨੂੰ ਅਸੀਂ ਇਥੇ ਵਿਸਥਾਰ ਨਾਲ ਨਹੀਂ ਲੈ ਸਕਾਂਗੇ। ਇਥੇ ਕਾਮ ਦਾ ਕੁਝ ਕੁ ਜ਼ਿਕਰ ਕਰਨਾ ਬਣਦਾ ਹੈ।

ਵਾਹਿਗੁਰੂ ਨੇ ਐਸੀ ਖੇਡ ਬਣਾਈ ਹੈ ਕਿ ਹਰ ਰੁੱਖ, ਬ੍ਰਿਖ, ਬੂਟਾ, ਜੀਵ, ਜਾਨਵਰ ਆਦਿ ਆਪਣੀ ਜਾਤ ਨੂੰ ਅੱਗੋਂ ਹੋਰ ਚਲਾਏ ਅਤੇ ਆਪਣਾ ਪ੍ਰਜਨਨ ਕਰੇ। ਇਸ ਲਈ ਕਾਮ ਅਤਿ ਅਵੱਸ਼ਕ ਹੈ। ਦੇਖਣਾ ਇਹ ਹੈ ਕਿ ਇਨ੍ਹਾਂ ਪੰਜਾਂ ਵਿਚੋਂ ਕਿਸੇ ਨੂੰ ਵੀ ਸਵਾਰ ਨਹੀਂ ਹੋਣ ਦੇਣਾ। ਇਨ੍ਹਾਂ ਦੁਸ਼ਟਾਂ, ਚੋਰਾਂ ਨੂੰ ਸੋਧ ਕੇ ਇਨ੍ਹਾਂ ਤੋਂ ਕੰਮ ਲੈਣਾ ਹੈ। ਇਹ ਮਨੁੱਖ ਦੇ ਗ਼ੁਲਾਮ ਹਨ। ਮਨੁੱਖ ਨੇ ਇਨ੍ਹਾਂ ਦੀ ਗ਼ੁਲਾਮੀ ਨਹੀਂ ਕਰਨੀ। ਗੁਰਬਾਣੀ ਦਾ ਹੁਕਮ ਹੈ, ਕਿ ਇਨ੍ਹਾਂ ਦੂਤਾਂ ਨੂੰ ਵੱਸ ਕਰਨਾ ਹੈ, ਤਾਂ ਤੇ ਇਹ ਮਨੁੱਖ ਦੇ ਕਾਰਜ ਸਵਾਰਨਗੇ। ਜੇ ਇਹ ਵੱਸ ਵਿਚ ਨਾ ਹੋ ਕੇ ਸਿਰ ਚੜ੍ਹ ਜਾਣ ਤਾਂ ਕਾਇਆ ਨੂੰ ਹੀ ਗਾਲ ਕੇ, ਸਾੜ ਸੁਆਹ ਕਰ ਸਮਾਪਤ ਕਰ ਦੇਣਗੇ, ਬਿਲਕੁਲ ਇਸੇ ਤਰ੍ਹਾਂ ਜਿਸ ਤਰ੍ਹਾਂ ਸੁਹਾਗਾ ਕੰਚਨ ਨੂੰ ਢਾਲ, ਗਾਲ ਦਿੰਦਾ ਹੈ।

ਕਾਮ ਮਨੁੱਖ ਦੇ ਅੰਦਰ ਇਕ ਤਰੰਗ ਜਾਂ ਜਜ਼ਬਾ ਹੈ। ਇਸ ਨੂੰ ਬੱਸ ਆਪਣੀ ਵੰਸ਼ ਜਾਤ ਚਲਾਉਣ ਵਾਸਤੇ ਤੇ ਜਾਂ ਪ੍ਰਜਨਨ ਵਾਸਤੇ ਵਰਤਣਾ ਹੀ ਜਾਇਜ਼ ਹੈ। ਜੇ ਇਹ ਪ੍ਰਧਾਨ ਹੋ ਗਿਆ ਤਾਂ ਲਿਖਿਆ ਹੈ, ਕਿ ਇਹ ਸਰਵਨਾਸ਼ੀ ਹੈ। ਮਨੁੱਖ ਦੇ ਅੰਦਰ ਅਜਿਹੀ ਜੰਗ ਪੈਦਾ ਕਰ ਦਏਗਾ, ਜਿਸ ਨੂੰ ਜਿੱਤਣਾ ਸੰਭਵ ਨਹੀਂ। ਇਤਿਹਾਸ ਤੇ ਮਿਥਿਹਾਸ ਨੂੰ ਦੇਖਿਆਂ ਪਤਾ ਲੱਗੇਗਾ ਕਿ ਦੁਨੀਆ ਦੀਆਂ ਬਹੁਤੀਆਂ ਜੰਗਾਂ ਇਸੇ ਦੀ ਵਰਤੋਂ ਤੇ ਦੁਰਵਰਤੋਂ ਕਾਰਨ ਹਨ।

ਜਦੋਂ ਦੀ ਮਨੁੱਖ ਜਾਤੀ ਹੋਂਦ ਵਿਚ ਆਈ ਹੈ, ਉਦੋਂ ਦਾ ਇਹ ਜਜ਼ਬਾ ਮਨੁੱਖ ਦੇ ਨਾਲ ਲੱਗਾ ਹੋਇਆ ਹੈ। ਗੁਰਬਾਣੀ ਦਾ ਫ਼ੁਰਮਾਨ ਹੈ ਕਿ ਭਗਤ ਰਵਿਦਾਸ ਜੀ ਵਾਹਿਗੁਰੂ ਅੱਗੇ ਬੇਨਤੀ ਕਰਿਦਆਂ ਕਹਿੰਦੇ ਹਨ ਕਿ ਹੇ ਵਾਹਿਗੁਰੂ, ਤੂੰ ਜਗਤ ਦਾ ਗੁਰੂ, ਮਾਲਕ ਤੇ ਸੁਆਮੀ ਹੈਂ ਤੇ ਅਸੀਂ ਕਲਯੁੱਗ ਦੇ ਕਾਮੀ ਮਨੁੱਖ ਹਾਂ। ਸਾਨੂੰ ਆਪਣੀ ਮਿਹਰ ਦੁਆਰਾ ਬਚਾ ਕੇ ਰੱਖ।

**ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥ ਹਮ ਕਹੀਅਤ ਕਲਿਜੁਗ ਕੇ ਕਾਮੀ ॥੧॥**

*(ਜੈਤਸਰੀ ਰਵਿਦਾਸ ਜੀ, ਪੰਨਾ ੭੧੦)*

ਇਸ ਤੋਂ ਇਹ ਮਤਲਬ ਨਹੀਂ ਲੈਣਾ ਕਿ ਕਲਯੁੱਗ ਵਿਚ ਕਾਮ ਬਹੁਤਾ ਪ੍ਰਧਾਨ ਹੈ। ਇਸੇ ਸ਼ਬਦ ਵਿਚ ਅੱਗੇ ਚੱਲ ਕੇ ਗੌਤਮ ਨਾਰ ਅਹੱਲਿਆ ਦਾ ਜ਼ਿਕਰ ਹੈ, ਜਿਸ ਨੂੰ ਸਵਰਗ ਦੇ ਰਾਜੇ ਇੰਦਰ ਨੇ ਚਲਾਕੀ ਨਾਲ ਆਪਣੇ ਕਾਮ ਦਾ ਸ਼ਿਕਾਰ ਬਣਾਇਆ। ਇਹ ਗਾਥਾ ਸਤਿਯੁੱਗ ਦੀ ਹੈ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਇਹ 'ਸੀਲ ਬਿਗਾਰਿਓ ਤੇਰਾ ਕਾਮ'

ਦੇ ਪਵਿੱਤਰ ਵਾਕ ਅਨੁਸਾਰ ਜੇ ਇਸ ਨੂੰ ਵੱਸ ਨਾ ਕੀਤਾ ਜਾਏ ਤਾਂ ਇਹ ਸ਼ੀਲ ਨੂੰ ਨਸ਼ਟ ਕਰ ਕੇ ਮਨੁੱਖ ਦੇ ਕਾਰਜ ਵਿਗਾੜਦਾ ਹੀ ਰਹੇਗਾ। ਕਾਮ ਸਬੰਧੀ ਇਕ ਗੱਲ ਬੜੇ ਵਿਚਾਰ ਵਾਲੀ ਹੈ ਕਿ ਜਿਥੇ ਇਨ੍ਹਾਂ ਪੰਜਾਂ ਦਾ ਜ਼ਿਕਰ ਹੈ, ਕਾਮ ਉਥੇ ਸਭ ਤੋਂ ਪਹਿਲਾ ਹੈ। ਜੇ ਮਨੁੱਖ ਨੇ ਆਪਣੇ ਸਰੀਰ ਰੂਪੀ ਭਾਂਡੇ ਵਿਚ ਨਾਮ ਰੂਪੀ ਅੰਮ੍ਰਿਤ ਰੱਖਣਾ ਹੈ, ਜਿਸ ਨੀਂਹ ਉੱਤੇ ਬੈਠ ਕੇ ਇਸ ਦੀ ਘਾੜਤ ਕਰਨੀ ਹੈ ਤਾਂ ਉਹ ਠੀਹਾ ਜਤ ਦਾ ਹੈ।

**ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥੩੮॥**

*(ਜਪੁਜੀ)*

ਜਤ ਦਾ ਠੀਹਾ, ਧੀਰਜ ਦਾ ਸੁਨਿਆਰ ਕਾਰੀਗਰ, ਮਤ ਰੂਪੀ ਅਹਿਰਨ ਦੇ ਉੱਤੇ ਗੁਰੂ ਗਿਆਨ ਰੂਪੀ ਹਥੌੜੀ ਨਾਲ ਨਿੱਕੀਆਂ ਨਿੱਕੀਆਂ ਚੋਟਾਂ ਮਾਰੇ ਤਾਂ ਇਹ ਘਾੜਤ ਘੜੀ ਜਾ ਸਕੇਗੀ। ਸਾਂਭਿਆ ਸੰਭਾਲਿਆ ਹੋਇਆ ਕੰਮ ਕਾਰਜ ਵਿਗਾੜੇਗਾ ਨਹੀਂ, ਦਾਸ ਬਣ ਕੇ ਸੰਵਾਰਦਾ ਰਹੇਗਾ।

**ਏਕਾ ਨਾਰੀ ਸਦਾ ਜਤੀ॥**

# ਕਰੋਧ

ਜਿਨ੍ਹਾਂ ਪੰਜਾਂ ਦੋਖਾਂ ਦਾ ਜ਼ਿਕਰ ਗੁਰਬਾਣੀ ਵਿਚ ਵਾਰ ਵਾਰ ਆਇਆ ਹੈ, ਉਨ੍ਹਾਂ ਵਿਚੋਂ ਕਰੋਧ ਬੜਾ ਬਲਵਾਨ ਹੈ। ਜਦੋਂ ਇਹ ਚੜ੍ਹਦਾ ਹੈ ਤਾਂ ਸਮਝੋ ਕਿ ਇਹ ਸਿਰ ਨੂੰ ਹੀ ਚੜ੍ਹਦਾ ਹੈ। ਜਦ ਇਹ ਸਿਰ ਨੂੰ ਚੜ੍ਹੇਗਾ ਤਦ ਇਹ ਮੱਤ ਨੂੰ ਹੀ ਮਾਰੇਗਾ। ਕਰੋਧ ਬੋਧ ਉੱਤੇ ਹਾਵੀ ਹੋ ਜਾਂਦਾ ਹੈ। ਜਿਸ ਨਾਲ ਬੁਧ ਬਿਬੇਕ ਨਹੀਂ ਰਹਿੰਦੀ।

ਮੈਡੀਕਲ ਵਿਗਿਆਨ ਵਾਲੇ ਡਾਕਟਰ ਇਸ ਗੱਲ ਨੂੰ ਬੜਾ ਧਿਆਨ ਵਿਚ ਰੱਖਦੇ ਹਨ ਕਿ ਜਦੋਂ ਕਰੋਧ ਆਉਂਦਾ ਹੈ ਤਾਂ ਬਲੱਡ ਪ੍ਰੈਸ਼ਰ ਵਧ ਜਾਂਦਾ ਹੈ। ਅੱਖਾਂ ਅੱਗੇ ਹਨੇਰਾ ਜਿਹਾ ਆ ਜਾਂਦਾ ਹੈ। ਜਦ ਸਰੀਰਕ ਅੱਖਾਂ ਅੱਗੇ ਹਨੇਰਾ ਆ ਜਾਂਦਾ ਹੈ ਤਾਂ ਇਹ ਗੱਲ ਸਾਫ਼ ਹੈ ਕਿ ਕੁਝ ਵਿਖਾਈ ਨਹੀਂ ਦਿੰਦਾ। ਜਾਂ ਇੰਝ ਕਹੀਏ ਕਿ ਜੋ ਦਿੱਸਦਾ ਹੈ ਉਹ ਸਾਫ਼ ਸਾਫ਼ ਭਲੀ ਪ੍ਰਕਾਰ ਨਹੀਂ ਦਿੱਸਦਾ। ਜਿਸ ਨੂੰ ਦਿੱਸਦਾ ਹੀ ਨਹੀਂ, ਉਹ ਰਾਹ ਕੀ ਵੇਖੇਗਾ ਜਾਂ ਫਿਰ ਆਪਣਾ ਰਾਹ ਕਿੰਝ ਮਿਥੇਗਾ।

ਕਰੋਧ ਨੂੰ ਚੰਡਾਲ ਕਰਕੇ ਵੀ ਆਖਿਆ ਜਾਂਦਾ ਹੈ। ਚੰਡਾਲ ਦਾ ਭਾਵ ਹੈ, ਕਿ ਜਦੋਂ ਕੋਈ ਉੱਚੀ ਜਾਤ ਦੀ ਇਸਤਰੀ ਕਿਸੇ ਨੀਵੀਂ ਜਾਤ ਦੇ ਮਰਦ ਨਾਲ ਵਿਆਹ ਕਰ ਲਏ ਤਾਂ ਉਸ ਵਿਚੋਂ ਪੈਦਾ ਹੋਈ ਸੰਤਾਨ ਨੂੰ ਚੰਡਾਲ ਆਖਦੇ ਹਨ। ਸੁੱਧ ਬੁੱਧ ਉੱਤੇ ਇਹ ਗੱਲ ਇਸ ਤਰ੍ਹਾਂ ਢੁੱਕਦੀ ਹੈ, ਕਿ ਜਦੋਂ ਬੁੱਧ ਜਾਂ ਮੱਤ ਗ਼ੁੱਸੇ ਨਾਲ ਰੱਤ ਜਾਂਦੀ ਹੈ, ਉਸ ਮੱਤ ਨਾਲ ਕੀਤੇ ਗਏ ਸਾਰੇ ਕਾਰਜ ਮਾੜੇ ਹੀ ਹੋਣਗੇ। ਬੁੱਧੀ ਉੱਚੀ ਜਾਤੀ ਦੀ ਇਸਤਰੀ ਵਾਂਗ ਹੈ ਤੇ ਕਰੋਧ ਨੀਵੀਂ ਜਾਤ ਦੇ ਮਰਦ ਵਾਂਗ।

ਚਾਹੀਦਾ ਇਹ ਹੈ ਕਿ ਕਰੋਧ ਸਿਰ ਨੂੰ ਨਾ ਚੜ੍ਹੇ। ਸਿਆਣਾ ਬੁੱਧੀਮਾਨ ਮਨੁੱਖ ਖ਼ੁਦ ਕਰੋਧ ਉੱਤੇ ਸਵਾਰ ਰਹਿੰਦਾ ਹੈ। ਜਿਸ ਤਰ੍ਹਾਂ ਕੋਈ ਹੁਸ਼ਿਆਰ ਸ਼ਾਹ ਸਵਾਰ ਅੱਥਰੇ ਘੋੜੇ ਉੱਤੇ ਸਵਾਰ

ਹੋਇਆ ਹੋਵੇ, ਇਸ ਪ੍ਰਕਾਰ ਉਹ ਸ਼ਾਹ ਸਵਾਰ ਆਪਣੇ ਸਾਰੇ ਕਾਰਜ ਸਾਰ ਲਏਗਾ ਅਤੇ ਮੁਹਿੰਮਾਂ ਨੂੰ ਸੌਖਿਆਂ ਹੀ ਸਰ ਕਰ ਲਏਗਾ।

ਘਰ ਦੇ ਕਾਮਿਆਂ ਨਾਲ, ਦਫ਼ਤਰ ਦੇ ਕਰਿੰਦਿਆਂ ਨਾਲ, ਕਾਰਖ਼ਾਨੇ ਦੇ ਮਜ਼ਦੂਰਾਂ ਨਾਲ ਚੰਗਾ ਰਾਬਤਾ ਬਣਾਈ ਰੱਖਣ ਲਈ ਥੋੜਾ ਥੋੜਾ ਓਪਰਾ ਜਿਹਾ ਗ਼ੁੱਸਾ ਵਰਤਣਾ ਹੁੰਦਾ ਹੈ। ਮਰਦ ਆਪਣੀ ਘਰਵਾਲੀ ਅਤੇ ਮਾਪੇ ਆਪਣੇ ਬੱਚੇ ਨਾਲ ਵੀ ਇਸੇ ਤਰ੍ਹਾਂ ਹੀ ਸੂਝ ਬੂਝ ਨਾਲ ਗ਼ੁੱਸੇ ਦੀ ਵਰਤੋਂ ਕਰ ਕੇ ਉਸ ਨੂੰ ਆਪਣੇ ਮੁਤਾਬਕ ਤੋਰ ਲੈਂਦੇ ਹਨ। ਇਸ ਸਬੰਧੀ ਗੁਰਬਾਣੀ ਨੇ ਬਹੁਤ ਸੁੰਦਰ ਦ੍ਰਿਸ਼ਟਾਂਤ ਦਿੱਤਾ ਹੈ:

**ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥**
**ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥**
**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥੨॥**

*(ਸੋਰਠਿ ਮ: ੫, ਪੰਨਾ ੬੨੪)*

ਕਰੋਧ ਦੀ ਵਰਤੋਂ ਇਸ ਤਰ੍ਹਾਂ ਹੀ ਸੰਭਾਲ ਕੇ ਕਰਨੀ ਹੁੰਦੀ ਹੈ, ਜਿਸ ਤਰ੍ਹਾਂ ਬਾਪ ਬੱਚੇ ਨੂੰ ਸਿੱਧੇ ਰਸਤੇ ਪਾਉਣ ਲਈ ਪਹਿਲਾਂ ਝਿੜਕਦਾ ਹੈ, ਉਪਦੇਸ਼ ਦਿੰਦਾ ਹੈ ਤੇ ਫਿਰ ਗਲ ਨਾਲ ਲਾ ਲੈਂਦਾ ਹੈ। ਉੱਤਮ ਗੱਲ ਇਹ ਹੈ ਕਿ ਪਿਛਲੀਆਂ ਗੱਲਾਂ ਨੂੰ ਗਲ ਨਾਲ ਨਹੀਂ ਲਾਉਣਾ ਹੁੰਦਾ। ਪਿਛਲੇ ਗਿਲੇ ਭੁਲਾ ਕੇ ਫਿਰ ਅੱਗੋਂ ਰਾਹੇ ਪੈਣਾ ਚਾਹੀਦਾ ਹੈ।

ਗੁਰਮੁਖਾਂ ਦਾ ਮਨ ਮੈਦਾਨ ਵਰਗਾ ਹੁੰਦਾ ਹੈ। ਗ਼ੁੱਸਾ ਅੱਖੜ ਹੈ, ਉਸ ਦੇ ਮਨ 'ਤੇ ਹੰਢਾਉਣ ਨਾਲ ਅਣ-ਸੁਖਾਵੇਂ ਟੋਏ ਟਿੱਬੇ ਪੈ ਜਾਂਦੇ ਹਨ। ਗੁਰਮੁਖ ਸਿੱਖ, ਗੁਰੂ ਨਾਨਕ ਦੇਵ ਜੀ ਦੀ ਦੱਸੀ ਜਾਂਚ ਨਾਲ ਬੁਰੇ ਦਾ ਵੀ ਭਲਾ ਕਰਦੇ ਹਨ, ਗ਼ੁੱਸੇ ਨੂੰ ਆਉਣ ਹੀ ਨਹੀਂ ਦਿੰਦੇ। ਆਪਣੇ ਮਨ 'ਤੇ ਨਹੀਂ ਹੰਢਾਉਂਦੇ, ਜਿਸ ਕਾਰਨ ਉਨ੍ਹਾਂ ਦਾ ਵਾਸਾ ਇਸ ਲੋਕ ਵਿਚ ਵੀ ਸੁਖਾਵਾਂ ਤੇ ਖ਼ੂਬਸੂਰਤ ਹੁੰਦਾ ਹੈ। ਨਰਕਾਂ ਦੀ ਅੱਗ ਦਾ ਸੇਕ ਉਨ੍ਹਾਂ ਨੂੰ ਪੋਂਹਦਾ ਨਹੀਂ ਅਤੇ ਉਹ ਆਪਣੇ ਦੁਆਲੇ ਇਕ ਸਵਰਗ ਸਿਰਜ ਲੈਂਦੇ ਹਨ।

**ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥**
**ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥.....**
**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥**

*(ਸਲੋਕ ਫਰੀਦ ਜੀ, ਪੰਨਾ ੧੩੮੧)*

ਇਸੇ ਸਬੰਧ ਵਿਚ ਰਹਿਤਨਾਮੇ ਅੰਦਰ ਲਿਖਿਆ ਹੋਇਆ ਹੈ, ਕਿ ਗੁਰੂ ਕਾ ਸਿੱਖ ਕਿਸੇ ਸੰਗ ਲੜੇ ਨਾ। ਜੇ ਝਗੜਾ ਹੋ ਵੀ ਜਾਵੇ ਤਾਂ ਉਸ ਦਾ ਫ਼ੈਸਲਾ ਗੁਰਸਿੱਖ ਪਾਸੋਂ ਕਰਾਏ, ਉਸ ਉੱਤੇ ਰਾੜ੍ਹ ਨ ਪਾਏ, ਇਸ ਆਦੇਸ਼ ਦਾ ਮਤਲਬ ਹੈ ਕਿ ਜੇ ਗ਼ੁੱਸਾ ਆ ਵੀ ਜਾਏ ਤਾਂ ਗ਼ੁੱਸਾ ਹੰਢਾਉਣਾ ਨਹੀਂ। ਗ਼ੁੱਸਾ ਆਉਣਾ ਅੰਮ੍ਰਿਤ ਵੇਲੇ ਦਾ ਖ਼ਰਾਬ ਹੋਣਾ ਹੈ। ਕਰੋਧ ਜ਼ਹਿਰ ਹੈ ਅਤੇ ਗੁਰਸ਼ਿੱਖ ਅੰਮ੍ਰਿਤ ਨਾਮ ਦਾ ਰਸੀਆ, ਉਹ ਬਿਖੁ ਨਹੀਂ ਚੱਖੇਗਾ, ਸਦਾ ਅੰਮ੍ਰਿਤ ਹੀ ਛਕੇਗਾ।

# ਲੋਭੁ

ਗੁਰਸਿੱਖੀ ਜੀਵਨ ਜਾਚ ਇਸ ਤਰ੍ਹਾਂ ਨਾਲ ਸੋਧੀ ਤੇ ਸੁਲਝੀ ਹੋਈ ਜਾਚ ਹੈ ਜਿਸ ਤਰ੍ਹਾਂ ਪਰਬਤਾਂ ਦੇ ਵਿਚੋਂ ਨਦੀ ਅਰੋਕ ਵਗਦੀ ਰਹਿੰਦੀ ਹੈ। ਇਸੇ ਸੁਭਾਅ ਅਨੁਸਾਰ ਲੋਭ ਨੂੰ ਵੀ ਵਰਤਣਾ ਹੈ। ਓਪਰਾ ਤਿਆਗ ਅਤੇ ਤਿਆਗ ਦਾ ਨਿਕੰਮਾ ਵਿਖਾਵਾ ਗੁਰਮਤਿ ਵਿਚ ਨਹੀਂ ਹੈ। ਜਦੋਂ ਕੋਈ ਇਸ ਤਰ੍ਹਾਂ ਨਾਲ ਉਚੇਚਾ ਤਿਆਗੀ ਬਣੇ ਤਾਂ ਉਸ ਨੂੰ ਤਿਆਗ-ਮਾਣ ਹੋ ਜਾਂਦਾ ਹੈ, ਜੋ ਆਪਣੇ ਆਪ ਵਿਚ ਬੜਾ ਹਠੀਲਾ ਹੈ, ਅਤੇ ਗੁਰਸਿੱਖ ਨੂੰ ਹੱਠ ਵਰਜਿਤ ਹੈ। ਸੋ, ਉਸ ਨੇ ਇਤਨਾ ਕੁ ਲੋਭ ਕਰਨਾ ਹੈ ਜਿਸ ਨਾਲ ਜੀਵਨ ਦਾ ਗੁਜ਼ਾਰਾ ਭਲੀ ਪ੍ਰਕਾਰ ਹੋ ਸਕੇ ਤੇ ਆਇਆ ਜੀਅ ਰਾਜ਼ੀ ਜਾਵੇ। ਗੁਰੂ ਹਰਿਗੋਬਿੰਦ ਜੀ ਨੇ ਵੀ ਇਸ ਸਬੰਧ ਵਿਚ ਦੌਲਤ ਨੂੰ ਗੁਜ਼ਰਾਨ ਭਰ ਹੀ ਰੱਖਣ ਦਾ ਆਦੇਸ਼ ਦਿੱਤਾ।

ਜਦੋਂ ਲੋਭ ਵਧ ਜਾਂਦਾ ਹੈ ਤਾਂ ਤ੍ਰਿਸ਼ਨਾ ਦਾ ਰੂਪ ਧਾਰ ਲੈਂਦਾ ਹੈ। ਤ੍ਰਿਸ਼ਨਾ ਅੱਗ ਹੈ, ਬਲਦੀ ਵਿਚ ਤੇਲ ਜਾਂ ਈਂਧਨ ਪਾਉਣ ਨਾਲ ਅੱਗ ਨਹੀਂ ਬੁਝਦੀ। ਮਨੁੱਖ ਸਹੰਸ ਤੋਂ ਲੱਖ ਤੇ ਲੱਖ ਤੋਂ ਕਰੋੜ ਵੱਲ ਦੌੜਦਾ ਰਹਿੰਦਾ ਹੈ। ਕਰਨਾ ਤਾਂ ਇਹ ਹੈ ਕਿ ਲੱਖ ਤੋਂ ਅਲੱਖ ਨੂੰ ਲੱਖਿਆ ਜਾਵੇ ਅਤੇ ਪਾਣੀ ਵਿਚ ਮੁਰਗ਼ਾਬੀ ਵਾਂਗੂੰ ਆਪਣੇ ਆਪ ਨੂੰ ਅਣਭਿੱਜ ਰੱਖਿਆ ਜਾਵੇ। ਲੋਭੀ ਜੀਉੜੇ ਵਿਚ ਟਿਕਾਅ ਨਹੀਂ ਆਵੇਗਾ, ਥਿਰੁ ਨਹੀਂ ਰਹੇਗਾ।

**ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥**
**ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥੨॥**

*(ਰਾਮਕਲੀ ਮ: ੧, ਪੰਨਾ ੮੭੬)*

ਲੋਭੀ ਮਨੁੱਖ ਕੁਝ ਪ੍ਰਾਪਤ ਕਰੇਗਾ ਤਾਂ ਟੱਪੇਗਾ। ਜਦੋਂ ਕੁਝ ਹੱਥ ਵਿਚ ਨਾ ਆਏਗਾ ਜਾਂ ਗੁਆਚ ਜਾਏਗਾ ਤਾਂ ਉਸ ਦੀ ਹਾਲਤ ਭੁੰਜੇ ਲਹਿਣ ਵਾਲੀ ਹੋ ਜਾਏਗੀ। ਉਹ ਟਕਿਆਂ ਮਗਰ ਦੌੜੇਗਾ। ਟਿਕਾਅ ਉਸ ਨੂੰ ਪ੍ਰਾਪਤ ਨਹੀਂ ਹੋਵੇਗਾ। ਲੋਭੀ ਹਰ ਵੇਲੇ ਇਧਰ ਉਧਰ ਹੱਥ ਮਾਰਦਾ ਰਹੇਗਾ। ਗੁਰਸਿੱਖ ਜੀਵ ਐਸਾ ਨਹੀਂ ਹੈ।

ਲੋਭੀ ਦਾ ਇਕ ਹੋਰ ਵਸਫ਼ ਹੈ, ਕਿ ਉਹ ਧਨ ਪ੍ਰਾਪਤੀ ਤੋਂ ਬਾਅਦ ਅਹੰਕਾਰੀ ਹੋ ਜਾਏਗਾ। ਫੁੱਲ ਫੁੱਲ ਬਹੇਗਾ, ਆਕੜ ਆਕੜ ਚੱਲੇਗਾ, ਨਜਾਇਜ਼ ਬੋਲੇਗਾ, ਤੇ ਤ੍ਰਿਸ਼ਾਲੂ ਹੋਵੇਗਾ।

**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥**
**ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥੧੪॥**

*(ਰਾਮਕਲੀ ਮ: ੩, ਪੰਨਾ ੯੧੮)*

ਤ੍ਰਿਸ਼ਨਾ ਨਾ ਆਵੇ, ਇਸ ਲਈ ਲੋਭ ਤਿਆਗਣਾ ਹੋਵੇਗਾ। ਲੋਭ ਦੇ ਤਿਆਗ ਨਾਲ ਇਕ ਗਉਰਾਪਨ ਤੇ ਗਹਿਰ ਗੰਭੀਰਤਾ ਮਨੁੱਖ ਦੇ ਅੰਦਰ ਆ ਜਾਏਗੀ ਅਤੇ ਉਹ ਖੰਡੇਧਾਰ ਉੱਤੇ ਚੱਲਣ ਯੋਗ ਹੋ ਜਾਏਗਾ।

ਇਕ ਹੋਰ ਬੜੀ ਨਿਰਣਾਤਮਿਕ ਗੱਲ ਹੈ ਕਿ ਲਾਲਚੀ ਬੰਦਾ ਕਿਸੇ ਨੂੰ ਕਦੀ ਪਿਆਰ ਨਹੀਂ ਕਰ ਸਕਦਾ। ਪਿਆਰ ਵਿਚ ਤਾਂ ਤਿਆਗ ਚਾਹੀਦਾ ਹੁੰਦਾ ਹੈ। ਲੋਭੀ ਕੋਲੋਂ ਤਿਆਗ ਕਿਵੇਂ ਹੋਵੇ ? ਉਥੇ ਪਿਆਰ, ਕੂੜਾ, ਝੂਠਾ ਤੇ ਓਪਰਾ ਜਿਹਾ ਹੋਏਗਾ। ਲੋਭੀ ਦਾ ਪਿਆਰ ਆਕਰਸ਼ਿਤ ਨਹੀਂ ਕਰੇਗਾ, ਸਗੋਂ ਲੋਭੀ ਦੁਆਰਾ ਸ਼ਿਕਾਰ ਬਣਾਇਆ ਮਨੁੱਖ ਇੰਜ ਹੀ ਬਚਦਾ ਫਿਰੇਗਾ, ਜਿਵੇਂ ਚੋਂਦੇ ਹੋਏ ਛੱਪਰ ਥੱਲੇ ਬੈਠਾ ਮਨੁੱਖ ਥਾਂਵਾਂ ਬਦਲਦਾ ਹੈ।

**ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥**
**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥**

*(ਸਲੋਕ ਫਰੀਦ ਜੀ, ਪੰਨਾ ੧੩੭੮)*

ਕਾਮ ਕਰੋਧ ਕੰਚਨ ਰੂਪੀ ਦੇਹ ਨੂੰ ਇਸੇ ਤਰ੍ਹਾਂ ਗਾਲ ਦਿੰਦੇ ਹਨ ਜਿਵੇਂ ਕੰਚਨ ਸੁਹਾਗੇ ਨੂੰ ਢਾਲਦਾ ਹੈ।

ਲੋਭ ਬਾਰੇ ਵੀ ਐਸਾ ਹੀ ਕਿਹਾ ਗਿਆ ਹੈ। ਲੋਭ ਦੀ ਲਹਿਰ ਕਾਇਆ ਨੂੰ ਡੋਬ ਕੇ ਫ਼ਨਾਹ ਕਰ ਦਿੰਦੀ ਹੈ। ਇਸ ਲਈ ਲੰਮੇ ਕੇਸਾਂ ਵਾਲੇ ਹਰਿ ਪ੍ਰਭ ਜੀ ਅੱਗੇ ਅਰਦਾਸ ਹੈ ਕਿ ਵਾਹਿਗੁਰੂ ਤੂੰ ਆਪ ਹੀ ਹੱਥ ਦੇ ਕੇ ਬਚਾ।

**ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ ॥੧॥**
**ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥ ਤਾਰਿ ਲੈ ਬਾਪ ਬੀਠੁਲਾ ॥੧॥ਰਹਾਉ॥**

*(ਬਸੰਤ ਨਾਮਦੇਵ ਜੀ, ਪੰਨਾ ੧੧੯੬)*

# ਮੋਹ

ਪਿਆਰ ਇਕ ਮਹਾਨ ਸ਼ਕਤੀ ਹੈ। ਪਿਆਰ ਨੂੰ ਪਰਮਾਤਮਾ ਦੀ ਪ੍ਰਾਪਤੀ ਦਾ ਜ਼ਰੀਆ ਤਾਂ ਲਿਖਿਆ ਹੈ ਪਰ ਅਜਿਹਾ ਵੀ ਲਿਖਿਆ ਮਿਲਦਾ ਹੈ ਕਿ ਪਿਆਰ ਖ਼ੁਦ ਪਰਮਾਤਮਾ ਹੈ। ਮੋਹ ਉਹ ਪਿਆਰ ਹੈ ਜੋ ਸ਼ਕਤੀ ਨਾ ਬਣ ਕੇ ਸਗੋਂ ਇਕ ਬਾਧਾ ਜਿਹੀ ਬਣ ਜਾਂਦਾ ਹੈ। ਮੋਹ ਮਾਰਿਆ ਬਾਪ ਆਪਣੇ ਬੇਟੇ ਦਾ ਇਥੋਂ ਤਕ ਲਿਹਾਜ਼ ਕਰ ਜਾਂਦਾ ਹੈ ਕਿ ਬੇਟੇ ਨੂੰ ਪਤਾ ਹੀ ਨਹੀਂ ਲੱਗਦਾ ਕਿ ਲਾਡ ਦੀ ਸੀਮਾ ਕੀ ਹੈ। ਮਾਂ ਵਿਚਾਰੀ ਤਾਂ ਹੁੰਦੀ ਹੀ ਮੋਹ ਮਾਰੀ ਹੈ। ਬਾਪ ਤਾਂ ਝਿੜਕ ਕੇ, ਮੁੜ ਝਿੜਕ ਕੇ ਉਪਦੇਸ਼ ਕਰਦਾ ਹੈ ਪਰ ਮਾਂ ਦੀ ਝਿੜਕ ਵੀ ਮੋਹ ਕਾਰਨ ਕਮਜ਼ੋਰ ਜਿਹੀ ਲੱਗਦੀ ਹੈ, ਜਿਸ ਨੂੰ ਬੱਚਾ ਭਾਂਪ ਲੈਂਦਾ ਹੈ ਅਤੇ ਨਜ਼ਰ-ਅੰਦਾਜ਼ ਕਰਦਿਆਂ ਅਮੋੜ ਜਿਹਾ ਹੋ ਜਾਂਦਾ ਹੈ।

ਮੋਹ ਇਕ ਵਿਸ਼ੇਸ਼ ਸੀਮਾ ਤਕ ਜਾਇਜ਼ ਹੈ। ਜਿਸ ਦਾ ਕੰਮ ਕਾਰ ਕਰੋਧ ਲੋਭ ਹਨ। ਜਦੋਂ ਮੋਹ ਅਸੀਮ ਹੋ ਜਾਂਦਾ ਹੈ ਤਾਂ ਇਹ ਮਾਇਆ ਦਾ ਰੂਪ ਧਾਰ ਲੈਂਦਾ ਹੈ। ਮਾਇਆ ਦੀ ਤਾਂ ਪਰਿਭਾਸ਼ਾ ਹੀ ਗੁਰਬਾਣੀ ਨੇ ਇਹ ਲਈ ਹੈ ਕਿ ਮਾਇਆ ਉਹੀ ਹੈ ਜਿਸ ਕਾਰਨ ਵਾਹਿਗੁਰੂ ਵਿਸਰ ਜਾਏ। ਵਸਤਾਂ ਤੇ ਸੁੱਖ ਸੁਵਿਧਾਵਾਂ ਗੁਰਮੁਖ ਤੇ ਮਨਮੁਖ ਇੱਕੋ ਜਿਹੀਆਂ ਭੋਗਦੇ ਹਨ। ਗੁਰਮੁਖ ਲਈ ਇਹ ਸਾਹਿਬ ਦੀਆਂ ਦਿੱਤੀਆਂ ਹੋਈਆਂ ਦਾਤਾਂ ਹਨ। ਮਨਮੁਖ ਲਈ ਇਹ ਮਾਇਆ ਹੈ। 'ਮਾਇਆ ਮਮਤਾ ਮੋਹਣੀ' ਹੈ। ਇਸੇ ਕਾਰਨ ਗੁਰਬਾਣੀ ਅੰਦਰ ਮਾਇਆ, ਮਮਤਾ, ਮੋਹ ਬੇਅੰਤ ਵਾਰ ਇਕੱਠੇ ਆਏ ਹਨ।

ਮਾਇਆ ਮਮਤਾ, ਅਗਿਆਨ ਤੇ ਅੰਧਕਾਰ ਹੈ। ਮੋਹ ਦਾ ਸੁਭਾਅ ਵੀ ਬਿਲਕੁਲ ਇਸੇ ਪ੍ਰਕਾਰ ਹੈ। ਮੋਹ ਨੂੰ ਅੰਧ-ਗ਼ੁਬਾਰ ਵੀ ਕਿਹਾ ਗਿਆ ਹੈ। ਮੋਹ ਫਾਥੇ ਬੰਦੇ ਦੀ ਹਾਲਤ ਖੂਹ ਵਿਚ ਡਿੱਗਣ ਵਾਲੀ ਹੁੰਦੀ ਹੈ। ਖੂਹ ਵਿਚ ਡਿੱਗਾ ਮਨੁੱਖ ਖੂਹ ਦੇ ਡੱਡੂ ਵਾਂਗ ਸੀਮਤ ਜਿਹੀ ਬੁੱਧੀ ਤੇ ਸੀਮਤ ਜਿਹੇ ਵਾਤਾਵਰਣ ਵਿਚ ਜੰਮਦਾ ਪਲਦਾ ਤੇ ਮਰ ਜਾਂਦਾ ਹੈ।

**ਅੰਧ ਕੂਪ ਮਹਿ ਪਰਿਓ ਪਰਾਨੀ ਭਰਮ ਗੁਬਾਰ ਮੋਹ ਬੰਧਿ ਪਰੇ ॥**
**ਕਹੁ ਨਾਨਕ ਪ੍ਰਭ ਹੋਤ ਦਇਆਰਾ ਗੁਰੁ ਭੇਟੈ ਕਾਢੈ ਬਾਹ ਫਰੇ ॥੨॥**

*(ਬਿਲਾਵਲੁ ਮ: ੫, ਪੰਨਾ ੮੨੩)*

ਮੋਹ ਦੇ ਗ਼ੁਬਾਰ ਤੇ ਭਰਮ ਦੇ ਵਿਚੋਂ, ਗੁਰੂ ਕ੍ਰਿਪਾ ਕਰ ਕੇ ਜੇ ਬਾਂਹ ਫੜ ਲਏ ਤਾਂ ਉਹ ਗਰਤ ਵਿਚ ਡਿੱਗਿਆਂ ਨੂੰ ਗ਼ਰਕ ਹੋਣ ਤੋਂ ਬਚਾਅ ਕੇ ਉਭਾਰ ਲੈਂਦਾ ਹੈ ਤੇ ਬਾਹਰ ਕੱਢ ਲੈਂਦਾ ਹੈ। ਪਿਆਰ ਸੰਜਮਿਤ ਤੇ ਸੰਤੁਲਤ ਨਾ ਹੋ ਕੇ ਜਦ ਵਿਗੜ ਰੂਪ ਹੋ ਜਾਂਦਾ ਹੈ ਤਾਂ ਉਹ ਮੋਹ ਬਣ ਜਾਂਦਾ ਹੈ। ਜੇ ਇਸ ਮੋਹ ਨੂੰ ਵਿਗੜਨ ਨਾ ਦਿੱਤਾ ਜਾਏ ਤੇ ਇਸ ਨੂੰ ਮੋੜ ਕੇ ਅਕਾਲ ਪੁਰਖ ਗੁਰੂ ਵਾਲੀ ਦਿਸ਼ਾ ਵਿਚ ਤੋਰ ਦਿੱਤਾ ਜਾਏ ਤਾਂ ਇਹ ਪਿਆਰ ਵਾਂਗ ਹੀ ਇਕ ਐਸੀ ਸ਼ਕਤੀ ਬਣ ਜਾਂਦਾ ਹੈ ਕਿ ਪਰਮ ਪਿਤਾ ਪਰਮਾਤਮਾ ਨੂੰ ਵੀ ਆਪਣੇ ਵਸ ਕਰ ਲੈਂਦਾ ਹੈ:

**ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥**
**ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥**

*(ਸੋਰਠਿ ਰਵਿਦਾਸ ਜੀ, ਪੰਨਾ ੬੫੮)*

ਵਾਹਿਗੁਰੂ ਦੇ ਨਾਲ ਪਿਆ ਹੋਇਆ ਮੋਹ ਇਸ ਪ੍ਰਕਾਰ ਨਾਲ ਕਾਰਗਰ ਹੋ ਜਾਂਦਾ ਹੈ, ਕਿ ਵਾਹਿਗੁਰੂ ਖ਼ੁਦ ਭਗਤ ਨੂੰ ਪਿਆਰ ਕਰਨ ਲੱਗ ਜਾਂਦਾ ਹੈ। ਉਹ ਪਿਆਰ ਦੇ ਬੰਧਨ ਵਿਚ ਬੱਝ ਜਾਂਦਾ ਹੈ। ਐਸਾ ਬੱਝਦਾ ਹੈ ਕਿ ਫਿਰ ਛੁੱਟਦਾ ਹੀ ਨਹੀਂ। ਬੱਸ ਲੋੜ ਹੈ ਕਿ ਮੋਹ ਸਹੀ ਦਿਸ਼ਾ ਨਿਰਧਾਰਤ ਕਰ ਲਏ। ਬਾਧਾ ਨਾ ਬਣ ਕੇ ਸ਼ਕਤੀ ਬਣ ਜਾਏ। ਸੰਸਾਰ ਦਿਆਂ ਜੀਵਾਂ, ਰਿਸ਼ਤਿਆਂ ਤੇ ਵਸਤਾਂ ਨਾਲ ਪਿਆ ਹੋਇਆ ਮੋਹ ਚਿੱਕੜ ਵਰਗਾ ਹੈ। ਦਲਦਲ ਵਿਚ ਫਸਿਆ ਮਨੁੱਖ ਦਲਦਲ ਵਿਚ ਧੱਸਦਾ ਜਾਂਦਾ ਹੈ, ਫਸਦਾ ਜਾਂਦਾ ਹੈ। ਜੇ ਗੁਰੂ ਕ੍ਰਿਪਾ ਕਰ ਕੇ ਆਪਣੀ ਬਾਂਹ ਫੜਾ ਦਏ ਤਾਂ ਪਾਰ ਉਤਾਰਾ ਹੋ ਸਕਦਾ ਹੈ।

**ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ ॥**
**ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥**

*(ਆਸਾ ਮ: ੪, ਪੰਨਾ ੪੪੬)*

# ਕਾਮ, ਕਰੋਧ, ਲੋਭ, ਮੋਹ, ਹੰਕਾਰ

ਕਾਮ, ਕਰੋਧ, ਲੋਭ, ਮੋਹ, ਹੰਕਾਰ ਦਾ ਜ਼ਿਕਰ ਗੁਰਬਾਣੀ ਵਿਚ ਬਹੁਤ ਵਾਰ ਇਕੱਠਿਆਂ ਹੀ ਕੀਤਾ ਗਿਆ ਹੈ। ਇੰਜ ਜਾਪਦਾ ਹੈ ਜਿਵੇਂ ਇਕ ਨਾਲ ਦੂਜਾ ਚੰਗੀ ਤਰ੍ਹਾਂ ਜੁੜਿਆ ਹੋਇਆ ਹੈ। ਇਕ ਆਵੇ ਤਾਂ ਦੂਜਾ ਨਾਲ ਹੀ ਆ ਜਾਂਦਾ ਹੈ। ਫਿਰ ਤੀਜਾ, ਚੌਥਾ ਅਤੇ ਪੰਜਵਾਂ ਮਗਰੇ ਹੀ ਤੁਰੇ ਆਉਂਦੇ ਹਨ। ਇਹ ਲਾਮ ਡੋਰੀ ਵਾਂਗ ਹਨ। ਇਹ ਜਾਂਦੇ ਵੀ ਇਕ ਦੂਜੇ ਦੇ ਮਗਰ ਹੀ ਹਨ।

ਕਾਮ ਦੀ ਪੂਰਤੀ ਨਾ ਹੋਵੇ ਤਾਂ ਅੰਦਰ ਛਟਪਟਾਹਟ ਜਿਹੀ ਹੋਣ ਲੱਗ ਜਾਂਦੀ ਹੈ, ਜੋ ਕਰੋਧ ਦਾ ਰੂਪ ਧਾਰ ਲੈਂਦੀ ਹੈ। ਲੋਭ ਦੀ ਪੂਰਤੀ ਨਾ ਹੋਵੇ ਤਾਂ ਉਸ ਦੇ ਨਤੀਜੇ ਵਜੋਂ ਵੀ

ਕਰੋਧ ਆਉਂਦਾ ਹੈ। ਕਮਾਲ ਦੀ ਗੱਲ ਹੈ ਕਿ ਲੋਭੀ ਨੂੰ ਧਨ ਪ੍ਰਾਪਤ ਹੋ ਜਾਏ ਤਾਂ ਵੀ ਉਹ ਗ਼ੁਸੈਲ, ਹਠੀ ਤੇ ਕਰੋਧੀ ਹੋਵੇਗਾ। ਜੇ ਅਜਿਹਾ ਮਨੁੱਖ ਕਿਸੇ ਨਾਲ ਮੋਹ ਜਤਾਏਗਾ ਤਾਂ ਉਸ ਦਾ ਭਲਾ ਨਹੀਂ ਕਰੇਗਾ, ਸਗੋਂ ਉਸ ਨੂੰ ਵਰਤ ਜਾਏਗਾ। ਕਿਸੇ ਵੀ ਪ੍ਰਕਾਰ ਦੀ ਕੋਈ ਪ੍ਰਾਪਤੀ ਅਹੰਕਾਰ ਦਾ ਹੀ ਕਾਰਨ ਬਣਦੀ ਹੈ। ਐਸਾ ਬਹੁਤ ਘੱਟ ਤੇ ਵਿਰਲਾ ਹੀ ਵੇਖਣ ਵਿਚ ਆਇਆ ਹੈ ਕਿ ਕਿਸੇ ਅਹੁਦੇ, ਮਰਤਬੇ, ਧਨ, ਦੌਲਤ, ਖ਼ੂਬਸੂਰਤੀ, ਹੁਸਨ ਜਾਂ ਕਿਸੇ ਜਾਚ ਜਾਂ ਵਲ ਦੀ ਪ੍ਰਾਪਤੀ ਤੋਂ ਬਾਅਦ ਹਉਮੈ ਤੇ ਆਕੜ ਨਾ ਆਵੇ ਅਤੇ ਪ੍ਰਾਪਤੀ ਮਗਰੋਂ ਬੰਦਾ ਨਿਮਰਤਾ ਵਿਚ ਹੀ ਰਹੇ।

ਅਸੀਂ ਇਨ੍ਹਾਂ (ਕਾਮ, ਕਰੋਧ, ਲੋਭ, ਮੋਹ, ਅਹੰਕਾਰ) ਪੰਜਾਂ ਦਾ ਵੱਖ ਵੱਖ ਜ਼ਿਕਰ ਕੀਤਾ ਹੈ। ਇਹ ਪੰਜੇ ਹੀ ਇਕ ਪਰਿਵਾਰ ਤੇ ਰਿਸ਼ਤੇਦਾਰਾਂ ਵਾਂਗ ਜੁੜੇ ਹੋਏ ਹਨ। ਗੁਰਬਾਣੀ ਵਿਚ ਪਵਿੱਤਰ ਫ਼ੁਰਮਾਨ ਹੈ :

**ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥**

*(ਸਤੇ ਬਲਵੰਡਿ ਕੀ ਵਾਰ, ਪੰਨਾ ੯੬੮)*

ਭਾਵ ਇਹ ਹੈ ਕਿ ਇਹ ਸਾਰੇ ਇੱਕੋ ਹੀ ਪਰਿਵਾਰ ਦੇ ਹਨ। ਇਸ ਹੁਕਮ ਵਿਚ ਬੇਸ਼ਕ ਅਹੰਕਾਰ ਦਾ ਜ਼ਿਕਰ ਨਹੀਂ ਹੈ ਅਤੇ ਅਜਿਹੇ ਹੁਕਮ ਹੋਰ ਵੀ ਹਨ ਜਿਨ੍ਹਾਂ ਵਿਚ ਅਹੰਕਾਰ ਦਾ ਬਿਆਨ ਨਹੀਂ ਹੈ। ਇਸ ਤੋਂ ਇਹੀ ਪ੍ਰਗਟ ਹੁੰਦਾ ਹੈ, ਕਿ ਓਪਰੇ ਤੇ ਉਚੇਚੇ ਤੌਰ 'ਤੇ ਹੰਕਾਰ ਨੂੰ ਮਾਰ ਕੇ ਦਿਖਾਈ ਗਈ ਨਿਮਰਤਾ ਐਵੇਂ ਇਕ ਵਿਖਾਵਾ ਜਿਹਾ ਹੀ ਬਣ ਕੇ ਰਹਿ ਜਾਂਦੀ ਹੈ। ਇਸ ਨੂੰ ਹੀ 'ਪਇਐ ਕਿਰਤ' ਦਾ ਨਾਮ ਦਿੱਤਾ ਗਿਆ ਹੈ। ਇਸ ਤੋਂ ਸਾਵਧਾਨ ਰਹਿਣ ਦੀ ਲੋੜ ਹੈ।

ਇਨ੍ਹਾਂ ਪੰਜਾਂ ਨੂੰ ਦੁਸ਼ਟ ਵੀ ਆਖਿਆ ਗਿਆ ਹੈ। ਗੁਰੂ ਪਾਤਸ਼ਾਹ ਹੁਕਮ ਕਰਦੇ ਹਨ ਕਿ ਜਿਸ ਘਰ ਵਿਚ ਸਦਗੁਣਾਂ ਵਾਲੇ ਸਾਜਨ ਅਤੇ ਸ਼ੁਭ ਗੁਣਾਂ ਨੇ ਨਿਵਾਸ ਕਰਨਾ ਹੈ, ਉਥੋਂ ਦੁਸ਼ਟਾਂ ਨੂੰ ਭਜਾ ਹੀ ਦੇਣਾ ਚਾਹੀਦਾ ਹੈ, ਤਾਂ ਹੀ ਸਾਜਨ ਮਿਹਰਬਾਨ ਹੋ ਕੇ ਘਰ ਆ ਵੱਸੇਗਾ।

**ਦੁਸਟ ਬਿਦਾਰੇ ਸਾਜਨ ਰਹਸੇ ਇਹਿ ਮੰਦਿਰ ਘਰ ਅਪਨਾਏ ॥**

*(ਮਲਾਰ ਮ: ੫, ਪੰਨਾ ੧੨੬੬)*

ਇਸ ਸਰੀਰ ਰੂਪੀ ਘਰ-ਮੰਦਰ ਵਿਚ ਸੱਜਣ ਮੀਤ ਅਕਾਲ ਪੁਰਖ ਨੂੰ ਹੀ ਤਾਂ ਲਿਆਉਣਾ ਹੈ। ਜੇ ਕਿਸੇ ਆਮ ਰਿਸ਼ਤੇਦਾਰ ਨੇ ਆਉਣਾ ਹੋਵੇ ਤਾਂ ਘਰ ਸਾਫ਼ ਕਰਦੇ ਹਾਂ, ਘਰ ਨੂੰ ਸਜਾਉਂਦੇ ਹਾਂ ਤੇ ਗੰਦ ਬਾਹਰ ਸੁੱਟ ਦਿੰਦੇ ਹਾਂ। ਇਸ ਘਰ ਮੰਦਰ ਦੇ ਅੰਦਰ ਜੇ ਵਾਹਿਗੁਰੂ ਦਾ ਵਾਸਾ ਦੇਖਣਾ ਚਾਹੁੰਦੇ ਹਾਂ ਤਾਂ ਇਨ੍ਹਾਂ ਦੁਸ਼ਟਾਂ ਨੂੰ ਬਾਹਰ ਕੱਢਣਾ ਹੋਵੇਗਾ, ਤਾਂ ਹੀ ਉਹ ਇਸ ਸਰੀਰ ਰੂਪੀ ਘਰ ਮੰਦਰ ਨੂੰ ਅਪਣਾਏਗਾ, ਅਤੇ ਉਸ ਦੀ ਸੇਵਾ ਸ਼ੁਭ ਗੁਣਾਂ ਰੂਪੀ ਸੁਆਦਲੇ ਭੋਜਨ ਤੇ ਮਿੱਠੇ ਵਿਅੰਜਨਾਂ ਨਾਲ ਕਰਨੀ ਹੋਵੇਗੀ। ਸਾਡਾ ਵੀ ਜਵਾਬ ਨਹੀਂ, ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਕੜਾਹ ਪ੍ਰਸ਼ਾਦ ਦੀ ਦੇਗ ਅਤੇ ਲੰਗਰ ਦੀ ਥਾਲੀ, ਚਟਣੀ ਤੇ ਪਾਣੀ ਦੇ ਗਲਾਸ ਸਮੇਤ ਰੱਖ ਕੇ ਅਰਦਾਸ ਕਰਦਿਆਂ ਨਿਧੜਕ ਇਹ ਤੁਕ ਪੜ੍ਹ ਦਿੰਦੇ ਹਾਂ : "ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ ॥" ਘਰ ਕਿਹੜਾ ਹੈ, ਰਸੋਈ ਕਿਹੜੀ ਹੈ, ਵਿਅੰਜਨ ਕਿਹੜੇ ਹਨ ਅਤੇ ਖਾਣੇ ਕਿਨ੍ਹੇ ਹਨ ? ਇਸ ਨੂੰ ਸਮਝੇ ਬਿਨਾਂ ਅਸੀਂ ਅਣਭੋਲ ਹੀ ਬੁੱਤ ਪੂਜਾ ਦਾ ਨਾਟਕ ਕਰੀ ਜਾਂਦੇ ਹਾਂ। ਵਾਹਿਗੁਰੂ ਹੀ ਕ੍ਰਿਪਾ ਕਰੇ।

ਇਨ੍ਹਾਂ ਪੰਜਾਂ ਦੁਰਗੁਣਾਂ ਨੂੰ ਭਿੰਨ ਭਿੰਨ ਵਿਸ਼ਲੇਸ਼ਣਾਂ ਨਾਲ ਗੁਰਬਾਣੀ ਵਿਚ ਬਿਆਨਿਆ

ਗਿਆ ਹੈ। ਗੁਰਮਤਿ ਵਿਚ ਦੁਸ਼ਟਾਂ, ਦੂਤਾਂ, ਤਸਕਰਾਂ ਤੇ ਚੋਰਾਂ ਨੂੰ ਮਾਰਨ ਦੇ ਨਾਲ ਸੰਵਾਰਨ ਉੱਤੇ ਵੀ ਜ਼ੋਰ ਹੈ। ਇਸੇ ਲਈ ਇਨ੍ਹਾਂ ਦੇ ਸਬੰਧ ਵਿਚ ਵੀ ਵਾਰ ਵਾਰ ਹੁਕਮ ਆਏ ਹਨ: "ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥" ਗੁਰੂ ਨਾਨਕ ਦੇਵ ਜੀ ਦੀ ਮਹਿਮਾ ਕਰਦਿਆਂ ਭੱਟ ਜੀ ਨੇ ਲਿਖਿਆ ਹੈ:

**ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ॥**
**ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ**
**ਗਿਆਨੁ ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ॥**

*(ਸਵਯੇ ਮ: ੪ ਕੇ, ਪੰਨਾ ੧੩੯੯)*

ਇਥੇ ਵੀ ਇਨ੍ਹਾਂ ਪੰਜਾਂ ਨੂੰ ਵਸ ਕਰਨ ਦਾ ਆਦੇਸ਼ ਹੈ। ਜੇ ਮਨੁੱਖ ਇਨ੍ਹਾਂ ਨੂੰ ਮਾਰਨ ਕੁੱਟਣ ਵਿਚ ਹੀ ਲੱਗਾ ਰਹੇਗਾ ਤਾਂ ਉਸ ਨੂੰ ਬੜਾ ਹੱਠ ਕਰਨਾ ਹੋਏਗਾ। ਹੱਠ ਗੁਰਮਤਿ ਵਿਚ ਵਿਵਰਜਿਤ ਹੈ। ਸਾਨੂੰ ਸਾਰਿਆਂ ਨੂੰ ਆਪਣਾ ਧਿਆਨ ਇਨ੍ਹਾਂ ਨੂੰ ਵੱਸ ਕਰਨ ਅਤੇ ਸਿਧਾਉਣ 'ਤੇ ਲਾਉਣ ਦੀ ਲੋੜ ਹੈ।

ਦੁਨੀਆਂ ਦੇ ਸਾਰੇ ਮਨੋਵਿਗਿਆਨੀਆਂ, ਚਿੰਤਕਾਂ ਤੇ ਪੀਰਾਂ ਪੈਗ਼ੰਬਰਾਂ ਨੇ ਇਨ੍ਹਾਂ ਪੰਜਾਂ ਸਬੰਧੀ ਵੱਖੋ ਵੱਖਰੇ ਵਿਚਾਰ ਦਿੱਤੇ ਹਨ। ਵੇਦ, ਪੁਰਾਣਾਂ, ਸਿਮਰਤੀਆਂ, ਸ਼ਾਸਤਰਾਂ, ਉਪਨਿਸ਼ਦਾਂ, ਜੋਗੀਆਂ, ਜੰਗਮਾਂ, ਜਤੀਆਂ, ਸਰੇਵੜਿਆਂ ਆਦਿ ਸਭਨਾਂ ਨੇ ਇਨ੍ਹਾਂ ਪੰਜਾਂ ਨੂੰ ਮਾਰਨ 'ਤੇ ਜ਼ੋਰ ਦਿੱਤਾ ਹੈ। ਬੰਦਾ ਮਰ ਗਿਆ, ਇਹ ਨਾ ਮੋਏ। ਇਹ ਪੰਜੇ ਆਪਣੇ ਤਾਣ ਨਾਲ ਮਨੁੱਖ ਨੂੰ ਭਟਕਾਉਂਦੇ ਹੀ ਰਹੇ ਅਤੇ ਮਨੁੱਖ ਇਨ੍ਹਾਂ ਨੂੰ ਕੁਟਣ ਮਾਰਨ 'ਤੇ ਹੀ ਲੱਗਾ ਰਿਹਾ। ਗੱਲ ਤਾਂ ਪਿੰਡਾ ਕੁਟਣ ਵਾਲੀ ਹੋ ਗਈ। ਖੂਹਾਂ ਵਿਚ ਲਟਕਣਾ, ਸਮਾਧੀਆਂ ਲਾਉਣੀਆਂ, ਜਲਧਾਰੇ ਕਰਨੇ, ਵਰਤ, ਨੇਮ, ਕੰਢਿਆਂ 'ਤੇ ਸੌਣਾ, ਸੂਲਾਂ ਦੀ ਸੇਜ ਲੈਣੀ ਆਦਿ ਬੜਾ ਕੁਝ ਕੀਤਾ ਪਰ ਸੌਰਿਆ ਕੁਝ ਵੀ ਨਹੀਂ। ਗੁਰੂ ਨਾਨਕ ਦੇਵ ਜੀ ਨੇ ਹੁਕਮ ਦਿੱਤਾ ਹੈ, ਜਿਸ ਦਾ ਜ਼ਿਕਰ ਗੁਰਬਾਣੀ ਅੰਦਰ ਗੁਰੂ ਅਰਜਨ ਦੇਵ ਜੀ ਨੇ ਕਰਦਿਆਂ ਫ਼ੁਰਮਾਇਆ ਹੈ:

**ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ॥**
**ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ॥੩॥**
**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥**
**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥੪॥**

*(ਸੂਹੀ ਮ: ੫, ਪੰਨਾ ੭੫੦)*

ਨਾਮ ਨੂੰ ਚਿੱਤ ਵਿਚ ਵਸਾਉਣ ਨਾਲ ਸੁਖ ਫਲ ਦੀ ਪ੍ਰਾਪਤੀ ਹੁੰਦੀ ਹੈ। ਅੱਠੇ ਪਹਿਰ ਲਿਵ ਲੱਗੀ ਰਹਿੰਦੀ ਹੈ। ਮਨੁੱਖ ਵਾਹਿਗੁਰੂ ਦੀ ਸ਼ਰਨ ਵਿਚ ਰਹਿੰਦਾ ਹੈ, ਜਿਸ ਨਾਲ ਵਿਸ਼ਵਾਸ ਅਤੇ ਦ੍ਰਿੜ੍ਹਤਾ ਪ੍ਰਾਪਤ ਹੁੰਦੀ ਹੈ ਅਤੇ ਪੰਜੇ ਦੁਸ਼ਟ ਕਾਮ, ਕਰੋਧ, ਲੋਭ, ਮੋਹ, ਹੰਕਾਰ ਸਾਧੇ ਜਾਂਦੇ ਹਨ, ਵੱਸ ਵਿਚ ਆ ਜਾਂਦੇ ਹਨ। ਗੁਰੂ ਨਾਨਕ ਪਿਤਾ ਨੇ ਹੋਰ ਗਿਆਨ ਧਿਆਨ, ਕਰਮ-ਕਾਂਡ ਨੂੰ ਨਹੀਂ ਅਪਣਾਇਆ। ਇਹੀ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਹੈ ਜੋ ਸਾਰੇ ਜੁਗ ਤੇ ਜੱਗ ਵਿਚ ਵਿਦਮਾਨ ਹੈ ਅਤੇ ਇਸੇ ਹੀ ਕਾਰਨ ਗੁਰੂ ਨਾਨਕ ਸਭ ਤੋਂ ਵੱਡਾ ਹੈ, ਬਹੁਤ ਵੱਡਾ ਹੈ, ਬਹੁਤ ਹੀ ਵੱਡਾ ਅਤੇ ਮਹਾਨ ਹੈ।

# ਅਹੰਕਾਰ

ਅਹੰਕਾਰ, ਅਹੰ, ਅਹੰਮੇਵ, ਅਹੰਬੁੱਧ, ਹਉਮੈ, ਸਭਨਾਂ ਦਾ ਇੱਕੋ ਭਾਵ ਹੈ। ਮਨੁੱਖ ਜਦੋਂ ਆਪਣੇ ਆਪ ਉੱਤੇ ਹੀ ਕੇਂਦਰਿਤ ਜਿਹਾ ਹੋ ਕੇ ਰਹਿ ਜਾਂਦਾ ਹੈ ਅਤੇ ਕਿਸੇ ਨੂੰ ਕੁਝ ਨਹੀਂ ਸਮਝਦਾ, ਇਹ ਹਉਮੈ ਦੀ ਅਵਸਥਾ ਹੀ ਹੈ। ਹਉਂ ਦਾ ਮਤਲਬ ਵੀ ਮੈਂ ਹੈ ਅਤੇ ਮੈਂ ਤਾਂ ਮੈਂ ਹੈ ਹੀ। ਜਦੋਂ ਮਨ ਦੀ ਦਸ਼ਾ ਇੰਜ ਦੀ ਬਣ ਜਾਏ ਕਿ ਆਪਣੇ ਤੋਂ ਇਲਾਵਾ ਕਿਸੇ ਨੂੰ ਕੁਝ ਸਮਝਿਆ ਹੀ ਨਾ ਜਾਏ, ਸਭਨਾਂ ਨੂੰ ਆਪਣੇ ਹੇਚ ਮੰਨਿਆ ਜਾਏ, ਤਾਂ ਸਮਝਣਾ ਚਾਹੀਦਾ ਹੈ ਕਿ ਅਹੰਕਾਰ ਨੇ ਮੱਤ, ਮਨ ਤੇ ਬੁਧ ਨੂੰ ਗ੍ਰਸ ਲਿਆ ਹੋਇਆ ਹੈ। ਅਜਿਹੀ ਹਾਲਤ ਵਿਚ ਰੱਬ ਵੀ ਚੇਤੇ ਨਹੀਂ ਰਹਿੰਦਾ।

ਪੰਜ ਦੁਸ਼ਟਾਂ, ਪੰਜਾਂ ਚੋਰਾਂ, ਪੰਜ ਦੂਤਾਂ, ਪੰਜ ਭੂਤਾਂ, ਪੰਜ ਤਸਕਰਾਂ ਦਾ ਜ਼ਿਕਰ ਗੁਰਬਾਣੀ ਵਿਚ ਵਾਰ ਵਾਰ ਆਇਆ ਹੈ। ਕ੍ਰਮ ਅਨੁਸਾਰ ਅਹੰਕਾਰ ਨੂੰ ਅਖ਼ੀਰ ਵਿਚ ਲਿਆ ਗਿਆ ਹੈ। ਪਰ ਇਸ ਦੀ ਘਾਤ ਤੇ ਜ਼ਰਬ ਸਭ ਤੋਂ ਵਧੇਰੇ ਹੈ। ਇਹ ਮਨ ਅਤੇ ਅੰਦਰਲੇ ਸਦਗੁਣਾਂ ਨੂੰ ਸੱਪ ਜਾਂ ਅਜਗਰ ਵਾਂਗ ਨਪੀੜ ਕੇ ਨਕਾਰਾ ਕਰ ਦਿੰਦਾ ਹੈ। ਅਹੰਕਾਰੀ ਮਨੁੱਖ ਦੀ ਗੱਲਬਾਤ ਵਿਚੋਂ ਹੀ ਇਹ ਡੁੱਲ੍ਹ ਡੁੱਲ੍ਹ ਪੈਂਦਾ ਹੈ। ਪਰ ਘਾਤ ਤੇ ਨੁਕਸਾਨ ਲਗਾਤਾਰ ਅੰਦਰ ਹੀ ਅੰਦਰ ਕਰਦਾ ਰਹਿੰਦਾ ਹੈ। ਇਹ ਸੂਖਮ ਹੋਵੇ ਤਾਂ ਹੋਰ ਖ਼ਤਰਨਾਕ। ਇਹ ਬੈਕਟੀਰੀਆ ਤੇ ਵਾਇਰੱਸ ਵਾਂਗ ਦਿੱਸਦਾ ਨਹੀਂ, ਪਰ ਇਹ ਹੈ ਬੜਾ ਜ਼ਾਲਿਮ ਤੇ ਜਾਨ-ਲੇਵਾ।

ਇਸ ਨੂੰ ਗੁਰੂ ਪਾਤਸ਼ਾਹ ਨੇ ਦੀਰਘ ਰੋਗ ਕਰਕੇ ਵੀ ਆਖਿਆ ਹੈ। ਇਹ ਮਨੁੱਖ ਮਾਤਰ ਦਾ ਸੁਆਰਦਾ ਕੁਝ ਨਹੀਂ ਤੇ ਵਿਗਾੜਦਾ ਬਹੁਤ ਕੁਝ ਹੈ। ਮਨੁੱਖ ਸਹਿਜ ਨੂੰ ਛੱਡ ਕੇ ਜੋ ਕਰਮ ਕਮਾਉਂਦਾ ਹੈ, ਉਹ ਹਉਮੈ ਅੰਦਰ ਹੁੰਦੇ ਹਨ। ਇਹ ਕਰਮ ਵਾਹਿਗੁਰੂ ਤੋਂ ਵਿਛੋੜੇ ਦਾ ਕਾਰਨ ਹਨ। ਕਿਰਤ ਤੇ ਕਰਮ ਕਾਰਨ ਹੀ ਅਸੀਂ ਵਾਹਿਗੁਰੂ ਤੋਂ ਵਿਛੜਦੇ ਹਾਂ। ਹੁਣ ਦੇਖਣਾ ਇਹ ਹੈ ਕਿ ਹਉਮੈ ਪੈਦਾ ਕਿਥੋਂ ਹੁੰਦੀ ਹੈ? ਫਿਰ ਇਸ ਨੂੰ ਗਵਾਇਆ ਕਿਸ ਤਰ੍ਹਾਂ ਜਾਏ? ਇਸ ਤੋਂ ਪਿੱਛਾ ਕਿਵੇਂ ਛੁਡਾਇਆ ਜਾਏ? ਜੇ ਇਹ ਦੀਰਘ ਰੋਗ ਹੈ ਤਾਂ ਘਬਰਾਉਣ ਦੀ ਗੱਲ ਨਹੀਂ। ਇਹ ਲਾ-ਇਲਾਜ ਨਹੀਂ, ਇਸ ਦਾ ਇਲਾਜ ਹੋ ਸਕਦਾ ਹੈ। ਜੇ ਮਨੁੱਖ ਗੁਰੂ ਸ਼ਬਦ ਅਤੇ ਗੁਰੂ ਹੁਕਮ ਦੀ ਕਮਾਈ ਗੁਰੂ ਕ੍ਰਿਪਾ ਦੁਆਰਾ ਸ਼ੁਰੂ ਕਰ ਦਏ। ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ, ਕਿ ਇਸ ਵਿਧੀ ਦੇ ਸੰਜਮ ਨਾਲ ਅਹੰਕਾਰ ਨੂੰ ਕਾਬੂ ਕੀਤਾ ਜਾ ਸਕਦਾ ਹੈ।

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥੨॥**

*(ਵਾਰ ਆਸਾ ਮ: ੧, ਸਲੋਕ ਮ: ੨, ਪੰਨਾ ੪੬੬)*

ਵਾਹਿਗੁਰੂ ਨਿਰਵੈਰ ਹੈ। ਪਰ ਕਮਾਲ ਦੀ ਗੱਲ ਇਹ ਹੈ ਕਿ ਹਉਮੈ ਦਾ ਵਾਹਿਗੁਰੂ ਨਾਲ ਵੈਰ ਹੈ। ਹਉਮੈ ਅੰਦਰ ਹੋਵੇ ਤਾਂ ਵਾਹਿਗੁਰੂ ਦੀ ਹੋਂਦ ਦਾ ਪ੍ਰਕਾਸ਼ ਤੇ ਆਭਾਸ ਨਹੀਂ ਹੋਵੇਗਾ।

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥**
**ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥੧॥**

*(ਵਡਹੰਸੁ ਮ: ੩, ਪੰਨਾ ੫੬੦)*

ਹਉਮੈ ਤੇ ਵਾਹਿਗੁਰੂ ਇਕ ਥਾਂ ਇਕੱਠੇ ਨਹੀਂ ਰਹਿ ਸਕਦੇ। ਇਕ ਬੜਾ ਸੁੰਦਰ ਦ੍ਰਿਸ਼ਟਾਂਤ

ਹੈ, ਕਿ ਮਨ ਨਿਰਮਲ ਹੋਵੇ ਤਾਂ ਸੇਵਾ ਹੋ ਸਕਦੀ ਹੈ। ਸੇਵਾ ਨਾਲ ਨਿਮਰਤਾ ਆਉਂਦੀ ਹੈ। ਨਿਮਰਤਾ ਤੇ ਮਿਲਾਪ ਦਾ ਇਕ ਰਸਤਾ ਹੈ, ਪਰ ਦੁੱਖ ਦੀ ਗੱਲ ਇਹ ਹੈ ਕਿ ਹਉਮੈ ਵਿਚ ਸੇਵਾ ਨਹੀਂ ਹੁੰਦੀ। ਇਸ ਪ੍ਰਕਾਰ ਤਰ੍ਹਾਂ ਤਰ੍ਹਾਂ ਦੇ ਯਤਨ ਹਉਮੈ ਦੀ ਹੋਂਦ ਨਾਲ ਅਕਾਰਥ ਹੋ ਜਾਂਦੇ ਹਨ। ਕਿਤਨੀ ਅਟੱਲ ਸਚਾਈ ਹੈ : "ਹਉਮੈ ਜਾਈ ਤਾ ਕੰਤ ਸਮਾਈ ॥" ਹਉਮੈ ਜਾਏਗੀ ਤਾਂ ਅਸੀਂ ਸੰਤ ਬਣ ਕੰਤ ਵਿਚ ਲੀਨ ਹੋ ਜਾਵਾਂਗੇ।

ਹਉਮੈ ਨੂੰ ਗੁਰਬਾਣੀ ਵਿਚ ਬਹੁ ਬਿਧ ਵਿਚਾਰਿਆ ਹੈ ਅਤੇ ਕਈ ਪ੍ਰਕਾਰ ਨਾਲ ਦੱਸਿਆ ਹੈ, ਕਿ ਇਹ ਵਾਹਿਗੁਰੂ ਤੋਂ ਕਿਵੇਂ ਵਿਛੋੜਦੀ ਹੈ। ਕਦੀ ਤਾਂ ਇਹ ਪੱਥਰਾਂ ਦੀ ਮਜ਼ਬੂਤ ਕੰਧ ਵਾਂਗ ਹੁੰਦੀ ਹੈ ਤੇ ਕਦੀ ਭੰਬੀਰੀ ਦੇ ਪੰਖ ਵਾਂਗ। ਬੱਸ ਇੱਕੋ ਹੀ ਇਕ ਅਕਾਟ ਤੇ ਅਚੂਕ ਰਸਤਾ ਹੈ ਕਿ ਗੁਰੂ ਦੀ ਕ੍ਰਿਪਾ ਦੀ ਮੰਗ ਕੀਤੀ ਜਾਏ। ਉਹ ਕ੍ਰਿਪਾਲ ਹੋ ਕੇ ਪਰਦਾ ਲਾਹ ਦਿੰਦਾ ਹੈ, ਜਿਸ ਨਾਲ ਵਾਹਿਗੁਰੂ ਸੰਗ ਮਿਲਾਪ ਹੋ ਜਾਂਦਾ ਹੈ।

ਹੰਕਾਰ ਆਤਮਾ ਉੱਤੇ ਪਿਆ ਹੋਇਆ ਇਕ ਬੇਲੋੜਾ ਭਾਰ ਹੈ। ਇਸ ਤਰ੍ਹਾਂ ਜਿਵੇਂ ਕਿ ਕੋਈ ਮਨੁੱਖ ਆਪਣੇ ਮੋਢਿਆਂ ਉੱਤੇ ਮਣਾਂ ਮੂੰਹੀਂ ਭਾਰੇ ਅਜਗਰ ਨੂੰ ਲੱਦੀ ਫਿਰੇ। ਅਹੰਕਾਰ ਬੜੇ ਪ੍ਰਕਾਰ ਦੇ ਗੁਰਬਾਣੀ ਨੇ ਦੱਸੇ ਹਨ। ਜਦੋਂ ਅਸੀਂ ਚਿੰਤਾ ਵਿਚ ਗ੍ਰਸੇ ਹੁੰਦੇ ਹਾਂ, ਦਰਅਸਲ ਅਸੀਂ ਅਹੰਕਾਰ ਵਿਚ ਫਸੇ ਹੁੰਦੇ ਹਾਂ। ਚਿੰਤਾ ਵੀ ਅਹੰਕਾਰ ਕਾਰਨ ਹੈ। ਵਿਸ਼ਵਾਸ ਹੋਵੇ ਤਾਂ ਚਿੰਤਾ ਵੀ ਨਹੀਂ ਹੋਵੇਗੀ। ਚਿੰਤਾ ਨਹੀਂ ਹੈ ਤਾਂ ਅਹੰਕਾਰ ਵੀ ਨਹੀਂ ਹੈ, ਭਾਵ ਵਿਸ਼ਵਾਸ ਦ੍ਰਿੜ੍ਹ ਹੈ। ਹਉਮੈ ਨੂੰ ਕੰਡਾ ਵੀ ਕਿਹਾ ਹੈ। ਕੰਡਾ ਚੁੱਭਾ ਹੋਵੇ ਤਾਂ ਜਿਉਂ ਜਿਉਂ ਚੱਲੀਏ, ਦੁਖੀ ਹੋਈਦਾ ਹੈ। ਕਈ ਵਾਰੀ ਤਾਂ ਇਸ਼ ਦੀ ਚੋਭ ਨਾਲ ਵਾਂਛਿਤ ਮਾਰਗ 'ਤੇ ਚੱਲਣ ਹੀ ਨਹੀਂ ਹੁੰਦਾ। ਰਹਿ ਰਹਿ ਕੇ ਤਰਾਟ ਪੈਂਦੀ ਹੈ। ਵਾਟ ਨਿਬੜਦੀ ਨਹੀਂ, ਪੰਧ ਮੁਕਦਾ ਨਹੀਂ ਤੇ ਮੰਜ਼ਿਲ ਮਿਲਦੀ ਨਹੀਂ। ਪ੍ਰਾਪਤੀ ਨਿਮਰਤਾ ਨਾਲ ਹੀ ਹੋਵੇਗੀ, ਜਦੋਂ ਵਾਹਿਗੁਰੂ ਅੱਗੇ ਗਰੀਬ ਤੇ ਮਸਕੀਨ ਬਣ ਕੇ ਉਸ ਦੀ ਕ੍ਰਿਪਾ ਦਾ ਦਾਨ ਮੰਗਿਆ ਜਾਏਗਾ।

**ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥**
**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥....**
**ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥**
**ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੪॥**

*(ਗਉੜੀ ਪੂਰਬੀ ਮ: ੪, ਪੰਨਾ ੧੩)*

# ਮੱਤ

ਮੱਤ ਦਾ ਭਾਵ ਬਹੁਤਾ ਅਕਲ ਤੋਂ ਹੀ ਲਿਆ ਜਾਂਦਾ ਹੈ। ਮੱਤ ਨਾਲ ਸਭ ਕੁਝ ਸੋਚ ਸਮਝ ਕੇ ਕੀਤਾ ਤੇ ਸੰਵਾਰਿਆ ਜਾਂਦਾ ਹੈ। ਰਤਾ ਕੁ ਕਿਸੇ ਪਾਸੋਂ ਕੋਈ ਕੰਮ ਠੀਕ ਤਰ੍ਹਾਂ ਨਾਲ ਨਾ ਹੋਵੇ ਤਾਂ ਝੱਟ ਸਾਡੇ ਮੂੰਹੋਂ ਨਿਕਲਦਾ ਹੈ, ਕਿ ਤੇਰੀ ਮੱਤ ਮਾਰੀ ਗਈ ਹੈ ? ਤੈਨੂੰ ਪਤਾ ਨਹੀਂ ਲੱਗਦਾ ਤੂੰ ਕੀ ਕਰ ਰਿਹਾ ਹੈਂ ?

ਮੱਤ ਦਾ ਅਕਲ ਵਾਲਾ ਭਾਵ ਠੀਕ ਹੈ। ਪਰ ਹੁੰਦਾ ਇਹ ਹੈ ਕਿ ਜਿਉਂ ਜਿਉਂ ਸਮਾਂ ਬੀਤਦਾ ਹੈ, ਘਟਨਾਵਾਂ ਵਾਪਰਦੀਆਂ ਹਨ, ਮਨੁੱਖ ਆਪਣੇ ਨਫ਼ੇ ਨੁਕਸਾਨ ਨੂੰ ਸਮਝਦਾ ਹੈ

ਅਤੇ ਤਜਰਬਾ ਪ੍ਰਾਪਤ ਕਰਦਾ ਹੈ। ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਕਿਹੜੇ ਕੰਮਾਂ ਦਾ ਫ਼ਾਇਦਾ ਹੈ ਤੇ ਕਿਨ੍ਹਾਂ ਦਾ ਨੁਕਸਾਨ। ਉਸ ਦੇ ਮੁਤਾਬਕ ਉਹ ਆਪਣੀਆਂ ਆਦਤਾਂ ਤੇ ਸੁਭਾਅ ਬਣਾ ਲੈਂਦਾ ਹੈ ਅਤੇ ਉਸ ਦੇ ਮੁਤਾਬਕ ਕਿਰਿਆ ਕਰਦਾ ਹੈ। ਇਹ ਸਾਰੀ ਪ੍ਰਕਿਰਿਆ ਉਸ ਦਾ ਇਕ ਵਿਸ਼ੇਸ਼ ਦ੍ਰਿਸ਼ਟੀਕੋਣ ਨਿਰਧਾਰਤ ਕਰ ਦਿੰਦੀ ਹੈ। ਇੱਕੋ ਹੀ ਵਸਤ ਤੇ ਘਟਨਾ ਨੂੰ ਇਕ ਮਨੁੱਖ ਇਕ ਤਰ੍ਹਾਂ ਨਾਲ ਵੇਖਦਾ ਹੈ ਤੇ ਦੂਜਾ, ਦੂਜੀ ਤਰ੍ਹਾਂ ਨਾਲ। ਘਟਨਾ ਤੇ ਵਸਤ ਇਕ ਹੀ ਹੈ। ਲੇਕਿਨ ਦ੍ਰਿਸ਼ਟੀਕੋਣ ਨੂੰ ਵੇਖਣ ਜਾਚਣ ਦੀ ਪ੍ਰਕਿਰਤੀ ਨੇ ਦ੍ਰਿਸ਼ਟੀਕੋਣ ਜਾਂ ਮੱਤ ਬਣਾਇਆ। ਮੱਤ ਅੱਗੋਂ ਦ੍ਰਿਸ਼ਟੀਕੋਣ ਨੂੰ ਪ੍ਰਪੱਕਤਾ ਦਿੰਦੀ ਚਲੀ ਜਾਂਦੀ ਹੈ। ਇਸੇ ਸਬੰਧੀ ਗੁਰਬਾਣੀ ਦਾ ਹੁਕਮ ਹੈ :

**ਮਤਿ ਪੂਰੀ ਅੰਮ੍ਰਿਤੁ ਜਾ ਕੀ ਦ੍ਰਿਸਟਿ॥**
**ਦਰਸਨੁ ਪੇਖਤ ਉਧਰਤ ਸ੍ਰਿਸਟਿ॥**

*(ਗਉੜੀ ਸੁਖਮਨੀ ਮ: ੫, ਪੰਨਾ ੨੯੩)*

ਸੰਵਰੀ ਤੇ ਸੁਲਝੀ ਹੋਈ ਮੱਤ ਵਾਲੇ ਪੁਰਖ ਨਾਲ ਮਿਲ ਕੇ ਜਾਂ ਉਸ ਦੇ ਵਿਚਾਰਾਂ ਤੋਂ ਵਾਕਫ਼ ਹੋ ਕੇ, ਉਸ ਦੇ ਸੰਪਰਕ ਵਿਚ ਆਏ ਹੋਰ ਬੰਦੇ ਲਾਭ ਪ੍ਰਾਪਤ ਕਰ ਲੈਣਗੇ। ਇਹ ਠੀਕ ਹੈ ਕਿ ਅਸੀਂ ਆਪਣੇ ਅਤੇ ਆਪਣੇ ਆਲੇ-ਦੁਆਲੇ ਵਾਪਰੀਆਂ ਤਰ੍ਹਾਂ ਤਰ੍ਹਾਂ ਦੀਆਂ ਘਟਨਾਵਾਂ ਤੋਂ ਮੱਤ ਪ੍ਰਾਪਤ ਕਰਦੇ ਹਾਂ ਤੇ ਆਪਣਾ ਮੱਤ ਨਿਰਧਾਰਣ ਕਰਦੇ ਹਾਂ। ਕੁਝ ਕੁ ਸਿਆਣੇ ਬੰਦੇ ਆਪਣੇ ਬਜ਼ੁਰਗਾਂ, ਉਸਤਾਦਾਂ, ਮਾਪਿਆਂ ਅਤੇ ਗੁਰੂਆਂ ਦੇ ਮੱਤ ਤੋਂ ਵੀ ਫ਼ੈਜ਼ਯਾਬ ਹੁੰਦੇ ਹਨ ਅਤੇ ਆਪਣੇ ਨਿਜ ਦੇ ਅਨੁਭਵਾਂ ਦੇ ਨਾਲ ਵੱਡਿਆਂ ਦੀ ਮੱਤ ਨੂੰ ਨਾਲ ਰਲਾ ਕੇ ਇਕ ਵਧੀਆ ਦ੍ਰਿਸ਼ਟੀਕੋਣ ਅਤੇ ਉੱਤਮ ਮੱਤ ਦੇ ਮਾਲਕ ਬਣ ਜਾਂਦੇ ਹਨ।

**ਗੁਰ ਕੀ ਮਤਿ ਤੂੰ ਲੇਹਿ ਇਆਨੇ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ॥**

*(ਗਉੜੀ ਸੁਖਮਨੀ ਮ: ੫, ਪੰਨਾ ੨੮੮)*

ਆਪਣੀ ਕਮਾਈ ਨਾਲ ਹਾਸਲ ਕੀਤੀ ਹੋਈ ਮੱਤ ਜ਼ਰੂਰੀ ਨਹੀਂ ਕਿ ਹਰ ਵੇਲੇ ਹਰ ਵਾਰੀ ਠੀਕ ਹੀ ਹੋਵੇ। ਜੇ ਕੋਈ ਮਨੁੱਖ ਗੁਰੂ ਦੀ ਕਮਾਈ ਹੋਈ ਅਜ਼ਮੂਦਾ ਮੱਤ ਹਾਸਲ ਕਰ ਲਏ ਤਾਂ ਉਹ ਮੱਤ, ਸੁਮੱਤ ਤੇ ਸੁਦ੍ਰਿੜ੍ਹ ਬਣ ਜਾਂਦੀ ਹੈ। ਤਾਰੂ ਡੁੱਬਦੇ ਤੇ ਸਿਆਣੇ ਭੁਲਦੇ ਹਨ। ਉਸ ਸਿਆਣੇ ਦੇ ਡੁੱਬਣ ਤੇ ਭੁੱਲਣ ਦੀ ਅਸ਼ੰਕਾ ਘਟ ਜਾਂਦੀ ਹੈ ਜੋ ਗੁਰੂ ਦੀ ਮੱਤ ਨੂੰ ਗ੍ਰਹਿਣ ਕਰ ਲੈਂਦਾ ਹੈ। ਵਸ ਆਇਆ ਮਨ ਗੁਰੂ ਕੀ ਸੁਮੱਤ ਗ੍ਰਹਿਣ ਕਰ ਕੇ ਅਜਿਹੀ ਮੱਤ ਵਾਲਾ ਬਣ ਜਾਂਦਾ ਹੈ ਕਿ ਸੁਰਤ ਵਿਚ ਜਾਗਰਤੀ ਆ ਜਾਂਦੀ ਹੈ।

ਸਾਡੀ ਇਹੀ ਕੋਸ਼ਿਸ਼ ਹੋਣੀ ਚਾਹੀਦੀ ਹੈ ਅਤੇ ਵਾਹਿਗੁਰੂ ਅੱਗੇ ਇਹੀ ਮੰਗ ਕਰਨੀ ਚਾਹੀਦੀ ਹੈ ਕਿ ਸਾਡੀ ਮੱਤ ਇਹੋ ਜਿਹੀ ਬਣ ਜਾਏ ਜਿਸ ਨਾਲ ਅਸੀਂ ਅਕਾਲ ਪੁਰਖ ਨੂੰ ਅਗਾਧ ਸਕੀਏ ਅਤੇ ਸਾਡੇ ਅੰਦਰ ਨਿਮਰਤਾ ਦਾ ਪ੍ਰਵੇਸ਼ ਹੋਵੇ। ਇਸ ਤੋਂ ਬਿਨਾਂ ਹੋਰ ਸਾਰੀਆਂ ਪ੍ਰਾਪਤੀਆਂ ਐਵੇਂ ਹੀ ਹਨ। ਮੱਤ ਉਹੀ ਚੰਗੀ ਹੈ ਜੋ ਕਰਣੀ ਨੂੰ ਸ਼ੁਭ ਕਰੇ ਤੇ ਮੱਤ ਨੂੰ ਪੂਰਨ ਕਰੇ।

**ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥੩॥**

*(ਸਿਰੀ ਰਾਗੁ ਮ: ੧, ਪੰਨਾ ੨੫)*

# ਸੁਰਤ

ਬਹੁਤ ਕਰਕੇ ਅਸੀਂ ਸਾਰੇ ਬੇ-ਸੁਰਤ ਹੀ ਰਹਿੰਦੇ ਹਾਂ। ਸੁਰਤ ਤੋਂ ਨਿਖੁੱਟੇ ਹੋਏ, ਹਾਰੇ ਤੇ ਨਿਖੁੱਟੇ ਹੋਏ ਭੱਜੇ ਫਿਰਦੇ ਹਾਂ। ਸੁਰਤ ਆ ਜਾਏ ਤਾਂ ਸ਼ਾਇਦ ਕੁਝ ਚੈਨ ਵੀ ਆਏ।

ਗੁਰਮਤਿ ਵਿਚ ਸੁਰਤ ਉੱਤੇ ਵਿਸ਼ੇਸ਼ ਜ਼ੋਰ ਦਿੱਤਾ ਗਿਆ ਹੈ। ਸੁਰਤ ਦਾ ਸਬੰਧ ਵਿਚਾਰ ਨਾਲ ਹੈ। ਮਨ ਦੀਆਂ ਚਿਤਾਵਨੀਆਂ, ਭੱਜਾਂ, ਦੌੜਾਂ ਅਤੇ ਭਟਕਣਾਂ ਨੂੰ ਕਾਬੂ ਕਰ ਕੇ, ਵਿਚਾਰ ਦੀ ਸਹਾਇਤਾ ਨਾਲ ਸੁਰਤੀ ਦੇ ਮਾਰਗ 'ਤੇ ਲਿਆਉਣਾ ਹੈ।

**ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ॥**
**ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ॥੩॥**

*(ਪ੍ਰਭਾਤੀ ਮ: ੧, ਪੰਨਾ ੧੩੨੯)*

ਦਰਅਸਲ ਜਿਸ ਰਾਹ 'ਤੇ ਦੁਨੀਆ ਚੱਲ ਰਹੀ ਹੈ, ਉਹ ਮਾਰਗ ਤੁਰਤ ਫੁਰਤ ਦਾ ਤਾਂ ਹੈ, ਸੁਰਤ ਦਾ ਨਹੀਂ। ਦੁਨੀਆ ਮੁਤਾਬਕ ਇਹ ਰਾਹ ਸਿੱਧਾ ਹੈ। ਪਰ ਗੁਰਮਤਿ ਅਨੁਸਾਰ ਇਸ ਤੋਂ ਨਿਵੇਕਲਾ, ਅਲੱਗ ਬਲਕਿ ਉਲਟ ਚੱਲਣਾ ਸੁਰਤੀ ਦਾ ਮਾਰਗ ਹੈ। ਜਦੋਂ ਭਰਮ ਭੁਲੇਖੇ ਵਿਚ ਮਨੁੱਖ ਭੱਜਦਾ ਹੈ ਤਾਂ ਅਕਾਲ ਪੁਰਖ ਵੱਲ ਉਸ ਦੀ ਪਿੱਠ ਹੋ ਜਾਂਦੀ ਹੈ। ਉਸ ਦੀ ਸਾਰੀ ਦੌੜ ਭੱਜ ਉਸ ਨੂੰ ਵਾਹਿਗੁਰੂ ਤੋਂ ਦੂਰ ਕਰੀ ਜਾਂਦੀ ਹੈ। ਗੁਰੂ ਕ੍ਰਿਪਾਲ ਜੇ ਕਿਰਪਾ ਕਰ ਦੇਵੇ ਤੇ ਮਨੁੱਖ ਗੁਰੂ ਵੱਲ ਮੁੱਖ ਕਰ ਕੇ ਤੁਰਨਾ ਸ਼ੁਰੂ ਕਰ ਦਏ, ਵਗਦੇ ਰਾਹ ਤੋਂ ਉਲਟ ਤੁਰ ਪਏ (ਦੁਨੀਆ ਨੂੰ ਉਲਟਾ ਹੀ ਜਾਪੇਗਾ) ਤਾਂ ਸਮਝ ਲੈਣਾ ਚਾਹੀਦਾ ਹੈ ਕਿ ਸੁਰਤ ਜਾਗ ਪਈ। ਪਾਂਧੀ ਸੁਰਤ ਦੇ ਮਾਰਗ 'ਤੇ ਚੱਲ ਪਿਆ।

ਐਸਾ ਸੰਭਵ ਹੈ ਕਿ ਕੋਈ ਬੰਦਾ ਘਰ ਬਾਰ ਤਿਆਗ, ਧਨ ਦੌਲਤ ਨੂੰ ਤਿਲਾਂਜਲੀ ਦੇ, ਟੱਬਰ ਟੀਰ ਸਾਰਿਆਂ ਤੋਂ ਵਿਛੜ, ਉਦਾਸੀ ਹੋ ਜਾਏ ਅਤੇ ਇਤਨਾ ਕੁਝ ਕਰਨ 'ਤੇ ਵੀ ਦ੍ਰਿੜ੍ਹਤਾ ਨਾਲ ਨਹੀਂ ਕਿਹਾ ਜਾ ਸਕਦਾ ਕਿ ਉਹ ਸਿੱਧੇ ਮਾਰਗ 'ਤੇ ਚੱਲ ਰਿਹਾ ਹੈ। ਗੁਰਮਤਿ ਐਸੇ ਪਾਂਧੀ ਨੂੰ ਨਾ ਸਲਾਹੁੰਦੀ ਹੈ ਤੇ ਨਾ ਸਤਿਕਾਰਦੀ ਹੈ। ਜਿਹੜਾ ਮਨੁੱਖ ਦੁਨੀਆ ਵਿਚ ਰਹਿੰਦਿਆਂ, ਗ੍ਰਿਹਸਤ ਵਿਚ ਵਿਚਰਦਿਆਂ, ਘਰ ਬਾਰੀ ਹੋ ਕੇ ਵਿਹਾਰ ਵਪਾਰ ਕਰਦਿਆਂ, ਵਾਹਿਗੁਰੂ 'ਤੇ ਨਿਸਚਾ ਰਖਦਿਆਂ, ਆਪਣੀ ਮੰਜ਼ਿਲ ਵੱਲ ਵਧ ਰਿਹਾ ਹੈ, ਉਹ ਗ੍ਰਿਹੀ ਨਿਰਾ ਉਦਾਸੀ ਹੀ ਨਹੀਂ, ਸਗੋਂ ਕਿਸੇ ਉਦਾਸੀ ਤੋਂ ਬਹੁਤ ਵਧੇਰੇ ਬੇਹਤਰ ਹੈ। ਨਿਰੀਆਂ ਲੱਤਾਂ ਮਾਰਨ ਨਾਲ ਮਾਰਗ ਕੱਛਿਆ ਤਾਂ ਜਾ ਸਕਦਾ ਹੈ, ਪਰ ਮੰਜ਼ਲ ਪ੍ਰਾਪਤ ਨਹੀਂ ਹੋ ਸਕਦੀ। ਗੁਰੂ ਦੇਵ ਫ਼ੁਰਮਾਉਂਦੇ ਹਨ, ਇਹੀ ਤਾਂ ਦੇਖਣਾ ਹੈ ਕਿ ਕੌਣ ਗ੍ਰਿਹੀ ਹੈ ਤੇ ਕੌਣ ਉਦਾਸੀ। ਸੁਰਤ ਦਾ ਜਾਗਣਾ ਤੇ ਫਿਰ ਉਸ ਦਾ ਬਲਵਾਨ ਹੋਣਾ ਇਹੀ ਸਫਲਤਾ ਹੈ। ਇਹੀ ਹੈ ਸੁਰਤੀ ਦਾ ਮਾਰਗ।

ਸੁਰਤ ਦੇ ਗਵਾਚੇ ਹੋਣ ਦੀ ਇੱਕੋ ਹੀ ਉਦਾਹਰਣ ਕਾਫ਼ੀ ਰਹੇਗੀ। ਇਕ ਮੋਚੀ ਸੜਕ ਕਿਨਾਰੇ ਬੈਠਾ ਜੁੱਤੀ ਗੰਢ ਰਿਹਾ ਸੀ। ਉਸ ਦੇ ਕੋਲੋਂ ਹੀ ਇਕ ਚੋਰ ਤੇ ਉਸ ਦੇ ਮਗਰ ਇਕ ਭੀੜ ਭੱਜੀ ਜਾ ਰਹੀ ਸੀ। ਉਨ੍ਹਾਂ ਦੇ ਮਗਰ ਜਾਂਦੇ ਸਿਪਾਹੀਆਂ ਨੇ ਮੋਚੀ ਪਾਸੋਂ ਪੁੱਛਿਆ—ਭਾਈ ਤੂੰ ਇਧਰ ਕੋਈ ਚੋਰ ਭੱਜਾ ਜਾਂਦਾ ਵੇਖਿਆ ਹੈ ? ਤਾਂ ਮੋਚੀ ਨੇ ਉੱਤਰ ਦਿੱਤਾ—ਮੈਨੂੰ ਕੀ ਪਤਾ ਜੀ, ਮੈਂ ਤਾਂ ਜੁੱਤੀ ਪਿਆ ਗੰਢਦਾ ਸਾਂ। ਬੱਸ ਇਹੀ ਹਾਲ ਉਨ੍ਹਾਂ ਦਾ ਹੈ ਜਿਨ੍ਹਾਂ ਦੀ ਸੁਰਤ ਟਿਕਾਣੇ ਨਹੀਂ। ਉਹ ਚੰਮ ਵਿਚ ਹੀ ਖੁੱਭੇ ਹੋਏ ਹਨ। ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਕੀ ਹੋ ਰਿਹਾ ਹੈ। ਸੁਰਤ ਸਭ ਤੋਂ ਉੱਪਰ ਹੈ ਅਤੇ ਪ੍ਰਧਾਨ ਹੈ। ਜਦ ਸੁਰਤ ਬਲਵਾਨ ਹੋਵੇਗੀ ਤਾਂ ਖੱਪ, ਰੌਲਾ ਤੇ ਮਨ ਦਾ ਸ਼ੋਰ ਮੁੱਕੇਗਾ।

# ਸ਼ਬਦ

ਵਾਹਿਗੁਰੂ ਦੇ ਅਨੇਕ ਨਾਮ ਹਨ ਤੇ ਅਨੰਤ ਰੂਪ। ਉਹ ਜਲ ਥਲ ਮਹੀਅਲ ਸਭਨੀ ਥਾਈਂ ਵਿਦਮਾਨ ਹੈ। ਜਦੋਂ ਇਹ ਆਕਾਰ ਨਹੀਂ ਸਨ ਬਣੇ, ਗਰਦ ਗ਼ੁਬਾਰ, ਧੁੰਦੂਕਾਰ, ਅੰਧਕਾਰ ਜਾਂ ਉਸ ਤੋਂ ਵੀ ਪਹਿਲਾਂ, ਹੋਰ ਕੁਝ ਵੀ ਨਹੀਂ ਸੀ ਤਾਂ ਸ਼ਬਦ ਉਦੋਂ ਵੀ ਮੌਜੂਦ ਸੀ। ਨਿਰੰਕਾਰ ਵਾਹਿਗੁਰੂ ਦਾ ਇਕ ਸਰੂਪ ਸ਼ਬਦ ਰੂਪ ਹੈ। ਸ਼ਬਦ ਤੋਂ ਹੀ ਸਾਰੀ ਉਤਪੱਤੀ ਉਪਜੀ ਹੈ।

ਸ਼ਬਦ ਨੇ ਸ੍ਰਿਸ਼ਟ ਸਿਰਜੀ ਅਤੇ ਉਸ ਦੀ ਅਗੰਮ ਸ਼ਕਤੀ ਨਾਲ ਬ੍ਰਹਿਮੰਡ ਦਾ ਸੀਮਾ-ਰਹਿਤ ਪਾਸਾਰਾ ਬਣਿਆ। ਉਸ ਪਾਸਾਰੇ ਤੇ ਉਤਪੱਤੀ ਵਿਚੋਂ ਹੀ ਇਕ ਉਤਪੱਤੀ ਮਨੁੱਖ ਹੈ। ਇਹ ਹੋਰ ਉਪਜੀਆਂ ਵਸਤਾਂ ਦੇ ਵਿਚ ਹੀ ਰੁੱਝ ਕੇ ਰਹਿ ਗਿਆ। ਉਨ੍ਹਾਂ ਦਾ ਝੱਸ ਤੇ ਸਵਾਦ ਇਸ ਨੂੰ ਪੈ ਗਿਆ। ਕੁਝ ਕੁ ਨੂੰ ਸੋਝੀ ਆਈ, ਜਿਨ੍ਹਾਂ ਨੇ ਮਨ ਨੂੰ ਜਿੱਤਿਆ ਅਤੇ ਉਸ ਨਾਲ ਉਨ੍ਹਾਂ ਨੂੰ ਰਿਧੀ ਸਿਧੀ ਪ੍ਰਾਪਤ ਹੋ ਗਈ। ਉਨ੍ਹਾਂ ਦੇ ਕਹੇ ਮੁਤਾਬਕ ਉਨ੍ਹਾਂ ਨੂੰ ਪ੍ਰਾਪਤੀਆਂ ਹੋਣੀਆਂ ਸ਼ੁਰੂ ਹੋ ਗਈਆਂ। ਇਹੋ ਜਿਹੇ ਸਾਧਕਾਂ ਨੂੰ ਰਿਧ ਸਿਧ ਦਾ ਸਵਾਦ ਪੈ ਗਿਆ। ਉਹ ਅਕਾਲ ਪੁਰਖ ਦੇ ਭਾਣੇ ਤੋਂ ਹਟ ਕੇ ਆਪਣੇ ਭਾਣੇ ਵਿਚ ਚੱਲਣ ਲੱਗ ਪਏ। ਇਹ ਦਸ਼ਾ ਗੁਰਸਿੱਖਾਂ ਤੇ ਗੁਰਮੁਖਾਂ ਦੀ ਨਹੀਂ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ, ਕਿ ਵਾਹਿਗੁਰੂ ਨੇ ਕ੍ਰਿਪਾ ਕਰ ਕੇ ਸ਼ਕਤੀ ਬਖ਼ਸ਼ੀ, ਭੰਡਾਰੇ ਪ੍ਰਦਾਨ ਕੀਤੇ, ਪਰ ਮਨੁੱਖ ਉਨ੍ਹਾਂ ਵਿਚ ਹੀ ਰਹਿ ਗਿਆ। ਮਨੁੱਖ ਉਨ੍ਹਾਂ ਵਿਚ ਹੀ ਗ਼ਲਤਾਨ ਹੋ ਗਿਆ। ਜਿਨ੍ਹਾਂ ਨੂੰ ਕੁਝ ਪਤਾ ਲੱਗਾ ਸੀ, ਉਹ ਰਿਧੀ ਦੇ ਸੁਆਦ ਵਿਚ ਮਗਨ ਹੋ ਗਏ। 'ਰਿਧਿ ਸਿਧਿ ਅਵਰਾ ਸਾਦ' ਹੈ, ਸ਼ਬਦ ਦੇ ਪੁਜਾਰੀਆਂ ਦਾ ਨਹੀਂ। ਸ਼ਬਦ ਦਾ ਸੁਆਦ ਵਾਹਿਗੁਰੂ ਸ਼ਬਦ ਦੇ ਸੇਵਕਾਂ ਨੂੰ ਹੀ ਹੈ।

**ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ॥**
**ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ॥**
**ਅਨਦਿਨੁ ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ ਸੁਹਾਇਆ॥੧॥**

*(ਸੋਰਠਿ ਮ: ੩, ਪੰਨਾ ੫੯੯)*

ਗੁਰੂ ਕਿਰਪਾ ਦੁਆਰਾ ਮਨ ਨਿਰਮਲ ਹੋਣ ਤੇ ਹਉਮੈ ਮੁੱਕ ਜਾਂਦੀ ਹੈ। ਆਪਾ ਪ੍ਰਧਾਨ ਨਹੀਂ ਰਹਿੰਦਾ ਅਤੇ ਫਿਰ ਉਹ ਦਿਨ ਰਾਤ ਵਾਹਿਗੁਰੂ ਦੇ ਗੁਣ ਗਾਉਂਦਾ ਰਹਿੰਦਾ ਹੈ। ਗੁਰ ਸ਼ਬਦ ਦੁਆਰਾ ਐਸੀ ਖ਼ੂਬਸੂਰਤ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ, ਕਿ ਸ਼ਬਦ ਤੋਂ ਇਲਾਵਾ ਹੋਰ ਕੁਝ ਚੰਗਾ ਨਹੀਂ ਲੱਗਦਾ। ਸਭ ਤੋਂ ਉੱਤਮ ਸ਼ਬਦ ਤੇ ਹੋਰ ਬਾਕੀ ਸਭ ਕੁਝ ਹੇਚ। ਸ਼ਬਦ ਦੇ ਮੇਚ ਹੋਰ ਕੁਝ ਵੀ ਨਹੀਂ ਜਾਪਦਾ।

ਸਤਿਗੁਰ ਦੇ ਸ਼ਬਦ ਤੋਂ ਉਖੜਿਆ ਹੋਇਆ, ਜਨਮ ਜਨਮ ਤੇ ਜੁੱਗ ਜੁੱਗ ਭਰਮਦਾ ਰਹਿੰਦਾ ਹੈ। ਜਦੋਂ ਉਹ ਕ੍ਰਿਪਾ ਕਰਦਾ ਹੈ ਤਾਂ ਸ਼ਬਦ ਦੀ ਬੂਝ ਬੁਝਾ ਦਿੰਦਾ ਹੈ, ਭਾਵ ਸ਼ਬਦ ਜਗਿਆਸੂ ਨੂੰ ਆਪਣੇ ਲਾਗੇ ਕਰ ਲੈਂਦਾ ਹੈ, ਇਹ ਕਾਰਜ ਸਤਿਗੁਰੂ ਆਪ ਹੀ ਕਰਦੇ ਹਨ। ਦੁਨਿਆਵੀ ਮੌਤ ਮਨੁੱਖ ਇਕ ਦਿਨ ਵਿਚ ਕਈ ਕਈ ਵਾਰ ਮਰਦਾ ਹੈ। ਜਦ ਉਹ ਸ਼ਬਦ ਨਾਲ ਮਰਦਾ ਹੈ ਜਾਂ ਸ਼ਬਦ ਦੁਆਰਾ ਹਉਮੈ ਮਰਦੀ ਹੈ ਤਾਂ ਆਪਾ ਵਿਚੋਂ ਮਰਦਾ ਹੈ। ਜਦ ਉਹ ਸ਼ਬਦ ਨਾਲ ਮਰਦਾ ਹੈ, ਉਸ ਤੋਂ ਬਾਅਦ ਫਿਰ ਮਰਨਾ ਨਹੀਂ ਹੁੰਦਾ। ਇਹ ਅਮਰ ਪਦ ਹੈ, ਜਨਮ ਜਨਮ ਤੋਂ ਰਹਿਤ ਹੋਣ ਵਾਲੀ ਅਵਸਥਾ।

**ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ॥**
**ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ॥੩॥**

*(ਸੋਰਠਿ ਮ: ੩, ਪੰਨਾ ੬੦੪)*

ਅਤਿ ਮੀਠਾ, ਪੂਰਨ ਤੌਰ 'ਤੇ ਮੀਠਾ, ਅੰਮ੍ਰਿਤ ਨਾਮ, ਸ਼ਬਦ ਰਸ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦਾ ਹੈ। ਬਿਲਕੁਲ ਐਸਾ ਹੀ ਹੁਕਮ ਗੁਰੂ ਨਾਨਕ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਮੂਲ ਬਾਣੀ, ਪ੍ਰਥਮ ਬਾਣੀ, ਅੰਮ੍ਰਿਤ ਬਾਣੀ, ਸ੍ਰੀ ਜਪੁਜੀ ਸਾਹਿਬ ਦੇ ਸਿਖਰ ਵਿਚ ਕੀਤਾ ਹੈ, ਕਿ ਸ਼ਬਦ ਸੱਚੀ ਟਕਸਾਲ ਦੇ ਅੰਦਰ ਘੜੇ ਗਏ ਭਾਂਡਿਆਂ ਵਿਚ ਉਸ ਦੀ ਮਿਹਰ, ਨਦਰ ਤੇ ਕਰਮ ਨਾਲ ਅੰਮ੍ਰਿਤੁ ਪੈਂਦਾ ਹੈ। ਇਹ ਸ਼ਬਦ ਦੀ ਮਹਾਨਤਾ ਹੈ ਕਿ ਉਹ ਕ੍ਰਿਪਾ ਕਰ ਕੇ ਅੰਤਹਕਰਣ ਵਿਚ ਅੰਮ੍ਰਿਤ ਦਾ ਸੰਚਾਰ ਕਰ ਦਿੰਦਾ ਹੈ।

ਸ਼ਬਦ ਦੀ ਪਹਿਚਾਨ ਅੰਦਰੋਂ ਹੀ ਹੁੰਦੀ ਹੈ। ਕਰਤੇ ਦੀ ਕ੍ਰਿਪਾ ਨਾਲ ਮਨ ਦਾ ਸ਼ੋਰ ਮੁਕਣ ਤੇ ਸ਼ਬਦ ਸੰਜਾਪਣ ਲੱਗ ਪੈਂਦਾ ਹੈ।

# ਸੁੱਖ

ਦੁਨੀਆਂ ਦਾ ਹਰ ਪ੍ਰਾਣੀ ਮਾਤਰ ਤੇ ਮਨੁੱਖ ਆਪਣੀ ਜ਼ਿੰਦਗੀ ਵਿਚ ਸੁੱਖ ਚਾਹੁੰਦਾ ਹੈ। ਸੁੱਖ ਦੀ ਸਭਨਾਂ ਨੂੰ ਲੋੜ ਹੈ। ਇਸ ਦੀ ਪ੍ਰਾਪਤੀ ਲਈ ਅਸੀਂ ਬਹੁਤ ਸਾਰੇ ਉਪਰਾਲੇ ਕਰਦੇ ਰਹਿੰਦੇ ਹਾਂ। ਰਤਾ ਗੰਭੀਰਤਾ ਨਾਲ ਜੇ ਸੋਚਿਆ ਜਾਏ ਤਾਂ ਸੁੱਖ ਇਕ ਵਿਸ਼ੇਸ਼ ਮਾਨਸਿਕ ਅਵਸਥਾ ਦਾ ਨਾਂ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਸੁੱਖ ਦੇ ਸਾਰੇ ਸਾਧਨ ਉਪਲਬਧ ਹੋਣ ਦੇ ਬਾਵਜੂਦ ਬਹੁਤ ਵਾਰੀ ਸੁੱਖ ਦਾ ਆਭਾਸ ਨਹੀਂ ਹੁੰਦਾ।

ਸੁੱਖ ਸਬੰਧੀ ਇਹ ਸਮਝਿਆ ਜਾਂਦਾ ਹੈ ਕਿ ਸਾਨੂੰ ਉਹ ਵਸਤਾਂ ਤੇ ਵਰਤਣਾਂ ਪ੍ਰਾਪਤ ਹੋਣ ਜੋ ਸੁਖਾਂਵੀਆਂ ਲੱਗਣ। ਕੂਲੇ ਕੂਲੇ ਕੱਪੜੇ, ਪੈਰਾਂ ਵਿਚ ਢੁੱਕਵੀਂ ਜੁੱਤੀ, ਨਰਮ ਗਦੇਲੇ ਤੇ ਬਿਸਤਰ, ਖਾਣ ਨੂੰ ਸੁਆਦੀ ਭੋਜਨ ਅਤੇ ਰਿਹਾਇਸ਼ ਦੀਆਂ ਉਹ ਚੀਜ਼ਾਂ ਜਿਨ੍ਹਾਂ ਨਾਲ ਬਿਨਾਂ ਕਿਸੇ ਬਹੁਤੇ ਔਖ ਦੇ ਸਾਡੇ ਸਾਰੇ ਕੰਮ ਸੌਰ ਸਕਣ, ਅਸੀਂ ਉਨ੍ਹਾਂ ਵਸਤਾਂ ਤੇ ਵਸੀਲਿਆਂ ਲਈ ਉੱਦਮ ਕਰਦੇ ਹਾਂ। ਇਹ ਸਭ ਕੁਝ ਹੋਣ ਦੇ ਬਾਵਜੂਦ ਵੀ ਬਹੁਤੀ ਵਾਰੀ ਅਸੀਂ ਸੁੱਖ ਸੁਖੀ ਮਹਿਸੂਸ ਨਹੀਂ ਕਰਦੇ। ਇਸ ਦਾ ਮਤਲਬ ਇਹ ਹੋਇਆ ਕਿ ਸੁੱਖ ਇਨ੍ਹਾਂ ਵਸਤਾਂ ਵਿਚ ਨਹੀਂ, ਉਹ ਕਿਧਰੇ ਹੋਰ ਹੈ। ਉਸ ਸੁੱਖ ਲਈ ਮਨੁੱਖ ਕੋਸ਼ਿਸ਼ ਨਹੀਂ ਕਰਦਾ, ਨਾ ਹੀ ਇਹ ਖੋਜ ਕਰਦਾ ਹੈ ਕਿ ਸਾਰੇ ਸੁੱਖ ਸਾਧਨ ਹੋਣ ਦੇ ਬਾਵਜੂਦ ਸੁੱਖ ਕਿਉਂ ਨਹੀਂ ? ਉੱਤਰ ਇਹੀ ਹੋਵੇਗਾ ਕਿ ਸੁੱਖ ਕਿਧਰੇ ਹੋਰ ਹੈ।

**ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥**
**ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥੧॥**

*(ਭੈਰਉ ਮ: ੫, ਪੰਨਾ ੧੧੪੭)*

ਇਸ ਗੁਰੂ ਹੁਕਮ ਤੋਂ ਨਿਰਮਲ ਗਿਆਨ ਪ੍ਰਾਪਤ ਹੁੰਦਾ ਹੈ, ਕਿ ਬਹੁਤ ਸਾਰੀ ਦੌਲਤ, ਤਰ੍ਹਾਂ ਤਰ੍ਹਾਂ ਦੇ ਰੰਗ, ਤਮਾਸ਼ੇ, ਨਾਟ, ਨਾਟਕ ਤੇ ਦੇਸ਼ ਦਿਸ਼ਾਂਤਰਾਂ ਦੇ ਭ੍ਰਮਣ ਤੇ ਸੈਰ ਨਾਲ ਸੁੱਖ ਪ੍ਰਾਪਤ ਨਹੀਂ ਹੋਵੇਗਾ। ਸਾਰੇ ਸੁੱਖ ਹਰਿ ਜੀ ਦੇ ਗੁਣ ਗਾਉਣ ਵਿਚ ਮਿਲਦੇ ਹਨ। ਇਹ ਗੁਣਗਾਨ ਮਨ ਨੂੰ ਉੱਚੀ ਅਵਸਥਾ ਵਿਚ ਲੈ ਜਾਂਦਾ ਹੈ, ਜਿਥੇ ਸਾਰੇ ਸੁੱਖਾਂ ਦਾ ਸਾਰ ਪ੍ਰਾਪਤ

ਹੁੰਦਾ ਹੈ। ਜਿਹੜਾ ਮਨੁੱਖ ਵਸਤਾਂ ਨੂੰ ਭੋਗਦਿਆਂ ਵੀ ਰਾਮ ਦੀ ਸਰਨ ਵਿਚ ਰਹਿੰਦਾ ਹੈ, ਉਸ ਨੂੰ ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਜਿਸ ਪ੍ਰਾਣੀ ਨੂੰ ਵਾਹਿਗੁਰੂ ਨਹੀਂ ਵਿਸਰਦਾ, ਉਹ ਸੁਖੀਆ ਹੈ ਤੇ ਉਸ ਦਾ ਜਨਮ ਧੰਨ ਹੈ।

ਦੁਨੀਆ ਦੇ ਲੋਕ ਸੁੱਖਾਂ ਨੂੰ ਇਕੱਤਰ ਕਰਨ ਵਿਚ ਇਤਨਾ ਗ਼ਲਤਾਨ ਹੋ ਜਾਂਦੇ ਹਨ, ਕਿ ਦੁਨਿਆਵੀ ਸੁੱਖ ਪ੍ਰਾਪਤ ਤਾਂ ਹੁੰਦੇ ਹਨ ਪਰ ਸੁੱਖ ਮਾਣਿਆ ਨਹੀਂ ਜਾ ਸਕਦਾ। ਮਾਨਸਿਕ ਅਵਸਥਾ ਹੀ ਸੁੱਖ ਵਾਲੀ ਨਹੀਂ ਬਣੀ। ਕਿਸੇ ਵਿਸ਼ਾਲ ਖਾਨ ਦਾ ਮਾਲਕ ਆਪਣੇ ਏਅਰ-ਕੰਡੀਸੰਨਡ ਕਮਰੇ ਵਿਚ ਨਰਮ ਰੇਸ਼ਮੀ ਗਦੇਲੇ ਦੇ ਉੱਤੇ ਖਿਝਿਆ ਖਿਝਿਆ ਤੇ ਔਖਾ ਮਹਿਸੂਸ ਕਰਦਾ ਹੈ। ਉਸੇ ਹੀ ਖਾਨ ਦਾ ਇਕ ਮਜ਼ਦੂਰ ਮਿੱਟੀ ਦੇ ਲੱਦੇ ਟਰੱਕ ਉੱਤੇ ਬੈਠਾ, ਮਿੱਟੀਉ ਮਿੱਟੀ ਹੋਇਆ, ਲੰਮੀ ਟਾਰ ਲਾ ਕੇ, ਬਸੰਤ ਤੇ ਖੇੜੇ ਦੇ ਗੀਤ ਗਾ ਰਿਹਾ ਹੁੰਦਾ ਹੈ। ਦੱਸੋ ਫਿਰ ਸੁਖੀਆ ਕੌਣ ਹੈ, ਸੁੱਖ ਤਾਂ ਹੀ ਹੈ ਜੇ ਅੰਦਰਲਾ ਸੁਖੀ ਹੋਵੇ।

**ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥**
**ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ ॥੩॥**

*(ਸੂਹੀ ਮ: ੫, ਪੰਨਾ ੭੪੯)*

ਸੱਚੇ ਪਾਤਿਸ਼ਾਹ ਦੇ ਸੱਚੇ ਹੁਕਮ ਨੂੰ ਜਾਣਨ ਤੇ ਪਛਾਣਨ ਨਾਲ ਸੱਚਾ ਸੁੱਖ ਪ੍ਰਾਪਤ ਹੁੰਦਾ ਹੈ। ਉਸ ਸੁੱਖ ਵਿਚੋਂ ਵਡਿਆਈ ਵੀ ਮਿਲਦੀ ਹੈ। ਇਹ ਸੁੱਖ ਉਸ ਦੀ ਦਾਤ ਹੈ। ਅਜਿਹਾ ਜਾਣਨ ਨਾਲ ਸੁੱਖ ਸਦੀਵੀ ਹੋ ਜਾਏਗਾ ਅਤੇ ਅੰਦਰਲਾ ਵੀ ਸੁਖੀ ਹੋ ਜਾਏਗਾ। ਇਸ ਤਰ੍ਹਾਂ ਨਾਲ ਪ੍ਰਾਪਤ ਸੁੱਖ ਮਨੁੱਖ ਨੂੰ ਸ਼ਾਂਤੀ ਦੇ ਪੜਾਅ ਤੱਕ ਪਹੁੰਚਾ ਦੇਵੇਗਾ।

## ਸ਼ਾਂਤ

ਸ਼ਾਂਤੀ ਇਕ ਮਾਨਸਿਕ ਅਵਸਥਾ ਹੈ। ਸਾਡਾ ਵਿਚਾਰ ਬਣਿਆ ਹੋਇਆ ਹੈ ਕਿ ਵਸਤਾਂ ਅਤੇ ਵਸਤਾਂ ਦੀ ਪ੍ਰਾਪਤੀ ਤੋਂ ਸ਼ਾਂਤੀ ਮਿਲਦੀ ਹੈ। ਪਰ ਅਜਿਹਾ ਹੁੰਦਾ ਨਹੀਂ। ਭਿੰਨ ਭਿੰਨ ਪ੍ਰਕਾਰ ਦੇ ਸੁੱਖ ਹੋਣ ਦੇ ਬਾਵਜੂਦ ਸੁੱਖ ਭੋਗਣ ਵਾਲਾ ਮਨੁੱਖ ਵੱਢੂੰ ਵੱਢੂੰ ਕਰਦਾ ਰਹਿੰਦਾ ਹੈ। ਸੁੱਖ ਉਹੀ ਹੈ ਜਿਸ ਦੀ ਪ੍ਰਾਪਤੀ ਤੋਂ ਬਾਦ ਸ਼ਾਂਤੀ ਮਿਲੇ। ਹੁੰਦਾ ਬਿਲਕੁਲ ਇਸ ਦੇ ਉਲਟ ਹੈ। ਸੁੱਖਾਂ ਦਾ ਭੋਗੀ ਮਾਨਸਿਕ ਤੌਰ 'ਤੇ ਰੋਗੀ ਹੋ ਜਾਂਦਾ ਹੈ। ਫਿਰ ਸਰੀਰਕ ਰੋਗ ਵੀ ਉਸ ਨੂੰ ਆ ਚੰਬੜਦੇ ਹਨ। ਸੁੱਖ ਭੋਗਣ ਵਾਲੇ ਮਨੁੱਖ ਦੇ ਤਕਰੀਬਨ ਸਾਰੇ ਕਾਰਜ ਉਸ ਦੀ ਆਗਿਆ ਮੁਤਾਬਕ ਹੋਈ ਚਲੇ ਜਾਂਦੇ ਹਨ। ਉਸ ਦਾ ਹਿਰਦਾ ਹੋਰ ਹੋਰ ਸੁੱਖਾਂ ਦੀ ਪ੍ਰਾਪਤੀ ਲਈ ਯਤਨਸ਼ੀਲ ਰਹਿੰਦਾ ਹੈ ਅਤੇ ਉਸ ਦਾ ਜਿਸਮ ਘੱਟ ਕਿਰਿਆਸ਼ੀਲ ਹੁੰਦਾ ਚਲਿਆ ਜਾਂਦਾ ਹੈ। ਸੁੱਖ ਬੜੇ ਹੁੰਦੇ ਹਨ, ਸ਼ਾਂਤੀ ਨਹੀਂ ਹੁੰਦੀ। ਤੇ ਜੇ ਸ਼ਾਂਤੀ ਹੀ ਪ੍ਰਾਪਤ ਨਹੀਂ ਹੋਈ ਤਾਂ ਸੁੱਖ ਵੀ ਬੇਕਾਰ ਹੀ ਹਨ।

ਗੁਰਬਾਣੀ ਵਿਚ ਸੁੱਖ ਸ਼ਾਂਤੀ ਦਾ ਜ਼ਿਕਰ ਬਹੁਤ ਵਾਰ ਇਕੱਠਾ ਨਾਲੋ ਨਾਲ ਆਇਆ ਹੈ, ਜਿਸ ਦਾ ਭਾਵ ਇਹ ਹੈ ਕਿ ਸੁੱਖਾਂ ਤੋਂ ਸ਼ਾਂਤੀ ਉਪਜਣੀ ਚਾਹੀਦੀ ਹੈ। ਪਰ ਹੁੰਦਾ ਕੁਝ ਹੋਰ ਹੀ ਹੈ। ਸੁੱਖ ਤੋਂ ਅਹੰਕਾਰ ਹੀ ਪੈਦਾ ਹੁੰਦਾ ਹੈ ਅਤੇ ਮਨੁੱਖ ਦਾ ਦਿਨਚਰੀਆ ਤੇ ਸੁਭਾਅ ਇਸ ਤਰ੍ਹਾਂ ਦਾ ਬਣ ਜਾਂਦਾ ਹੈ, ਕਿ ਉਹ ਆਪਣਿਆਂ ਨਾਲੋਂ ਕਟਿਆ ਜਾਂਦਾ ਹੈ। ਜਾਂ ਇੰਝ ਕਹੀਏ ਕਿ ਉਹ ਆਪਣੇ ਦੁਆਲੇ ਇਕ ਝੂਠੀ ਜਿਹੀ ਕੰਧ ਉਸਾਰ ਲੈਂਦਾ ਹੈ।

ਸਰੀਰਕ ਸੁੱਖ, ਹੋਰ ਸੁੱਖ ਅਤੇ ਸੁੱਖ ਸੁਵਿਧਾਵਾਂ ਦੇ ਸਾਧਨ ਜੁਟਾਏ ਜਾਂਦੇ ਹਨ। ਇਹ ਦੌੜ ਕਿਧਰੇ ਮੁੱਕਦੀ ਹੀ ਨਹੀਂ। ਲਬੁ, ਲੋਭ ਤੇ ਲਾਲਸਾ ਵਧਦੀ ਜਾਂਦੀ ਹੈ। ਸੁੱਖ ਸਾਧਨਾਂ ਉੱਤੇ ਕਬਜ਼ਾ ਰਹੇ, ਇਸ ਦਾ ਇਕ ਫ਼ਿਕਰ ਜਿਹਾ ਅੰਦਰ ਬਣਿਆ ਰਹਿੰਦਾ ਹੈ। ਸੁੱਖ ਸਾਧਨ ਪਹੁੰਚਾਉਣ ਵਾਲੀ ਵਸਤੂ ਰਤਾ ਕੁ ਪ੍ਰਾਪਤ ਨਾ ਹੋਵੇ ਤਾਂ ਇਕ ਤੜਫੜਾਹਟ ਜਿਹੀ ਲੱਗ ਜਾਂਦੀ ਹੈ। ਸੁੱਖ ਮਾਣਦਾ ਹੋਇਆ ਵੀ ਤਨ, ਮਨ ਦੀ ਸ਼ਾਂਤੀ ਤੋਂ ਵਾਂਝਾ ਹੀ ਹੁੰਦਾ ਹੈ। ਗੱਲ ਤੇ ਤਾਂ ਹੈ ਜੇ ਸੁੱਖ ਤੋਂ ਸ਼ਾਂਤੀ ਉਪਜੇ। ਐਸਾ ਉਦੋਂ ਹੋਏਗਾ ਜਦੋਂ ਸੁੱਖਦਾਤਾ ਚੇਤੇ ਹੋਏਗਾ।

**ਮਨਿ ਸਾਤਿ ਆਈ ਵਜੀ ਵਧਾਈ ਮਨਹੁ ਕਦੇ ਨ ਵੀਸਰੈ ॥**
**ਬਿਨਵੰਤਿ ਨਾਨਕ ਸਤਿਗੁਰਿ ਦ੍ਰਿੜਾਇਆ ਸਦਾ ਭਜੁ ਜਗਦੀਸਰੈ ॥੪॥੧॥੩॥**

*(ਸੂਹੀ ਮ: ੫, ਪੰਨਾ ੭੭੯)*

ਇਹੀ ਗੱਲ ਸਤਿਗੁਰੂ ਨੇ ਦ੍ਰਿੜ੍ਹ ਕਰਾਈ ਹੈ ਅਤੇ ਇਸ ਤਰ੍ਹਾਂ ਹੀ ਸੁੱਖ ਦੀ ਪ੍ਰਾਪਤੀ ਮਨ ਨੂੰ ਸ਼ਾਂਤ ਕਰ ਦੇਵੇਗੀ। ਸੁੱਖ ਤੇ ਸ਼ਾਂਤੀ ਦਾ ਅਟੁੱਟ ਸੰਬੰਧ ਹੈ। ਜਿਵੇਂ ਸੁੱਖ ਤੋਂ ਸ਼ਾਂਤੀ ਪੈਦਾ ਹੋਣੀ ਅਤਿ ਜ਼ਰੂਰੀ ਹੈ, ਬਿਲਕੁਲ ਇਸੇ ਤਰ੍ਹਾਂ ਸ਼ਾਂਤੀ ਖ਼ੁਦ ਵੀ ਸੁਖਦਾਤੀ ਹੈ। ਉਹ ਸੁੱਖ ਅਟੁੱਟ ਤੇ ਦੇਰ ਪਾਹ ਹੈ, ਜਿਸ ਨਾਲ ਮਨ ਨੂੰ ਠੰਢ ਪੈ ਜਾਂਦੀ ਹੈ। ਸੁੱਖ ਭੋਗਦਾ ਤਨ ਤਾਂ ਸੁਖੀ ਹੁੰਦਾ ਹੈ, ਜੇ ਮਨ ਵੀ ਸੁਖੀ ਹੋਵੇ। ਇਹ 'ਮਨ ਤਨ ਸਾਂਤ ਸਰੀਰ' ਵਾਲੀ ਅਵਸਥਾ ਹੈ।

**ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥**
**ਸੁਖ ਉਪਜੇ ਬਾਜੇ ਅਨਹਦ ਤੂਰੇ ॥੧॥ਰਹਾਉ॥** *(ਬਿਲਾਵਲੁ ਮ: ੫, ਪੰਨਾ ੮੦੬)*

# ਸਹਿਜ

ਸਹਿਜ ਮਨ ਦੀ ਅਤਿ ਉੱਤਮ ਅਤੇ ਅਦਭੁੱਤ ਆਸਥਾ ਹੈ। ਸਹਿਜ ਦਾ ਅੱਖਰੀ ਅਰਥ ਠਹਿਰਾਉ ਤੋਂ ਲਿਆ ਜਾਂਦਾ ਹੈ। ਹੌਲੀ ਹੌਲੀ ਧੀਰਜ ਨਾਲ ਕੀਤੇ ਗਏ ਕਾਰਜ ਨੂੰ ਅਸੀਂ ਸਹਿਜ ਨਾਲ ਕੀਤਾ ਗਿਆ ਕੰਮ ਕਹਿੰਦੇ ਹਾਂ। ਦਰਅਸਲ ਸਹਿਜ, ਭੜਕੀ ਜਾਂ ਭਟਕਣ ਦੇ ਮੁੱਕਣ ਮਗਰੋਂ ਪ੍ਰਾਪਤ ਹੁੰਦਾ ਹੈ।

ਮਨੁੱਖੀ ਸੁਭਾਅ ਹੈ ਕਿ ਜਦੋਂ ਉਸ ਨੂੰ ਕੁਝ ਪ੍ਰਾਪਤੀ ਹੁੰਦੀ ਹੈ ਤਾਂ ਉਹ ਉਛਲ ਉਛਲ ਪੈਂਦਾ ਹੈ, ਉਡਿਆ ਉਡਿਆ ਫਿਰਦਾ ਹੈ। ਤੇ ਜਦੋਂ ਕੋਈ ਚੀਜ਼ ਖੁੱਸ ਜਾਏ ਤਾਂ ਭੁੰਜੇ ਲਹਿਣ ਵਾਲੀ ਹਾਲਤ ਹੋ ਜਾਂਦੀ ਹੈ। ਕੁਝ ਕੁ ਖ਼ੁਸ਼ੀ ਮਿਲੀ ਤਾਂ ਫੁੱਲਿਆਂ ਨਾ ਸਮਾਇਆ, ਰਤਾ ਕੁ ਗ਼ਮ ਮਿਲਿਆਂ ਤਾਂ ਹਿੱਸ ਗਿਆ। ਮਨ ਡੀਂਗਣ ਡੋਲੇ ਵਿਚ ਡੋਲਦਾ ਰਹਿੰਦਾ ਹੈ। ਘੜੀ ਦੇ ਪੈਂਡੂਲਮ ਵਾਂਗ ਇੱਧਰੋਂ ਉਧਰ, ਉਧਰੋਂ ਇੱਧਰ। ਸਹਿਜ ਅਵਸਥਾ ਵਿਚ ਵਾਸ ਕਰਦਾ ਮਨੁੱਖ ਇਸ ਦਸ਼ਾ ਤੋਂ ਉਚੇਰਾ ਹੋ ਜਾਂਦਾ ਹੈ।

ਸਹਿਜ ਦਾ ਮਤਲਬ ਹੈ ਤਵਾਜ਼ਨ ਜਾਂ ਸੰਤੁਲਨ। ਮਨੁੱਖ ਨਿੱਕੀਆਂ ਨਿੱਕੀਆਂ ਘਟਨਾਵਾਂ ਜਾਂ ਹਾਦਸਿਆਂ ਨਾਲ ਪ੍ਰਭਾਵਿਤ ਹੋ ਕੇ ਉਨ੍ਹਾਂ ਦੇ ਪ੍ਰਤਿਕਰਮ ਵਜੋਂ ਅਜੀਬ ਅਜੀਬ ਤਰ੍ਹਾਂ ਨਾਲ ਵਿਹਾਰ ਕਰਦਾ ਹੈ। ਜਿਹੜਾ ਮਨੁੱਖ ਗੁਰੂ ਦੀ ਆਗਿਆ, ਹੁਕਮ ਤੇ ਸ਼ਬਦ ਦਾ ਆਸਰਾ ਲੈਂਦਾ ਹੈ, ਉਹ ਸਹਿਜ ਵਿਚ ਆ ਜਾਂਦਾ ਹੈ। ਏਸੇ ਅਵਸਥਾ ਨੂੰ, 'ਸੁਖ ਸਹਿਜ ਨਿਵਾਸ' ਆਖਿਆ ਗਿਆ ਹੈ।

ਇਕ ਵਾਰੀ ਮੈਂ ਆਪਣੇ ਸਤਿਕਾਰਯੋਗ ਵੀਰ ਪ੍ਰਿੰ. ਸਤਿਬੀਰ ਸਿੰਘ ਜੀ ਨਾਲ ਇਸ ਸਬੰਧੀ ਵਿਚਾਰ ਕਰ ਰਿਹਾ ਸੀ ਤਾਂ ਉਨ੍ਹਾਂ ਨੇ ਕਿਹਾ ਕਿ ਤੈਨੂੰ ਸਭ ਤੋਂ ਪਿਆਰੀ ਵਸਤੂ ਕਿਹੜੀ ਲਗਦੀ ਹੈ ਤਾਂ ਮੈਂ ਝੱਟ ਕਿਹਾ—ਮੇਰੀ ਮਾਂ। ਤਦ ਉਨ੍ਹਾਂ ਨੇ ਨਿਝੱਕ ਆਖਿਆ—ਮੰਨ ਲਉ ਕਿ ਤੂੰ ਕੁਝ ਲਿਖ ਰਿਹਾ ਹੈਂ, ਤੈਨੂੰ ਕੋਈ ਆ ਕੇ ਆਖੇ ਕਿ ਤੇਰੀ ਮਾਤਾ ਜੀ ਅਕਾਲ ਚਲਾਣਾ ਕਰ ਗਏ ਹਨ। ਇਹ ਸੁਣ ਕੇ ਜੇ ਨਾ ਤੇਰਾ ਰੰਗ ਉੱਡੇ ਤੇ ਨਾ ਤੇਰੇ ਹੱਥੋਂ ਕਲਮ ਛੁੱਟੇ ਤੇ ਤੂੰ ਲਿਖਿਆ ਜਾ ਰਿਹਾ ਫ਼ਿਕਰਾ ਪੂਰਾ ਕਰ ਕੇ ਕਹੇਂ ਕਿ ਇਹ ਭਾਣਾ ਕਿਵੇਂ ਵਰਤਿਆ ਤਾਂ ਸਮਝ ਲਈਂ ਕਿ ਤੂੰ ਸਹਿਜ ਅਵਸਥਾ ਪ੍ਰਾਪਤ ਕਰ ਲਈ ਹੈ।

ਜਿਸ ਤਰ੍ਹਾਂ ਗੁਰਬਾਣੀ ਵਿਚ ਸੁੱਖ ਸਾਂਤ ਬਹੁਤ ਵਾਰ ਇਕੱਠੇ ਆਏ ਹਨ, ਇਸੇ ਤਰ੍ਹਾਂ ਸੁੱਖ-ਸਾਂਤ ਸਹਿਜ ਅਤੇ ਸਾਂਤ-ਸਹਿਜ ਵੀ ਇਕ ਵਾਰ ਤੋਂ ਵੱਧ ਇਕੱਠੇ ਆਏ ਹਨ। ਇਸ ਤਰ੍ਹਾਂ ਇਹ ਗਿਆਨ ਹੁੰਦਾ ਹੈ, ਕਿ ਜੇ ਸੁੱਖ ਤੋਂ ਬਾਦ ਮਨੁੱਖ ਨੂੰ ਸ਼ਾਂਤੀ ਪ੍ਰਾਪਤ ਹੋ ਰਹੀ ਹੈ ਤਾਂ ਸ਼ਾਂਤੀ ਤੋਂ ਬਾਦ ਸਹਿਜ ਦੀ ਪ੍ਰਾਪਤੀ ਹੋਣੀ ਜ਼ਰੂਰੀ ਹੈ। ਸ਼ਾਂਤੀ ਕੋਈ ਓਪਰੀ ਵਸਤੂ ਨਹੀਂ ਹੈ। ਇਹ ਸਹਿਜ ਨੂੰ ਉਪਜਾਉਣ ਵਿਚ ਬਹੁਤ ਸਹਾਈ ਹੈ ਤੇ ਸਹਿਜ ਹੀ ਆਨੰਦ ਦੀ ਪ੍ਰਾਪਤੀ ਦਾ ਕਾਰਨ ਹੈ। ਅਸੀਂ ਇੰਝ ਵੀ ਆਖ ਸਕਦੇ ਹਾਂ ਕਿ ਸਹਿਜ ਆਨੰਦ ਦੀ ਮੁਹਾਜ ਹੈ, ਸਰਦਲ ਜਾਂ ਚੌਖਟ ਹੈ। ਸਹਿਜ ਵਿਚ ਆਏ ਹੋਏ ਜਗਿਆਸੂ ਨੂੰ ਆਨੰਦ ਪ੍ਰਾਪਤ ਹੋਏਗਾ। ਆਨੰਦ ਵਾਹਿਗੁਰੂ ਦਾ ਗੁਣ ਹੈ ਅਤੇ ਵਾਹਿਗੁਰੂ ਆਨੰਦ ਗੁਣ ਨਿਧਾਨ ਹੈ।

ਸਹਿਜ ਦੀ ਕਥਾ ਅਕੱਥ ਹੈ, ਨਿਰਾਲੀ ਹੈ। ਸਹਿਜ ਵਿਚ ਵਿਚਰਦਾ ਗੁਰਮੁਖ ਕਦੀ ਨਹੀਂ ਕਹੇਗਾ ਕਿ ਅੱਜ ਮੇਰਾ ਮਨ ਖ਼ਰਾਬ ਹੈ, ਮੇਰਾ ਸਿਰ ਭਾਰੀ ਹੈ ਜਾਂ ਮੈਨੂੰ ਕੁਝ ਚੰਗਾ ਨਹੀਂ ਲੱਗ ਰਿਹਾ।

**ਸਹਜ ਕੀ ਅਕਥ ਕਥਾ ਹੈ ਨਿਰਾਰੀ॥**
**ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ॥੧॥ਰਹਾਉ॥**
*(ਗਉੜੀ ਕਬੀਰ ਜੀ, ਪੰਨਾ ੩੩੩)*

ਦੁੱਖ-ਸੁੱਖ, ਧੁੱਪ-ਛਾਂ, ਵਾਧੇ-ਘਾਟੇ, ਸੋਨਾ-ਮਿੱਟੀ ਇੱਕੋ ਜਿਹੇ ਜਾਪਦੇ ਹਨ। ਕਿਸੇ ਚੀਜ਼ ਦੀ ਤਾਮ-ਝਾਮ, ਐਂਵੇਂ ਪ੍ਰਭਾਵਿਤ ਨਹੀਂ ਕਰਦੀ। ਕੋਈ ਲੋਭ ਲਾਲਚ ਆਕਰਸ਼ਿਤ ਨਹੀਂ ਕਰਦਾ ਤੇ ਕਿਸੇ ਚੀਜ਼ ਦਾ ਨਾ ਹੋਣਾ ਹੀਣੇਪਣ ਦਾ ਅਹਿਸਾਸ ਨਹੀਂ ਦਿੰਦਾ। ਐਸੀ ਅਵਸਥਾ ਹੈ ਸਹਿਜ ਦੀ। ਇਸ ਨੂੰ ਤੋਲਿਆ ਵੀ ਨਹੀਂ ਜਾ ਸਕਦਾ। ਇਹ ਪ੍ਰਾਪਤ ਹੋਣ ਤੋਂ ਬਾਅਦ ਮੁੱਕਦੀ ਵੀ ਨਹੀਂ। ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ, ਕਿ ਸਹਿਜ ਅਕਾਲ ਪੁਰਖ ਵਾਹਿਗੁਰੂ ਦਾ ਗੁਣ ਹੈ। ਸਹਿਜ ਵਾਲਾ ਨਿਰਭਉ ਹੈ ਤੇ ਨਾਲ ਹੀ ਨਿਰਵੈਰ ਵੀ। ਉਹ ਸੁੱਖ ਮੰਦਰ ਦੇ ਅੰਦਰ ਬੈਠਾ ਹੋਇਆ ਆਕੜਦਾ ਤੇ ਬੈਠਦਾ ਨਹੀਂ ਤੇ ਤੱਤੀ ਤਵੀ 'ਤੇ ਸਮਾਧੀ ਲਾਉਂਦਿਆਂ ਘਬਰਾਉਂਦਾ ਨਹੀਂ। ਅਨੰਦਗੜ੍ਹ ਹੋਵੇ ਜਾਂ ਮਾਛੀਵਾੜੇ ਦਾ ਜੰਗਲ, ਉਸ ਦਾ ਮਨ ਮੰਗਲ ਪ੍ਰਭੂ ਦੀ ਰੰਗਣ ਵਿਚ ਰਹਿੰਦਾ ਹੈ।

ਰਚਣਹਾਰ ਵਾਹਿਗੁਰੂ ਨੇ ਸਹਿਜੇ ਸਹਿਜ ਸਭ ਰਚਨਾ ਰਚੀ ਹੈ। ਉਹ ਸਾਨੂੰ ਸਭਨਾਂ ਨੂੰ ਸਹਿਜੇ ਸਹਿਜ ਹੀ ਪਾਲਦਾ ਹੈ ਅਤੇ ਉਸ ਦੇ ਨਾਮ ਦਾ ਜਪਣਾ ਵੀ ਸਹਿਜ ਵਿਚ ਹੀ ਸੰਭਵ ਹੈ।

**ਸਹਜ ਕਥਾ ਪ੍ਰਭ ਕੀ ਅਤਿ ਮੀਠੀ॥**
**ਵਿਰਲੈ ਕਾਹੂ ਨੇਤ੍ਰਹੁ ਡੀਠੀ॥੧॥ਰਹਾਉ॥** *(ਸੂਹੀ ਮ: ੫, ਪੰਨਾ ੭੩੯)*

# ਗੁਰੂ ਹਰੀ – ਹਰਿਗੁਰ

ਗੁਰੂ ਦੋ ਅੱਖਰਾਂ ਦੀ ਸੰਧੀ ਹੈ। 'ਗ' ਭਾਵ ਹਨੇਰਾ, ਅੰਧਕਾਰ। 'ਰ' ਭਾਵ ਪ੍ਰਕਾਸ਼। ਗੁਰੂ ਸਾਨੂੰ ਅੰਧਕਾਰ ਤੋਂ ਪ੍ਰਕਾਸ਼ ਵੱਲ ਲੈ ਜਾਂਦਾ ਹੈ। ਗੁਰੂ ਪ੍ਰਕਾਸ਼ ਰੂਪ ਸਵੈਮ ਪ੍ਰਕਾਸ਼ ਜਾਂ ਖ਼ੁਦ ਪ੍ਰਕਾਸ਼ ਹੀ ਹੈ। ਹਰੀ, ਹਰਿ, ਹਰਿ ਜੀ, ਹਰਿਗੁਰ, ਪਰਮੇਸ਼ਵਰ, ਬ੍ਰਹਮ ਗਿਆਨੀ, ਇਹ ਸਭ ਗੁਰੂ ਦੇ ਹੀ ਪ੍ਰਾਇਵਾਚੀ ਹਨ। ਗੁਰੂ ਸੂਰਮਾ, ਗੁਰੂ ਸੂਰਾ, ਮਹਾਂਬਲੀ ਜਾਂ ਗਿਆਨ ਰੂਪ ਹੈ। ਅਗਿਆਨ ਅੰਧੇਰਾ ਹੈ, ਭਰਮ ਅਗਿਆਨ ਹੈ। ਗੁਰੂ ਜਦ ਮਿਹਰ ਕਰਦਾ ਹੈ, ਉਹ ਭਰਮ ਹਨੇਰਾ ਕਟ ਕੇ ਸਭ ਚਾਨਣ ਚਾਨਣ ਜਾਂ ਚੰਨ ਚਨਾਣ ਕਰ ਦਿੰਦਾ ਹੈ।

**ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥**
**ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥**

*(ਆਸਾ ਮ: ੪ ਛੰਤ, ਪੰਨਾ ੪੫੦)*

ਧੁਰ ਵਾਹਿਗੁਰੂ ਹੈ। ਧੁਰਿ ਸਭ ਤੋਂ ਉੱਤੇ ਹੈ, ਧੁਰਿ ਸਭ ਤੋਂ ਪਹਿਲਾ ਹੈ। ਸਭ ਤੋਂ ਪਹਿਲਾ ਤੇ ਸਭ ਤੋਂ ਉੱਤੇ ਵਾਹਿਗੁਰੂ ਹੈ। ਵਾਹਿਗੁਰੂ ਹੀ ਧੁਰਿ ਤੋਂ ਮਸਤਕ ਤੇ ਲੇਖ ਲਿਖਣ ਵਾਲਾ ਹੈ। ਜਿਨ੍ਹਾਂ 'ਤੇ ਉਹ ਮਿਹਰ ਦੀ ਨਦਰਿ ਕਰ ਦਿੰਦਾ ਹੈ, ਉਨ੍ਹਾਂ ਨੂੰ ਉਹ ਸਤਿਗੁਰੂ ਮਿਲ ਜਾਂਦਾ ਹੈ, ਜਿਸ ਦੇ ਮਿਲਣ ਨਾਲ ਮਨੁੱਖ ਦੇ ਅੰਦਰੋਂ ਅਗਿਆਨ ਦਾ ਹਨੇਰਾ ਕੱਟਿਆ ਜਾਂਦਾ ਹੈ, ਅਤੇ ਘਟਿ ਘਟਿ ਅੰਦਰ ਹੀ ਗੁਰੂ ਗਿਆਨ ਰੂਪੀ ਪ੍ਰਕਾਸ਼ ਲੱਟ-ਲੱਟ ਪ੍ਰਜਵਲਿਤ ਹੋ ਜਾਂਦਾ ਹੈ।

ਗੁਰੂ ਨਾਨਕ ਪਾਤਿਸ਼ਾਹ ਹੁਕਮ ਕਰਦੇ ਹਨ ਕਿ ਜੇ ਸੌ ਚੰਨ, ਤੇ ਹਜ਼ਾਰ ਸੂਰਜ ਇੱਕੋ ਵਾਰੀ ਮਿਲ ਕੇ ਇਕੱਠਿਆਂ ਆਪਣਾ ਚਾਨਣ ਦੇਣ ਤਾਂ ਵੀ ਉਨ੍ਹਾਂ ਦਾ ਦਿੱਤਾ ਹੋਇਆ ਚਾਨਣ ਗੁਰੂ ਚਾਨਣ ਨੂੰ ਨਹੀਂ ਪਹੁੰਚ ਸਕਦਾ।

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥**
**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥**

*(ਵਾਰ ਆਸਾ, ਮ: ੧, ਪੰਨਾ ੪੬੨)*

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥**

*(ਵਾਰ ਆਸਾ, ਮ: ੨, ਪੰਨਾ ੪੬੩)*

ਐਸੇ ਗਿਆਨਦਾਤਾ, ਭਰਮ-ਵਿਨਾਸ਼ੀ ਅਭਿਲਾਸ਼ੀ ਗੁਰੂ ਤੋਂ ਮੈਂ ਨਿਤਾ-ਪ੍ਰਤਿ, ਹਰ ਰੋਜ਼ ਸੌ ਸੌ ਵਾਰੀ, ਵਾਰੀ ਤੇ ਬਲਿਹਾਰੀ ਜਾਂਦਾ ਹਾਂ। ਉਹ ਭਰਮ ਹਨੇਰੇ ਅਤੇ ਅਗਿਆਨ ਨੂੰ ਦੂਰ ਕਰ ਕੇ ਭਰਮ ਭੁੱਲੇ ਮਨੁੱਖਾਂ ਨੂੰ ਦੇਵਤੇ ਬਣਾ ਦਿੰਦਾ ਹੈ ਅਤੇ ਅਜਿਹਾ ਕਰਨ ਵਿਚ ਉਹਨੂੰ ਕੋਈ ਦੇਰ ਨਹੀਂ ਲਗਦੀ। ਜੇ ਗੁਰੂ ਵੱਲ ਪਿੱਠ ਹੈ ਜਾਂ ਉਸ ਤੋਂ ਕੋਈ ਬੇਮੁਖ ਹੈ ਤਾਂ ਬਹੁਤ ਸਾਰੇ ਸੂਰਜਾਂ ਦੀ ਰੌਸ਼ਨੀ ਤੇ ਚੰਨਾਂ ਦੀ ਚਾਨਣੀ ਕਿਸੇ ਵੀ ਲਾਇਕ ਨਹੀਂ। ਉਸ ਦਾ ਗਿਆਨ ਰੂਪੀ ਚਾਨਣ ਮਹਾਨ ਹੈ। ਉਹ ਆਪ ਹੀ ਵਿਰਾਟ ਪ੍ਰਕਾਸ਼ ਹੈ। ਗੁਰੂ ਬਾਝੋਂ ਨਿਰਾ ਹਨੇਰਾ ਹੀ ਹੈ। ਅਸਲੇ ਦੀ ਸਮਝ ਹੀ ਨਹੀਂ ਪੈਂਦੀ। ਦੁਨਿਆਵੀ ਗਿਆਨ ਤੇ ਚਾਨਣ ਨਾਲ ਬੁੱਧੀ ਦਾ ਵਿਕਾਸ ਭਾਵੇਂ ਹੋ ਜਾਏ ਪਰ ਸੁਰਤ ਦਾ ਵਿਗਾਸ ਤੇ ਸੁਰਤ ਤੋਂ ਪ੍ਰਾਪਤ ਸਿੱਧੀ, ਗੁਰੂ ਗਿਆਨ ਤੋਂ ਬਿਨਾਂ ਨਹੀਂ ਮਿਲ ਸਕਦੀ। ਗੁਰਮਤਿ ਨੇ ਸੁਰਤ ਹੀ ਜਗਾਈ ਹੈ ਤੇ ਸੁਰਤ ਨੂੰ ਹੀ ਬਲਵਾਨ ਕੀਤਾ ਹੈ। ਸੁਰਤ ਦੀ ਘਾੜਤ ਉੱਤੇ ਹੀ ਜ਼ੋਰ ਦਿੱਤਾ ਗਿਆ ਹੈ। ਇਸ ਘਾੜਤ ਦੇ ਨਾਲ

ਹੀ ਸ਼ਬਦ ਗੁਰੂ ਦਾ ਗਿਆਨ ਪ੍ਰਾਪਤ ਹੁੰਦਾ ਹੈ।

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥**
**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥**
**ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ॥**
**ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ॥**
**ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲੁ ਕਹਿ॥**
**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ॥੪॥੮॥**

*(ਸਵਯੇ ਮ: ੪ ਕੇ, ਪੰਨਾ ੧੩੯੯)*

ਗੁਰੂ ਬਿਨਾਂ ਹਨੇਰਾ ਹੈ। ਹਨੇਰੇ ਵਿਚ ਕੁਝ ਸੁਝਾਈ ਨਹੀਂ ਦਿੰਦਾ। ਅਗਿਆਨ ਹੋਵੇ ਤਾਂ ਸੁਰਤ ਜਾਗਰਿਤ ਨਹੀਂ ਹੁੰਦੀ। ਗੁਰੂ ਦਾ ਪਾਸਰਾ ਤੇ ਨੇੜਾ ਪ੍ਰਾਪਤ ਕਰਨਾ ਹੀ ਸਾਡਾ ਲਕਸ਼ ਹੈ। ਗੁਰੂ ਦਾ ਵਿਚਾਰ ਹੀ ਅਸੀਂ ਲੈਣਾ ਹੈ। ਇਹੀ ਸੱਚ ਹੈ, ਗੁਰੂ ਦੇ ਚਰਨੀਂ ਲੱਗਿਆਂ ਸ਼ਬਦ ਦੀ ਸੋਝੀ ਪਏਗੀ, ਗੁਰੂ ਸ਼ਬਦ ਹੈ, ਸ਼ਬਦ ਹੀ ਗੁਰੂ ਹੈ। ਸ਼ਬਦ ਦੇ ਗਿਆਨ ਨਾਲ ਹੀ ਸਾਰੇ ਦੁੱਖ ਅਦੋਹ ਅਤੇ ਕਲੇਸ਼ਾਂ ਦਾ ਨਾਸ਼ ਹੋ ਜਾਏਗਾ। ਸਭ ਕੁਝ ਹੁੰਦਿਆਂ ਸੁੰਦਿਆਂ ਜੇ ਫਿਰ ਵੀ ਕੁੜ੍ਹਨਾ, ਸੜਨਾ, ਝੁਰਨਾ, ਮਰਨਾ ਅਤੇ ਕਲੇਸ਼ ਹੈ ਤਾਂ ਇਸ ਵਿਚ ਕੋਈ ਬਹਿਸ ਜਾਂ ਕੋਈ ਦੋ ਰਾਇ ਨਹੀਂ ਕਿ ਅਜੇ ਸਾਨੂੰ ਗੁਰੂ ਦਾ ਪਤਾ ਨਹੀਂ ਲੱਗਾ। ਅਤੇ ਸ਼ਬਦ ਵੱਲ ਤਾਂ ਤੁਰੇ ਹੀ ਨਹੀਂ, ਪੁੱਜਣਾ ਜਾਂ ਪ੍ਰਾਪਤੀ ਤਾਂ ਅਸੰਭਵ ਹੀ ਹੈ। ਸਾਡੇ ਨੈਣਾਂ ਵਿਚ ਜੋ ਪ੍ਰਕਾਸ਼ ਹੈ, ਉਹ ਗੁਰੂ ਦਾ ਹੀ ਹੈ। ਆਪਣੇ ਬੋਲਾਂ ਦੁਆਰਾ ਵੀ ਗੁਰੂ ਗੁਰੂ ਹੀ ਕਰਨਾ ਹੈ। ਉਹੀ ਨੈਣ ਭਲੇ ਹਨ ਜੋ ਸਭ ਵਿਚੋਂ ਗੁਰੂ ਹਰੀ ਨੂੰ ਵੇਖਦੇ ਹਨ। ਬੋਲਾਂ ਨਾਲ ਵੀ ਗੁਰੂ ਹੀ ਸਲਾਹੁਣਾ ਹੈ। ਇਹੀ ਸੱਚੀ ਤੇ ਪੱਕੀ ਗੱਲ ਦ੍ਰਿੜ੍ਹਤਾ ਨਾਲ ਭੱਟ ਕਲ੍ਯ ਜੀ ਆਖ ਰਹੇ ਹਨ। ਜਿਨ੍ਹਾਂ ਮਨੁੱਖਾਂ ਨੇ ਨੈਣਾਂ ਨਾਲ ਗੁਰੂ ਨਹੀਂ ਜਪਿਆ ਜਾਂ ਉਨ੍ਹਾਂ ਦੇ ਬੋਲਾਂ ਵਿਚ ਸੱਚ ਰੂਪ ਸੱਚਾ ਗੁਰੂ ਨਹੀਂ ਹੈ, ਉਹ ਤੇ ਇਸ ਦੁਨੀਆ 'ਤੇ ਐਵੇਂ ਹੀ ਆਏ ਹਨ। ਗੁਰਬਾਣੀ ਵਿਚ ਇਸ ਸਬੰਧੀ ਬੜੇ ਕਰੜੇ ਸ਼ਬਦ ਵਰਤੇ ਹਨ। ਜਿਹੜੇ ਮਨੁੱਖ ਸਿਫ਼ਤੋ-ਸਾਲਾਹ ਵਿਚ ਨਹੀਂ ਜੁੜੇ, ਪਾਤਿਸ਼ਾਹ ਫ਼ੁਰਮਾਂਦੇ ਹਨ ਕਿ ਉਨ੍ਹਾਂ ਦੀਆਂ ਮਾਵਾਂ ਬਾਂਝ ਹੀ ਰਹਿੰਦੀਆਂ ਤਾਂ ਚੰਗਾ ਸੀ। ਜਾਂ ਫਿਰ ਜਿਨ੍ਹਾਂ ਘਰਾਂ ਟੱਬਰਾਂ, ਖ਼ਾਨਦਾਨਾਂ ਜਾਂ ਕੁਲਾਂ ਵਿਚ ਹਰਿ ਗੁਰ ਪੂਰਾ ਆਰਾਧਿਆ ਨਹੀਂ ਗਿਆ, ਉਨ੍ਹਾਂ ਦੀਆਂ ਮਾਵਾਂ ਵਿਧਵਾ ਕਿਉਂ ਨਹੀਂ ਹੋ ਗਈਆਂ। ਗੱਲ ਬੜੀ ਅਕਾਟ ਹੈ ਤੇ ਸੱਚ ਹੈ।

ਹਰਿ ਜੀ, ਹਰੀ, ਗੁਰੂ ਪ੍ਰਕਾਸ਼ ਰੂਪ ਹਨ। ਸ਼ਬਦ ਗੁਰੂ ਪ੍ਰਕਾਸ਼ ਹੈ ਅਤੇ ਇਸ ਦਾ ਹੀ ਚਾਨਣ ਹਰ ਜੀਵ ਜੰਤੂ ਦੇ ਅੰਦਰ ਹੈ। ਪਾਤਿਸ਼ਾਹ ਫ਼ੁਰਮਾਂਦੇ ਹਨ :

**ਮੰਦਰਿ ਮੇਰੈ ਸਬਦਿ ਉਜਾਰਾ॥**
**ਅਨਦ ਬਿਨੋਦੀ ਖਸਮੁ ਹਮਾਰਾ॥੩॥**
**ਮਸਤਕਿ ਭਾਗੁ ਮੈ ਪਿਰੁ ਘਰਿ ਆਇਆ॥**
**ਥਿਰੁ ਸੋਹਾਗੁ ਨਾਨਕ ਜਨ ਪਾਇਆ॥੪॥੨॥੫੩॥** *(ਆਸਾ ਮ: ੫, ਪੰਨਾ ੩੮੪)*

ਸ਼ਬਦ ਦਾ ਉਜਿਆਰਾ ਸਰੀਰ ਮੰਦਰ ਅੰਦਰ ਹੋ ਜਾਣ ਨਾਲ ਆਨੰਦ-ਦਾਤਾ, ਨਾਮ-ਦਾਤਾ, ਮਾਲਕ ਹਿਰਦੇ ਵਿਚ ਵੱਸ ਗਿਆ। ਇਸ ਤਰ੍ਹਾਂ ਨਾਲ ਭਾਗ ਜਾਗੇ ਕਿ ਹੁਣ ਥਿਰਤਾ ਪ੍ਰਾਪਤ ਹੋ ਗਈ। ਡੀਗਣ ਡੋਲਾ ਮੁੱਕ ਗਿਆ ਅਤੇ ਸੁਹਾਗਣ ਵਰਗੀ ਖ਼ੁਸ਼ੀ ਪ੍ਰਾਪਤ ਹੋ ਗਈ। ਸੰਸਾਰ ਦਾ ਇਕ ਅਜੀਬ ਚਲਨ ਹੈ। ਜੇ ਕਿਸੇ ਦਾ ਬਜਾਜੀ ਦਾ ਕੰਮ ਚਲ ਪਿਆ ਤਾਂ ਕਿੰਨੀਆਂ

ਹੀ ਹੱਟੀਆਂ ਬਜਾਜੀ ਦੀਆਂ ਖੁੱਲ੍ਹ ਗਈਆਂ ਤੇ ਬਜਾਜਾ ਬਜ਼ਾਰ ਬਣ ਗਿਆ। ਕਿਸੇ ਦਾ ਲੋਹੇ ਦਾ ਕੰਮ ਚਲਿਆ, ਬੱਸ ਫਿਰ ਕੀ ਸੀ, ਲੋਹਾ ਮੰਡੀ ਬਣ ਗਈ। ਇਸੇ ਹੀ ਤਰ੍ਹਾਂ ਬਾਣੀ ਵਿਚ ਸੰਤ ਦੀ ਮਹਿਮਾ ਲਿਖੀ ਵੇਖ ਕੇ ਬੇਅੰਤ ਲੋਕ ਸੰਤ ਬਣ ਬੈਠੇ। ਹਰ ਸ਼ਹਿਰ, ਪਿੰਡ, ਕਸਬਾ ਅੱਜ ਤਾਂ ਜਿਵੇਂ ਬਾਬਾ ਬਕਾਲਾ ਹੀ ਬਣਿਆ ਪਿਆ ਹੈ। ਇਥੇ ਹੀ ਬਸ ਨਹੀਂ, ਗੁਰਬਾਣੀ ਵਿਚ ਗੁਰੂ ਦੀ ਵਡਿਆਈ ਸੁਣ ਪੜ੍ਹ ਕੇ ਕੁਝ ਚਲਾਕ ਬੰਦਿਆਂ ਅੰਦਰ ਗੁਰੂ ਦੇ ਗੁਣਾਂ ਨੂੰ ਗ੍ਰਹਿਣ ਕਰਨ ਦਾ ਚਾਅ ਨਾ ਉਪਜ ਕੇ ਸਗੋਂ ਆਪ ਹੀ ਗੁਰੂ ਬਣ ਬੈਠੇ। ਉਹ ਮੱਥੇ ਵੀ ਟਿਕਾਉਣ ਲਗ ਪਏ। ਚਰਨ ਪਾਹੁਲ ਵੀ ਦੇਣ ਲਗ ਪਏ। ਪੁੜੀਆਂ ਵਿਚ ਨਾਮ ਵੀ ਬੰਨ੍ਹ ਬੰਨ੍ਹ ਕੇ ਵੰਡੀ ਜਾਣ ਲੱਗ ਪਏ। ਜਗਿਆਸੂਆਂ ਨੂੰ ਮੰਜ਼ਿਲ 'ਤੇ ਪੁਜਾਉਣ ਦੀ ਬਜਾਏ ਆਪਣੇ ਹੀ ਚਰਨ ਉਪਜਾਉਣ ਲਗ ਪਏ। ਉਹ ਭੋਲੇ ਲੋਕ ਇਹ ਭੁੱਲ ਗਏ ਕਿ ਸਤਿਗੁਰੂ ਦੀ ਮਹਿਮਾ ਅਪਰੰਪਾਰ ਹੈ। ਉਸ ਦੇ ਅਣਗਿਣਤ ਗੁਣਾਂ ਵਿਚੋਂ ਇਥੇ ਕੇਵਲ ਅਸੀਂ ਦੋ ਗੁਣਾਂ ਦਾ ਜ਼ਿਕਰ ਕਰਾਂਗੇ, ਜੋ ਇਨ੍ਹਾਂ ਸੰਸਾਰੀ ਤੇ ਬਾਜ਼ਾਰੀ ਗੁਰੂਆਂ ਵਿਚ ਢੂੰਡਿਆਂ ਤੇ ਕੁਰੇਦਿਆਂ ਵੀ ਨਹੀਂ ਮਿਲਣਗੇ।

ਗੁਰੂ ਪੂਜਾ ਸਬੰਧੀ ਸਪਸ਼ਟ ਹੁਕਮ ਗੁਰਬਾਣੀ ਵਿਚ ਮੌਜੂਦ ਹੈ। ਪਾਤਿਸ਼ਾਹ ਫ਼ੁਰਮਾਨ ਕਰਦੇ ਹਨ, ਕਿ ਮੈਂ ਗੁਰੂ ਦੀ ਪੂਜਾ ਇਸ ਲਈ ਕਰਦਾ ਹਾਂ ਕਿ ਉਹ ਆਪਣੀ ਪੂਜਾ ਨਾ ਕਰਵਾ ਕੇ ਹਰਿ ਗੁਰੂ ਦੀ ਪੂਜਾ ਕਰਾਉਂਦਾ ਹੈ। ਇਥੇ ਤਾਂ ਇਹ ਵੀ ਚਲਨ ਹੈ ਕਿ ਜਿਹੜੇ ਗੁਰਸਿਖ ਸਤਿਗੁਰ ਪੁਰਖ ਨੂੰ ਮਨਾਉਂਦੇ ਹਨ, ਸਭ ਉਨ੍ਹਾਂ ਨੂੰ ਹੀ ਪੂਜਣ ਲਗ ਪੈਂਦੇ ਹਨ। ਪਰ ਉਹ ਸਭ ਉੱਤਮ ਉਜਲ ਤੇ ਸ੍ਰੇਸ਼ਟ ਰੂਹਾਂ ਆਪਣੇ ਸਤਿਸੰਗੀ ਸਹਿਯੋਗੀਆਂ ਨੂੰ ਗੁਰੂ ਦੇ ਪੱਥ 'ਤੇ ਪਾ ਦਿੰਦੀਆਂ ਹਨ। ਜਦੋਂ ਅਸੀਂ ਗੁਰੂ ਜੀ ਨੂੰ ਪੂਜਦੇ ਹਾਂ, ਉਹ ਅਕਾਲ ਦੀ ਪੂਜਾ ਜਾਂ ਨਾਮ ਦੀ ਪੂਜਾ ਵਲ ਸਾਨੂੰ ਲਾਉਂਦੇ ਹਨ।

**ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ॥**
**ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ॥੨॥**

*(ਆਸਾ ਮ: ੪, ਪੰਨਾ ੪੫੦)*

ਗੁਰਸਿੱਖਾਂ ਦੀ ਘਾਲਣਾ ਇਸ ਲਈ ਸਫਲ ਹੈ ਕਿ ਜਦ ਉਹ ਗੁਰੂ ਨੂੰ ਪੂਜਦੇ ਹਨ ਤਾਂ ਗੁਰੂ ਪਾਤਿਸ਼ਾਹ ਆਪਣੀ ਪੂਜਾ ਨਹੀਂ ਕਰਾਉਂਦੇ ਸਗੋਂ ਹਰਿ ਜੀ ਦੀ ਪੂਜਾ ਵਲ ਲਾ ਦਿੰਦੇ ਹਨ। ਇਸੇ ਹੀ ਕਾਰਨ ਗੁਰੂ ਨਾਨਕ ਦੇਵ ਜੀ ਪੂਜਯ ਹਨ। ਪ੍ਰਸਤਿਸ਼ ਦੇ ਕਾਬਿਲ ਹਨ ਅਤੇ ਅਸੀਂ ਉਨ੍ਹਾਂ ਦੇ ਚਰਨ ਹੀ ਪੂਜਦੇ ਹਾਂ।

ਅਜਿਹਾ ਹੀ ਹੁਕਮ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ। ਆਪ ਜੀ ਫ਼ੁਰਮਾਉਂਦੇ ਹਨ ਕਿ ਜਿਹੜਾ ਗੁਰਸਿੱਖ ਦਿਸੇ, ਮੈਂ ਉਸ ਦੇ ਪੈਰੀਂ ਹੱਥ ਲਾਉਂਦਾ ਹਾਂ।

**ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥**

*(ਸੂਹੀ ਮ: ੫, ਪੰਨਾ ੭੬੩)*

ਹੈਰਾਨਕੁੰਨ ਗੱਲ ਇਹ ਹੈ ਕਿ ਖ਼ੁਦ ਗੁਰੂ ਪਾਤਿਸ਼ਾਹ ਗੁਰਸਿੱਖ ਦੇ ਚਰਨ ਛੂਹ ਰਹੇ ਹਨ। ਕਿਤਨੀ ਅਦਭੁਤਤਾ ਤੇ ਵਿਲੱਖਣਤਾ ਹੈ ਪਰ ਇਸੇ ਸ਼ਬਦ ਦੀ ਅੰਤਲੀ ਤੁਕ ਵਿਚ ਗੱਲ ਹੋਰ ਸਪਸ਼ਟ ਹੋ ਜਾਂਦੀ ਹੈ। ਜਦੋਂ, 'ਜੋ ਦੀਸੈ ਗੁਰਸਿਖੜਾ' ਦੀ ਥਾਵੇਂ 'ਜੋ ਗੁਰ ਦੀਸੇ' ਲਿਖਿਆ ਹੋਇਆ ਮਿਲਦਾ ਹੈ।

ਇਸ ਦਾ ਪਵਿੱਤਰ ਭਾਵ ਹੈ ਉਸ ਗੁਰਸਿੱਖ ਦੇ ਪੈਰੀਂ ਨਿਉਂ ਨਿਉਂ ਕੇ ਲਗਦੇ ਹਾਂ ਜਿਸ ਵਿਚੋਂ ਜੋਤਿ ਰੂਪ, ਅਸਰੀਰ ਰੂਪ ਗੁਰੂ ਦੇ ਦਰਸ਼ਨ ਹੁੰਦੇ ਹਨ। ਗੁਰੂ ਅਰਜਨ ਦੇਵ ਜੀ ਤਾਂ

ਨਿਮਰਤਾ ਸਹਿਤ ਆਦੇਸ਼ ਦੇ ਰਹੇ ਹਨ, ਗੁਰਸਿੱਖੋ ਉੱਧਰ ਚਲੋ ਜੀ, ਜਿਸ ਮਾਰਗ 'ਤੇ ਚੱਲ ਕੇ ਗੁਰਸਿਖ ਆਪਣੇ ਲਕਸ਼ ਰੂਪੀ ਮੰਜ਼ਿਲ ਨੂੰ ਪ੍ਰਾਪਤ ਕਰਦੇ ਹਨ। ਸੰਕੇਤ ਹੈ:

**ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥**
**ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥**

*(ਸੂਹੀ ਮ: ੫, ਪੰਨਾ ੭੬੩)*

ਭਾਵ ਮੈਂ, ਹਉਮੈ, ਮੇਰੀ ਅਤੇ ਮਨਮਤ ਨੂੰ ਤਿਆਗ ਕੇ ਇਕ ਮਨ, ਇਕ ਚਿਤ, ਇਕ ਲਿਵ ਹੋ ਕੇ ਇਕ ਅਕਾਲ ਪੁਰਖ ਦੀ ਪੂਜਾ ਕਰੋ। ਇਹੀ ਗੁਰੂ ਦੀ ਮਹਾਨਤਾ ਹੈ ਕਿ ਉਹ ਆਪਣੇ ਚਰਨ ਨਹੀਂ ਪੁਜਾਉਂਦਾ ਤੇ ਅਕਾਲ ਪੁਰਖ ਦੀ ਪੂਜਾ ਕਰਾਉਂਦਾ ਹੈ।

ਦੁਨਿਆਵੀ ਗੁਰੂ ਧਨ ਬਟੋਰਦੇ ਹਨ। ਸਰਕਾਰੇ ਦਰਬਾਰੇ ਪਹੁੰਚ ਬਣਾਉਂਦੇ ਹਨ ਤੇ ਦੁਨੀਆਦਾਰਾਂ ਤੇ ਵਪਾਰੀਆਂ ਵਾਂਗੂੰ ਕਾਰਜ ਸਿਧ ਕਰਾਉਂਦੇ ਫਿਰਦੇ ਹਨ। ਜਦੋਂ 'ਵਕਤੇ ਊਪਰਿ ਲੜ ਮਰਨ' ਜਾਂ ਜੂਝਣ ਦੀ ਗੱਲ ਆਵੇ ਤਾਂ ਪਤਾ ਨਹੀਂ ਉਹ ਕਿੱਥੇ ਛਾਈਂ ਮਾਈਂ ਹੋ ਜਾਂਦੇ ਹਨ। ਪਰ ਗੁਰੂ ਪਾਤਿਸ਼ਾਹ ਤਾਂ ਆਪਣਾ ਪਵਿੱਤਰ ਸਰੀਰ ਵੀ ਹਰਿ ਜੀ ਦੇ ਅਰਥ ਲਗਾਉਣ ਤੋਂ ਨਹੀਂ ਡਰਦੇ। ਗੁਰੂ ਨਾਨਕ ਰੂਪ ਵਿਚ ਬਾਬਰ ਦੇ ਜਬਰ ਸਾਹਮਣੇ ਮਾਸਪੁਰੀ ਵਿਚ ਖਲੋ ਕੇ ਸੱਚ ਕੀ ਬੇਲਾ ਸੱਚ ਸੁਣਾਉਣ ਤੋਂ ਨਹੀਂ ਡਰਦੇ। ਗੁਰੂ ਅੰਗਦ ਰੂਪ ਵਿਚ ਉਨ੍ਹਾਂ ਨੂੰ ਹਮਾਯੂੰ ਬਾਦਸ਼ਾਹ ਦੀ ਤਲਵਾਰ ਦਾ ਕੋਈ ਡਰ ਨਹੀਂ। ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ ਤੱਤੀ ਤਵੀ 'ਤੇ ਬੈਠ ਕੇ ਵੀ ਕੋਈ ਗਿਲਾ ਨਹੀਂ ਕਰਦੇ, ਕੋਈ ਉਲਾਹਣਾ ਨਹੀਂ ਦਿੰਦੇ। ਗੁਰੂ ਹਰਿਗੋਬਿੰਦ ਦੇ ਰੂਪ ਵਿਚ ਸੱਚ, ਪ੍ਰੇਮ, ਅਣਖ ਤੇ ਅਜ਼ਾਦੀ ਦੀਆਂ ਜੰਗਾਂ ਲੜਦੇ ਹਨ । ਗੁਰੂ ਤੇਗ ਬਹਾਦਰ ਜੀ ਦੇ ਰੂਪ ਵਿਚ ਨਿਸਹਾਇ ਤੇ ਲਤਾੜੇ ਹੋਏ ਮਜ਼ਲੂਮਾਂ ਦੀ ਬਾਂਹ ਫੜਦੇ ਹਨ। ਵਿਚ ਚੌਰਾਹੇ ਦੇ ਸੀਸ ਦੇ ਦਿੰਦੇ ਹਨ ਪਰ ਸਿਰੜ ਨਹੀਂ ਦਿੰਦੇ।

**ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥**

*(ਜੈਤਸਰੀ ਮ: ੪, ਪੰਨਾ ੬੯੮)*

# ਸਿਆਣਪ – ਚਤੁਰਾਈ

ਅਜਿਹਾ ਕਿਹੜਾ ਬੰਦਾ ਹੈ ਜਿਹੜਾ ਇਹ ਨਹੀਂ ਚਾਹੁੰਦਾ ਕਿ ਉਹ ਚਤੁਰ ਚਾਲਾਕ ਜਾਂ ਸਿਆਣਾ ਨਾ ਹੋਵੇ। ਹਰ ਸਮੇਂ, ਹਰ ਯੁੱਗ ਵਿਚ, ਹਰ ਬੰਦੇ ਦੀ ਇਹ ਇੱਛਾ ਹੁੰਦੀ ਹੈ, ਕਿ ਉਹ ਸਿਆਣਾ ਹੋਵੇ ਤੇ ਲੋਕ ਉਹਨੂੰ ਚੁਸਤ ਚਾਲਾਕ ਆਖਣ ਤੇ ਆਪਣੀ ਸਿਆਣਪ ਨਾਲ ਉਹ ਸਭਨਾਂ ਤੋਂ ਅੱਗੇ ਹੋ ਕੇ ਤੁਰੇ। ਜ਼ਿੰਦਗੀ ਦੇ ਹਰ ਪਹਿਲੂ ਵਿਚ ਸਿਆਣਪ ਤੇ ਚਤੁਰਾਈ ਦੀ ਲੋੜ ਪੈਂਦੀ ਹੈ। ਪੜ੍ਹਾਈ, ਲਿਖਾਈ, ਕਾਰੀਗਰੀ, ਉਸਾਰੀ, ਗ਼ਰਜ਼ ਕਿ ਕੋਈ ਵੀ ਕਾਰਜ ਇਸ ਬਿਨਾਂ ਸਿੱਧ ਨਹੀਂ ਹੋ ਸਕਦਾ। ਇਸ ਦੇ ਬਿਲਕੁਲ ਵਿਪਰੀਤ ਗੁਰਮਤਿ ਦਾ ਇਹ ਵਿਚਾਰ ਹੈ ਕਿ ਚਤੁਰਾਈ ਤੇ ਸਿਆਣਪ ਕਿਧਰੇ ਕੰਮ ਹੀ ਨਹੀਂ ਆਉਣੀ। ਇਸ ਤੋਂ ਸਾਡੇ ਅੰਦਰ ਤੁਰੰਤ ਇਹ ਭਾਵ ਪੈਦਾ ਹੁੰਦਾ ਹੈ ਕਿ ਕੀ ਫਿਰ ਰੱਬ ਨੂੰ ਮੰਨਣ ਵਾਲੇ ਸਾਰੇ ਬੇਅਕਲ ਜਾਂ ਅੰਞਾਣੇ ਹੀ ਹਨ ? ਦਰਅਸਲ ਗੱਲ ਇਹ ਹੈ, ਕਿ ਮਨੁੱਖ ਜਦੋਂ ਆਪਣੀ ਚਾਤਰੀ ਤੇ ਚਾਲਾਕੀ ਨਾਲ

ਕੁਝ ਪ੍ਰਾਪਤ ਕਰਦਾ ਹੈ ਤਾਂ ਉਹ ਆਪਣੇ ਆਪ ਨੂੰ ਵੱਡਾ ਅਤੇ ਕੰਮ ਦਾ ਬੰਦਾ ਸਮਝਣ ਲਗ ਪੈਂਦਾ ਹੈ। ਉਹ ਕਿਸੇ ਨੂੰ ਕੁਝ ਮਿੱਥਦਾ ਹੀ ਨਹੀਂ। ਆਪਣੇ ਸੰਪਰਕ ਵਿਚ ਆਉਣ ਵਾਲੇ ਸਾਰੇ ਹੀ ਉਹਨੂੰ ਕਮਅਕਲ ਤੇ ਘਟੀਆ ਜਿਹੇ ਲੱਗਣ ਲੱਗ ਪੈਂਦੇ ਹਨ। ਇਥੋਂ ਤਕ ਕਿ ਉਹ ਰੱਬ ਨੂੰ ਵੀ ਭੁੱਲ ਜਾਂਦਾ ਹੈ। ਇਹ ਹਉਮੈ ਵਿਚ ਹੋਣ ਦੀ ਅਵਸਥਾ ਹੈ। ਜਦੋਂ ਹਉਮੈ ਦਾਅ ਮਾਰਦੀ ਹੈ, ਉਦੋਂ ਰੱਬ ਵਿਸਰ ਚੁੱਕਾ ਹੁੰਦਾ ਹੈ। ਇਸ ਲਈ ਗੁਰਮਤਿ ਦਾ ਹੁਕਮ ਹੈ, ਕਿ ਚਾਤਰੀ ਚਾਲਾਕੀ ਤੇ ਸਿਆਣਪ ਫ਼ਜ਼ੂਲ ਹਨ।

**ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥**
**ਨਾਨਕੁ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥੬॥੧॥੩॥**

*(ਸੂਹੀ ਮ: ੧, ਪੰਨਾ ੭੨੯)*

ਅਕਲ ਨਾਲ ਹਾਸਲ ਕੀਤੇ ਰੁਤਬੇ, ਅਹੁਦੇ, ਨੌਕਰੀਆਂ ਤੇ ਖੱਟੀ ਹੋਈ ਵਾਹ ਵਾਹ, ਬੰਧਨ ਹੀ ਬਣ ਕੇ ਰਹਿ ਜਾਏਗੀ। ਗੁਰੂ ਨਾਨਕ ਦੇਵ ਜੀ ਹੁਕਮ ਕਰਦੇ ਹਨ ਕਿ ਨਾਮ ਨੂੰ ਸਿਮਰਿਆ, ਸੰਮਾਲਿਆ ਤੇ ਚੇਤੇ ਰੱਖਿਆ ਜਾਏ, ਇਸ ਨਾਲ ਹੀ ਬੰਧਨ ਕੱਟੇ ਜਾ ਸਕਦੇ ਹਨ। ਵਰਨਾ ਸਿਆਣਪ ਵੀ ਗਲ ਦੀ ਫਾਹੀ ਹੋ ਨਿਬੜੇਗੀ।

ਗੁਰਮਤਿ ਹਰ ਉਸ ਗੱਲ ਨੂੰ ਤ੍ਰਿਸਕਾਰਦੀ ਹੈ, ਜਿਹੜੀ ਅਕਾਲ ਪੁਰਖ ਨੂੰ ਵਿਸਾਰੇ। ਕੋਈ ਬੰਦਾ ਬਹੁਤ ਖ਼ੂਬਸੂਰਤ ਹੋਣ ਕਾਰਨ, ਵਾਹਿਗੁਰੂ ਨੂੰ ਵਿਸਾਰ ਦੇਵੇ ਤਾਂ ਉਹ ਖ਼ੂਬਸੂਰਤੀ, ਬਦਸੂਰਤੀ ਨਾਲੋਂ ਵੀ ਨਖਿਧ ਹੈ। ਵਾਹਿਗੁਰੂ ਦਾਤੇ ਦਾ ਇਹੀ ਤਾਂ ਸੁਭਾਅ ਹੈ, ਕਿ ਉਹ ਖ਼ੂਬਸੂਰਤੀ ਦਾ ਮੁਜੱਸਮਾ ਹੈ। ਹੁਸਨ ਦਾ ਸਰੋਤ ਆਪ ਅਤਿ ਸੋਹਣਾ ਤੇ ਹੁਸੀਨ ਹੈ। ਇਸ ਦੇ ਬਾਵਜੂਦ ਉਸ ਦੀ ਸਾਰਿਆਂ ਵੱਲ ਨਿਗ੍ਹਾ ਹੈ। ਜਾਪ ਸਾਹਿਬ ਵਿਚ ਹੁਕਮ ਹੈ : "ਕਿ ਹੁਸਨੁਲ ਵਜੂ ਹੈਂ ਤਮਾਮੁਲ ਰੁਜੂ ਹੈਂ॥" ਵਾਹਿਗੁਰੂ 'ਅਤਿ ਸੁੰਦਰ ਮਨਮੋਹਨਾ' ਹੈ। ਫਿਰ ਵੀ ਸਭ 'ਤੇ ਉਸ ਦੀ ਨਿਗ੍ਹਾ ਹੈ। ਅਕਲ, ਸਿਆਣਪ, ਚੰਗਿਆਈ, ਰੁਤਬਾ ਜਾਂ ਹੋਰ ਕੋਈ ਵਿਸ਼ੇਸ਼ ਅਸਥਾਨ ਪ੍ਰਾਪਤ ਹੋਣ ਤੋਂ ਬਾਦ, ਜੇ ਵਾਹਿਗੁਰੂ ਭੁੱਲ ਜਾਏ ਤਾਂ ਉਹ ਸਭ ਸੁਆਹ ਹੈ, ਖੇਹ ਹੈ। ਗੁਰੂ ਪਾਤਿਸ਼ਾਹ ਹੁਕਮ ਕਰਦੇ ਹਨ ਕਿ ਚਤੁਰਾਈ ਤੇ ਸਿਆਣਪਾਂ ਕਿਸੇ ਕੰਮ ਨਹੀਂ ਆਉਣ ਵਾਲੀਆਂ, ਉਹ ਸੁੱਖ ਨਹੀਂ ਪਹੁੰਚਾਉਣਗੀਆਂ, ਦੁੱਖ ਦਾ ਹੀ ਕਾਰਨ ਬਣਨਗੀਆਂ। ਹਉਮੈ ਵਧੇਗੀ ਅਤੇ ਹਉਮੈ ਦਾ ਕੰਡਾ ਤੇ ਸੂਲ ਚੁੱਭ ਕੇ ਮਨੁੱਖ ਦੀ ਚਾਲ ਹੀ ਬੇਢਬੀ ਤੇ ਬੇਢੰਗੀ ਕਰ ਦਏਗਾ।

**ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥**
**ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ ॥੩॥** *(ਆਸਾ ਮ: ੫, ਪੰਨਾ ੩੯੬)*

ਦਾਤਾਂ ਉਦੋਂ ਹੀ ਸੁਖਦਾਈ ਹੋਣਗੀਆਂ ਜਦੋਂ ਦਾਤਾਰ ਚੇਤੇ ਰਹੇਗਾ। ਸਾਨੂੰ ਇਹ ਗੱਲ ਦ੍ਰਿੜ੍ਹ ਕਰ ਲੈਣੀ ਚਾਹੀਦੀ ਹੈ, ਕਿ ਜਦੋਂ ਸਾਡੀਆਂ ਪ੍ਰਾਪਤੀਆਂ ਵਿਚੋਂ ਵਾਹਿਗੁਰੂ ਮਨਫ਼ੀ ਹੋ ਜਾਂਦਾ ਹੈ ਤਾਂ ਉਹ ਸਭੇ ਦੁਖਦਾਈ ਬਣ ਕੇ ਜਾਨ ਦਾ ਖੌ ਹੀ ਬਣ ਜਾਂਦੀਆਂ ਹਨ। ਪਾਤਿਸ਼ਾਹ ਤਾਂ ਮਨੁੱਖ ਨੂੰ ਚਿੰਤਾ ਤੋਂ ਵੀ ਹੋੜਦੇ ਹਨ। ਚਿੰਤਾ ਵਸਤਾਂ ਨਾ ਪ੍ਰਾਪਤ ਹੋਣ 'ਤੇ ਜਾਂ ਹਾਲਾਤ ਨੂੰ ਆਪਣੀ ਮਰਜ਼ੀ ਨਾਲ ਨਾ ਮੋੜੇ ਜਾਣ 'ਤੇ ਹੁੰਦੀ ਹੈ। ਇਸ ਦਾ ਮਤਲਬ ਇਹ ਹੈ, ਕਿ ਅਸੀਂ ਰਜ਼ਾ ਵਿਚ ਨਹੀਂ, ਤਾਂ ਹੀ ਤਾਂ ਅਸੀਂ ਚਿੰਤਾ ਕਰ ਰਹੇ ਹਾਂ, ਦੁੱਖ ਮਨਾ ਰਹੇ ਹਾਂ, ਦੁੱਖ ਪਾ ਰਹੇ ਹਾਂ। ਹੁਕਮ ਹੈ "ਚਿੰਤਾ ਜਾਇ ਮਿਟੈ ਅਹੰਕਾਰੁ।" ਇਹ ਨਕਾਰਾਤਮਕ ਕਾਰਨ ਹੈ ਅਹੰਕਾਰ ਦਾ, ਕਿ ਵਸਤ ਪ੍ਰਾਪਤ ਨਹੀਂ ਹੋਈ। ਤੇ ਜੇ ਅਸੀਂ ਇਹ ਮੰਨੀਏ ਕਿ ਵਸਤ ਸਾਡੀ ਚਤੁਰਾਈ ਤੇ ਸਿਆਣਪ ਨਾਲ ਪ੍ਰਾਪਤ ਹੋਈ ਹੈ ਤਾਂ ਇਹ ਸਿੱਧੇ ਤੌਰ 'ਤੇ ਅਹੰਕਾਰ ਹੈ। ਪ੍ਰਤਿਕਰਮ

ਦੋਹਾਂ ਦਾ ਇੱਕੋ ਹੀ ਹੈ ਕਿ ਵਾਹਿਗੁਰੂ ਵਿਸਰਿਆ ਹੈ। ਜਿਹੜੀ ਅਕਲ, ਚਤੁਰਾਈ, ਸਿਆਣਪ, ਵਾਹਿਗੁਰੂ ਨੂੰ ਵਿਸਾਰੇ, ਉਹ ਕਿਸੇ ਕੰਮ ਦੀ ਨਹੀਂ।

ਘੁਣਤਰੀ ਤੇ ਚਾਲਾਕ ਬੰਦੇ ਇਸ ਦਾ ਇਹ ਭਾਵ ਲੈ ਲੈਂਦੇ ਹਨ ਕਿ ਗੁਰਸਿੱਖ ਸਿਆਣਾ ਨਹੀਂ, ਜਾਂ ਸਿੱਖਾਂ ਨੂੰ ਸਿਆਣੇ ਹੋਣ ਦੀ ਲੋੜ ਹੀ ਨਹੀਂ। ਇਹ ਸਰਾਸਰ ਫ਼ਾਲਤੂ ਤੇ ਬੇਕਾਰ ਗੱਲ ਹੈ। ਗੁਰਮਤਿ ਦਾ ਸਿਆਣਪ ਸਬੰਧੀ ਆਪਣਾ ਵਿਲੱਖਣ ਤੇ ਉੱਤਮ ਕਿਸਮ ਦਾ ਮਾਪਦੰਡ ਹੈ। ਗੁਰਮਤਿ ਵਧ ਵਧ ਕੇ ਫੜ੍ਹਾਂ ਮਾਰਨ, ਕਲਾ ਮੇਲਣ ਅਤੇ ਨਿਕੰਮੀ ਤੋੜ ਫੋੜ ਨੂੰ ਸਿਆਣਪ ਨਹੀਂ ਮੰਨਦੀ। ਜਿਹੜੇ ਬਾਹਰੋਂ ਹੋਰ ਹਨ ਤੇ ਅੰਦਰੋਂ ਹੋਰ ਹਨ, ਉਹ ਤਾਂ ਦਗ਼ਾਬਾਜ਼ ਹਨ ਤੇ ਕੱਚੇ ਹਨ। ਵਿਸ਼ਵਾਸ ਦੇ ਯੋਗ ਹੀ ਨਹੀਂ। ਗੁਰਮਤਿ ਨੇ ਮੁੱਢ ਮੂਲ ਅਤਿ ਸਿਆਣਪ ਵਾਹਿਗੁਰੂ ਨੂੰ ਮਨਾਇਆ ਮੰਨਿਆ ਹੈ ਅਤੇ ਸਿਆਣਪ ਸਬੰਧੀ ਅਤਿ ਸਿਆਣਪ ਭਰੀ ਗੱਲ ਕਹੀ ਹੈ, ਕਿ ਜਿਨ੍ਹਾਂ ਪਿਆਰੇ ਪੁਰਖਾਂ ਨੂੰ ਹਿਰਦੇ ਤੋਂ ਵਾਹਿਗੁਰੂ ਨਾਲ ਪ੍ਰੀਤ ਹੈ, ਉਹੀ ਸਿਆਣੇ ਹਨ। ਬਾਕੀ ਤਾਂ ਐਵੇਂ ਇਧਰ ਉਧਰ ਹੱਥ ਪੈਰ ਮਾਰਨ ਵਾਲੇ ਮਨੁੱਖ ਹੀ ਹਨ। ਢਿੱਡ ਭਰਨ ਲਈ ਉੱਦਮ, ਆਪਣੇ ਸਿਰ ਛੁਪਾਉਣ ਲਈ ਆਲ੍ਹਣਾ ਅਤੇ ਆਪਣੀ ਜਾਤੀ ਤੇ ਜਿਣਸ ਨੂੰ ਵਧਾਉਣ ਲਈ ਤਾਂ ਕੀੜਿਆਂ, ਮਕੌੜਿਆਂ, ਪੰਛੀ, ਪੰਖੇਰੂਆਂ, ਡੱਡੂਆਂ, ਸੱਪਾਂ, ਮੱਛੀਆਂ, ਖੋਤਿਆਂ ਤੇ ਡੰਗਰਾਂ ਨੂੰ ਵੀ ਜਾਚ ਹੈ। ਪਰ ਉਨ੍ਹਾਂ ਨੂੰ ਵਾਹਿਗੁਰੂ ਦਾ ਸ਼ੁਕਰਗੁਜ਼ਾਰ ਹੋਣ ਦਾ ਵੱਲ ਨਹੀਂ ਹੈ। ਜੇ ਮਨੁੱਖ ਦਾ ਵੀ ਇਹੀ ਸੁਭਾਅ ਹੈ ਤਾਂ ਮਨੁੱਖ ਵੀ ਤਾਂ ਕੀੜਿਆਂ, ਮਕੌੜਿਆਂ ਤੇ ਡੰਗਰਾਂ ਵਰਗਾ ਹੀ ਹੋਇਆ। ਵਾਹਿਗੁਰੂ ਦੀ ਦਿੱਤੀ ਉੱਤਮ ਬੁੱਧੀ ਕਾਰਨ ਜੇ ਇਸਨੂੰ ਕੋਈ ਪ੍ਰਾਪਤੀ ਹੋ ਗਈ, ਉਸ ਉੱਤੇ ਇਹ ਆਕੜਦਾ ਫਿਰਦਾ ਹੈ। ਤਾਂ ਇਹ ਇਸ ਦੀ ਅਕ੍ਰਿਤਘਣਤਾ ਹੈ ਜੋ ਹੋਰ ਮਾੜੀ ਅਤੇ ਘ੍ਰਿਣਾਯੋਗ ਹੈ। ਗੁਰੂ ਪਿਤਾ ਅਨੁਸਾਰ ਸਿਆਣੇ ਉਹੀ ਹਨ ਜਿਨ੍ਹਾਂ ਨੂੰ ਅੰਦਰੋਂ ਪਿਆਰ ਕਰਨ ਦੀ ਜਾਚ ਆਉਂਦੀ ਹੈ:

**ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮ ਰਾਜੇ॥**
**ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ॥**
**ਹਰਿ ਸੰਤਾ ਨੋ ਹੋਰੁ ਥਾਉ ਨਾਹੀ ਹਰਿ ਮਾਣੁ ਨਿਮਾਣੇ॥**
**ਜਨ ਨਾਨਕ ਨਾਮੁ ਦੀਬਾਣੁ ਹੈ ਹਰਿ ਤਾਣੁ ਸਤਾਣੇ॥੧॥**

*(ਆਸਾ ਮ: ੪, ਪੰਨਾ ੪੫੦)*

ਇਹੋ ਜਿਹੇ ਸਿਆਣੇ, ਉੱਤਮ ਬਿਰਤੀ ਦੇ, ਉੱਜਲ ਦੀਦਾਰ, ਸੁਥਰੀ ਜੀਵਨ ਵਿਧੀ ਵਾਲੇ ਪੁਰਖ ਜੇ ਕਦੀ ਕਿਧਰੇ ਜਾਣੇ ਅਣਜਾਣੇ ਵਿਚ ਕੋਈ ਅਜਿਹੀ ਗੱਲ ਆਖ ਵੀ ਦੇਣ, ਜਿਹੜੀ ਦੂਜਿਆਂ ਨੂੰ ਅਣਸੁਖਾਵੀਂ ਲੱਗੇ ਤਾਂ ਵਾਹਿਗੁਰੂ ਉਨ੍ਹਾਂ ਦੀ ਇਸ ਭੁੱਲ ਨੂੰ ਚਿਤਾਰਦਾ ਨਹੀਂ। ਇਹ ਉੱਤਮ ਪੁਰਖ ਉਸਨੂੰ ਫਿਰ ਵੀ ਚੰਗੇ ਲਗਦੇ ਹਨ। ਅਜਿਹੇ ਹਰੀ ਦੇ ਉਪਾਸ਼ਕ ਸੰਤਾਂ ਨੂੰ ਹੋਰ ਕੋਈ ਥਾਂ ਹੀ ਨਹੀਂ ਹੁੰਦੀ ਜਿਹਦੇ 'ਤੇ ਉਹ ਮਾਣ ਕਰਨ। ਉਨ੍ਹਾਂ ਨੂੰ ਵਾਹਿਗੁਰੂ 'ਤੇ ਪੂਰਾ ਮਾਣ ਹੁੰਦਾ ਹੈ। ਉਹ ਨਿਮਰਤਾ ਦੇ ਵਿਚ ਰਹਿੰਦੇ ਹਨ। ਉਹ ਸਦੀਵੀ ਤੌਰ 'ਤੇ ਅਕਾਲ ਪੁਰਖ ਦੀ ਹਜ਼ੂਰੀ ਵਿਚ ਰਹਿੰਦੇ ਹੋਏ ਦ੍ਰਿੜ੍ਹਤਾ ਵਾਲੇ ਸ਼ਕਤੀਸ਼ਾਲੀ ਪੁਰਖ ਹੁੰਦੇ ਹਨ। ਇਨ੍ਹਾਂ ਨੂੰ ਹੀ ਗੁਰਬਾਣੀ ਨੇ ਸਿਆਣੇ ਮੰਨਿਆ ਹੈ। ਅਸੀਂ ਦੇਖਦੇ ਹਾਂ ਕਿ ਕੁਝ ਕੁ ਰੁਤਬਾ ਜਾਂ ਸ਼ਕਤੀ ਪਾਉਣ ਮਗਰੋਂ ਬੰਦਾ ਮਨਮਾਨੀਆਂ ਕਰਨ ਲਗ ਜਾਂਦਾ ਹੈ, ਜਿਸ ਕਾਰਨ ਉਸ ਦੀ ਹੱਠਧਰਮੀ ਤੇ ਜ਼ਿਦ ਉਹਦੇ ਹੀ ਰਾਹ ਦਾ ਰੋੜਾ ਬਣ ਜਾਂਦੀ ਹੈ। ਵਾਹਿਗੁਰੂ ਉਨ੍ਹਾਂ ਨੂੰ ਵਿਸਰ ਚੁੱਕਾ ਹੁੰਦਾ ਹੈ ਅਤੇ ਇਹ ਸਿਆਣਪ ਜੀਉਂਦੇ ਜੀਅ ਇਸੇ ਜੱਗ ਵਿਚ ਉਨ੍ਹਾਂ ਲਈ ਜਮ ਦਾ ਰੂਪ ਧਾਰ ਲੈਂਦੀ ਹੈ।

**ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਸਿਆਨਪ ਸਭ ਜਾਲੀ॥**
**ਜਤ ਕਤ ਤੁਮ੍ ਭਰਪੂਰ ਹਹੁ ਮੇਰੇ ਦੀਨ ਦਇਆਲੀ॥੩॥**
**ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ॥**
**ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ॥੪॥੧੨॥੪੨॥**

*(ਬਿਲਾਵਲ ਮ: ੫, ਪੰਨਾ ੮੧੧)*

ਸ੍ਰੀ ਗੁਰੂ ਅਰਜਨ ਦੇਵ ਜੀ ਪਥ ਪ੍ਰਦਰਸ਼ਨ ਕਰਦੇ ਹਨ, ਕਿ ਮੇਰੇ ਪਾਸ ਇਤਨੀ ਸਿਆਣਪ ਨਹੀਂ। ਮੇਰੇ ਕੀਤੇ ਉਪਰਾਲੇ ਤੇ ਕੰਮ ਜਮ ਬਣ ਕੇ ਹੀ ਸਾਹਮਣੇ ਆਉਣਗੇ। ਵਾਹਿਗੁਰੂ! ਤੁਹਾਡੇ ਉੱਤੇ ਆਸਰਾ ਰੱਖਣ ਤੇ ਸਾਰੇ ਜਮਦੂਤ ਤੁਹਾਡੇ ਪ੍ਰਤਾਪ ਦੇ ਕਾਰਨ ਨੱਸ ਭੱਜ ਗਏ। ਦਾਤਾ! ਤੂੰ ਹਰ ਥਾਂ 'ਤੇ ਭਰਪੂਰ ਹੈਂ। ਤੂੰ ਦੀਨ ਦਿਆਲ ਹੈਂ, ਜਿਧਰ ਤੁਸੀਂ ਮੈਨੂੰ ਲਾਉ ਮੈਂ ਉਧਰ ਹੀ ਲੱਗ ਜਾਵਾਂ। ਆਪਣੀ ਸਿਆਣਪ ਤਾਂ ਮੈਂ ਸਾੜ ਕੇ ਰੱਖ ਦਿੱਤੀ। ਸਭ ਕੁਝ ਤੁਹਾਡੀ ਹੀ ਕ੍ਰਿਪਾ ਅਤੇ ਦਿਆਲਤਾ ਨਾਲ ਮੈਨੂੰ ਪ੍ਰਾਪਤ ਹੋਇਆ ਹੈ। ਮੇਰੀ ਤਾਂ ਇਹ ਅਰਦਾਸ ਹੈ, ਕਿ ਮੈਂ ਸਦਾ ਸਦਾ ਤੇਰੇ ਗੁਣ ਗਾਉਂਦਾ ਰਹਾਂ। ਗੁਣ ਗਾਉਣ ਅਤੇ ਵਾਹਿਗੁਰੂ ਦੀ ਨਿਕਟਤਾ ਪ੍ਰਾਪਤ ਹੋਣ ਮਗਰੋਂ ਰਿਧੀਆਂ ਸਿਧੀਆਂ ਆਦਿ ਦੀ ਲੋੜ ਵੀ ਨਹੀਂ ਰਹਿੰਦੀ। ਫਿਰ ਉਥੇ ਸਿਆਣਪ ਕੀ ਕਰੇਗੀ। ਇਸੇ ਹੀ ਭਾਵਨਾ ਨੂੰ ਗੁਰੂ ਪਾਤਸ਼ਾਹ, "ਬਹੁਤੁ ਸਿਆਣਪ ਜਮ ਕਾ ਭਉ ਬਿਆਪੈ" ਕਹਿ ਕੇ ਸਾਡੇ 'ਤੇ ਮਿਹਰ ਕਰਦੇ ਹਨ।

ਪਾਤਿਸ਼ਾਹ ਹਰ ਉਸ ਵਸਤੂ ਨੂੰ ਸਾੜ ਸੁਆਹ ਦਾਹ ਕਰਨ ਦਾ ਆਦੇਸ਼ ਦਿੰਦੇ ਹਨ ਜਿਹੜੀ ਵਾਹਿਗੁਰੂ ਦੇ ਮਿਲਾਪ ਵਿਚ ਰੁਕਾਵਟ ਹੋਵੇ। ਭਾਵੇਂ ਉਹ ਵਸਤੂ ਖ਼ੁਦ ਪ੍ਰੀਤ ਜਾਂ ਮੁਹੱਬਤ ਹੀ ਕਿਉਂ ਨਾ ਹੋਵੇ ਜਾਂ ਕੋਈ ਰੀਤ ਹੋਵੇ।

**ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥**
**ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ॥੨॥**

*(ਵਾਰ ਵਡਹੰਸੁ, ਮ: ੪, ਪੰਨਾ ੫੯੦)*

ਇਸ ਪਵਿੱਤਰ ਆਦੇਸ਼ ਅਨੁਸਾਰ ਗੁਰੂਦੇਵ ਇਹ ਸੁਮੱਤ ਦੇ ਰਹੇ ਹਨ, ਕਿ ਉਨ੍ਹਾਂ ਸਾਰੀਆਂ ਵਸਤਾਂ ਨੂੰ ਪਰੇ ਕਰ ਦੇਣਾ ਚਾਹੀਦਾ ਹੈ, ਜਿਹੜੀਆਂ ਪਿਆਰੇ ਦੇ ਮਿਲਾਪ ਤੋਂ ਰੋਕਦੀਆਂ ਹਨ। ਭਾਵੇਂ ਉਹ ਕੋਈ ਰੀਤ ਪ੍ਰੰਪਰਾ ਜਾਂ ਪ੍ਰੀਤ ਹੀ ਕਿਉਂ ਨਾ ਹੋਵੇ। ਗੁਰੂ ਪਾਤਿਸ਼ਾਹ ਦਾ ਐਸਾ ਕਥਨ ਹੈ, ਕਿ ਪ੍ਰਾਪਤੀਆਂ ਵੀ ਹੋਣ, ਰੁੱਤਬਾ, ਅਹੁਦਾ, ਇੱਜ਼ਤ ਤੇ ਮਾਣ ਵੀ ਹੋਵੇ, ਪਰ ਹਿਰਦੇ ਅੰਦਰ ਵਾਹਿਗੁਰੂ ਦਾ ਸਤਿਕਾਰ ਕਦੀ ਵੀ ਨਾ ਘਟੇ। ਉਸ ਵਿਚ ਇਕਸਾਰਤਾ ਬਣੀ ਰਹਿਣੀ ਚਾਹੀਦੀ ਹੈ। ਇਸ ਨਾਲ ਸਾਹਿਬ ਦੇ ਦਰਬਾਰ ਵਿਚ ਇੱਜ਼ਤ ਬਣੇਗੀ।

ਗੁਰੂ ਪਾਤਿਸ਼ਾਹ ਦਾ ਇਕ ਬੜਾ ਉੱਤਮ ਹੁਕਮ ਹੈ, ਕਿ ਬਹੁਤੀ ਸਿਆਣਪ ਇਕ ਬੋਝ ਹੀ ਹੈ ਅਤੇ ਭਾਰ ਢੋਣ ਦੀ ਨਿਆਈਂ ਹੈ। ਇਹ ਅਹਿਸਾਸ ਹਰਦਮ ਰਹਿਣਾ ਕਿ ਮੈਂ ਬੜਾ ਸਿਆਣਾ ਹਾਂ, ਇਕ ਭਾਰ ਢੋਣ ਵਾਂਗ ਹੀ ਹੈ। ਇਸ ਭਾਰ ਕਾਰਨ ਵਾਹਿਗੁਰੂ ਦਾ ਰੂਪ ਸੁਹਾਵਣਾ ਤੇ ਲੁਭਾਵਣਾ ਨਾ ਲਗ ਕੇ, ਧਾਣਕ, ਭਾਵ ਡਰਾਉਣਾ ਲੱਗਣ ਲਗ ਪੈਂਦਾ ਹੈ।

**ਖਰਾ ਸਿਆਣਾ ਬਹੁਤਾ ਭਾਰੁ॥**
**ਧਾਣਕ ਰੂਪਿ ਰਹਾ ਕਰਤਾਰ॥੩॥** *(ਸਿਰੀਰਾਗੁ ਮ: ੧, ਪੰਨਾ ੨੪)*

ਕਮਾਲ ਦੀ ਗੱਲ ਇਹ ਹੈ ਕਿ ਹਉਮੈ ਵੀ ਇਕ ਬੋਝ ਦੇ ਵਾਂਗ ਹੀ ਹੈ। ਘਰ ਤੇ ਸੰਸਾਰ ਦੇ ਪੁਆੜੇ ਮਾਇਆ ਰੂਪ ਹੋ ਕੇ ਵਾਹਿਗੁਰੂ ਨੂੰ ਵਿਸਾਰ ਦਿੰਦੇ ਹਨ। ਕਿਉਂਕਿ ਮਨੁੱਖੀ ਮਨ

ਵਿਚ ਇਹ ਭਾਵਨਾ ਬੜੀ ਤੀਬਰ ਹੈ, ਕਿ ਮੈਂ ਬੜਾ ਸਿਆਣਾ, ਚਤੁਰ, ਚਾਲਾਕ ਤੇ ਸਮਝਦਾਰ ਹਾਂ। ਇਹ ਭਾਵਨਾ ਹਉਮੈ ਬਣ ਕੇ ਇਕ ਭਾਰ ਬਣ ਜਾਂਦੀ ਹੈ।

**ਆਲ ਜਾਲ ਮਾਇਆ ਜੰਜਾਲ॥**
**ਹਉਮੈ ਮੋਹ ਭਰਮ ਭੈ ਭਾਰ॥** *(ਗਉੜੀ ਸੁਖਮਨੀ ਮ: ੫, ਪੰਨਾ ੨੯੨)*

ਜਦੋਂ ਅਸੀਂ ਕਿਸੇ ਤੋਂ ਕੰਮ ਕਰਾਉਣਾ ਹੋਵੇ ਜਾਂ ਆਪਣੀ ਗੱਲ ਸਮਝਾਉਣੀ ਹੋਵੇ ਤਾਂ ਗੱਲ ਕਹਿ ਕੇ ਅਸੀਂ ਇਹੀ ਆਖਦੇ ਹਾਂ ਕਿ ਮੈਂ ਜੋ ਕਹਿਣਾ ਸੀ ਕਹਿ ਦਿੱਤਾ, ਅਗੋਂ ਤੂੰ ਆਪ ਸਿਆਣਾ ਹੈਂ। ਇਹ ਭਾਵਨਾ ਜਦੋਂ ਅੰਦਰੋਂ ਪ੍ਰਬਲ ਹੋ ਕੇ ਜਾਗਦੀ ਹੈ ਤਾਂ ਹਉਮੈ ਤੇ ਹੰਕਾਰ ਦਾ ਰੂਪ ਧਾਰਨ ਕਰ ਲੈਂਦੀ ਹੈ। ਗੁਰੂ ਪਿਤਾ ਦੇ ਹੁਕਮ ਅਨੁਸਾਰ ਸਾਨੂੰ ਪਏ ਹੋਏ ਭਰਮ ਵੀ ਭਾਰ ਹੀ ਹਨ। ਪਰ ਰੰਗ-ਰੱਤਿਆਂ ਨੂੰ ਭਾਰ ਦਾ ਭਰਮ ਨਹੀਂ ਹੁੰਦਾ। ਇਕ ਹੁਕਮ ਅਨੁਸਾਰ "ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ" ਭਾਵ ਇਹ ਹੈ ਕਿ ਵਿਸ਼ਵਾਸ ਵਾਲੇ ਭਰਮੀ ਨਹੀਂ ਹੁੰਦੇ, ਭਾਰ ਮੁਕਤ ਹੁੰਦੇ ਹਨ। ਇਥੇ ਹੁਣ ਇਹ ਗੱਲ ਸਪਸ਼ਟ ਹੋਈ ਕਿ ਭਰਮ, ਹਉਮੈ ਤੇ ਸਿਆਣਪ ਮਨੁੱਖ ਦੇ ਬਿਬੇਕ ਉਤੇ ਬੋਝ ਹੈ। ਇਹੋ ਜਿਹੀ ਸਿਆਣਪ ਗੁਰਮਤਿ ਨੂੰ ਪ੍ਰਵਾਨ ਨਹੀਂ।

ਇਸ ਸਬੰਧ ਵਿਚ ਭਾਈ ਗੁਰਦਾਸ ਜੀ ਬਹੁਤ ਖ਼ੂਬਸੂਰਤ ਗੱਲ ਕਹਿੰਦੇ ਹਨ ਕਿ ਗੁਰਸਿੱਖ 'ਅੰਦਰੋਂ ਸਿਆਣਾ ਤੇ ਬਾਹਰੋਂ ਭੋਲਾ' ਹੁੰਦਾ ਹੈ। ਉਹ ਸਿਆਣਪ ਨੂੰ ਵੀ ਉਸੇ ਤਰ੍ਹਾਂ ਦਾਤੇ ਦੀ ਦਾਤ ਸਮਝਦਾ ਹੈ, ਜਿਸ ਤਰ੍ਹਾਂ ਕੋਈ ਸੁਆਣੀ ਆਪਣੇ ਪਿਆਰੇ ਦੀ ਦਿੱਤੀ ਨਿਸ਼ਾਨੀ ਕੋਈ ਛਾਪ-ਛੱਲਾ, ਬੂੰਦੇ ਜਾਂ ਕਾਂਟੇ ਬੜੇ ਪਿਆਰ ਤੇ ਸਤਿਕਾਰ ਨਾਲ ਸੰਭਾਲ ਕੇ ਆਪਣੇ ਪਾਸ ਰੱਖਦੀ ਹੈ ਅਤੇ ਜਦੋਂ ਲੋੜ ਤੇ ਮੌਕਾ ਹੋਵੇ ਉਨ੍ਹਾਂ ਨੂੰ ਵਰਤ ਲੈਂਦੀ ਹੈ। ਗੁਰਸਿੱਖ ਸੁਹਾਗਣ ਰੂਹ ਵੀ ਇਸੇ ਤਰ੍ਹਾਂ ਕਰਦੀ ਹੈ। ਸਿਆਣਪ ਉਸ ਦੀ ਬਖ਼ਸ਼ਿਸ਼ ਹੈ। ਜਦੋਂ ਲੋੜ ਪੈਂਦੀ ਹੈ, ਉਹ ਮੈਦਾਨ ਵਿਚ ਪੂਰਾ ਤੇ ਖਰਾ ਹੀ ਨਿਤਰਦਾ ਹੈ।

## ਲਾਹਾ

ਜੀਵਨ ਨੂੰ ਗੁਰਬਾਣੀ ਵਿਚ ਬਹੁਤ ਸਾਰੀਆਂ ਉਪਮਾਵਾਂ ਦਿੱਤੀਆਂ ਗਈਆਂ ਹਨ। ਜੀਵਨ ਨੂੰ ਖੇਡ, ਤਮਾਸ਼ਾ, ਗੁੰਝਲ, ਬੁਝਾਰਤ ਆਦਿ ਕਰਕੇ ਲਿਖਿਆ ਗਿਆ ਹੈ। ਜੀਵਨ ਨੂੰ ਬਹੁਤ ਵਾਰੀ ਵਪਾਰ, ਵਣਜ ਜਾਂ ਸੌਦਾ ਵੀ ਆਖਿਆ ਗਿਆ ਹੈ। ਇਸ ਸੌਦੇ ਦਾ ਇਕ ਮੂਲ ਜਾਂ ਪੂੰਜੀ ਵੀ ਹੈ। ਇਸ ਜੀਵਨ ਰੂਪੀ ਪੂੰਜੀ ਨੂੰ ਲਾ ਕੇ ਜੋ ਕੁਝ ਹਾਸਲ ਜਾਂ ਮੁਨਾਫ਼ਾ ਹੁੰਦਾ ਹੈ, ਉਸ ਨੂੰ ਲਾਹਾ ਕਰਕੇ ਲਿਖਿਆ ਹੈ।

ਅਸੀਂ ਦੇਖਦੇ ਹਾਂ, ਕਿ ਬਹੁਤੇ ਮਨੁੱਖ ਜੀਵਨ ਨੂੰ ਖਾਉ, ਪੀਉ ਤੇ ਮੌਜ ਉਡਾਉ ਹੀ ਸਮਝਦੇ ਹਨ। ਸਾਰੀ ਭੱਜ ਦੌੜ ਇਸੇ ਵਾਸਤੇ ਹੀ ਹੋ ਰਹੀ ਹੈ। ਹਰ ਮਨੁੱਖ ਧਨ ਇਕੱਤਰ ਕਰਨ ਵਿਚ ਲੱਗਾ ਹੋਇਆ ਹੈ। ਗੁਰਮਤਿ ਨੇ ਕਿਰਤ ਨੂੰ ਵਿਸ਼ੇਸ਼ ਪ੍ਰਧਾਨਤਾ ਪ੍ਰਦਾਨ ਕੀਤੀ ਹੈ। ਰੋਜ਼ੀ ਕਮਾਉਣਾ ਤੇ ਉਸ ਲਈ ਧਨ ਉਪਾਰਜਨ ਦੀ ਮਨਾਹੀ ਨਹੀਂ ਹੈ, ਪਰ ਇਸ ਦੀ ਇਕ ਖ਼ਾਸ ਹੱਦ ਰੱਖੀ ਗਈ ਹੈ, ਜਿਸ ਨਾਲ ਜੀਵਨ ਦੀਆਂ ਲੋੜੀਂਦੀਆਂ ਵਸਤਾਂ ਪ੍ਰਾਪਤ ਹੋਣ ਅਤੇ ਲੋੜਾਂ ਪੂਰੀਆਂ ਹੋ ਸਕਣ। ਮਨੁੱਖ ਧਨ ਕਮਾਉਣ ਦੀ ਦੌੜ ਵਿਚ ਦੀਵਾਨਿਆਂ ਵਾਂਗ ਲੱਗਾ ਹੋਇਆ

ਹੈ ਤੇ ਇਕ ਹੋੜ ਜਿਹੀ ਲੱਗ ਗਈ ਹੈ—ਹੋਰ, ਹੋਰ ਤੇ ਹੋਰ ਧਨ। ਇਸ ਦੌੜ ਵਿਚ ਬਹੁਤੇ ਅਸਲੇ ਨੂੰ ਭੁਲਾ ਕੇ ਮੰਜ਼ਿਲ ਤੋਂ ਖੁੰਝ ਜਾਂਦੇ ਹਨ।

ਦੌਲਤ ਗੁਜ਼ਰਾਨ ਹੈ, ਗੁਰਮਤਿ ਨੇ ਅਜਿਹਾ ਮੰਨਿਆ ਹੈ ਅਤੇ ਕਰ ਕੇ ਦਿਖਾਇਆ ਹੈ। ਮੱਲਾਂ ਨਹੀਂ ਮਾਰੀਆਂ। ਜਨਮਾਂ ਦੇ ਚੱਕਰ ਵਿਚ ਇਹ ਜੀਵਨ ਇਕ ਬੇਸ਼ਕੀਮਤ ਮਨੁੱਖਾ ਰੂਪ ਵਿਚ ਪ੍ਰਾਪਤ ਹੋਇਆ ਹੈ। ਇਹ ਪੂੰਜੀ ਹੈ ਤੇ ਲਏ ਜਾ ਰਹੇ ਸੁਆਸ ਇਸ ਦੀ ਰਾਸ ਹਨ। ਸਿਆਣਾ ਵਪਾਰੀ ਉਹ ਹੈ ਜੋ ਰਾਸ ਪੂੰਜੀ ਨੂੰ ਲਾ ਕੇ ਲਾਹ ਖੱਟਦਾ ਹੈ। ਅਨਜਾਣ ਮਨੁੱਖ ਜੀਵਨ-ਰਾਸ ਨੂੰ ਲੱਭੀ ਚੀਜ਼ ਸਮਝ ਕੇ ਬੇਦਰਦੀ ਨਾਲ ਖ਼ਰਚ ਕਰਦਾ ਹੈ। ਅਤੇ ਹਿਸਾਬ ਕਿਤਾਬ ਕਰਨ 'ਤੇ ਕੁਲ ਜੋੜ ਪੂਰੇ ਤੌਰ 'ਤੇ ਘਾਟਾ, ਭਾਵ ਟੋਟਲ ਲਾਸ ਹੁੰਦਾ ਹੈ। ਅਕਾਲ ਪੁਰਖ ਹਰਿ ਜੀ ਵੀ ਰਾਸ ਰੂਪ ਹੀ ਹਨ। ਬਾਪ ਤੋਂ ਪ੍ਰਾਪਤ ਧਨ ਮੂਲ ਹੈ। ਸਭ ਕਾਸੇ ਦਾ ਮੂਲ ਵਾਹਿਗੁਰੂ ਹੈ। ਜਿਹੜੀਆਂ ਮੌਜਾਂ ਮਨੁੱਖ ਜ਼ਿੰਦਗੀ ਵਿਚ ਲੁੱਟ ਕੇ ਆਖਦਾ ਹੈ, ਕਿ ਜ਼ਿੰਦਗੀ ਦਾ ਆਨੰਦ ਲੈ ਲਿਆ, ਉਸ ਭੁੱਲੜ ਭਾਈ ਨੂੰ ਇਹ ਪਤਾ ਹੀ ਨਹੀਂ ਲੱਗਾ ਕਿ ਆਨੰਦ ਦਾ ਮੂਲ ਰਾਮ ਹੀ ਹੈ, ਇਸ ਬਿਨਾਂ ਬਾਕੀ ਕਿਤੇ ਆਨੰਦ ਨਹੀਂ, ਬਲਕਿ ਝੂਠੀਆਂ ਖ਼ੁਸ਼ੀਆਂ ਹਨ :

**ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ ॥**
**ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ ॥**

*(ਵਾਰ ਕਾਨੜਾ, ਮ: ੪, ਪੰਨਾ ੧੩੧੫)*

ਗੁਰ ਸ਼ਬਦ ਦੀ ਦਾਤ ਦੌਲਤ ਨਾਲ, ਅਨਹਤ ਸ਼ਬਦ ਸੁਣਾਈ ਦੇਵੇਗਾ। ਉਹ ਸਦੀਵੀ, ਅਟੁਟਵੀਂ ਖ਼ੁਸ਼ੀ ਹੈ, ਬਾਕੀ ਤਾਂ ਕੂੜੇ ਸੌਦੇ ਹਨ। ਉਨ੍ਹਾਂ ਦੀ ਕਮਾਈ ਤੋਂ ਪ੍ਰਾਪਤ ਹੋਇਆ ਧਨ 'ਕਾਚਾ ਧਨ' ਹੈ। ਮੂਰਖ ਗਵਾਰ ਉਸੇ ਨੂੰ ਬਟੋਰਨ ਤੇ ਉਸ ਨੂੰ ਸੰਚਣ ਵਿਚ ਜ਼ਿੰਦਗੀ ਦੀ ਰਾਸ ਵੀ ਗੁਆ ਬਹਿੰਦਾ ਹੈ। ਫਿਰ ਹਾਰੇ ਹੋਏ ਜੁਆਰੀ ਵਾਂਗ ਦੋਵੇਂ ਹੱਥ ਝਾੜ ਕੇ ਚਿਤਾ ਉਤੇ ਪਾ ਦਿੱਤਾ ਜਾਂਦਾ ਹੈ ਜਾਂ ਕਬਰ ਵਿਚ ਦਫ਼ਨਾ ਕੇ ਰਫ਼ਾ ਦਫ਼ਾ ਕਰ ਦਿੱਤਾ ਜਾਂਦਾ ਹੈ। ਕੂੜਾ ਸੌਦਾ, ਕੂੜਾ ਵਣਜ, ਕਾਚਾ ਧਨ ਅਤੇ ਛਿਣਭੰਗਰ ਖ਼ੁਸ਼ੀਆਂ। ਲਾਹਾ ਕੀ ਹੋਇਆ ? ਕੁਝ ਵੀ ਨਾ। ਸੁੰਞੇ ਘਰ ਦੇ ਪ੍ਰਾਹੁਣੇ ਵਾਲਾ ਹਾਲ ਹੋਇਆ। ਜਿਵੇਂ ਆਇਆ ਤਿਵੇਂ ਚਲਾ ਗਿਆ।

ਖਾਂਦਿਆਂ, ਪੀਂਦਿਆਂ, ਉਠਦਿਆਂ, ਬਹਿੰਦਿਆਂ, ਹੱਸਦਿਆਂ, ਸੌਂਦਿਆਂ, ਜ਼ਿੰਦਗੀ ਦੀ ਰਾਸ ਨੂੰ ਲਾ ਕੇ ਵਾਹਿਗੁਰੂ ਪਾਸੋਂ ਹਰਿ ਨਾਮ ਦਾ ਲਾਹਾ ਮੰਗਣਾ ਹੈ। ਉਸੇ ਦੀ ਕਮਾਈ ਕਰਨੀ ਹੈ। ਇਸ ਵਣਜ ਵਪਾਰ ਵਿਚ ਚਾਲਾਕੀਆਂ, ਚਾਤਰੀਆਂ, ਚੰਗਿਆਈਆਂ ਜਾ ਕਿਰਸਾਂ ਦੀ ਲੋੜ ਨਹੀਂ। ਹਰਿ ਜੀ ਪਾਸੋਂ ਨਿਮਰਤਾਪੂਰਵਕ ਉਸ ਦੀ ਦਇਆ ਮੰਗਣੀ ਹੈ। ਜਿਸ ਨਾਲ ਉਹ ਰਿਦੇ ਵਿਚ ਰਮਿਆ "ਸਾਸਿ ਗਿਰਾਸਿ ਨ ਵਿਸਰੈ" ਉਸ ਦੀਆਂ ਦਿੱਤੀਆਂ ਨਿਹਮਤਾਂ, ਉਸ ਨੂੰ ਭੁੱਲਣ ਦਾ ਕਾਰਨ ਨਾ ਬਣਨ, ਸਗੋਂ ਹਰਿ ਜੀ ਮੁੜ ਮੁੜ ਚੇਤੇ ਆਉਣ। ਇਸ ਪ੍ਰਕਾਰ ਉਸ ਨੂੰ ਚੇਤਾ ਰੱਖਣ ਦੀ ਇਕ ਨਿਰੰਤਰਤਾ ਬਣ ਜਾਏਗੀ।

**ਹਰਿ ਹਰਿ ਅਪਣੀ ਦਇਆ ਕਰਿ ਹਰਿ ਬੋਲੀ ਬੈਣੀ ॥**
**ਹਰਿ ਨਾਮੁ ਧਿਆਈ ਹਰਿ ਉਚਰਾ ਹਰਿ ਲਾਹਾ ਲੈਣੀ ॥**

*(ਵਾਰ ਸੋਰਠਿ ਮ: ੪, ਸਲੋਕ ਮ: ੩, ਪੰਨਾ ੬੫੨)*

ਇਸ ਪ੍ਰਕਾਰ ਗੁਰਮੁਖ ਜਨਾਂ ਦੇ ਖਾਧੇ-ਪੈਧੇ ਅਤੇ ਵਰਤਣਾਂ ਦੀ ਅਵਸਥਾ ਪਵਿੱਤ੍ਰਤਾ ਵਾਲੀ ਹੋ ਜਾਏਗੀ। ਜਿਹੜੇ ਨਾਮ ਵਿਸਾਰ ਕੇ ਅੰਨ, ਪਾਣੀ, ਪਵਨੁ ਤੇ ਘਿਉ ਪੌਸ਼ਟਿਕ ਚੀਜ਼ਾਂ

ਖਾ ਰਹੇ ਹਨ ਉਨ੍ਹਾਂ ਦੀ ਹਾਲਤ "ਥੁਕਾ ਪਈਆ ਤਿਤੁ" ਵਾਲੀ ਹੋਵੇਗੀ, ਜੋ ਬੇਕਾਰ ਹੈ ਅਤੇ ਗੁਰਮੁਖਾਂ ਦੀ ਕਾਰ ਲਾਭਕਾਰੀ ਤੇ ਲਾਹੇਵੰਦ ਹੋਵੇਗੀ।

ਮਨੁੱਖ ਦੇ ਅੰਦਰ ਕੁਦਰਤੀ ਤੌਰ 'ਤੇ ਇਕ ਸੁਭਾਅ ਮੌਜੂਦ ਹੈ, ਕਿ ਉਹ ਨਿਵਾਣਾਂ ਵੱਲ ਜਾਂਦਾ ਹੈ ਤੇ ਉਸ ਦਾ ਝੁਕਾਅ ਚੰਗੇ ਪਾਸੇ ਵੱਲ ਨਾ ਹੋ ਕੇ ਮੰਦੇ ਪਾਸੇ ਵੱਲ ਜਾਂਦਾ ਹੈ। ਉਸ ਨੂੰ ਜੇਕਰ ਕੋਈ ਭਲੀ ਗੱਲ ਦੱਸੋ ਤਾਂ ਉਸ ਵਿਚੋਂ ਵੀ ਕੁਝ ਭੈੜ ਢੂੰਡ ਲੈਂਦਾ ਹੈ। ਇਸੇ ਤਰ੍ਹਾਂ ਘਾਟੇ ਵਾਲੀ ਗੱਲ ਨੂੰ ਦੌੜ ਦੌੜ ਤੇ ਭੱਜ ਭੱਜ ਪਵੇਗਾ ਅਤੇ ਲਾਹੇ ਵਾਲੇ ਪਾਸੇ ਮੋਇਆ ਮੋਇਆ, ਢਿੱਲਾ ਢਿੱਲਾ ਹੋ ਜਾਏਗਾ।

**ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ॥**
**ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ॥੧॥**
**ਸਤਿਗੁਰ ਤੇਰੀ ਆਸਾਇਆ॥**
**ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ ਓਟਾਇਆ॥੧॥ਰਹਾਉ॥**

*(ਆਸਾ ਮ: ੫, ਪੰਨਾ ੪੦੨)*

ਪਾਤਿਸ਼ਾਹ ਫ਼ੁਰਮਾਂਦੇ ਹਨ, ਕਿ ਮਨੁੱਖ ਦੇ ਸਿਰ ਉਤੇ ਅਕਾਲ ਪੁਰਖ ਦਾ ਜੀਵਨ-ਰੂਪੀ ਕਰਜ਼ਾ ਹੈ। ਉਸ ਨੂੰ ਵਣਜ ਵਿਚ ਲਾ ਕੇ ਜੇ ਕੋਈ ਕੁਝ ਕਰੇ ਤਾਂ ਤੇ ਕੋਈ ਲਾਭ ਹੋਵੇਗਾ ਅਤੇ ਉਸ ਨਾਲ ਕਰਜ਼ ਵੀ ਲਹਿ ਜਾਏਗਾ। ਰਾਸ ਵੀ ਬਚ ਜਾਏਗੀ ਅਤੇ ਲਾਹਾ ਵੀ ਹੋਏਗਾ। ਪਰ ਇਹ ਮੂਰਖ ਤਾਂ ਲਾਹੇ ਵਾਲੇ ਪਾਸੇ ਤੁਰਦਾ ਹੀ ਨਹੀਂ। ਉਧਰ ਜਾਣ ਨੂੰ ਬੜਾ ਆਲਸੀ ਹੈ। ਘਾਟੇ ਵਾਲੇ ਸੌਦੇ ਨੂੰ ਝਟ ਝਪਟ ਕੇ ਪੈਂਦਾ ਹੈ। ਸਤਿਗੁਰ ਤੇਰਾ ਆਸਾਸਾ ਤੇ ਰਾਸ ਹੈ, ਉਹਦੇ ਵਲ ਤੇਰਾ ਧਿਆਨ ਹੀ ਨਹੀਂ। ਗੁਰੂ ਅਰਜਨ ਦੇਵ ਜੀ ਫ਼ੁਰਮਾਂਦੇ ਹਨ ਕਿ ਗੁਰੂ ਅਕਾਲ ਪੁਰਖ ਦੀ ਓਟ ਲੈਣ ਨਾਲ ਪੁੱਠੀ ਮੱਤ ਸਿਧੇ ਰਾਹ ਤੁਰ ਪਏਗੀ। ਚਾਹੀਦਾ ਤਾਂ ਇਹ ਹੈ, ਕਿ ਸੁਖਾਲੀ ਉਪਲਬਧ ਸਹਿਜ ਵਸਤੂ ਨੂੰ ਪ੍ਰਾਪਤ ਕਰੀਏ। ਇਸ ਨਾਲ, "ਹਮ ਕਰਜ ਗੁਰੂ ਬਹੁ ਸਾਂਢੈ" ਅਨੁਸਾਰ ਰਿਣ ਵੀ ਉਤਰ ਜਾਏਗਾ, ਵਣਜ ਵੀ ਸੁਥਰਾ ਹੋਵੇਗਾ, ਅਤੇ ਲਾਹਾ ਵੀ ਪ੍ਰਾਪਤ ਹੋਵੇਗਾ। ਦੁਨਿਆਵੀ ਵਣਜ ਜਾਂ ਕਿੱਤਾ ਕੋਈ ਵੀ ਮਾੜਾ ਨਹੀਂ। ਖੇਤੀ, ਹਾਲੀ ਕਿਰਸਾਨੀ ਚੰਗੀ ਹੈ। ਵਾਹੀਕਾਰ ਜਾਂ ਜੱਟ ਹੋਣ ਦਾ ਕਾਹਦਾ ਮਾਣ ਹੈ। ਸਾਰੀ ਦੁਨੀਆ ਦੇ ਸਭਨਾਂ ਮੁਲਕਾਂ ਵਿਚ ਖੇਤੀ ਹੋ ਰਹੀ ਹੈ। ਕੀ ਸਾਰੇ ਇਸੇ ਗੱਲ 'ਤੇ ਆਕੜਦੇ ਰਹਿਣ, ਕਿ ਅਸੀਂ ਖੇਤੀਕਾਰ ਜਾਂ ਜੱਟ ਹਾਂ ? ਸੋਰਠਿ ਰਾਗ ਵਿਚ ਇਕ ਪੂਰਾ ਸ਼ਬਦ ਹੈ, ਜਿਸ ਵਿਚ ਗੁਰੂ ਨਾਨਕ ਦੇਵ ਜੀ ਖੇਤੀ ਦੇ ਨਾਲ ਨਾਲ ਦੁਕਾਨਦਾਰੀ, ਵਪਾਰ ਤੇ ਨੌਕਰੀ ਨੂੰ ਵੀ ਸਤਿਕਾਰ ਦਿੰਦੇ ਹਨ। ਵਿਚਾਰਨ ਵਾਲੀ ਗੱਲ ਕੇਵਲ ਇਤਨੀ ਹੈ ਕਿ ਇਹ ਸਭ ਕਰਦਿਆਂ ਹਰਿ ਜਸ ਦਾ ਲਾਹਾ ਵੀ ਲਿਆ ਜਾਏ। ਨਾਲ ਇਹੀ ਜਾਏਗਾ, ਹੋਰ ਕੁਝ ਨਹੀਂ। ਸਿਆਣਾ ਦੁਕਾਨਦਾਰ ਹਾਣ ਲਾਭ ਦੇਖ ਕੇ ਦੁਕਾਨ ਅੰਦਰ ਮਾਲ ਭਰਦਾ ਹੈ। ਪਾਤਿਸ਼ਾਹ ਫ਼ੁਰਮਾਂਦੇ ਹਨ, ਕਿ ਇਸ ਹੱਟ ਰੂਪੀ ਸਰੀਰ ਵਿਚ ਆਰਜਾ ਦੀ ਪੂੰਜੀ ਲਾ ਕੇ, ਸੱਚ ਨਾਮ ਦੀ ਵੱਥ ਨੂੰ ਭਰਨਾ ਹੈ। ਸੁਰਤ ਅਤੇ ਸੋਚ ਰੂਪੀ ਭਾਂਡੇ ਦੇ ਅੰਦਰ ਉਸ ਨੂੰ ਇਸ ਤਰ੍ਹਾਂ ਨਾਲ ਰੱਖਣਾ ਹੈ ਜਿਵੇਂ ਹਟਵਾਣੀਆਂ ਵੱਖੋ ਵੱਖਰੇ ਡੱਬਿਆਂ, ਡੋਲਿਆਂ, ਪਟਾਰੀਆਂ ਤੇ ਕੁੱਪਿਆਂ ਵਿਚ ਸੌਦਾ ਰਖਦਾ ਹੈ। ਲੋੜ ਪੈਣ 'ਤੇ ਗਾਹਕਾਂ ਨੂੰ ਮਾਲ ਦੇਈ ਜਾਂਦਾ ਹੈ ਅਤੇ ਮੁੜ ਮਾਲਦਾਰਾਂ ਕੋਲੋਂ ਖ਼ਰੀਦ ਕਰ ਕੇ ਫਿਰ ਉਸ ਨੂੰ ਭਰੀ ਜਾਂਦਾ ਹੈ। ਇਸ ਪ੍ਰਕਾਰ ਟਿਕੀ ਹੋਈ ਸੁਰਤੀ ਕਾਰਨ ਉਸਨੂੰ ਲਾਹਾ ਪ੍ਰਾਪਤ ਹੁੰਦਾ ਹੈ, ਜੋ ਉਸ ਨੂੰ ਖ਼ੁਸ਼ੀ ਪ੍ਰਦਾਨ ਕਰਦਾ ਹੈ। ਇਥੇ ਇਹ ਧਿਆਨ ਦੇਣ ਯੋਗ ਗੱਲ ਹੈ, ਕਿ ਬਹੁਤੀ

ਵਾਰੀ ਵਣਜ ਵਿਚੋਂ ਪ੍ਰਾਪਤ ਹੋਇਆ ਧਨ ਬਹੁਤ ਸਾਰਾ ਹੋਣ ਦੇ ਬਾਵਜੂਦ ਥੋੜ੍ਹੀ ਜਿਹੀ ਖ਼ੁਸ਼ੀ ਵੀ ਨਹੀਂ ਦਿੰਦਾ। ਹਰੀ ਨਾਮ ਤੋਂ ਪ੍ਰਾਪਤ ਲਾਹੇ ਦਾ ਆਨੰਦ ਜਾਂ ਸਦੀਵੀ ਖ਼ੁਸ਼ੀ ਹੁੰਦੀ ਹੈ।

ਸਿਰੀਰਾਗ ਵਿਚ ਗੁਰੂ ਨਾਨਕ ਦੇਵ ਜੀ ਇਕ ਪੂਰੇ ਸ਼ਬਦ ਦੇ ਅੰਦਰ ਵਣਜ, ਵਪਾਰ, ਵੱਖਰ, ਘਾਟੇ, ਮੁਨਾਫ਼ੇ ਤੇ ਲਾਹੇ ਦੀ ਗੱਲ ਵਿਸਥਾਰ ਨਾਲ ਕਰਦੇ ਹਨ। ਪਾਤਿਸ਼ਾਹ ਆਖਦੇ ਹਨ ਕਿ ਦੁਨਿਆਵੀ ਲਾਹਾ ਵਾਹਿਗੁਰੂ ਨੂੰ ਪਸੰਦ ਨਹੀਂ। ਜਿਸ ਤਰ੍ਹਾਂ ਆਮ ਮਨੁੱਖ ਧਨ ਹਾਸਲ ਕਰ ਕੇ ਪਤਿਆਉਂਦਾ ਹੈ, ਗੁਰਮੁਖ ਦੀ ਆਤਮਾ ਸੰਤੋਖ ਨਾਲ ਪਤਿਆਉਂਦੀ ਹੈ। ਇਸੇ ਤਰ੍ਹਾਂ ਵਾਹਿਗੁਰੂ ਦਾ ਹਿਰਦਾ 'ਹਰਿ ਜਸ ਵਖਰ' ਨਾਲ ਪਤਿਆਉਂਦਾ ਹੈ, ਖ਼ੁਸ਼ ਹੁੰਦਾ ਹੈ, ਪਤੀਜਦਾ ਹੈ। ਵੱਖਰ ਅੱਖਰ ਦਾ ਅਰਥ ਹਲਵਾਈ ਦੀ ਹੱਟੀ 'ਤੇ ਜਾ ਕੇ ਬੜੀ ਚੰਗੀ ਤਰ੍ਹਾਂ ਸਮਝ ਆ ਜਾਏਗਾ। ਖੰਡ ਨੂੰ ਘੋਲ ਕੇ, ਇਕ ਤਾਰ ਦੀ ਪੱਕ ਬਣਾ ਕੇ ਹਲਵਾਈ ਸੀਰਾ ਤਿਆਰ ਕਰਦੇ ਹਨ, ਉਸ ਨੂੰ ਵੱਖਰ ਆਖਦੇ ਹਨ। ਬਾਲੂਸ਼ਾਈ, ਚਮਚਮ, ਰਸਗੁੱਲੇ ਤੇ ਜਲੇਬੀ ਅੰਦਰ ਇਹ ਵੱਖਰ ਭਰਿਆ ਜਾਂਦਾ ਹੈ। ਬਾਲੂਸ਼ਾਈ ਮੈਦੇ ਦੀ ਹੈ, ਚਮਚਮ ਛੈਣੇ ਦੀ, ਰਸਗੁੱਲੇ ਖੋਏ ਦੇ ਅਤੇ ਜਲੇਬੀ ਦਾਣੇਦਾਰ ਮੈਦੇ ਦੀ। ਇਨ੍ਹਾਂ ਸਾਰਿਆਂ ਵਿਚ ਜੋ ਮਿਠਤੁ ਹੈ, ਉਹ ਵਖਰੁ ਹੈ। ਬਿਲਕੁਲ ਇਸੇ ਤਰ੍ਹਾਂ ਹਰ ਕਿੱਤੇ ਦੇ, ਹਰ ਮੁਲਕ, ਹਰ ਜਾਤ ਦੇ, ਹਰ ਪ੍ਰਕਾਰ ਦੇ ਮਨੁੱਖਾਂ ਦੇ ਸਰੀਰ ਦਾ ਰੂਪ ਭਿੰਨ ਭਿੰਨ ਹੈ ਪਰ ਉਸ ਵਿਚ ਜੋ ਵਖਰੁ ਹੈ, ਜੋ ਮਿਠਤੁ ਹੈ, ਉਹ ਰਾਮ ਨਾਮ ਹਰਿ ਜਸ ਅਤੇ ਨਿਮਰਤਾ ਦੀ ਹੈ। ਪਾਤਿਸ਼ਾਹ ਫ਼ੁਰਮਾਂਦੇ ਹਨ ਕਿ ਦੁਨੀਆ ਦੀਆਂ ਬਾਕੀ ਵਸਤਾਂ ਦਾ ਬਹੁਤਾ ਮਹਾਤਮ ਨਹੀਂ, ਸ਼ੁਧ ਲਾਹਾ ਹਰਿ ਜਸ ਵਖਰੁ ਦਾ ਹੀ ਹੈ।

**ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥**
**ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥**
**ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ ॥੪॥੨੩॥**

*(ਸਿਰੀ ਰਾਗ ਮ: ੧, ਪੰਨਾ ੨੩)*

ਪਾਤਿਸ਼ਾਹ ਹੁਕਮ ਕਰਦੇ ਹਨ ਕਿ ਇਸ ਅਮੋੜ ਮਨ ਨੂੰ ਗੁਰੂ ਦੇ ਸ਼ਬਦ ਅਤੇ ਸਿਫ਼ਤਿ-ਸਾਲਾਹ ਨਾਲ ਸਮਝਾਉਣਾ ਹੈ। ਇਸ ਪ੍ਰਕਾਰ ਰਾਮ ਨਾਮ ਦੇ ਰੰਗ ਵਿਚ ਰੱਤੇ ਹੋਏ ਮਨ ਨੂੰ ਨਾ ਹਨੇਰਾ ਹੈ ਨਾ ਅੰਧਕਾਰ, ਨਾ ਕੋਈ ਭਰਮ ਹੈ ਨਾ ਕੋਈ ਗ਼ੁਬਾਰ ਅਤੇ ਨਾ ਹੀ ਕੋਈ ਚਿੰਤਾ ਹੈ ਤੇ ਨਾ ਹੰਕਾਰ। ਜਦੋਂ ਅਸੀਂ ਅਜਿਹਾ ਕਰ ਲਵਾਂਗੇ ਤਾਂ ਭਰਪੂਰ ਮੁਨਾਫ਼ਾ ਜਾਂ 'ਲਾਹਾ ਅਗਲਾ' ਪ੍ਰਾਪਤ ਹੋ ਜਾਏਗਾ ਅਤੇ ਹਰ ਪ੍ਰਕਾਰ ਦੇ ਡਰ ਸਮਾਪਤ ਹੋ ਜਾਣਗੇ।

# ਆਚਾਰੁ

ਓਪਰਾ ਓਪਰਾ ਵੇਖਿਆਂ ਆਚਾਰ ਜਿਹੜਾ ਮਰਤਬਾਨ ਵਿਚੋਂ ਕੱਢ ਕੇ ਖਾਈਦਾ ਹੈ ਅਤੇ ਜਿਹੜਾ ਚੱਜ ਆਚਾਰ ਸਾਡੇ ਅੰਦਰ ਹੈ, ਉਸ ਵਿਚ ਬੜਾ ਫ਼ਰਕ ਜਾਪਦਾ ਹੈ। ਬੜੀ ਹਾਸੇ ਦੀ ਗੱਲ ਹੈ, ਕਿ ਮੇਰੀ ਜਾਚੇ ਇਹ ਦੋਵੇਂ ਪ੍ਰਕਾਰ ਦੇ ਆਚਾਰ ਮੁੱਢਲੇ ਰੂਪ ਵਿਚ ਇੱਕੋ ਹੀ ਹਨ।

ਅੰਬ ਦਾ ਇਕ ਤਾਜ਼ਾ ਫਲ ਰੁੱਖ ਨਾਲੋਂ ਲਾਹ ਕੇ ਰੱਖ ਦਿੱਤਾ ਜਾਏ ਤਾਂ ਕੁਝ ਦਿਨਾਂ ਬਾਦ ਉਸ ਉੱਤੇ ਝੁਰੜੀਆਂ ਪੈ ਜਾਣਗੀਆਂ। ਫਿਰ ਉਹ ਸੁੱਕ ਕੇ ਸੜ ਜਾਏਗਾ, ਉਸ ਵਿਚੋਂ ਸੜਿਆਂਦ ਆਉਣ ਲੱਗ ਪਏਗੀ। ਜੁਗਤ ਨਾਲ ਜੇ ਉਸ ਅੰਬ ਨੂੰ ਕੱਟ ਕੇ, ਉਸ ਵਿਚ ਚੱਜ

ਨਾਲ ਲੋੜ ਅਨੁਸਾਰ ਮਸਾਲੇ ਪਾ ਦਿੱਤੇ ਜਾਣ, ਲੂਣ ਤੇਲ ਆਦਿ ਪਾ ਕੇ ਰੱਖ ਦਿੱਤਾ ਜਾਏ ਤਾਂ ਇਹ ਆਚਾਰ ਵਰ੍ਹਿਆਂ ਤਕ ਖ਼ਰਾਬ ਨਹੀਂ ਹੁੰਦਾ। ਕਿਉਂਕਿ ਹੁਣ ਅੰਬ ਦਾ ਆਚਾਰ ਪੈ ਗਿਆ ਹੈ, ਭਾਵ ਸੰਭਾਲਿਆ ਗਿਐ, ਪ੍ਰੀਜ਼ਰਵ ਹੋ ਗਿਐ। ਬਿਲਕੁਲ ਇਸੇ ਤਰ੍ਹਾਂ ਜੋ ਸ਼ੁਭ ਗੁਣ ਮਨੁੱਖ ਗੁਰਮਤਿ ਅਨੁਸਾਰ, ਗੁਰੂ ਦੇ ਆਦੇਸ਼ ਨਾਲ ਆਪਣੇ ਅੰਦਰ ਸੰਭਾਲ ਕੇ ਰੱਖ ਲਏ ਅਤੇ ਉਨ੍ਹਾਂ ਦੀ ਵਰਤੋਂ ਜੀਵਨ ਵਿਚ ਕਰੇ ਤਾਂ ਉਹ ਮਨੁੱਖ ਆਚਾਰ ਵਾਲਾ ਗੁਰਸਿੱਖ ਬਣ ਜਾਏਗਾ।

ਅਸੀਂ ਪੜ੍ਹ ਲਿਖ ਤਾਂ ਬੜਾ ਜਾਂਦੇ ਹਾਂ, ਗੁਣੀ ਗਿਆਨੀ ਵੀ ਕਹਿਲਾਉਂਦੇ ਹਾਂ, ਪਰ ਉਨ੍ਹਾਂ ਗੁਣਾਂ ਦੀ ਵਰਤੋਂ ਸਮਾਂ ਪੈਣ ਉੱਤੇ ਨਹੀਂ ਕਰਦੇ। ਕਿਉਂਕਿ ਸਾਨੂੰ ਗੁਣਾਂ ਦਾ ਸਿਰਫ਼ ਗਿਆਨ ਹੈ, ਅਸੀਂ ਪੜ੍ਹੇ-ਲਿਖੇ ਜ਼ਰੂਰ ਹਾਂ, ਪਰ ਉਹ ਸ਼ੁਭ ਗੁਣ ਸਾਡੇ ਅੰਦਰ ਸਮਾਏ ਹੋਏ ਨਹੀਂ ਹੁੰਦੇ ਅਤੇ ਲੋੜ ਪੈਣ 'ਤੇ ਉਨ੍ਹਾਂ ਦੀ ਸਹੀ ਵਰਤੋਂ, ਸਹੀ ਸਮੇਂ ਉੱਤੇ ਨਹੀਂ ਹੁੰਦੀ। ਆਚਾਰ ਸਬੰਧੀ ਗੁਰੂ ਪਾਤਸ਼ਾਹ ਹੁਕਮ ਕਰਦੇ ਹਨ :

**ਜਗੁ ਬੰਦੀ ਮੁਕਤੇ ਹਉ ਮਾਰੀ ॥ ਜਗਿ ਗਿਆਨੀ ਵਿਰਲਾ ਆਚਾਰੀ ॥**
**ਜਗਿ ਪੰਡਿਤੁ ਵਿਰਲਾ ਵੀਚਾਰੀ ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ ॥੬॥**

*(ਆਸਾ ਮ: ੧, ਪੰਨਾ ੪੧੩)*

ਇਸ ਦੁਨੀਆ ਅੰਦਰ ਸਾਰੇ ਹੀ ਗਿਆਨਵਾਨ ਹਨ। ਹਰ ਕੋਈ ਬੰਦਾ ਤਜਰਬਿਆਂ ਦੀ ਭਰੀ ਹੋਈ ਕਿਤਾਬ ਵਾਂਗ ਹੈ। ਸਾਰਿਆਂ ਨੂੰ ਹੀ ਬੜੀਆਂ ਬੜੀਆਂ ਜੁਗਤਾਂ ਆਉਂਦੀਆਂ ਹਨ। ਪਰ ਕੋਈ ਵਿਰਲਾ ਹੈ ਜਿਸ ਨੂੰ ਵਿਚਾਰ ਆਇਆ ਹੋਵੇ। ਗਿਆਨ ਤਾਂ ਹੈ ਪਰ ਵਿਚਾਰ ਕਿਸੇ ਕਿਸੇ ਨੂੰ। ਪੜ੍ਹੇ ਲਿਖੇ ਬਹੁਤ ਹਨ, ਬੜੀਆਂ ਬੜੀਆਂ ਡਿਗਰੀਆਂ ਕੋਲ ਹਨ ਅਤੇ ਸਨਦਾਂ ਸੰਭਾਲ ਸੰਭਾਲ ਕੇ ਰੱਖੀਆਂ ਹੋਈਆਂ ਹਨ, ਪਰ ਉਹ ਵਿਦਿਆ ਤੇ ਗਿਆਨ ਵਰਤੋਂ ਵਿਚ ਨਹੀਂ ਆਉਂਦਾ। ਕਿਤਾਬਾਂ ਵਿਚ ਹੀ ਪਿਆ ਰਹਿੰਦਾ ਹੈ, ਜਾਂ ਫਿਰ ਇਹ ਆਕੜ ਤੇ ਹਉਮੈ ਹੀ ਮਾਰੀ ਜਾ ਰਹੀ ਹੈ, ਕਿ ਮੈਂ ਬਹੁਤ ਪੜ੍ਹਿਆ ਹੋਇਆ ਹਾਂ, ਮੈਨੂੰ ਬਹੁਤ ਗਿਆਨ ਹੈ। ਜੇ ਇਸ ਹਉਮੈ ਕਾਰਨ ਅਸੀਂ ਅਕਾਲ ਪੁਰਖ ਵਰਗੇ ਦਿਆਲ ਪੁਰਖ ਨਾਲ ਹਰ ਪਲ ਆਪਣੀ ਦੂਰੀ ਵਧਾਈ ਜਾਂਦੇ ਹਾਂ ਤਾਂ ਫਿਰ ਆਮ ਪੁਰਖਾਂ ਦੇ ਨੇੜੇ ਵੀ ਅਸੀਂ ਲੱਗਣ ਨੂੰ ਹੀ ਤਿਆਰ ਨਹੀਂ। ਗੁਰੂ ਪਾਤਿਸ਼ਾਹ ਨੂੰ ਪਰਸਿਆ ਨਹੀਂ। ਹਉਮੈ ਦੀ ਖਾਈ ਆਪਣੇ ਇਰਦ ਗਿਰਦ ਬਣਾਈ ਹੋਈ ਹੈ। ਭਰਮ ਦੇ ਗੜ੍ਹ ਵਿਚ ਵਾਸ ਕਰਦੇ ਹਾਂ। ਗੁਰੂ ਦੇਵ ਦੁਆਰਾ ਦੱਸੀ ਹੋਈ ਜੀਵਨ ਵਿਧੀ ਸਾਨੂੰ ਭਾਉਂਦੀ ਨਹੀਂ। ਨਾ ਅਸੀਂ ਉਸ ਦੇ ਨੇੜੇ ਜਾਂਦੇ ਹਾਂ ਤੇ ਨਾ ਉਹ ਸਾਨੂੰ ਛੂੰਹਦੀ ਹੈ। ਫਿਰ ਉਹ ਗੁਣ ਅੰਦਰ ਪ੍ਰਵੇਸ਼ ਕਰ ਕੇ ਸਾਡੇ ਅੰਦਰ ਆਚਾਰ ਰੂਪ ਵਿਚ ਕਿਸ ਤਰ੍ਹਾਂ ਰੱਖੇ, ਸੰਵਾਰੇ ਤੇ ਸੰਭਾਲੇ ਜਾ ਸਕਦੇ ਹਨ। ਇਸੇ ਹੀ ਕਾਰਨ ਬਹੁਤੇ ਬੰਧਨਾਂ ਵਿਚ ਬੰਨ੍ਹੇ ਹੋਏ ਭੱਜ ਰਹੇ ਹਾਂ। ਸਤਿਗੁਰੂ ਨੂੰ ਨਾ ਪਰਸਨ ਕਾਰਨ ਹੰਕਾਰੀ ਬਣੇ ਹੋਏ ਹਾਂ। ਹੰਕਾਰ ਵਾਲੇ ਦੇ ਕਿਰਦਾਰ ਵਿਚ ਚੱਜ ਆਚਾਰ ਨਹੀਂ ਆ ਸਕਦਾ।

ਗੁਰੂ ਪਾਤਿਸ਼ਾਹ ਅਕਾਲਪੁਰਖੀ ਪੁਰਖ ਨਾਲ ਨਾਰੀ ਰੂਪੀ ਆਤਮਾ ਦਾ ਸੰਬੰਧ ਜੋੜਨ ਬਾਰੇ ਫ਼ੁਰਮਾਉਂਦੇ ਹਨ, ਕਿ ਜਿਸ ਤਰ੍ਹਾਂ ਪੇਕੇ ਰਹਿੰਦੀ ਕੁੜੀ ਜਦੋਂ ਵੱਡੀ ਹੁੰਦੀ ਹੈ ਤਾਂ ਉਸ ਦੇ ਮਾਪੇ ਉਸ ਨੂੰ ਵਿਦਿਆ, ਗਿਆਨ ਤੇ ਗੁਣ ਪ੍ਰਦਾਨ ਕਰਦੇ ਹਨ ਤਾਂ ਜੋ ਉਨ੍ਹਾਂ ਦੀ ਵਰਤੋਂ ਨਾਲ ਉਹ ਸ਼ਹੁ ਨੂੰ ਪ੍ਰਸੰਨ ਕਰ ਸਕੇ।

**ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥**
**ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥੩॥**

*(ਸਿਰੀ ਰਾਗੁ ਮ: ੫, ਪੰਨਾ ੫੦)*

ਸਾਰੀ ਵਡਿਆਈ ਸ਼ਹੁ ਸਾਈਂ ਦੀ ਹੋਂਦ ਕਾਰਨ ਹੈ। ਉਸ ਨੂੰ ਰਿਝਾਉਣ ਲਈ ਆਪਣੇ ਆਪ ਨੂੰ ਗੁਣਾਂ ਨਾਲ ਸਜਾਉਣਾ, ਸ਼ਿੰਗਾਰਨਾ ਤੇ ਸੰਵਾਰਨਾ ਹੁੰਦਾ ਹੈ। ਉਸ ਨਿਰੰਕਾਰ ਸਾਈਂ ਨੂੰ ਪ੍ਰਸੰਨ ਕਰਨ ਲਈ, ਈਮਾਨਦਾਰੀ ਨਾਲ ਆਪਣੇ ਆਪ ਅੰਦਰ ਸ਼ੁਭ ਗੁਣਾਂ ਨੂੰ ਆਚਾਰ ਰੂਪ ਧਾਰਨ ਕਰਨ ਦੀ ਲੋੜ ਹੈ। ਚਾਲਾਕੀ, ਹੇਰਾ-ਫੇਰੀ ਤੇ ਚਤੁਰਾਈ ਨਾਲ ਉਹ ਪਤੀਜਦਾ ਜਾਂ ਪ੍ਰਸੰਨ ਨਹੀਂ ਹੁੰਦਾ। ਉਹ ਸਭ ਕੁਝ ਚੁੱਪ ਚਾਪ ਅਡੋਲ ਦੇਖ ਰਿਹਾ ਹੁੰਦਾ ਹੈ। ਉਸੇ ਦੇ ਕਾਰਨ ਸਭ ਖ਼ੁਸ਼ੀਆਂ, ਰੌਣਕਾਂ ਤੇ ਲਹਿਰ ਬਹਿਰ ਹੈ। ਜੇ ਵਿਚ ਉਹ ਨਾ ਹੋਵੇ ਤਾਂ ਇਹ ਸਰੀਰ ਨਿਰਾ ਇਕ ਲੋਥ ਹੀ ਹੈ। ਵਿੱਚੋਂ ਕੰਤ ਮਨਫ਼ੀ ਹੋ ਜਾਏ ਤਾਂ ਫਿਰ ਕੋਈ ਮੁਨਾਫ਼ਾ ਵੀ ਘਾਟੇ ਨੂੰ ਪੂਰਾ ਨਹੀਂ ਕਰ ਸਕਦਾ। ਇਹ ਜੋ ਜੀ ਜੀ, ਅਸਤ ਅਸਤ ਮਨੁੱਖ ਰੂਪੀ ਨਾਰ ਨੂੰ ਇਸ ਸੰਸਾਰ ਵਿਚ ਮਿਲ ਰਹੀ ਹੈ ਉਹ ਉਸ ਅਲੱਖ ਦੀ ਅੰਦਰ ਹੋਂਦ ਹੋਣ ਦੇ ਕਾਰਨ ਹੀ ਹੈ। ਤਾਂ ਤੇ ਫਿਰ ਅੰਦਰਲਾ ਸ਼ੁਭ ਗੁਣਾਂ ਨਾਲ ਸੰਵਾਰਨਾ ਚਾਹੀਦਾ ਹੈ। ਜਿਸ ਤਰ੍ਹਾਂ ਉਹ ਅਲੱਖ ਤੇ ਅਦਿੱਖ ਹੈ, ਇਸੇ ਤਰ੍ਹਾਂ ਸ਼ੁਭ ਗੁਣ ਆਚਾਰ ਬਣ ਕੇ ਹੀ ਅੰਦਰ ਸਮਾਏ ਹੁੰਦੇ ਹਨ। ਉਤਲੇ ਸ਼ਿੰਗਾਰ, ਕੱਪੜੇ ਲੱਤੇ, ਗਹਿਣੇ ਗੱਟੇ, ਕਿਸੇ ਕੰਮ ਦੇ ਨਹੀਂ। ਇਹ ਚੱਜ ਆਚਾਰ ਗੁਰੂ ਦੇ ਚਰਨਾਂ ਨਾਲ ਲੱਗ ਕੇ ਹੀ ਪ੍ਰਾਪਤ ਹੋਵੇਗਾ ਤੇ ਉਸ ਦੀ ਪ੍ਰਾਪਤੀ ਨਾਲ ਸਭ ਸੁੱਖਾਂ ਦੀ ਪ੍ਰਾਪਤੀ ਹੋਵੇਗੀ। ਇਹ ਜਗਤ ਪੇਕੇ ਦੀ ਨਿਆਈਂ ਹੈ। ਇਥੇ ਗੁਣਾਂ ਦਾ ਕੀਤਾ ਗਿਆ ਸੰਚੈ ਅੱਗੇ ਸੁਖ ਦਾ ਸਾਖੀ ਬਣਦਾ ਹੈ।

ਸਭ ਮਨੁੱਖ ਇੱਕੋ ਵਿਧੀ ਨਾਲ ਇੱਕੋ ਜਿਹੇ ਜੰਮਦੇ ਹਨ। ਆਪਣੇ ਆਲੇ ਦੁਆਲੇ ਤੇ ਸੰਸਕਾਰਾਂ ਕਾਰਨ ਕੁਝ ਦਾ ਕੁਝ ਬਣ ਜਾਂਦੇ ਹਨ। ਇਸੇ ਤਰ੍ਹਾਂ ਸਾਰਿਆਂ ਦੇ ਮਨ ਇੱਕੋ ਜਿਹੇ ਹਨ। ਮਨ ਜੋਤਿ ਸਰੂਪੁ ਜੁ ਹੋਇਆ। ਜੋਤਿ ਇੱਕੋ ਨਿਰੰਕਾਰ ਦੀ ਹੈ। ਇਹ ਮਨ ਬੜਾ ਸੁੰਦਰ ਹੈ। ਇਸ ਨੂੰ ਕੱਚੇ ਰੰਗਾਂ ਤੋਂ ਹੋੜ ਕੇ ਪੱਕੇ ਰੰਗਾਂ ਵਿਚ ਰੰਗਣ ਦੀ ਲੋੜ ਹੈ। ਉਹ ਰੰਗ ਉੱਤੇ ਨਹੀਂ ਮਲਣੇ ਹੁੰਦੇ। ਉਹ ਸ਼ਿੰਗਾਰ ਰੂਪ ਵੀ ਨਹੀਂ ਹੁੰਦੇ ਅਤੇ ਮਨ ਵਿਚ ਸ਼ੁਭ ਗੁਣਾਂ ਦੇ ਪ੍ਰਵੇਸ਼ ਨਾਲ ਹਾਸਲ ਕੀਤਾ ਹੋਇਆ ਰੰਗ, ਆਚਾਰ ਰੂਪ ਹੋ ਕੇ ਮਨੁੱਖਾਂ ਉੱਤੇ ਨਿੱਖਰ ਨਿੱਖਰ ਪੈਂਦਾ ਹੈ।

**ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ॥**
**ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ॥੧॥**
**ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ॥**
**ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ॥੧॥ਰਹਾਉ॥**

*(ਆਸਾ ਮ: ੫, ਪੰਨਾ ੪੦੦)*

ਸਾਧ ਸੰਗਤ ਦੀ ਨਿਸ਼ਕਾਮ ਸੇਵਾ ਅਤੇ ਭਰਤਾ ਅਕਾਲ ਪੁਰਖ ਨੂੰ ਹਰ ਵੇਲੇ ਆਪਣੇ ਨੇੜੇ ਜਾਣ ਕੇ, ਉਸ ਦੀ ਭਾਉ ਭਗਤ ਵਿਚ ਰਹਿਣਾ, ਗੁਰਮਤਿ ਦਾ ਚੱਜ ਆਚਾਰ ਹੈ, ਜਿਸਨੂੰ ਗ੍ਰਹਿਣ ਕਰਨ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਹੁਕਮ ਕਰ ਰਹੇ ਹਨ। ਸਾਰੇ ਗੁਣਾਂ 'ਚੋਂ ਉੱਤਮ ਗੁਣ ਇਹ ਹੈ, ਕਿ ਵਾਹਿਗੁਰੂ ਨੂੰ ਹਰ ਇਕ ਵਿਚੋਂ ਦੇਖਿਆ ਜਾਏ ਅਤੇ ਉਸ ਨੂੰ ਸਦਾ ਹਾਜ਼ਰ ਨਾਜ਼ਰ ਮੰਨਿਆ ਜਾਏ। ਅਸੀਂ ਉਸ ਦੇ ਹਜ਼ੂਰ ਵਿਚ ਵਿਚਰੀਏ। ਇਸ ਪ੍ਰਕਾਰ ਇਸ ਮਨ ਨੂੰ ਲੱਗੀ ਹੋਈ ਸਾਰੀ ਮੈਲ ਉਤਰ ਜਾਏਗੀ ਅਤੇ ਇਹ ਮਨ ਹੋਰ ਖ਼ੂਬਸੂਰਤ ਹੋ ਜਾਏਗਾ। ਮੂੰਹ ਵਿਚ ਪਾਨ ਸੁਪਾਰੀ ਦਾ ਲਾਲ ਰੰਗ, ਪੈਰਾਂ ਵਿਚ ਅਲਤਾ ਅਤੇ ਸਿਰ ਦੀ ਮਾਂਗ ਵਿਚ ਸੰਧੂਰ ਭਰ ਕੇ ਇਹ ਪ੍ਰਾਪਤ ਕੀਤੀ ਲਾਲੀ ਕਿਸੇ ਕੰਮ ਦੀ ਨਹੀਂ। ਜਿਹੜੀ ਲਾਲੀ ਆਪਣੇ ਖਸਮ ਮਾਲਕ ਦੇ ਹੁਕਮ ਵਿਚ ਰਹਿਣ ਨਾਲ ਹਾਸਲ ਹੋਏਗੀ, ਉਹ ਕਦੀ ਖ਼ੁਰੇਗੀ ਨਹੀਂ ਤੇ ਨਾ ਹੀ ਘਟੇਗੀ। ਇਹ ਰੰਗ ਮਜੀਠ ਵਰਗਾ ਪੱਕਾ ਤੇ ਚਿਰ-ਸਥਾਈ ਹੋਵੇਗਾ। ਹੁਕਮ ਮੰਨਣ

ਵਾਲੀ ਆਤਮਾ ਦਾ ਰੰਗ ਗੁਰਮਤਿ ਦੇ ਚੱਜ ਆਚਾਰ ਨਾਲ ਰੰਗੀਜ ਜਾਏਗਾ। ਇਸ ਗੱਲ ਨੂੰ ਗੁਰਮਤਿ ਦੇ ਚੱਜ ਆਚਾਰ ਨੇ ਬਾਰ ਬਾਰ ਦ੍ਰਿੜ੍ਹ ਕਰਾਇਆ ਹੈ ਕਿ ਭਰਤਾ ਵਾਹਿਗੁਰੂ ਨੂੰ ਕਦੀ ਦੂਰ ਨਹੀਂ ਸਮਝਣਾ। ਉਹ ਸਦਾ ਸਾਡੇ ਕੋਲ ਹੈ, ਸਾਡੇ ਅੰਗ ਸੰਗ ਹੈ।

ਗੁਰਮਤਿ ਦਾ ਚੱਜ ਆਚਾਰ ਹੀ ਇਹ ਹੈ, ਕਿ ਸਰੀਰ ਦੀ ਬਹੁਤੀ ਪ੍ਰਧਾਨਤਾ ਨਹੀਂ ਮੰਨੀ ਗਈ। ਸਰੀਰ ਦਾ ਮਹਾਤਮ ਇਤਨਾ ਹੀ ਹੈ ਕਿ ਇਹ ਆਤਮਾ ਰੱਥਵਾਨ ਜਾਂ ਵਾਹਕ ਹੈ। ਬੜੀ ਵਿਲੱਖਣ ਬਾਤ ਹੈ ਕਿ ਦੁਨਿਆਵੀ ਸਰੀਰਕ ਮੇਲ ਜੋਲ ਲਈ ਨਾਰ ਜਦ ਆਪਣੇ ਕੰਤ ਦੀ ਸੇਜ 'ਤੇ ਸੌਣ ਲੱਗਦੀ ਹੈ ਤਾਂ ਦੀਵਾ ਬੁਝਾ ਦਿੰਦੀ ਹੈ ਜਾਂ ਅਜੋਕੇ ਯੁੱਗ ਅਨੁਸਾਰ ਲਾਈਟ ਆਫ਼ ਕਰ ਦਿੰਦੀ ਹੈ, ਤਾਂ ਜੋ ਉਸ ਦੀ ਸੇਜ ਨੂੰ ਮਾਣ ਸਕੇ। ਗੁਰੂ ਪਾਤਸ਼ਾਹ ਫ਼ੁਰਮਾਉਂਦੇ ਹਨ, ਕਿ ਅਧਿਆਤਮਕ ਸੰਸਾਰ ਵਿਚ ਜੇ ਆਤਮਾ ਰੂਪੀ ਨਾਰ, ਪਰਮਾਤਮਾ ਰੂਪੀ ਕੰਤ ਦੀ ਸੇਜ ਨੂੰ ਮਾਨਣਾ ਚਾਹੁੰਦੀ ਹੈ ਜਾਂ ਇਕਮਿਕ ਹੋਣਾ ਚਾਹੁੰਦੀ ਹੈ ਤਾਂ ਗੁਰ ਸ਼ਬਦ ਰੂਪੀ ਦੀਪਕ ਨੂੰ ਸਦਾ ਜਗਦੇ ਰੱਖਣਾ ਚਾਹੀਦਾ ਹੈ।

**ਗੁਰ ਕਾ ਸਬਦੁ ਕਰਿ ਦੀਪਕੋ ਇਹ ਸਤ ਕੀ ਸੇਜ ਬਿਛਾਇ ਰੀ॥**
**ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ॥੩॥**

*(ਆਸਾ ਮ: ੫, ਪੰਨਾ ੪੦੦)*

ਗੁਰੂ ਪਾਤਿਸ਼ਾਹ ਦੁਆਰਾ ਦੱਸੇ ਹੋਏ ਸ਼ੁਭ ਗੁਣ—ਆਪਾ ਨਿਵਾਰਨਾ, ਹਉਮੈ ਵਿਸਾਰਨਾ, ਲੋਭ ਨੂੰ ਮਾਰਨਾ, ਸਾਧ ਸੰਗਤ ਦੀ ਨਿਸ਼ਕਾਮ ਸੇਵਾ ਅਤੇ ਨਿਮਰਤਾ ਨੂੰ ਆਪਣੇ ਸੁਭਾਅ ਵਿਚ ਦਾਖ਼ਲ ਕਰਨ ਨਾਲ ਇਹ ਆਚਾਰ ਰੂਪ ਹੋ, ਗੁਰਸਿੱਖ ਦੇ ਆਚਰਣ ਦਾ ਭਾਗ ਹੀ ਬਣ ਜਾਣਗੇ, ਜਿਸ ਨਾਲ ਵਾਹਿਗੁਰੂ ਹਰਿ ਕਦੀ ਸਾਥੋਂ ਦੂਰ ਨਹੀਂ ਹੋਏਗਾ। ਓਪਰੀਆਂ ਕੀਤੀਆਂ ਹੋਈਆਂ ਗੱਲਾਂ, ਨਕਲਾਂ ਤੇ ਰੀਸਾਂ ਗੁਰਮਤਿ ਨੂੰ ਪ੍ਰਵਾਨ ਨਹੀਂ। ਗੱਲਾਂ ਨਾਲ ਚੰਗਾ ਬਣਨਾ ਦਰਅਸਲ ਸਾਡਾ ਕੁਝ ਸੰਵਾਰੇਗਾ ਨਹੀਂ। ਗੱਲ ਉਦੋਂ ਬਣੇਗੀ ਜਦੋਂ ਸ਼ੁਭ ਗੁਣ ਸਾਡੇ ਅੰਦਰ ਸਮਾਵੇਸ਼ ਕਰ ਕੇ ਸਾਡੇ ਆਚਰਣ ਦਾ ਹਿੱਸਾ ਬਣਨਗੇ।

**ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥**
**ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥**
**ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥**

*(ਵਾਰ ਸਿਰੀਰਾਗ, ਮ: ੧, ਪੰਨਾ ੮੫)*

ਸਾਡੇ ਬਹੁਤਿਆਂ ਦਾ ਹਾਲ ਇਹ ਹੈ, ਕਿ ਅਸੀਂ "ਬਾਤਨ ਹੀ ਅਸਮਾਨੁ ਗਿਰਾਵਹਿ" ਵਾਲੀ ਅਵਸਥਾ ਵਿਚ ਰਹਿੰਦੇ ਹਾਂ। ਅਸੀਂ ਗੱਲੀਂ ਬਾਤੀਂ ਚੰਗਾ ਬਣਨਾ ਚਾਹੁੰਦੇ ਹਾਂ। ਸਾਡਾ ਮਨ ਚੰਗਾ ਨਹੀਂ। ਮਨ ਕਾਲੇ ਸ਼ਾਹ ਤੇ ਕੁਸੁੱਧ ਹਨ। ਬਾਹਰ ਬਥੇਰੀ ਲੇਪਾ ਪੋਚੀ ਹੈ। ਅਸੀਂ ਉਨ੍ਹਾਂ ਦੀਆਂ ਰੀਸਾਂ ਕਰਦੇ ਹਾਂ ਜੋ ਪਤੀ ਪਰਮਾਤਮਾ ਦੇ ਦਰ ਉੱਤੇ ਪ੍ਰਵਾਨ ਹੋ ਕੇ ਪੁੱਜੇ ਹਨ। ਜੋ ਪ੍ਰਭੂ ਨੂੰ ਮੰਨਦੇ ਹਨ। ਬਿਨਾਂ ਉਨ੍ਹਾਂ ਵਾਲੇ ਗੁਣ ਧਾਰਨ ਕਰਿਆਂ ਜੇ ਉਨ੍ਹਾਂ ਦੀਆਂ ਰੀਸਾਂ ਹੀ ਕੀਤੀਆਂ ਜਾਣ ਤਾਂ ਇਹ ਕਿਸੇ ਗੱਪੀ, ਝੂਠੇ ਮਨੁੱਖ ਦਾ ਹੱਠ ਹੀ ਹੈ। ਇਸ ਤੋਂ ਇਲਾਵਾ ਹੋਰ ਕੁਝ ਨਹੀਂ। ਉਤਲੇ ਹੁਕਮ ਵਿਚ ਗੁਰੂ ਨਾਨਕ ਦੇਵ ਜੀ ਉਨ੍ਹਾਂ ਦਾ ਹੀ ਬਿਰਤਾਂਤ ਦੇ ਰਹੇ ਹਨ। ਇਸੇ ਹੁਕਮ ਦੇ ਅਗਲੇ ਭਾਗ ਵਿਚ ਗੁਰੂ ਨਾਨਕ ਦੇਵ ਜੀ ਦੂਜੇ ਪੱਖ ਦਾ ਬਿਆਨ ਕਰਦਿਆਂ ਫ਼ੁਰਮਾਂਦੇ ਹਨ ਕਿ ਆਚਾਰ ਵਾਲੀਆਂ ਆਤਮਾਵਾਂ ਉਹ ਹਨ ਜੋ ਮਾਣਯੋਗ ਹਨ, ਪਰ ਨਿਮਰਤਾ ਨਾਲ ਭਰਪੂਰ ਹਨ। ਉਹ ਬੜੀਆਂ ਬਲਸ਼ਾਲੀ ਹਨ ਪਰ ਆਪਣੀ ਤਾਕਤ ਦਾ

ਦਾਅਵਾ ਬਿਲਕੁਲ ਨਹੀਂ ਕਰਦੀਆਂ, ਇਹੀ ਤਾਂ ਉਨ੍ਹਾਂ ਦੀ ਤਾਕਤ ਹੈ।

**ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥**
**ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥**
**ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥੨॥**

*(ਵਾਰ ਸਿਰੀਰਾਗ, ਮ: ੧, ਪੰਨਾ ੮੫)*

ਹੁਣ ਪਾਤਿਸ਼ਾਹ ਉਨ੍ਹਾਂ ਰੰਗ-ਰੱਤੀਆਂ ਸੁਹਾਗਣਾਂ ਦਾ ਜ਼ਿਕਰ ਕਰ ਰਹੇ ਹਨ, ਜਿਹੜੀਆਂ ਆਪਣੇ ਖਸਮ ਨਾਲ ਇਕਮਿਕ ਹੋ ਚੁੱਕੀਆਂ ਹਨ। ਉਨ੍ਹਾਂ ਨੇ ਇਹ ਸਭ ਕੁਝ ਨਿਮਰਤਾ ਨਾਲ ਪ੍ਰਾਪਤ ਕੀਤਾ, ਆਕੜ ਨਾਲ ਨਹੀਂ। ਪਾਤਿਸ਼ਾਹ ਫ਼ੁਰਮਾਂਦੇ ਹਨ ਕਿ ਇਨ੍ਹਾਂ ਦੀ ਰੀਸ ਕਰਨ ਦਾ ਢੰਗ ਇਹ ਹੈ, ਕਿ ਉਨ੍ਹਾਂ ਦੇ ਗੁਣ ਆਪਣੇ ਅੰਦਰ ਵੀ ਧਾਰਨ ਕੀਤੇ ਜਾਣ, ਜਿਨ੍ਹਾਂ ਨੂੰ ਦੇਖ ਕੇ ਸ਼ਹੁ ਪਤਿਆਏਗਾ। ਇਸ ਪ੍ਰਕਾਰ ਸਾਡਾ ਵੀ ਜਨਮ ਸਫਲ ਹੋ ਸਕਦਾ ਹੈ। ਇਹੀ ਵਡਿਆਈ ਹੈ, ਆਚਾਰਵਾਨ ਗੁਰਸਿੱਖਾਂ ਦੀ।

ਗੁਰਬਾਣੀ ਦੀ ਗੱਲ ਹਮੇਸ਼ਾ ਅਤਿ ਉਤਮ ਅਤੇ ਸਿਖਰਲੀ ਹੁੰਦੀ ਹੈ, ਕਿਉਂਕਿ ਗੁਰੂ ਸਾਹਿਬਾਨ ਨੇ ਜੋ ਹੁਕਮ ਗੁਰਬਾਣੀ ਵਿਚ ਕੀਤੇ ਹਨ, ਉਨ੍ਹਾਂ ਨੂੰ ਖ਼ੁਦ ਜਿਉ ਕੇ ਦਿਖਾਇਆ ਹੈ। ਗੁਰਬਾਣੀ ਵਿਚ ਵਾਹਿਗੁਰੂ ਤੋਂ ਉਪਰ ਕੋਈ ਨਹੀਂ। ਨਾਨਕ ਦਾ ਸੁਆਮੀ ਸਭ ਤੋਂ ਉਪਰ ਹੈ। ਬਾਕੀ ਸਭ ਕੁਝ ਉਸ ਤੋਂ ਹੇਠਾਂ। ਸੋਚਿਆ ਜਾਏ ਕਿ ਵਾਹਿਗੁਰੂ ਸੱਚ ਤੋਂ ਉਪਰ ਵੀ ਕੋਈ ਚੀਜ਼ ਹੈ ਤਾਂ ਗੁਰੂ ਨਾਨਕ ਦੇਵ ਜੀ ਬਖ਼ਸ਼ਿਸ਼ ਕਰਦੇ ਹਨ ਕਿ ਹਾਂ! ਸੱਚ ਆਚਾਰੁ ਉਸ ਤੋਂ ਵੀ ਉਪਰ ਹੈ:

**ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ॥**
**ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ॥**
**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥੫॥** *(ਸਿਰੀਰਾਗੁ ਮ: ੧, ਪੰਨਾ ੬੨)*

# ਜਨਮ ਮਰਨ

ਜੋ ਉਪਜਿਆ ਹੈ, ਉਹ ਬਿਨਸੇਗਾ। ਜੋ ਜੰਮਿਆ ਹੈ, ਉਹ ਜ਼ਰੂਰ ਮਰੇਗਾ। ਥਿਰੁ ਕੁਝ ਵੀ ਨਹੀਂ ਹੈ, ਸਿਵਾਏ ਅਕਾਲ ਪੁਰਖ ਜੀ ਦੇ। ਸੰਸਾਰੀ ਮਨੁੱਖ, ਸੰਸਾਰਕ ਵਸਤਾਂ ਤੇ ਇਹ ਸੰਸਾਰ ਕਿਤਨਾ ਵੀ ਧਨਾਢ ਤੇ ਸ਼ਕਤੀਸ਼ਾਲੀ ਬਣੇ, ਇਸ ਗ਼ਰੀਬੜੇ ਨੇ ਅੰਤ ਖ਼ਤਮ ਹੋ ਜਾਣਾ ਹੈ। ਜੰਮਣਾ ਤੇ ਫਿਰ ਮਰਨਾ ਇਸ ਸੰਸਾਰ ਦੀ ਕਾਰ ਹੈ।

ਤਾਂ ਕੀ ਫਿਰ ਮੌਤ ਤੋਂ ਡਰਿਆ ਜਾਏ? ਜਾਂ ਫਿਰ ਡਰ ਡਰ ਕੇ ਜੀਵਿਆ ਜਾਏ? ਅਸੀਂ ਮਨੁੱਖ ਸਹਿਮੇ ਸਹਿਮੇ ਰਹੀਏ, ਅਜਿਹਾ ਨਹੀਂ ਹੈ। ਜੰਮਣ ਮਰਨ ਹੁਕਮ ਹੈ ਅਤੇ ਹੁਕਮ ਨੂੰ ਖਿੜੇ ਮੱਥੇ ਮੰਨਣ ਨਾਲ ਵਾਹਿਗੁਰੂ ਦੀ ਵਡਿਆਈ ਦਾ ਪਤਾ ਲੱਗੇਗਾ। ਫਿਰ ਮੌਤ ਦਾ ਭੈਅ ਕਦੀ ਨਹੀਂ ਹੋਵੇਗਾ। ਜਿਨ੍ਹਾਂ ਗੁਰਮੁਖਾਂ ਨੇ ਸੱਚ ਨੂੰ ਸੰਞਾਣਿਆ ਹੈ ਤੇ ਗੁਰੂ ਨੂੰ ਮਾਣਿਆ ਹੈ, ਉਨ੍ਹਾਂ ਲਈ ਜਨਮ ਮਰਨ ਇੱਕ ਖੇਡ ਹੈ ਅਤੇ ਇਸ ਖੇਡ ਨੂੰ ਉਹ ਨਿਰਦੇਸ਼ਕ ਨਿਰੰਕਾਰ ਦੀ ਇੱਛਾ ਅਨੁਸਾਰ ਖੇਡਦੇ ਹਨ।

ਇਕ ਹੋਰ ਬੜੀ ਅਜੀਬ ਜਿਹੀ ਗੱਲ ਪ੍ਰਚਾਰੀ ਗਈ ਹੈ। ਇਸ ਭਰਮ ਨੂੰ ਤਕਰੀਬਨ ਸਾਰੇ ਹੀ ਮੰਨੀ ਬੈਠੇ ਹਨ, ਕਿ ਜਨਮ ਮਰਨ ਦਾ ਗੇੜ ਹੈ। ਗੁਰਬਾਣੀ ਤਾਂ ਐਸਾ ਕਹਿੰਦੀ ਨਹੀਂ। ਗੁਰੂ ਪਾਤਿਸ਼ਾਹ ਦਾ ਫ਼ੁਰਮਾਨ ਹੈ:

**ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ॥**

*(ਵਾਰ ਸੋਰਠਿ, ਸਲੋਕ ਮ: ੩, ਪੰਨਾ ੬੫੧)*

ਭਾਵ ਕਿ ਗੁਰਸਿੱਖਾਂ ਦਾ ਜਨਮ ਮਰਨ ਮਿਟ ਚੁੱਕਾ ਹੈ। ਉਹ ਮੌਤ ਦੇ ਅਧੀਨ ਨਹੀਂ ਹਨ। ਮੌਤ ਦੇ ਵੱਸ ਕੁਝ ਨਹੀਂ। ਮੌਤ ਦੀ ਮੌਤ ਵਾਹਿਗੁਰੂ ਆਪ ਹੈ। ਜੱਚਦੀ ਇਹ ਗੱਲ ਹੈ ਕਿ ਨਿਰੰਜਨ ਵਾਹਿਗੁਰੂ ਕਾਲ ਦਾ ਕਾਲ ਹੈ। ਮੌਤ ਦੀ ਵੀ ਮੌਤ। ਇਸੇ ਹੀ ਭਾਵਨਾ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ 'ਨਮੋ ਕਾਲ ਕਾਲੇ' ਕਹਿ ਕੇ ਵਿਖਿਆਨਿਆ ਹੈ। ਇਸੇ ਹੀ ਗੱਲ ਨੂੰ ਮੁੜ ਦ੍ਰਿੜ ਕਰਦਿਆਂ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ:

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**
**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥**

*(ਸੂਹੀ ਮ: ੫, ਪੰਨਾ ੭੪੯)*

ਜਨਮ ਮਰਨ, ਮੌਤ ਕਾਲ, ਆਉਣਾ ਜਾਣਾ ਇਕ ਹੀ ਹੋਇਆ। ਸਮਝਣ ਵਾਲੀ ਗੱਲ ਤਾਂ ਇਹ ਹੈ ਕਿ "ਨਾ ਕਿਛੁ ਆਇਬੋ ਨਾ ਕਿਛੁ ਜਾਇਬੋ ਰਾਮ ਕੀ ਦੁਹਾਈ"। ਪਰ ਜੇ ਗੁਰਸਿੱਖ ਵੀ ਇਸੇ ਹੀ ਪਿੱਟੇ ਹੋਏ ਰਾਹ 'ਤੇ ਤੁਰਨਾ ਸ਼ੁਰੂ ਕਰ ਦੇਣ ਤਾਂ ਇਹ ਬੜੀ ਹੈਰਾਨੀ ਦੀ ਗੱਲ ਹੈ। ਵਾਹਿਗੁਰੂ ਆਪਣੀ ਮਰਜ਼ੀ ਦੇ ਨਾਲ ਸਭ ਕੁਝ ਸਿਰਜਦਾ ਤੇ ਉਪਜਾਉਂਦਾ ਹੈ। ਆਪਣੀ ਇੱਛਾ ਅਨੁਸਾਰ ਜਨਮ ਦਿੰਦਾ ਹੈ ਤੇ ਆਪਣੀ ਮਰਜ਼ੀ ਅਨੁਸਾਰ ਮਾਰ ਦਿੰਦਾ ਹੈ। ਦੁਨੀਆ ਦੇ ਆਮ ਲੋਕ ਕਾਮ ਵੱਸ ਜੰਮਦੇ ਹਨ, ਲੋਭ ਵੱਸ ਪਲਦੇ ਹਨ, ਮੋਹ ਵੱਸ ਜੀਉਂਦੇ ਹਨ ਅਤੇ ਅਹੰਕਾਰ ਵਿਚ ਵਿਚਰਦੇ ਹਨ। ਉਹ ਸੱਚ ਕੀ ਬਾਣੀ ਨਾ ਸਮਝਣ ਕਰਕੇ ਕਰੋਧ ਵਿਚ ਆ ਜਾਂਦੇ ਹਨ ਜਾਂ ਮੁਨਕਰ ਹੋ ਜਾਂਦੇ ਹਨ। ਜੰਮਣ ਮਰਨ ਉਨ੍ਹਾਂ ਵਾਸਤੇ ਹੈ।

ਜੰਮਣਾ ਮਰਨਾ ਹੁਕਮ ਹੈ। ਭਾਣੇ ਵਿਚ ਆਉਂਦੇ ਹਾਂ ਤੇ ਭਾਣੇ ਵਿਚ ਜਾਣਾ ਹੈ। ਭਾਣਾ ਮੰਨਣ ਵਾਲੇ ਜਨਮ 'ਤੇ ਟਪੂਸੀਆਂ ਨਹੀਂ ਮਾਰਦੇ ਤੇ ਮਰਨ 'ਤੇ ਨਿੰਮੋਝੂਣੇ ਨਹੀਂ ਹੁੰਦੇ। ਇਹ ਸਭ ਉਸ ਦੇ ਹੁਕਮ ਅਨੁਸਾਰ ਹੈ।

**ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ॥**
**ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ॥.....**
**ਜਿਨੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ॥**
**ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ॥੧੮॥**

*(ਵਾਰ ਗੂਜਰੀ ਮ: ੫, ਪੰਨਾ ੫੨੩)*

ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਮੱਤ ਅਨੁਸਾਰ ਹਰੀ ਨਾਮ ਦੀ ਬਖ਼ਸ਼ਿਸ਼ ਨੂੰ ਮਨ ਵਿਚ ਪਰੋ ਲਿਆ ਹੈ, ਉਹ ਹੁਕਮੀ ਬੰਦੇ ਮੌਤ ਵੇਖ ਕੇ ਰੋਣਗੇ ਨਹੀਂ। ਕਮਜ਼ੋਰ ਮਨੁੱਖ ਕੁਝ ਪ੍ਰਾਪਤੀ ਹੋਣ 'ਤੇ ਗਰਬ ਕਰਦਾ ਹੈ। ਜਦੋਂ ਕੁਝ ਗਵਾਚਦਾ ਹੈ ਤਾਂ ਰੋਂਦਾ ਹੈ। ਭਾਣਾ ਮੰਨਣ ਵਾਲੇ ਗੁਰਸਿੱਖ ਰੋਂਦੇ ਪਿੱਟਦੇ ਜਾਂ ਵਿਰਲਾਪ ਨਹੀਂ ਕਰਦੇ, ਉਹ ਸਿਰ ਝੁਕਾਅ ਕੇ ਜਨਮ ਮਰਨ ਪ੍ਰਵਾਨ ਕਰਦੇ ਹਨ ਤੇ ਦਰਗਾਹੇ ਪਤਿ ਸੇਤੀ ਪ੍ਰਵਾਨ ਹੁੰਦੇ ਹਨ।

ਜਿਹੜੇ ਵਾਹਿਗੁਰੂ ਦੀ ਸਰਣਾਈ ਹਨ, ਉਨ੍ਹਾਂ ਦੀ ਉਹ ਰੱਖਿਆ ਕਰਦਾ ਹੈ। ਇਸ ਤਰ੍ਹਾਂ

ਨਾਲ ਰੱਖਿਆ ਕਰਦਾ ਹੈ ਕਿ ਜਮਜਾਲ ਜਾਂ ਮੌਤ, ਕਾਲ ਉਨ੍ਹਾਂ ਨੂੰ ਪੋਂਹਦਾ ਨਹੀਂ। ਮੌਤ ਉਨ੍ਹਾਂ ਦੇ ਨੇੜੇ ਹੀ ਨਹੀਂ ਆਉਂਦੀ। ਜੇ ਉਹ ਮਰਦੇ ਨਹੀਂ ਤਾਂ ਕੀ ਉਹ ਅਮਰ ਹੋ ਜਾਂਦੇ ਹਨ ? ਗੱਲ ਇਸ ਭੰਬਲਭੂਸੇ ਵਿਚ ਪੈਣ ਦੀ ਨਹੀਂ। ਤੱਤ ਬਾਤ ਤਾਂ ਇਹ ਹੈ, ਕਿ ਉਹ ਗੁਰਮੁਖ ਆਗਿਆ ਵਿਚ ਆਉਂਦੇ ਹਨ ਤੇ ਆਗਿਆ ਵਿਚ ਚਲੇ ਜਾਂਦੇ ਹਨ। ਆਗਿਆ ਮੰਨਣ ਤੇ ਆਗਿਆ ਵਿਚ ਰਹਿਣ ਵਾਲੀਆਂ ਆਤਮਾਵਾਂ ਸੁਹਾਗਣਾਂ ਹਨ। ਉਨ੍ਹਾਂ ਦਾ ਜਨਮ ਸਹਿਜ ਵਿਚ, ਜੀਵਨ ਹੁਕਮ ਵਿਚ ਤੇ ਉਨ੍ਹਾਂ ਦਾ ਮਰਨ ਵਾਹਿਗੁਰੂ ਵਿਚ ਸਮਾ ਜਾਣ ਬਰਾਬਰ ਹੁੰਦਾ ਹੈ। ਵਾਹਿਗੁਰੂ ਦਾ ਕੁਝ ਘਟਿਆ ਨਹੀਂ ਤੇ ਨਾ ਹੀ ਉਸ ਦਾ ਕੁਝ ਵਧਿਆ ਹੈ। ਫਿਰ ਕਿਹੜਾ ਜਨਮ ਤੇ ਕਿਹੜੀ ਮੌਤ ? ਅਮਰ ਪਤੀ ਪਰਮਾਤਮਾ ਸਦੀਵੀ ਹੈ ਤੇ ਤ੍ਰੈ-ਕਾਲ ਹੈ।

**ਤੇਰੀ ਸਰਣਾਈ ਸਚੀ ਹਰਿ ਜੀਉ ਨਾ ਓਹ ਘਟੈ ਨ ਜਾਇ ॥**
**ਜੋ ਹਰਿ ਛੋਡਿ ਦੂਜੈ ਭਾਇ ਲਾਗੈ ਓਹੁ ਜੰਮੈ ਤੈ ਮਰਿ ਜਾਇ ॥੩॥**

*(ਪ੍ਰਭਾਤੀ ਮ: ੩, ਪੰਨਾ ੧੩੩੪)*

ਮੌਤ ਦੂਜੇ ਭਾਇ ਵਿਚ ਹੈ। ਦੂਜੇ ਭਾਇ ਵਾਲੇ ਜੀਉਂਦੇ ਵੀ ਮੋਇਆਂ ਵਰਗੇ ਹਨ। ਹੁਕਮ ਤੇ ਸਰਣਾਈ ਵਿਚ ਰਹਿਣ ਵਾਲੇ ਮਰਨ 'ਤੇ ਵੀ ਅਮਰ ਹਨ।

ਹੁਕਮ ਵਿਚ ਜੀਵਨ ਬਤੀਤ ਕਰਨ ਵਾਲਿਆਂ ਨੂੰ ਜੀਉਂਦਿਆਂ ਕੋਈ ਭੁੱਖ ਨਹੀਂ ਤੇ ਮੋਇਆਂ ਕੋਈ ਦੁੱਖ ਨਹੀਂ। ਜੀਵਨ ਪ੍ਰੀਅੰਤ ਗੁਰਸਿੱਖ ਨਾਮ ਨੂੰ ਸਲਾਹੁੰਦੇ ਹਨ ਤੇ ਜਦੋਂ ਸੰਸਾਰ ਤਿਆਗਦੇ ਹਨ, ਉਹ ਮਰਦੇ ਨਹੀਂ ਸਗੋਂ ਵਾਹਿਗੁਰੂ ਵਿਚ ਅਭੇਦ ਹੋ ਜਾਂਦੇ ਹਨ।

**ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ ॥**
**ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ ॥੪॥੪॥**

*(ਪ੍ਰਭਾਤੀ ਮ: ੩, ਪੰਨਾ ੧੩੩੪)*

"ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ" ਵਾਲੀ ਅਵਸਥਾ ਦਰੁਸਤ ਹੈ। ਜਨਮ ਮਰਨ ਦੇ ਗੇੜੇ, ਝਗੜੇ ਝੇੜੇ ਅਤੇ ਬਖੇੜੇ ਅਸਾਂ ਮਨਮੁਖਾਂ ਹੀ ਪਾਏ ਹੋਏ ਹਨ।

**ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ ॥**

*(ਧਨਾਸਰੀ ਮ: ੫, ਪੰਨਾ ੬੮੨)*

# ਨਾਮ ਦਾਨ ਇਸ਼ਨਾਨ

ਨਾਮ ਦਾਨ ਅਤੇ ਇਸ਼ਨਾਨ, ਗੁਰਬਾਣੀ ਵਿਚ ਵੱਖ ਵੱਖ ਥਾਵਾਂ 'ਤੇ ਵੱਖ ਵੱਖ ਸੰਦਰਭਾਂ, ਭਾਵਾਂ ਤੇ ਭਾਵਨਾਵਾਂ ਨਾਲ ਬਿਆਨੇ ਗਏ ਹਨ। ਪਰ ਨਾਮ ਦਾਨ ਇਸ਼ਨਾਨ ਬਹੁਤ ਵਾਰੀ ਨਾਲ ਨਾਲ ਤੇ ਇਕੱਠੇ ਵੀ ਵਰਤੇ ਗਏ ਹਨ। ਇਸ ਪ੍ਰਕਾਰ ਇਨ੍ਹਾਂ ਤਿੰਨਾਂ ਦਾ ਨਿੱਜੀ ਮਤਲਬ ਨਾ ਹੋ ਕੇ ਇਹ ਤਿੰਨੇ ਰਲ ਕੇ ਇਕ ਖ਼ੂਬਸੂਰਤ ਸਿਧਾਂਤ ਦੀ ਵਿਆਖਿਆ ਕਰਦੇ ਹਨ।

ਨਾਮ ਸਬੰਧੀ ਅਸੀਂ ਕੁਝ ਕੁ ਪੱਖਾਂ 'ਤੇ ਵਿਚਾਰ ਕੀਤਾ ਹੈ। ਇਥੇ ਨਾਮ ਦਾ ਭਾਵ ਅਕਾਲ ਪੁਰਖ ਅਤੇ ਕੇਵਲ ਇਕ ਅਕਾਲ ਪੁਰਖ ਹੈ। ਉਸ ਦੇ ਅਣਗਿਣਤ ਨਾਮ ਹਨ, ਜਿਨ੍ਹਾਂ ਨੂੰ ਬਿਆਨਿਆ ਨਹੀਂ ਜਾ ਸਕਦਾ। ਜੇ ਨਾਮ ਦਾਨ ਇਸ਼ਨਾਨ ਇਕੱਠੇ ਆਉਂਦੇ ਹਨ, ਤਾਂ ਨਾਮ

ਦੇ ਸਬੰਧ ਵਿਚ ਸਮਝਣ ਵਾਲੀ ਗੱਲ ਇਹ ਹੈ ਕਿ ਮਨੁੱਖ ਦਾ ਵਾਹਿਗੁਰੂ ਨਾਲ ਕੀ ਸੰਬੰਧ ਹੈ। ਇਸ ਗੱਲ ਨੂੰ ਸਦਾ ਚੇਤੇ ਰੱਖਣਾ ਹੈ, ਕਿ ਮਨੁੱਖ ਉਸ ਦੇ ਹੁਕਮ, ਮਿਹਰ, ਕ੍ਰਿਪਾ, ਨਦਰ, ਮਰਜ਼ੀ ਅਤੇ ਰਜ਼ਾ ਨਾਲ ਇਸ ਸੰਸਾਰ ਵਿਚ ਆਇਆ ਹੈ। ਮਨੁੱਖ ਦਾ ਆਇਆ ਤਾਂ ਹੀ ਸਫਲ ਹੋਇਆ ਗਿਣਿਆ ਜਾਏਗਾ ਜੇ ਉਹ ਆਪਣੇ ਸਿਰਜਣਹਾਰ ਰਚਾਇਤਾ ਤੇ ਮੁੱਢ ਨੂੰ ਸਮਝੇ। ਮੁੱਢ ਨੂੰ ਜਾਣੇ ਬਿਨਾ ਗੱਲ ਨਹੀਂ ਬਣੇਗੀ। ਮਨੁੱਖ ਜਨਮ ਲੈ, ਖਾ ਪੀ, ਵੱਡਾ ਹੋ, ਆਲ ਜੰਜਾਲ ਵਿਚ ਪਿਆ, ਨਿਕੰਮੀ ਘਾਲ ਘਾਲਦਾ, ਜ਼ਫ਼ਰ ਜਾਲਦਾ ਇਸ ਦੁਨੀਆ ਤੋਂ ਚਲਾ ਜਾਏਗਾ। ਇਥੇ ਨਾਮ ਦਾ ਭਾਵ ਇਹ ਹੈ, ਕਿ ਮਨੁੱਖ ਦਾ ਆਪਣੇ ਸਿਰਜਣਹਾਰ ਨਾਲ ਕੀ ਸੰਬੰਧ ਹੈ। ਜਿਨ੍ਹਾਂ ਨੇ ਇਸ ਗੱਲ ਨੂੰ ਸਮਝ ਕੇ ਜਾਣ ਲਿਆ ਹੈ, ਉਨ੍ਹਾਂ ਦਾ ਆਉਣਾ ਜੱਗ 'ਤੇ ਪ੍ਰਵਾਨ ਹੈ। ਇਸ ਜੱਗ 'ਤੇ ਆਇਆ ਮਨੁੱਖ ਹੋਰ ਸਾਰੇ ਕਾਰਜ ਤਾਂ ਕਰੇ ਪਰ ਉਸ ਨੇ ਇਹ ਗੱਲ ਭਲੀ ਪ੍ਰਕਾਰ ਸਮਝਣੀ ਹੈ, ਕਿ ਉਹ ਹਰ ਤਰ੍ਹਾਂ ਨਾਮ ਦੇ ਨਾਲ ਸਬੰਧਿਤ ਹੈ। ਨਾਮ ਬਿਨਾ ਕੀਤੇ ਗਏ ਜਿਤਨੇ ਵੀ ਕਾਰ-ਵਿਹਾਰ ਹਨ, ਉਹ ਬਿਰਥੇ ਹਨ। ਨਾਮ ਨੂੰ ਸਮਝੇ ਬਿਨਾ ਕੀਤੇ ਗਏ ਸ਼ਿੰਗਾਰ ਇਸ ਤਰ੍ਹਾਂ ਹਨ ਜਿਸ ਤਰ੍ਹਾਂ ਕੋਈ ਬੰਦਾ ਕਿਸੇ ਲੋਥ ਨੂੰ ਸ਼ਿੰਗਾਰ ਤੇ ਸਵਾਰ ਰਿਹਾ ਹੋਵੇ।

ਨਾਮ ਦੇ ਨਾਲ ਨਾਲ ਦਾਨ ਦਾ ਜ਼ਿਕਰ ਦਰਸਾਉਂਦਾ ਹੈ, ਕਿ ਮਨੁੱਖ ਦਾ ਉਸ ਦੇ ਆਲੇ ਦੁਆਲੇ ਨਾਲ ਕੀ ਸੰਬੰਧ ਹੈ। ਬੇਸ਼ਕ ਦੁਨੀਆ ਬਹੁਤ ਵੱਡੀ ਹੈ ਪਰ ਅਸੀਂ ਆਪਣੇ ਪਰਿਵਾਰ, ਕਾਰਜ ਖੇਤਰ, ਰਿਸ਼ਤੇਦਾਰਾਂ ਮਿੱਤਰਾਂ ਤੇ ਸਹਿਯੋਗੀਆਂ ਵਿਚ ਵਿਚਰਦੇ ਹਾਂ। ਉਹ ਇਕ ਵਿਸ਼ੇਸ਼ ਦਾਇਰਾ ਹੈ। ਜੱਗ ਦਾ ਪਾਸਾਰਾ ਬਥੇਰਾ ਹੈ ਪਰ ਹਰ ਇਕ ਮਨੁੱਖ ਦਾ ਆਪਣਾ ਇੱਕ ਘੇਰਾ ਹੈ। ਦੇਖਣਾ ਇਹ ਹੈ ਕਿ ਉਹ ਇਸ ਘੇਰੇ ਵਿਚ ਘਿਰਿਆ ਹੋਇਆ, ਘਿਰ ਘਿਰ ਅਤੇ ਗਿਰ ਗਿਰ ਤਾਂ ਨਹੀਂ ਪੈਂਦਾ। ਜੇ ਉਸ ਦੀ ਪ੍ਰਵਿਰਤੀ ਦਾਨੀ ਵਾਲੀ ਬਣ ਜਾਏ ਤਾਂ ਉਹ ਲੁੱਟ ਖਸੁੱਟ ਅਤੇ ਖੋਹਣ ਖਾਣ ਦੀ ਪਰਵਿਰਤੀ ਤੋਂ ਉੱਤੇ ਉੱਠ ਕੇ ਦਾਨ ਦੇਣ ਦੀ ਵੀ ਸੋਚੇਗਾ। ਸ਼ਬਦ ਦਾਨ ਦੇ ਆਉਣ ਨਾਲ ਸਾਨੂੰ ਚੰਦ ਟਕਿਆਂ ਦੇ ਦਾਨ 'ਤੇ ਹੀ ਸੀਮਤ ਨਹੀਂ ਹੋ ਜਾਣਾ ਚਾਹੀਦਾ। ਦਾਨ ਦਾ ਵਿਸਤਰਿਤ ਭਾਵ ਹੈ ਕਿ ਅਸੀਂ ਜਿਨ੍ਹਾਂ ਵਿਚ ਵਿਚਰਦੇ ਹਾਂ ਉਨ੍ਹਾਂ ਨੂੰ ਕੀ ਦਿੰਦੇ ਹਾਂ ? ਉਨ੍ਹਾਂ ਨਾਲ ਸਾਡਾ ਵਿਹਾਰ ਸੁਖਾਵਾਂ ਹੈ ? ਮਿੱਠ ਬੋਲੇ, ਦੂਜਿਆਂ ਵਿਚ ਰਚ ਮਿਚ ਜਾਣ ਵਾਲੇ, ਸਮਿੱਚ ਜਾਣ ਵਾਲੇ, ਦੂਜਿਆਂ ਦੇ ਕੰਮ ਆਉਣ ਵਾਲੇ, ਸੁਖਦਾਈ ਪੁਰਖ, ਦਾਨੀ ਹਨ। ਸਾਨੂੰ ਇਹ ਸਮਝ ਲੈਣਾ ਚਾਹੀਦਾ ਹੈ, ਕਿ ਉਨ੍ਹਾਂ ਨੂੰ ਦਾਨ ਦੀ ਸਹੀ ਮਹੱਤਤਾ ਦਾ ਗਿਆਨ ਹੋ ਗਿਆ ਹੈ। ਆਪਣੇ ਆਲੇ ਦੁਆਲੇ ਦਾ ਆਦਾਨ ਪ੍ਰਦਾਨ ਉਦੋਂ ਦਾਨ ਬਣ ਜਾਏਗਾ ਜਦੋਂ 'ਸਭੈ ਘਟਿ ਰਾਮ ਬੋਲੈ' ਦੀ ਅਵਸਥਾ ਬਣੇਗੀ।

ਇਸੇ ਪ੍ਰਕਾਰ ਇਸ਼ਨਾਨ ਦਾ ਭਾਵ ਹੈ, ਮਨੁੱਖ ਦਾ ਆਪਣੇ ਆਪ ਨਾਲ ਸੰਬੰਧ। ਆਤਮ-ਚੀਨਣ, ਆਪਣੇ ਆਪ ਨੂੰ ਪਹਿਚਾਨਣਾ। ਆਪਣੇ ਆਪ ਨੂੰ ਸੁਆਰਨਾ। ਆਪ ਸੁਆਰਨ ਨਾਲ ਮਨ ਉੱਤੋਂ ਮੈਲ, ਭਾਵ ਹਉਮੈ ਦਾ ਪਰਦਾ ਹਟ ਜਾਏਗਾ ਅਤੇ ਅਸਲੀਅਤ ਵਿਚ ਜੋ ਹੈ ਉਸ ਦਾ ਪਤਾ ਲੱਗੇਗਾ। ਇਸ ਤਰ੍ਹਾਂ ਹਉਮੈ ਦਾ ਕੰਡਾ ਨਿਕਲਣ 'ਤੇ ਸੁੱਖ ਮਿਲਦਾ ਹੈ। ਸ਼ੇਖ਼ ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਐ ਮੇਰੇ ਮਨ, ਜੇ ਤੂੰ ਆਪਣੇ ਆਪ ਨੂੰ ਪਹਿਚਾਨ ਕੇ ਸੁਆਰ ਲਏਂ ਤਾਂ ਇਸ ਜੱਗ ਵਿਚ ਤੇਰਾ ਕਿਆਮ ਵੀ ਸੁਖਦਾਈ ਹੋ ਜਾਏਗਾ ਅਤੇ ਤੈਨੂੰ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਏਗੀ।

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥੯੫॥**

*(ਸਲੋਕ ਫਰੀਦ ਜੀ, ਪੰਨਾ ੧੩੮੨)*

ਆਪਾ ਚੀਨਣ ਨਾਲ ਭਰਮ ਦੀ ਕਾਈ ਉਤਰ ਜਾਂਦੀ ਹੈ। ਅਸਲਾ ਇਸ ਤਰ੍ਹਾਂ ਸਾਫ਼ ਸਾਫ਼ ਦਿੱਸ ਪੈਂਦਾ ਹੈ, ਕਿ ਸੱਚ ਨਜ਼ਰੀਂ ਆਉਂਦਾ ਹੈ ਅਤੇ ਆਤਮ-ਪ੍ਰਕਾਸ਼ ਹੋ ਜਾਂਦਾ ਹੈ। ਇਸ ਪ੍ਰਕਾਰ ਆਪਣੇ ਆਪ ਨੂੰ ਚੀਨਣਾ ਜਾਂ ਪਹਿਚਾਨਣਾ ਪਵਿੱਤਰ ਇਸ਼ਨਾਨ ਦੇ ਸਮਾਨ ਹੈ। ਜਿਸ ਤਰ੍ਹਾਂ ਇਸ਼ਨਾਨ ਨਾਲ ਸਰੀਰ ਦੀ ਮੈਲ ਲਹਿੰਦੀ ਹੈ, ਇਸੇ ਤਰ੍ਹਾਂ ਆਪਾ ਸੁਆਰਨਾ ਜਾਂ ਪਹਿਚਾਨਣਾ ਆਤਿਮਕ ਇਸ਼ਨਾਨ ਹੈ।

ਗੁਰਮਤਿ ਦਾ ਇਹ ਅਤਿ ਖ਼ੂਬਸੂਰਤ ਤੇ ਨਿਵੇਕਲਾ ਸਿਧਾਂਤ ਹੈ, ਕਿ ਮਨੁੱਖ ਵਾਹਿਗੁਰੂ ਨੂੰ ਪਹਿਚਾਨਣ ਲਈ ਆਪਣੇ ਆਲੇ ਦੁਆਲੇ ਨਾਲ ਸਬੰਧਤ ਰਹਿੰਦਿਆਂ ਹੋਇਆਂ ਆਪਣੇ ਮਨ ਨੂੰ ਖੋਜੇ। ਇਹੀ ਨਾਮ ਦਾਨ ਇਸ਼ਨਾਨ ਹੈ। ਇਸ ਨਾਲ ਪ੍ਰਾਣੀ ਇਸ ਦੁਨੀਆ ਤੋਂ ਉਜਲ ਮੁੱਖ ਰਹਿ ਕੇ, ਸਭਨਾਂ ਦਾ ਪਿਆਰਾ ਬਣ, ਵਾਹਿਗੁਰੂ ਦੇ ਹਜ਼ੂਰ ਪੁੱਜਦਾ ਹੈ।

**ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ ॥**

*(ਸਿਰੀਰਾਗੁ ਮ: ੫, ਪੰਨਾ ੪੬)*

# ਸਾਧ ਸੰਗਤ

ਗੁਰਬਾਣੀ ਵਿਚ ਸਾਧ ਤੋਂ ਉਸ ਸਾਧਕ ਦਾ ਭਾਵ ਲਿਆ ਹੈ, ਜੋ ਗੁਰੂ ਦੇ ਹਜ਼ੂਰ ਹੋ ਕੇ ਮਨ ਨੂੰ ਸਾਧਣ ਲਈ ਪ੍ਰਯਤਨਸ਼ੀਲ ਰਹੇ ਅਤੇ ਇਸ ਲਈ ਲਗਾਤਾਰ ਸਾਧਨਾ ਕਰੇ। ਇਹ ਸਾਧਨਾ ਕਿਸੇ ਪ੍ਰਕਾਰ ਦਾ ਜਪ, ਤਪ, ਵਰਤ ਜਾਂ ਕੋਈ ਹੋਰ ਕਠੋਰ ਸਰੀਰਕ ਅਭਿਆਸ ਨਹੀਂ ਸਗੋਂ ਮਾਨਸਿਕ ਅਭਿਆਸ ਹੈ। ਸਾਧਣਾ ਤਾਂ ਮਨ ਨੂੰ ਹੈ ਅਤੇ ਇਸ ਨੂੰ ਸੋਧ ਕੇ ਗੁਰੂ ਕ੍ਰਿਪਾ ਦੁਆਰਾ ਸੇਧ ਦੇਣੀ ਹੈ। ਗੁਰਮਤਿ ਅਨੁਸਾਰ ਸਾਧਨਾ ਕਿਸੇ ਭੌਰੇ ਵਿਚ ਕੈਦ ਹੋ ਜਾਂ ਕਿਸੇ ਕੰਦਰ ਅੰਦਰ ਬਹਿ ਕੇ ਕਰਨ ਦੀ ਲੋੜ ਨਹੀਂ। ਇਸ ਲਈ ਇਸੇ ਹੀ ਪ੍ਰਕਾਰ ਦੀ ਇੱਛਾ ਤੇ ਭਾਵਨਾ ਦੇ ਜਗਿਆਸੂਆਂ ਦੇ ਸੰਗ ਰਲ ਕੇ ਸੰਗਤ ਬਣਾਉਣੀ ਹੈ। ਇਸ ਸੰਗਤ ਨੂੰ ਸਾਧ ਸੰਗਤ ਕਿਹਾ ਗਿਆ ਹੈ। ਸਤਿਸੰਗਤ, ਸਤਸੰਗ, ਸੰਗ ਸੰਤਨ ਕਾ, ਸੰਤ ਸੁਭਾ ਅਤੇ ਇਸੇ ਹੀ ਭਾਵਨਾ ਦੇ ਹੋਰ ਅਨੇਕ ਵਿਸ਼ਲੇਸ਼ਣ ਸਾਧ ਸੰਗਤ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖੇ ਮਿਲਦੇ ਹਨ। ਅਸੀਂ ਉਸ ਵੇਲੇ ਗੁਰਮਤਿ ਤੋਂ ਬਹੁਤ ਦੁਰੇਡੇ ਜਾ ਰਹੇ ਹੁੰਦੇ ਹਾਂ ਜਦੋਂ ਸਾਧ ਦਾ ਮਤਲਬ ਅਸੀਂ ਕਿਸੇ ਵੇਸ, ਭੇਖ ਜਾਂ ਵਿਸ਼ੇਸ਼ ਤਰ੍ਹਾਂ ਦੇ ਵਸਤਰ ਸੱਜਾ ਜਾਂ ਪਹਿਰਾਵੇ ਤੋਂ ਲੈ ਲੈਂਦੇ ਹਾਂ। ਇਥੇ ਸਾਰਾ ਸੰਘਰਸ਼ ਮਾਨਸਿਕ ਤੇ ਆਤਮਿਕ ਹੈ। ਇਸ ਲਈ ਇਸੇ ਪਾਸੇ ਧਿਆਨ ਦੇਣਾ ਚਾਹੀਦਾ ਹੈ, ਨਹੀਂ ਤਾਂ ਭਟਕ ਕੇ ਔਝੜੇ ਪੈ ਜਾਵਾਂਗੇ।

ਸਾਧ ਸੰਗਤ ਵਾਹਿਗੁਰੂ ਨੂੰ ਮਿਲਣ ਦੀ ਸਿੱਕ ਰੱਖਣ ਵਾਲੀਆਂ ਰੂਹਾਂ ਦਾ ਸਮੂਹ ਹੈ ਜੋ ਇਹ ਪ੍ਰੇਰਨਾ ਕੇਵਲ ਗੁਰੂ ਪਾਸੋਂ ਲੈਂਦੇ ਹਨ। ਪੁਰਾਤਨ ਭਾਰਤੀ ਸੰਸਕ੍ਰਿਤੀ ਵਿਚ ਸਾਧ ਦੇ ਸੁਭਾ ਸਬੰਧੀ ਇਕ ਮੁਹਾਵਰਾ ਮਸ਼ਹੂਰ ਹੈ—'ਸਾਧ ਨਾ ਤੁਰਨ ਜਮਾਤ।' ਕ੍ਰਾਂਤੀਕਾਰੀ ਜਗਤ-ਗੁਰੂ, ਗੁਰੂ ਨਾਨਕ ਦੇਵ ਜੀ ਦਾ ਕਮਾਲ ਹੈ, ਕਿ ਉਨ੍ਹਾਂ ਇਕੱਲੇ ਇਕੱਲੇ ਰਹਿੰਦੇ, ਭਟਕੇ ਤੇ ਇਕੱਲਖੋਰੇ ਸਾਧਾਂ ਨੂੰ ਜੁੜਨ ਦੀ ਜਾਚ ਦੱਸ ਦਿੱਤੀ, ਜੋ ਗੁਰੂ ਦੀ ਨਿਕਟਤਾ ਪ੍ਰਾਪਤ ਕਰ ਕੇ ਗੁਰ ਸੰਗਤ ਬਣ ਗਏ। ਸਾਹਿਬੇ ਕਮਾਲ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਕਮਾਲ ਹੈ ਕਿ ਉਨ੍ਹਾਂ ਨੇ ਗੁਰਸੰਗਤ ਨੂੰ ਖ਼ਾਲਸਾ ਕੀਤਾ। ਇਸ ਦੀ ਗਵਾਹੀ ਭਾਈ ਗੁਰਦਾਸ ਜੀ ਦੂਜੇ ਨੇ ਦਿੱਤੀ ਹੈ:

**ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ॥**
**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧॥੪੧॥**

ਪਿਤਾ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਛਕਾਉਣ ਤਕ ਦਾ ਵਿਚਲਾ ਸਮਾਂ ਇਸ ਸੰਗਤ ਦੀ ਸੋਚ ਨੂੰ ਪਕਿਆਉਣ ਉੱਤੇ ਲੱਗਾ। ਪੂਜਯ ਗੁਰੂ ਸਾਹਿਬਾਨ ਜਿਥੇ ਕਿਧਰੇ ਜਾਂਦੇ, ਸੂਝਵਾਨ ਮੋਢੀ ਸਿੱਖਾਂ ਦੀ ਅਗਵਾਈ ਵਿਚ ਸੰਗਤ ਕਾਇਮ ਕਰਦੇ। ਇਸ ਤੱਥ ਦਾ ਇਕ ਬਹੁਤ ਲੰਮੇਰਾ ਇਤਿਹਾਸ ਹੈ। ਇਹ ਸੰਗਤ ਹੀ ਖ਼ਾਲਸ, ਖੋਟ ਰਹਿਤ, ਸ਼ੁਧ ਕੰਚਨ ਰੂਪ ਹੋ ਕੇ ਖ਼ਾਲਸਾ ਬਣੀ। ਖ਼ਾਲਸਾ ਵਾਹਿਗੁਰੂ ਦਾ ਆਪਣਾ ਹੀ ਹੈ, ਅਤੇ ਉਸ ਦਾ 'ਫ਼ਰਜ਼ੰਦੇ ਖ਼ਾਸ' ਭਾਵ ਵਿਸ਼ੇਸ਼ ਬੇਟਾ ਹੈ, ਜਿਸ ਨੂੰ ਕਿਧਰੇ ਵੀ ਕੋਈ ਰੋਕ ਟੋਕ ਨਹੀਂ। ਉਹ ਨਿਰਭੈ, ਨਿਸ਼ੰਗ, ਨਿਧੜਕ, ਵਾਹਿਗੁਰੂ ਦੇ ਦਰ ਪ੍ਰਵਾਨ ਹੈ। ਖ਼ਾਲਸਾ ਅਕਾਲ ਪੁਰਖ ਦੀ ਫ਼ੌਜ ਹੈ ਅਤੇ ਉਸ ਦੀ ਆਪਣੀ ਮੌਜ ਹੈ।

ਸਾਧ ਸੰਗਤ ਇਕ ਅਤਿ ਉੱਤਮ ਕਾਰਜਸ਼ਾਲਾ ਹੈ, ਜਿਥੇ ਮਨ ਅਤੇ ਚਰਿੱਤਰ ਘੜੇ ਜਾਂਦੇ ਹਨ, ਭਾਵ ਪਵਿੱਤਰ ਹੋ ਜਾਂਦੇ ਹਨ। ਅਕਾਲ ਪੁਰਖ ਦੇ ਦਰ ਪ੍ਰਵਾਨ ਪੈਂਦੇ ਹਨ। ਸਾਧ ਸੰਗਤ ਸਮਾਨਤਾ ਦਾ ਪ੍ਰਤੀਕ ਹੈ। ਇਥੇ ਊਚ ਨੀਚ, ਵੱਡੇ ਛੋਟੇ, ਜਾਤ ਵਰਣ, ਮਜ਼ਹਬ ਧਰਮ ਆਦਿ ਦਾ ਕੋਈ ਭਰਮ ਨਹੀਂ। ਰਾਜੇ ਰਈਅਤ, ਅਮੀਰ-ਗ਼ਰੀਬ, ਪੜ੍ਹੇ ਅਨਪੜ੍ਹੇ, ਬਿਨਾ ਕਿਸੇ ਭੇਦ ਭਾਵ ਦੇ ਗੁਰੂ ਪਾਤਸ਼ਾਹ ਦੇ ਹਜ਼ੂਰ ਇੱਕੋ ਸਫ਼ ਦੇ ਉੱਤੇ ਸਭਾ ਬਣਾ ਕੇ ਸੱਜ ਜਾਂਦੇ ਹਨ। ਉਨ੍ਹਾਂ ਦੇ ਮਨ ਹਰੇ ਭਰੇ ਹੋ ਰੱਜ ਜਾਂਦੇ ਹਨ।

**ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ॥**
**ਹਉ ਬਲਿ ਬਲਿ ਬਲਿ ਬਲਿ**
**ਸਾਧ ਜਨਾਂ ਕਉ ਮਿਲਿ ਸੰਗਤਿ ਪਾਰਿ ਉਤਰਿਆ॥੧॥ਰਹਾਉ॥**

*(ਕਾਨੜਾ ਮ: ੪, ਪੰਨਾ ੧੨੯੪)*

ਗੁਰੂ ਪਾਤਿਸ਼ਾਹ ਐਸੇ ਸਾਧ ਜਨਾਂ ਤੋਂ ਵਾਰਨੇ ਜਾਂਦੇ ਹਨ। ਵਾਰ ਵਾਰ ਬਲਿਹਾਰ ਜਾਂਦੇ ਹਨ। ਸਾਧ ਸੰਗਤ. ਤੋਂ ਕੁਰਬਾਨ ਹੁੰਦੇ ਹਨ ਅਤੇ ਕਹਿੰਦੇ ਹਨ, ਕਿ ਸਾਧ ਸੰਗਤ ਮਨੁੱਖਤਾ ਦੇ ਪਾਰ ਉਤਾਰੇ ਦਾ ਬਹੁਤ ਹੀ ਸਰਲ ਤੇ ਸੁਗਮ ਸਾਧਨ ਹੈ। ਸਤਿਗੁਰੂ ਦੇ ਹਜ਼ੂਰ ਬਹਿਣ ਵਾਲੀ ਸੰਗਤ ਅਤਿ ਉਤਮ ਹੈ। ਗੁਰੂ ਮਹਾਰਾਜ ਨਿਮਰਤਾ ਵਿਚ ਆਏ ਉਨ੍ਹਾਂ ਦੇ ਚਰਨ ਧੋਣ ਵਿਚ ਖ਼ੁਸ਼ੀ ਮਹਿਸੂਸ ਕਰਦੇ ਹਨ। ਸੰਤ ਜਨਾਂ ਦੇ ਸੰਗ ਵਿਚ ਹੋ ਕੇ ਹਰੀ ਜਸ ਸਹਿਜੇ ਹੀ ਗਾਇਆ ਜਾਂਦਾ ਹੈ ਜੋ ਹਰੀ ਪ੍ਰਾਪਤੀ ਦਾ ਸਾਧਨ ਹੈ। ਹਰੀ ਭਗਤੀ, ਭਾਵ ਗੁਣ ਗਾਉਣ ਨਾਲ ਮੈਲ ਇਸ ਤਰ੍ਹਾਂ ਨਿਕਲਦੀ ਹੈ ਜਿਸ ਤਰ੍ਹਾਂ ਸਾਬਣ ਕਪੜੇ ਦੀਆਂ ਤੰਦਾਂ ਵਿਚ ਫਸੀ ਹੋਈ ਮੈਲ ਨੂੰ ਕੱਢ ਕੇ ਕਪੜੇ ਉਜਲ ਕਰ ਦੇਂਦਾ ਹੈ। ਸਾਧ ਸੰਗਤ ਵਿਚ ਬਹਿਣ ਵਾਲੇ ਸੁੰਦਰ ਤੇ ਖ਼ੂਬਸੂਰਤ ਹੁੰਦੇ ਹਨ।

ਸਤਿਸੰਗਤ ਭਾਵ ਸਾਧ ਸੰਗਤ ਵਿਚ ਕੇਵਲ ਨਾਮ ਦਾ ਵਿਖਿਆਨ ਹੁੰਦਾ ਹੈ, ਜਿਸ ਨਾਲ ਨਾਮ ਦੀ ਮਹਿਮਾ ਦਾ ਆਭਾਸ ਹੁੰਦਾ ਹੈ। ਵਾਹਿਗੁਰੂ ਦੀ ਵਡਿਆਈ ਆਤਮਾ ਉੱਤੇ ਇਸ ਤਰ੍ਹਾਂ ਪ੍ਰਗਟ ਹੁੰਦੀ ਹੈ, ਕਿ ਹਰ ਪ੍ਰਕਾਰ ਦਾ ਅੰਧਕਾਰ ਦੂਰ ਹੁੰਦਾ ਹੈ ਅਤੇ ਅੰਦਰ ਬਾਹਰ ਪ੍ਰਕਾਸ਼ ਹੋ ਜਾਂਦਾ ਹੈ।

ਸ਼ੁਧ ਮਨਾਂ ਦੇ ਮਾਲਕ ਗੁਰਸਿਖ ਇਕੱਤਰ ਹੋ ਕੇ ਗੁਰੂ ਦੇ ਹਜ਼ੂਰ ਜੁੜਦੇ ਹਨ। ਉਨ੍ਹਾਂ ਦੇ ਮਨ ਮੈਲ-ਰਹਿਤ ਹੋ ਕੇ ਆਪਸ ਵਿਚ ਇਕ ਹੋ, ਗੁਰੂ ਨਾਲ ਇਕਮਿੱਕ ਹੋ ਜਾਂਦੇ ਹਨ।

"ਮਨ ਮੇਲੀ ਕਰ ਮੇਲ ਕਰੰਦੇ" ਵਾਲੀ ਉਤਮ ਅਵਸਥਾ ਹੋ ਜਾਂਦੀ ਹੈ। ਮਿਲੇ ਹੋਏ ਮਨ ਗੁਰੂ ਨਾਲ ਮਿਲ ਕੇ ਅਕਾਲ ਪੁਰਖ ਨੂੰ ਜਾ ਮਿਲਦੇ ਹਨ।

**ਸਾਧਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ॥**

*(ਸਾਰੰਗ ਮ: ੫, ਪੰਨਾ ੧੨੦੯)*

# ਪਾਠ

ਸਾਨੂੰ ਗੁਰਸਿੱਖਾਂ ਨੂੰ ਹੁਕਮ ਹੈ ਕਿ ਨਿੱਤ ਪਾਠ ਕਰੀਏ ਅਤੇ ਪਾਠ ਗੁਰਬਾਣੀ ਦਾ ਹੋਵੇ। ਨਿਤਨੇਮ ਵਿਚ ਕੁਝ ਕੁ ਬਾਣੀਆਂ ਦਾ ਪਾਠ ਕਰਨ ਦੀ ਹਿਦਾਇਤ ਹੈ ਅਤੇ ਉਸ ਅਨੁਸਾਰ ਤਕਰੀਬਨ ਸਾਰੇ ਹੀ ਗੁਰਸਿੱਖ ਪਾਠ ਕਰਦੇ ਹਨ।

ਦੇਖਣਾ ਇਹ ਹੈ, ਕਿ ਕੇਵਲ ਪਾਠ ਕਰ ਲੈਣ ਨਾਲ ਅਸੀਂ ਮੁਕਤ ਹੋ ਜਾਂਦੇ ਹਾਂ ਜਾਂ ਫਿਰ ਪਾਠ ਕਰਨ ਤੋਂ ਬਾਦ ਵੀ ਸਾਡਾ ਕੁਝ ਫ਼ਰਜ਼ ਰਹਿ ਜਾਂਦਾ ਹੈ। ਪਾਠ ਦੇ ਆਖ਼ਰੀ ਅਰਥ ਹਨ, ਉਸਤਾਦ ਜਾਂ ਗੁਰੂ ਦੁਆਰਾ ਦਿੱਤਾ ਗਿਆ ਸਬਕ। ਸਬਕ ਲਿਖਤ ਰੂਪ ਵਿਚ ਹੁੰਦਾ ਹੈ। ਬਹੁਤ ਸਾਰੇ ਉੱਦਮੀ ਸਿੱਖ ਪਾਠ ਜ਼ੁਬਾਨੀ ਯਾਦ ਕਰ ਲੈਂਦੇ ਹਨ ਅਤੇ ਤੁਰਦੇ ਫਿਰਦੇ, ਉਠਦੇ ਬਹਿੰਦੇ, ਕਿਰਤ ਕਰਦੇ ਤੇ ਕਾਰਜਾਂ ਵਿਚ ਰੁੱਝੇ ਹੋਏ ਵੀ ਪਾਠ ਕਰਦੇ ਰਹਿੰਦੇ ਹਨ। ਇਹ ਕੋਈ ਮਾੜੀ ਗੱਲ ਨਹੀਂ। ਪਾਠ ਹੋ ਰਿਹਾ ਹੈ, ਬੜੀ ਅੱਛੀ ਗੱਲ ਹੈ, ਬਸ ਇਥੇ ਇਕ ਗੱਲ ਦਾ ਧਿਆਨ ਰੱਖਣ ਦੀ ਲੋੜ ਹੈ ਕਿ ਕੰਮ ਕਰਦਿਆਂ ਪਾਠ ਕਰ ਲਈਏ ਤਾਂ ਕੋਈ ਹਰਜ ਨਹੀਂ, ਪ੍ਰੰਤੂ ਪਾਠ ਕਰਦਿਆਂ ਇਧਰ ਉਧਰ ਦੇ ਕੋਈ ਹੋਰ ਕੰਮ ਨਹੀਂ ਕਰਨੇ ਚਾਹੀਦੇ। ਅਜਿਹਾ ਕਰਨ ਨਾਲ ਪਾਠ ਰਸਮੀ ਜਿਹਾ ਹੋ ਕੇ ਰਹਿ ਜਾਏਗਾ ਅਤੇ ਉਸ ਦੀ ਅੰਦਰਲੀ ਭਾਵਨਾ ਨੂੰ ਕਦੀ ਗ੍ਰਹਿਣ ਨਹੀਂ ਕਰ ਸਕਾਂਗੇ। ਜਦ ਅਸੀਂ ਆਪਣੀ ਦਿਨਚਰੀਆ ਵਿਚ ਕਿਸੇ ਦੂਜੇ ਪਾਸੇ ਬੇਧਿਆਨੀ ਅੰਦਰ ਕੋਈ ਗੱਲ ਸੁਣੀਏ ਤਾਂ ਉਸ ਦੀ ਭਾਵਨਾ ਭਲੀ ਪ੍ਰਕਾਰ ਸਾਡੇ ਤਕ ਨਹੀਂ ਪਹੁੰਚਦੀ। ਇਸ ਤਰ੍ਹਾਂ ਫਿਰ ਬਾਣੀ ਦੇ ਪਾਠ ਵਿਚਲੀ ਗੰਭੀਰ ਗੱਲ ਮਨ ਦੇ ਉੱਤੇ ਪੂਰੀ ਤਰ੍ਹਾਂ ਅਸਰ ਨਹੀਂ ਕਰ ਸਕੇਗੀ। ਇਸ ਤਰ੍ਹਾਂ ਕਰਦੇ ਕਰਦੇ ਸਾਡਾ ਸੁਭਾਅ ਹੀ ਬਣ ਜਾਏਗਾ, ਕਿ ਬੱਸ ਪਾਠ ਕਰਨਾ ਹੈ, ਪਾਠ ਕਰਨਾ ਸੀ, ਸੋ ਕਰ ਲਿਆ। ਇਹ ਬਿਲਕੁਲ ਇਸ ਤਰ੍ਹਾਂ ਹੀ ਹੋਏਗਾ, ਜਿਸ ਤਰ੍ਹਾਂ ਕੋਈ ਮਰੀਜ਼ ਡਾਕਟਰ ਪਾਸੋਂ ਆਪਣੇ ਰੋਗ ਦੀ ਦਵਾਈ ਲਿਖਵਾ ਕੇ ਉਸ ਨੁਸਖ਼ੇ ਨੂੰ ਆਪਣੇ ਖੀਸੇ ਅੰਦਰ ਸਾਂਭ ਕੇ ਰੱਖ ਲਵੇ। ਫਿਰ ਸੋਚੇ ਕਿ ਦਵਾਈ ਤਾਂ ਡਾਕਟਰ ਪਾਸੋਂ ਲਿਖਵਾ ਲਈ ਸੀ, ਪਤਾ ਨਹੀਂ ਇਹ ਰੋਗ ਕਿਉਂ ਨਹੀਂ ਹਟਿਆ। ਕੁਝ ਲੋਕ ਇਸ ਤੋਂ ਵੀ ਵਧੇਰੇ ਚਾਤਰ ਹਨ ਜਿਹੜੇ ਡਾਕਟਰ ਤੋਂ ਦਵਾਈ ਲਿਖਵਾਉਣ ਤੋਂ ਬਾਦ ਦਵਾਈ ਜੇਬ ਵਿਚ ਪਾ ਕੇ ਤੁਰੇ ਫਿਰਦੇ ਹਨ ਅਤੇ ਜਦੋਂ ਕਿਤੇ ਰੋਗ ਦੀ ਗੱਲ ਹੋਵੇ ਉਹ ਦਵਾਈ ਕੱਢ ਕੇ ਵਿਖਾ ਦਿੰਦੇ ਹਨ ਤੇ ਕਹਿੰਦੇ ਹਨ ਦੇਖੋ ਜੀ! ਦਵਾਈ ਤਾਂ ਮੇਰੀ ਜੇਬ ਵਿਚ ਹੈ। ਇਹ ਹਾਲ ਹੈ ਉਨ੍ਹਾਂ ਦਾ। ਦਰਅਸਲ ਗੱਲ ਕੇਵਲ ਪਾਠ ਕਰਨ ਦੀ ਨਹੀਂ, ਪਾਠ ਕਰ ਲੈਣ ਦੀ ਹੈ। ਭਾਵ ਇਹ ਹੋਇਆ ਕਿ ਪਾਠ ਕਰ ਕੇ ਉਸ ਵਿਚੋਂ ਲਿਆ ਕੀ ਹੈ ? ਹਾਸਲ ਕੀ ਹੋਇਆ ਹੈ ? ਕਿਤਨਾ ਗ੍ਰਹਿਣ ਕੀਤਾ ਹੈ ? ਗੁਰੂ ਦੀ ਆਗਿਆ ਨੂੰ ਕਿਤਨਾ ਕੁ ਮਨ ਵਿਚ ਵਸਾਇਆ ਹੈ ਤੇ ਕਿਤਨਾ ਕੁ ਸਹਿਣ ਕੀਤਾ ਹੈ ?

ਸੋ ਵਿਧੀ ਇਹ ਹੈ, ਕਿ ਸਾਡਾ ਭਲਾ ਇਸ ਵਿਚ ਹੀ ਹੈ ਕਿ ਪਾਠ ਸਾਵਧਾਨ, ਇਕਾਗਰ-

ਚਿੱਤ, "ਇਕ ਮਨ ਹੋਇ ਇਕ ਚਿਤ" ਕਰਨਾ ਹੀ ਲਾਭਕਾਰੀ ਹੈ। ਨਹੀਂ ਤਾਂ ਇਸ ਤਰ੍ਹਾਂ ਕੀਤਾ ਹੋਇਆ ਪਾਠ ਅੰਮ੍ਰਿਤ ਪੀਣ ਬਰਾਬਰ ਨਹੀਂ ਬਲਕਿ ਅੰਮ੍ਰਿਤ ਦੀਆਂ ਚੁਲੀਆਂ ਕਰਨ ਬਰਾਬਰ ਹੈ, ਵੈਦ ਗੁਰੂ ਹੈ। ਰੋਗ ਅਹੰ ਦਾ ਹੈ ਅਤੇ ਇਹੀ ਰੋਗ ਵਿਛੋੜੇ ਦਾ ਹੈ।

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥**

*(ਸੋਰਠਿ ਮ: ੫, ਪੰਨਾ ੬੪੧)*

# ਸ਼ਬਦ ਸੁਰਤ

ਸ਼ਬਦ ਤੇ ਸੁਰਤ ਦਾ ਰਿਸ਼ਤਾ ਗੁਰੂ ਤੇ ਚੇਲੇ ਵਾਲਾ ਹੈ। ਜਿਸ ਤਰ੍ਹਾਂ ਸੁਘੜ ਸਿਆਣਾ ਚੇਲਾ ਗੁਰੂ ਦਾ ਅਨੁਸਰਣ ਕਰਦਾ ਹੈ, ਉਸ ਦੀ ਆਗਿਆ ਵਿਚ ਰਹਿ ਕੇ ਉਸ ਦਾ ਪਾਲਣ ਕਰਦਾ ਹੈ, ਬਿਲਕੁਲ ਇਸੇ ਤਰ੍ਹਾਂ ਸੁਰਤ ਸ਼ਬਦ ਦਾ ਅਨੁਸਰਣ ਕਰਦੀ ਹੈ। ਜਦੋਂ ਸੁਰਤ ਅਜਿਹਾ ਨਹੀਂ ਕਰ ਰਹੀ ਹੁੰਦੀ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਜਿਨ੍ਹਾਂ ਪੌੜੀਆਂ ਤੋਂ ਚੜ੍ਹ ਕੇ, ਸੁਰਤ ਨੇ ਮਜ਼ਬੂਤ ਹੋ ਕੇ ਸ਼ਬਦ ਨੂੰ ਸਿਆਨਣਾ ਸੀ, ਅਜੇ ਉਨ੍ਹਾਂ ਪੌੜੀਆਂ 'ਤੇ ਬਹੁਤ ਤਿਲਕਣ ਹੈ। ਜਗਿਆਸੂ ਬੁੱਧੀ ਵਾਲੀ ਪੌੜੀ 'ਤੇ ਕਿਤੇ ਅਟਕ ਜਾਂ ਫਿਸਲ ਗਿਆ ਹੈ। ਮਨ ਦੇ ਚੰਚਲਤਾ ਵਾਲੇ ਸੁਭਾਅ ਤੋਂ ਅਜੇ ਮੁਕਤ ਨਹੀਂ ਹੋਇਆ। ਮੱਤ ਦਾ ਅਹਿਰਨ ਬਣਾ ਕੇ ਗੁਰੂ ਗਿਆਨ ਰੂਪੀ ਸੁਚੱਜੀ ਹਥੌੜੀ ਦੀ ਨਿੰਮ੍ਹੀ ਨਿੰਮ੍ਹੀ ਚੋਟ ਨਹੀਂ ਪਈ ਤੇ ਮਤ ਦੀ ਘਾੜਤ ਘੜਨੋਂ ਰਹਿ ਗਈ ਹੈ। ਗੁਰੂ ਕ੍ਰਿਪਾ ਨਾਲ ਸਾਰੇ ਪੜਾਅ ਸਫਲਤਾ ਸਹਿਤ ਜੇ ਤਹਿ ਹੋ ਗਏ ਹਨ ਤਾਂ ਸੁਰਤ ਸ਼ਬਦ ਵਲ ਚਾਅ ਤੇ ਉਮਾਹ ਨਾਲ ਅਗਰਸਰ ਹੋਣ ਦਾ ਉੱਦਮ ਕਰੇਗੀ।

ਗੁਰੂ ਨਾਨਕ ਪਿਤਾ ਨੇ ਨਿਰੰਜਨ ਨਾਮ ਨੂੰ ਜਾਣਿਆ ਅਤੇ ਪ੍ਰੇਮ ਨਾਲ ਲਿਵ ਜੋੜ ਕੇ ਭਗਤੀ ਕੀਤੀ। ਸ਼ਹੁ ਸਮੁੰਦਰ ਰੂਪੀ ਗੁਰੂ ਨਾਨਕ ਨੇ ਇਹ ਭਗਤ ਭੰਡਾਰਾ ਗੁਰੂ ਅੰਗਦ ਨੂੰ ਦਿੱਤਾ ਅਤੇ ਉਨ੍ਹਾਂ ਨੇ ਸ਼ਬਦ ਸੁਰਤ ਦੀ ਨੀਂਹ ਰੱਖ ਦਿੱਤੀ, ਜਿਸ 'ਤੇ ਗੁਰਮਤਿ ਦਾ ਮਜ਼ਬੂਤ ਮਹੱਲ ਉਸਰਿਆ।

**ਨਾਨਕਿ ਨਾਮੁ ਨਿਰੰਜਨ ਜਾਨ੍ਯ੍ਉ ਕੀਨੀ ਭਗਤਿ ਪ੍ਰੇਮ ਲਿਵ ਲਾਈ॥**
**ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ॥**

*(ਸਵਈਏ ਮ: ੪ ਕੇ, ਪੰਨਾ ੧੪੦੬)*

ਜਿਸ ਤਰ੍ਹਾਂ ਲਹਿਣਾ ਜੀ ਵਰਗੇ ਸੁਰਤ ਰੂਪ ਚੇਲੇ ਨੇ ਗੁਰੂ ਨਾਨਕ ਦੇਵ ਜੀ ਵਰਗੇ ਸ਼ਬਦ ਰੂਪ ਨੂੰ ਪਾਇਆ ਅਤੇ ਉਹ ਗੁਰੂ ਨਾਨਕ ਰੂਪ ਹੀ ਹੋ ਗਏ। ਇਸੇ ਪ੍ਰਕਾਰ ਸੁਰਤ ਰੂਪੀ ਚੇਲੇ ਨੇ ਸ਼ਬਦ ਰੂਪੀ ਗੁਰੂ ਨੂੰ ਪ੍ਰਾਪਤ ਕਰਨਾ ਹੈ। ਸੁਰਤ, ਸ਼ਬਦ ਨਾਲ ਜੋੜਨ 'ਤੇ ਸ਼ਬਦ ਰੂਪ ਹੀ ਹੋ ਜਾਂਦੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਰਾਮਕਲੀ ਦਖਣੀ 'ਓਅੰਕਾਰ' ਵਿਚ ਇਸ ਮਹਾਨ ਸਿਧਾਂਤ ਦਾ ਨਿਰਣਾ ਕਰਦੇ ਹਨ। ਜੋਗੀਆਂ ਦਾ ਸੁਭਾਅ ਹੈ, ਕਿ ਉਹ ਦੇਖਦੇ ਹਨ ਕਿ ਅਮਕੇ ਜੋਗੀ ਦਾ ਕਿਹੜਾ ਪੰਥ ਹੈ, ਉਸ ਦਾ ਮੁੱਢ ਕੌਣ ਹੈ ਤੇ ਗੁਰੂ ਕੌਣ। ਇਹੀ ਪ੍ਰਸ਼ਨ ਜਦ

ਗੁਰੂ ਨਾਨਕ ਦੇਵ ਜੀ 'ਤੇ ਹੋਇਆ ਕਿ ਹੇ ਬਾਲਕ! ਤੂੰ ਦੱਸ ਤੇਰਾ ਗੁਰੂ ਕੌਣ ਹੈ ਤੇ ਤੂੰ ਕਿਸ ਦਾ ਚੇਲਾ ਹੈਂ? ਤਾਂ ਗੁਰੂ ਜੀ ਦਾ ਉੱਤਰ ਸੀ:

**ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥**
**ਅਕਥ ਕਥਾ ਲੇ ਰਹਉ ਨਿਰਾਲਾ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ॥**

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੪੩)*

ਪਵਨ, ਹਵਾ ਜਾਂ ਪ੍ਰਾਣਦਾਤੀ ਹਵਾ ਗੁਰੂ ਹੈ। ਇਹੀ ਮੁੱਢ ਹੈ ਤੇ ਇਹੀ ਮੂਲ। ਇਹ ਪ੍ਰਤੀਕ ਹੈ। ਐਸਾ ਨਹੀਂ ਕਿ ਪਵਨ ਦੀ ਪੂਜਾ ਕਰਨੀ ਸ਼ੁਰੂ ਕਰ ਦੇਈਏ। ਜਿਸ ਤਰ੍ਹਾਂ ਪਵਨ ਕਾਰਨ ਮਨੁੱਖ ਜੀਵਤ ਹੈ, ਇਸੇ ਹੀ ਤਰ੍ਹਾਂ ਜਗਤ-ਗੁਰੂ ਅਕਾਲ ਪੁਰਖ ਕਾਰਨ ਸਾਡੀ ਹੋਂਦ ਹੈ। ਬਿਲਕੁਲ ਐਸੀ ਹੀ ਭਾਵਨਾ ਜਪੁਜੀ ਸਾਹਿਬ ਦੇ ਅੰਤਲੇ ਸਲੋਕ ਅੰਦਰ ਦਿੱਤੀ ਗਈ ਹੈ। "ਪਵਣੁ ਗੁਰੂ ਪਾਣੀ ਪਿਤਾ".....ਪਵਨ ਅਦ੍ਰਿਸ਼ ਹੈ ਪਰ ਉਸੇ ਹੀ ਕਾਰਨ ਮਨੁੱਖ ਦੀ ਜਿੰਦ ਜਾਨ ਹੈ, ਜਹਾਨ ਹੈ ਅਤੇ ਪਵਨ ਹੀ ਬੋਲਦੀ ਹੈ। ਭਾਵ ਕਿ ਅਦ੍ਰਿਸ਼ ਨਿਰੰਕਾਰ ਗੁਰੂ, ਅਕਾਲ ਪੁਰਖ ਤੋਂ ਸਾਰੇ ਬ੍ਰਹਿਮੰਡ ਦੀ ਹੋਂਦ ਹੈ। ਉਹੀ ਮ੍ਰਿਗ ਮੀਨ ਤੇ ਮੋਰ ਆਦਿ ਵਿਚ ਬੋਲ ਰਿਹਾ ਹੈ। ਮਨੁੱਖ ਦੇ ਅੰਦਰ ਜੋ ਸੁਰਤ ਹੈ, ਉਸ ਨੇ ਜਗਤ ਦੇ ਮੂਲ ਗੁਰੂ ਅਕਾਲ ਪੁਰਖ ਨੂੰ ਪਹਿਚਾਨਣਾ ਤੇ ਪ੍ਰਾਪਤ ਕਰਨਾ ਹੈ। ਅਕਾਲ ਪੁਰਖ ਸ਼ਬਦ ਗੁਰੂ ਵੀ ਹੈ ਤੇ ਸੁਰਤ ਚੇਲਾ ਵੀ ਹੈ, ਤੇ ਸੱਚ ਹੀ ਰਵ੍ਹੇਗਾ।

**ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥੯॥**

*(ਕਬਿਯੋ ਬਾਚ ਬੇਨਤੀ ਚੌਪਈ)*

ਸੁਧਰੀ ਹੋਈ ਸੁਘੜ ਸੁਦ੍ਰਿੜ੍ਹ ਸੁਰਤ ਸ਼ਬਦ ਨੂੰ ਪ੍ਰਾਪਤ ਕਰੇ, ਇਹੀ ਜੀਵਨ ਦਾ ਮੂਲ ਹੈ।

# ਮਨਸਾ ਧਾਰ

ਮਨ ਦੀ ਹੋਂਦ ਕੀ ਹੈ? ਇਹ ਕਿਸੇ ਨੂੰ ਪਤਾ ਨਹੀਂ ਲੱਗ ਸਕਿਆ। ਇਸ ਦੀ ਵਿਉਂਤ ਜਾਂ ਗੋਂਦ ਕੀ ਹੈ, ਇਸ ਨੂੰ ਕੋਈ ਜਾਣ ਨਹੀਂ ਸਕਿਆ। ਇਸ ਦਾ ਕੀ ਵਜੂਦ ਹੈ, ਕਿਸੇ ਨੂੰ ਗਿਆਨ ਨਹੀਂ। ਬੱਸ ਮਨ ਖਰੂਦ ਕਰਦਾ ਹੈ। ਇਸ ਦੀ ਸ਼ਕਲ, ਚਿਹਨ ਚੱਕਰ ਤੇ ਆਕਾਰ ਕੀ ਹੈ? ਇਹ ਰਹਿੰਦਾ ਬਹਿੰਦਾ, ਖਲੋਂਦਾ ਕਿੱਥੇ ਹੈ, ਇਸ ਦਾ ਆਧਾਰ ਕੀ ਹੈ? ਇਹ ਚਤੁਰ, ਚਲਾਕ, ਚੰਚਲ ਤੇ ਚਪਲ ਹੈ। ਨਿਮਖ ਭਰ ਵਿਚ ਚਾਰੇ ਕੁੰਡਾਂ, ਦਸੇ ਦਿਸ਼ਾਵਾਂ ਤੇ ਤਿੰਨੇ ਭਵਨ ਫਿਰ ਆਉਂਦਾ ਹੈ। ਦੇਖਣਾ ਇਹ ਹੈ ਕਿ ਇਸ ਨੂੰ ਵੱਸ ਕਿਵੇਂ ਕੀਤਾ ਜਾਏ। ਸਾਡੀਆਂ ਸਾਰੀਆਂ ਅੰਤਰੀਵ ਸ਼ਕਤੀਆਂ ਇਸੇ ਦੇ ਵੱਸ ਹੋ ਕੇ, ਬਹੁਤ ਸਾਰੇ ਬੇਲੋੜੇ ਕਾਰਜ ਕਰਦੀਆਂ ਹਨ। ਜੇ ਇਹ ਵੱਸ ਆ ਜਾਏ ਤਾਂ ਤੇ ਬੱਸ ਕੁਝ ਨਹੀਂ ਚਾਹੀਦਾ। ਸਭੇ ਥੋਕ ਪ੍ਰਾਪਤ ਹੋ ਜਾਂਦੇ ਹਨ। ਮਨ ਕੇਵਲ ਗੁਰੂ ਕ੍ਰਿਪਾ ਦੁਆਰਾ ਹੀ ਵੱਸ ਆਉਂਦਾ ਹੈ। ਗੁਰਮਤਿ ਨੇ ਇਸ ਅਗੰਮੀ ਸ਼ਕਤੀ ਨੂੰ ਇਕ ਸੁੰਦਰ ਆਧਾਰ ਬਖ਼ਸ਼ਣ ਦਾ ਸਫਲ ਯਤਨ ਕੀਤਾ ਹੈ। ਮਨ ਊਟ ਪਟਾਂਗ ਤੇ ਊਲ ਜਲੂਲ ਗੱਲਾਂ ਵਿਚ ਉਲਝਿਆ ਰਹਿੰਦਾ ਹੈ। ਗੁੱਥੀਆਂ ਘੱਟ ਸੁਲਝਾਉਂਦਾ ਹੈ ਤੇ ਗਿਆਨਦੀਪ ਬਹੁਤੇ ਬੁਝਾਉਂਦਾ ਹੈ। ਗੁਰੂ ਪਾਤਸ਼ਾਹ ਹੁਕਮ ਕਰਦੇ ਹਨ:

**ਪਰ ਹਰਨਾ ਲੋਭੁ ਝੂਠ ਨਿੰਦ ਇਵ ਹੀ ਕਰਤ ਗੁਦਾਰੀ॥**
**ਮ੍ਰਿਗ ਤ੍ਰਿਸਨਾ ਆਸ ਮਿਥਿਆ ਮੀਠੀ ਇਹ ਟੇਕ ਮਨਹਿ ਸਾਧਾਰੀ॥੧॥**

*(ਧਨਾਸਰੀ ਮ: ੫, ਪੰਨਾ ੬੮੧)*

ਦੂਜੇ ਦਾ ਧਨ, ਮਾਲ, ਦੌਲਤ ਕਿਵੇਂ ਹਥਿਆਇਆ ਜਾਏ, ਕਿਸ ਤਰ੍ਹਾਂ ਕਿਸੇ ਨੂੰ ਢਾਹਿਆ ਜਾਏ, ਇਨ੍ਹਾਂ ਵਿਉਂਤਾਂ ਵਿਚ ਮਨ ਹਮੇਸ਼ਾ ਰੁੱਝਿਆ ਰਹਿੰਦਾ ਹੈ। ਝੂਠ ਤੇ ਨਿੰਦਾ ਇਸ ਨੂੰ ਬੜੇ ਭਾਉਂਦੇ ਹਨ। ਗ਼ਲਤ ਤੋਂ ਗ਼ਲਤ ਗੱਲ ਨੂੰ ਐਵੇਂ ਪਲੇਥਣ ਲਾ ਲਾ ਕੇ, ਗਲੇਫ ਗਲੇਫ ਕੇ ਕਰਨਾ, ਮਨ ਦਾ ਸੁਭਾਅ ਜਿਹਾ ਬਣਿਆ ਹੋਇਆ ਹੈ ਅਤੇ ਇਹੀ ਇਸ ਦਾ ਆਧਾਰ ਹੈ। ਸਾਡੇ ਬਹੁਤਿਆਂ ਦੀ ਜ਼ਿੰਦਗੀ ਇਸੇ ਤਰ੍ਹਾਂ ਹੀ ਗੁਜ਼ਰ ਰਹੀ ਹੈ। ਮੈਂ ਇਹ ਗੱਲ ਆਮ ਕਰਕੇ ਸੁਣੀ ਹੈ ਕਿ ਜਿਤਨਾ ਕੋਈ ਕਿਸੇ ਨੂੰ ਵੱਧ ਬੇਵਕੂਫ਼ ਬਣਾ ਲਏ, ਉਤਨਾ ਹੀ ਉਹ ਵੱਧ ਕਾਮਯਾਬ ਮਨੁੱਖ ਹੈ। ਇਹ ਮਨ ਮ੍ਰਿਗ ਤ੍ਰਿਸ਼ਨਾ ਦਾ ਸ਼ਿਕਾਰ ਹੈ। ਜਿਸ ਵਸਤ ਦੀ ਕੋਈ ਹੋਂਦ ਨਹੀਂ, ਉਸ ਨੂੰ ਸੱਚ ਮੰਨ ਕੇ ਉਸ ਦੇ ਪਿੱਛੇ ਭੱਜਦਾ ਰਹਿੰਦਾ ਹੈ ਅਤੇ ਉਸ ਵਿਚੋਂ ਸੁਆਦ ਮਾਣਦਾ ਹੈ। ਮ੍ਰਿਗ ਤ੍ਰਿਸ਼ਨਾ ਮਿਥਿਆ ਹੈ ਪਰ ਮਨ ਨੂੰ ਉਸ ਦੀ ਆਸ ਮਿੱਠੀ ਲਗਦੀ ਹੈ। ਮਨ ਨੇ ਆਪਣਾ ਆਸਰਾ ਬਣਾਇਆ ਹੋਇਆ ਹੈ। ਜੋ ਚੀਜ਼ ਹੈ ਹੀ ਨਹੀਂ, ਉਹ ਮਿੱਠੀ ਲਗਦੀ ਹੈ। ਜੋ ਹੈ ਉਹ ਇਸ ਨੂੰ ਕੌੜੀ ਲਗਦੀ ਹੈ। ਮਨ ਦਾ ਇਹ ਸੁਭਾਅ ਹੈ ਅਤੇ ਇਹੀ ਇਸ ਦਾ ਕਰਮ। ਇਸੇ ਕੁਕਰਮ ਦੀ ਚਰਮ ਸੀਮਾ 'ਤੇ ਪਹੁੰਚ ਕੇ ਇਹ ਸਭ ਸਦ ਗੁਣਾਂ ਨੂੰ ਫ਼ਨਾਹ ਕਰ ਦਿੰਦਾ ਹੈ। ਬੱਸ ਬਿਲਕੁਲ ਇਥੋਂ ਹੀ ਗੁਰਮਤਿ ਦਾ ਉੱਦਮ ਪ੍ਰਾਰੰਭ ਹੁੰਦਾ ਹੈ।

ਪਾਤਸ਼ਾਹ ਹੁਕਮ ਕਰਦੇ ਹਨ ਕਿ ਮਨ ਦੇ ਕਹਿਣੇ ਲੱਗ ਕੇ, ਮਨੁੱਖ ਕੰਚਨ ਨੂੰ ਛੱਡ ਕੇ ਕੱਚ ਦਾ ਵਪਾਰ ਕਰਦਾ ਹੈ। ਹੁਕਮ ਹੈ:

**ਕਾਚ ਬਿਹਾਝਨ ਕੰਚਨ ਛਾਡਨ ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ॥**
**ਹੋਵਨੁ ਕਉਰਾ ਅਨਹੋਵਨੁ ਮੀਠਾ ਬਿਖਿਆ ਮਹਿ ਲਪਟਾਇ ਜਰੇ॥੧॥**

*(ਬਿਲਾਵਲੁ ਮ: ੫, ਪੰਨਾ ੮੨੩)*

ਮਨ ਦਾ ਸੁਭਾਅ ਹੈ ਕਿ ਇਹ ਆਪਣੀ ਚਲਾਕੀ ਤੇ ਚੰਚਲਤਾ ਕਾਰਨ ਸੱਜਣਾਂ ਮਿੱਤਰਾਂ ਨਾਲ ਵੀ ਧੋਖਾ ਕਰਦਾ ਹੈ ਅਤੇ ਵੈਰੀਆਂ ਨਾਲ ਦੋਸਤੀਆਂ ਬਣਾਉਂਦਾ ਫਿਰਦਾ ਹੈ। ਮਨੁੱਖੀ ਜਾਮੇ ਵਿਚ ਆਪਣੇ ਸਹਿਚਰ ਮਿੱਤਰਾਂ ਨਾਲ ਦਗ਼ਾ ਤਾਂ ਕਰਦਾ ਹੀ ਹੈ ਸਗੋਂ ਇਹ, 'ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ' ਦਾ ਵੀ ਤਿਆਗ ਕਰ ਦਿੰਦਾ ਹੈ। ਉਸ ਨੂੰ ਵੀ ਪਖੰਡ ਕਰਮ ਨਾਲ ਰਿਝਾਉਣਾ ਚਾਹੁੰਦਾ ਹੈ। ਇਹ ਮਨ ਭੁੱਲਿਆ ਹੋਇਆ ਹੈ। ਜਿਸ ਦਾਤੇ ਨੇ ਇਸ ਜਨਮ ਦੀ ਮਹਾਨ ਦਾਤ ਤੇ ਹੋਰ ਅਣਗਿਣਤ ਬਖ਼ਸ਼ਿਸ਼ਾਂ ਕੀਤੀਆਂ ਹਨ, ਉਸ ਤੋਂ ਹੀ ਬੇਮੁਖ ਹੋ ਜਾਂਦਾ ਹੈ। ਇਸ ਮਨ ਵਿਚਾਰੇ ਨੂੰ ਪਤਾ ਨਹੀਂ ਕਿ ਅਕਾਲ ਪੁਰਖ ਤੋਂ ਬਿਨਾਂ ਹੋਰ ਕੋਈ ਸਹਾਰਾ ਨਹੀਂ ਹੈ। ਉਸ ਦੇ ਸਾਹਮਣੇ ਕੋਈ ਹਿਕਮਤ, ਦਾਨਾਈ ਜਾਂ ਉਪਾਅ ਨਹੀਂ ਚਲਦੇ। ਜਦੋਂ ਅਸੀਂ ਗੁਰੂ ਦੇ ਦੱਸੇ ਮਾਰਗ 'ਤੇ ਚੱਲਾਂਗੇ ਤਾਂ ਹੀ ਕੰਮ ਚੱਲੇਗਾ ਅਤੇ ਤਾਂ ਹੀ ਸਫਲਤਾ ਦੇ ਸਿਖਰ 'ਤੇ ਪੁੱਜਾਂਗੇ। ਜ਼ਰੂਰਤ ਇਹ ਹੈ ਕਿ ਗੁਰੂ ਪਾਤਸ਼ਾਹ ਤੇ ਗੁਰੂ ਹੁਕਮ ਮਨ ਦਾ ਆਧਾਰ ਬਣਨ।

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਮਹਿਮਾ ਦਾ ਜ਼ਿਕਰ ਕਰਦਿਆਂ ਸੱਤਾ ਤੇ ਬਲਵੰਡ ਜੀ ਕਥਨ ਕਰਦੇ ਹਨ ਕਿ ਗੁਰੂ ਰਾਮਦਾਸ ਬਹੁ ਬੇਅੰਤ ਮਹਿਮਾ ਦੇ ਮਾਲਕ ਅਤੇ ਅਤਿ ਉੱਚੀ ਸ਼ਖ਼ਸੀਅਤ ਹਨ। ਉਨ੍ਹਾਂ ਦੀ ਵਡਿਆਈ ਇਸ ਕਾਰਨ ਹੈ ਕਿ ਉਨ੍ਹਾਂ ਨੇ ਗੁਰੂ ਦੇ ਚਰਨ ਪਕੜ

ਲਏ। ਗੁਰੂ ਅਮਰਦਾਸ ਨੇ ਮਿਹਰਬਾਨ ਹੋ ਕੇ ਉਨ੍ਹਾਂ ਨੂੰ ਘੜਿਆ, ਸਿਰਿਆ, ਸਵਾਰਿਆ ਅਤੇ ਸਿਰੇ ਚਾੜ੍ਹਿਆ। ਜੀਵਨ ਦੀ ਸਿਖਰ ਬਖ਼ਸ਼ ਦਿੱਤੀ। ਉਹ ਸਭ ਬਿਧੁ, ਸਰਬ ਸੰਪੰਨ, ਨਿਪੁੰਨ ਤੇ ਸੰਪੂਰਨ ਹੋ ਗਏ। ਗੁਰੂ ਰਾਮਦਾਸ ਜੀ, ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਦੇ ਗੁਣਾਂ ਨੂੰ ਧਾਰਨ ਕਰ ਕੇ ਗੁਰੂ ਨਾਨਕ ਦਾ ਰੂਪ ਹੀ ਹੋ ਗਏ। ਸੱਤਾ ਤੇ ਬਲਵੰਡ ਜੀ ਨਿਮਰਤਾ ਸਹਿਤ ਆਖਦੇ ਹਨ ਕਿ ਗੁਰੂ ਰਾਮਦਾਸ ਜੀ ਸੰਪੂਰਨਤਾ ਤੇ ਉਤਮਤਾ ਦੇ ਉਸ ਅਸਥਾਨ 'ਤੇ ਹਨ ਕਿ ਉਨ੍ਹਾਂ ਦੇ ਦਰਸ਼ਨ ਕਰਨ ਦੇ ਨਾਲ ਹੀ ਮਨ ਦੀ ਭਟਕਣਾ ਮੁੱਕ ਜਾਂਦੀ ਹੈ ਅਤੇ ਇਸ ਨੂੰ ਇਕ ਪਵਿੱਤਰ ਆਧਾਰ ਮਿਲ ਜਾਂਦਾ ਹੈ।

**ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥**
**ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ ॥**
**ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥**
**ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥੭॥** *(ਸਤੇ ਬਲਵੰਡਿ ਕੀ ਵਾਰ, ਪੰਨਾ ੯੬੮)*

ਲੋਭ, ਲਾਲਚ, ਅਹੰਕਾਰ, ਅਤੇ ਹੋਰ ਮਨੁੱਖੀ ਦੁਰਗੁਣ ਤੇ ਊਣਤਾਈਆਂ ਮਨੁੱਖੀ ਮਨ ਵਿਚੋਂ ਭੱਜ ਜਾਂਦੀਆਂ ਹਨ, ਅਤੇ ਉਨ੍ਹਾਂ ਦੇ ਨਾਲ ਲਗਦੇ ਦੁਰਗੁਣ ਵੀ ਦੂਰ ਹੋ ਜਾਂਦੇ ਹਨ। ਗੁਰੂ ਰਾਮਦਾਸ ਇਤਨੇ ਪਵਿੱਤਰ ਹਨ ਕਿ ਉਨ੍ਹਾਂ ਦਾ ਪੇਸ਼ਕਾਰਾ ਵੀ ਬਹੁਤ ਖ਼ੂਬਸੂਰਤ ਹੈ। ਅੱਖਰ 'ਪੇਸ਼ਕਾਰ' ਦੇ ਕਈ ਅਰਥ ਹਨ ਕਿ ਕਿਸੇ ਰਾਜੇ ਮਹਾਰਾਜੇ ਦੇ ਦਰਬਾਰ ਦਾ ਡਿਓਢੀ-ਬਰਦਾਰ ਮੋਹਰੀ, ਜੋ ਆਉਣ ਵਾਲਿਆਂ ਨੂੰ ਉਸ ਬਾਦਸ਼ਾਹ ਅੱਗੇ ਪੇਸ਼ ਕਰਦਾ ਹੈ। ਦੂਜਾ ਅਰਥ ਹੈ—ਉਸ ਦੀ ਵਡਿਆਈ ਤੇ ਮਹਿਮਾ ਵਾਸਤੇ ਉਸ ਦੇ ਆਲੇ ਦੁਆਲੇ ਸਾਜ ਸੱਜਾ। ਇਕ ਹੋਰ ਅਰਥ ਵੀ ਹੈ ਪੇਸ਼ਕਾਰੇ ਦਾ—ਜਦੋਂ ਕੋਈ ਕਲਾਕਾਰ ਤਬਲਾ, ਮਿਰਦੰਗ ਆਦਿ ਵਜਾਉਂਦਾ ਹੈ, ਤਦ ਉਹ ਤਾਲ ਦੇ ਨਾਲ ਸਜਾਵਟ ਲਈ ਜੋ ਹੋਰ ਬੋਲ ਸਾਜ਼ ਵਿਚੋਂ ਕੱਢਦਾ ਹੈ, ਉਨ੍ਹਾਂ ਨੂੰ ਪੇਸ਼ਕਾਰਾ ਆਖਦੇ ਹਨ। ਇਹ ਤਾਲ ਦੀ ਖ਼ੂਬਸੂਰਤੀ ਵਧਾਉਂਦੇ ਹਨ। ਇਸ ਪ੍ਰਕਾਰ ਸਮੁੱਚੇ ਤੌਰ 'ਤੇ ਪੇਸ਼ਕਾਰੇ ਦਾ ਅਰਥ ਸਾਜ ਸੱਜਾ, ਸੁਹੱਪਣ ਤੇ ਖ਼ੂਬਸੂਰਤੀ ਬਣਦਾ ਹੈ। ਗੁਰੂ ਰਾਮਦਾਸ ਜੀ ਦੀ ਇਸ ਵਡਿਆਈ ਭਰੀ ਖ਼ੂਬਸੂਰਤੀ ਨੂੰ ਵੇਖ ਕੇ ਮਨ ਦੀ ਕਦੂਰਤ, ਕੁਮੱਤ ਤੇ ਕਰੂਪਤਾ ਦੂਰ ਹੋ ਜਾਂਦੀ ਹੈ ਅਤੇ ਇਹ ਸੁੰਦਰਤਾ ਮਨ ਦਾ ਆਧਾਰ ਬਣ ਜਾਂਦੀ ਹੈ। ਮਨ ਨੂੰ ਹੀ ਤਾਂ ਸੁਹੱਪਣ ਵੱਲ ਮੋੜਨਾ ਹੈ, ਸੁਹਜ ਬਖ਼ਸ਼ਣਾ ਹੈ, ਸੇਧ ਦੇਣੀ ਹੈ, ਸੋਝੀ ਲੈਣੀ ਹੈ। ਇਹ ਗੁਰੂ ਨੂੰ ਦੇਖਣ ਨਾਲ ਹੀ ਪ੍ਰਾਪਤ ਹੋ ਜਾਂਦੀ ਹੈ। ਗੁਰ ਡਿੱਠਾ ਤਾਂ ਮਨ ਸਾਧਾਰਿਆ।

ਇਹ ਅਟੱਲ ਸੱਚਾਈ ਹੈ ਕਿ ਮਨ ਸਧਿਆ ਹੋਇਆ ਨਹੀਂ। ਇਹ ਸਿੱਧਾ ਵੀ ਨਹੀਂ, ਇਸ ਦਾ ਸਾਧਾਇਆ ਜਾਣਾ ਕਿਸੇ ਅਮੋੜ ਜੰਗਲੀ ਜਾਨਵਰ ਨੂੰ ਸਰਕਸ ਵਰਗੀਆਂ ਖੇਡਾਂ ਤੇ ਕਰਤਵ ਸਿਖਾਉਣ ਤੋਂ ਕਈ ਗੁਣਾ ਔਖਾ ਹੈ। ਗੁਰੂ ਕ੍ਰਿਪਾਲ ਜੇ ਕ੍ਰਿਪਾ ਕਰ ਦਏ, ਉਸ ਦੀ ਸੰਗਤ ਪ੍ਰਾਪਤ ਹੋ ਜਾਏ ਤਾਂ ਸਾਰੇ ਹੀ ਕਾਜ ਸੁਹੇਲੜੇ ਹੋ ਜਾਂਦੇ ਹਨ। ਮਨ ਵੀ ਕਾਬੂ ਵਿਚ ਆ ਜਾਂਦਾ ਹੈ ਅਤੇ ਨਾਮ ਇਸ ਦਾ ਆਧਾਰ ਬਣ ਜਾਂਦਾ ਹੈ।

**ਗਾਈਐ ਗੁਣ ਗੋਪਾਲ ਕ੍ਰਿਪਾ ਨਿਧਿ ॥**
**ਦੂਖ ਬਿਦਾਰਨ ਸੁਖਦਾਤੇ ਸਤਿਗੁਰ ਜਾ ਕਉ ਭੇਟਤ ਹੋਇ ਸਗਲ ਸਿਧਿ ॥੧॥ਰਹਾਉ॥**
**ਸਿਮਰਤ ਨਾਮੁ ਮਨਹਿ ਸਾਧਾਰੈ ॥ ਕੋਟਿ ਪਰਾਧੀ ਖਿਨ ਮਹਿ ਤਾਰੈ ॥੧॥**

*(ਕਾਨੜਾ ਮ: ੫, ਪੰਨਾ ੧੨੯੮)*

ਗੁਰੂ ਗੋਪਾਲ ਦੇ ਗੁਣ ਗਾਉਣ ਨਾਲ ਮਨ ਦੀ ਮੈਲ ਧੋਤੀ ਜਾਂਦੀ ਹੈ। ਗੁਰੂ ਗੋਪਾਲ

ਕ੍ਰਿਪਾ ਦਾ ਖ਼ਜ਼ਾਨਾ ਹੈ। ਉਸ ਨਾਲ ਲੱਗਿਆਂ ਸਰਬ ਪ੍ਰਕਾਰ ਦੀ ਸਿੱਧੀ ਪ੍ਰਾਪਤ ਹੋ ਜਾਂਦੀ ਹੈ। ਜਿਹੜੀਆਂ ਗੱਲਾਂ ਅਚੇਤ ਮਨ ਦੀ ਪਕੜ ਵਿਚ ਵੀ ਨਹੀਂ ਆਉਂਦੀਆਂ, ਉਹ ਹਾਸਲ ਹੋ ਜਾਂਦੀਆਂ ਹਨ। ਮਨ ਬੇਸ਼ਕ ਚੰਚਲ ਹੈ ਪਰ ਜਦੋਂ ਗੁਰੂ ਚਰਨਾਂ ਵਿਚ ਲਗ ਜਾਏ ਤਾਂ ਇਹ ਇਕ ਬਲਵਾਨ ਸ਼ਕਤੀ ਬਣ ਜਾਂਦਾ ਹੈ। ਨਾਮ ਦੇ ਮਨ ਵਿਚ ਵੱਸਣ ਨਾਲ, ਨਾਮ ਮਨ ਦਾ ਸੁੰਦਰ ਆਧਾਰ ਬਣ ਜਾਂਦਾ ਹੈ। ਕਿਤਨੇ ਹੀ ਅਪਰਾਧੀ ਆਪਣੇ ਆਦੀ ਔਗੁਣਾਂ ਦਾ ਤਿਆਗ ਕਰ, ਅੱਖ ਦੇ ਫੋਰ ਵਿਚ ਪੂਰੀ ਤਰ੍ਹਾਂ ਨਾਲ ਤਬਦੀਲ ਹੋ ਜਾਂਦੇ ਹਨ। ਇਕ ਸੁੰਦਰ ਸੰਕ੍ਰਾਂਤੀ ਜਿਹੀ ਹੋ ਜਾਂਦੀ ਹੈ। ਗੁਰੂ ਦੇ ਲੜ ਲੱਗਿਆਂ ਜਿਹੜਾ ਮਨ ਕਿਤੇ ਮੰਨਦਾ ਨਹੀਂ ਸੀ, ਮਨਮਾਨੀਆਂ ਕਰਦਾ ਸੀ, ਹੁਣ ਨਾਮ ਉਸ ਦਾ ਮਜ਼ਬੂਤ ਆਧਾਰ ਬਣ ਜਾਂਦਾ ਹੈ ਅਤੇ ਉਹ ਅਵਮਾਨਣਾ ਨਹੀਂ ਕਰ ਸਕਦਾ। ਇਹ ਮਨ ਜੋਤਿ ਸਰੂਪ ਹੀ ਬਣ ਜਾਂਦਾ ਹੈ।

ਇਹ ਜੀਵਨ ਵੱਡਮੁੱਲਾ ਹੈ। ਇਸ ਦੀ ਪ੍ਰਾਪਤੀ ਕੋਟ ਕਟੰਤਰ ਗੇੜਿਆਂ ਤੋਂ ਬਾਦ ਹੋਈ ਦੱਸੀ ਜਾਂਦੀ ਹੈ। ਸਭ ਕਾਸੇ ਦਾ ਆਧਾਰ ਨਾਮ ਹੈ, ਨਾਰਾਇਣ ਹੈ। ਹੁੰਦਾ ਇਸ ਤਰ੍ਹਾਂ ਹੈ ਕਿ ਕਣ ਕਣ ਵਿਚ ਰਚੇ ਹੋਣ ਦੇ ਬਾਵਜੂਦ ਉਸ ਨੂੰ ਦੇਖਣ ਦੀ ਜਾਚ ਸਾਨੂੰ ਨਹੀਂ ਆਉਂਦੀ। ਬਹੁਤ ਸਿਆਣੇ ਕਹਿਲਾਉਣ ਵਾਲੇ ਮਨੁੱਖ ਵੀ ਵਾਹਿਗੁਰੂ ਦੀ ਹੋਂਦ ਨੂੰ ਅਣਦੇਖਿਆਂ ਕਰ ਦਿੰਦੇ ਹਨ। ਹਉਮੈ ਦਾ ਪਰਦਾ ਕੁਝ ਦਿੱਸਣ ਹੀ ਨਹੀਂ ਦਿੰਦਾ। ਕੇਵਲ ਮਨੁੱਖ ਨੂੰ ਇਹ ਵਡਿਆਈ ਤੇ ਮਹਾਨਤਾ ਅਕਾਲ ਪੁਰਖ ਨੇ ਪ੍ਰਦਾਨ ਕੀਤੀ ਹੈ ਕਿ ਉਹ ਬੁੱਧ ਬਿਬੇਕ ਨਾਲ ਉਸ ਦੀ ਪਹਿਚਾਣ ਕਰ ਸਕਦਾ ਹੈ ਅਤੇ ਇਸ ਗੱਲ ਦਾ ਸੁਚੱਜਾ ਨਿਰਣਾ ਕਰ ਸਕਦਾ ਹੈ ਕਿ ਜੀਵਨ ਦਾ ਆਧਾਰ ਵਾਹਿਗੁਰੂ ਹੈ, ਕੇਵਲ ਵਾਹਿਗੁਰੂ ਤੇ ਹੋਰ ਕੋਈ ਨਹੀਂ।

ਗੁਰੂ ਪਾਤਸ਼ਾਹ ਫ਼ੁਰਮਾਨ ਕਰਦੇ ਹਨ ਕਿ ਅਕਾਲ ਪੁਰਖ ਦਾ ਸਿਮਰਨ ਹੀ ਜੀਵਨ ਰੂਪ ਹੈ। ਗੁਰਬਾਨੀ ਵਿਚ ਐਸਾ ਸੁੰਦਰ ਤੇ ਪਵਿੱਤਰ ਹੁਕਮ ਵੀ ਹੈ ਕਿ ਇਸ ਮਨ ਰੂਪੀ ਕਿਆਰੀ ਦੇ ਅੰਦਰ ਕੇਵਲ ਹਰੀ ਨਾਮ ਦੀ ਸਿੰਜਾਈ ਕੀਤੀ ਜਾਏ। ਉਸ ਤੋਂ ਬਾਦ ਜੋ ਕੁਝ ਉਗਮੇਗਾ ਉਹ ਸਤਿ ਧਰਮ, ਸ਼ੁਭ ਗੁਣ, ਸਦਭਾਵਨਾ ਅਤੇ ਵਾਹਿਗੁਰੂ ਦੇ ਮਿਲਾਪ ਦੀ ਇੱਛਾ ਹੋਵੇਗੀ। ਉਸ ਦੀ ਵਡਿਆਈ ਨੂੰ ਮਾਣਨ ਦੀ ਭਾਵਨਾ ਹੋਏਗੀ। ਮਨ ਦਾ ਭਟਕਣਾ ਬੰਦ ਹੋ ਜਾਏਗਾ। ਇਹ ਦਹਿਦਿਸ ਭੱਜ ਭੱਜ ਹੰਢ ਕੇ ਵੀ ਨਾ ਥੱਕਣ ਵਾਲਾ ਮਨ-ਬਿਸਰਾਮ ਕਰ ਲਏਗਾ। ਦੁਨੀਆ ਦੀਆਂ ਸਾਰੀਆਂ ਰਿਧੀਆਂ ਸਿਧੀਆਂ ਨਿਧੀਆਂ ਮਨੁੱਖ ਨੂੰ ਕੋਈ ਸੁੱਖ ਨਹੀਂ ਦੇ ਸਕਦੀਆਂ। ਪਰ ਬਿਸਰਾਮ ਨਿੱਧ ਅਤਿਅੰਤ ਵੱਡਮੁੱਲਾ ਖ਼ਜ਼ਾਨਾ ਹੈ। ਗੁਰੂ ਪਾਤਸ਼ਾਹ ਹੁਕਮ ਕਰਦੇ ਹਨ :

**ਤੂੰ ਜੀਵਨੁ ਤੂੰ ਪ੍ਰਾਨ ਅਧਾਰਾ॥ ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ॥੧॥**
**ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ॥ ਚਿਤਹਿ ਨ ਬਿਸਰਹਿ ਕਾਹੂ ਬੇਰਾ॥੧॥ਰਹਾਉ॥**

*(ਸੂਹੀ ਮ: ੫, ਪੰਨਾ ੭੩੯)*

ਅੱਖਰ 'ਦੇਖ' ਤੇ 'ਪੇਖਿ' ਵਿਚ ਵਿਸ਼ੇਸ਼ ਅੰਤਰ ਹੈ। 'ਦੇਖ' ਦਾ ਭਾਵ ਹੈ ਓਪਰਾ ਓਪਰਾ ਵੇਖਣਾ, ਉਚਟਦੀ ਉੱਡਦੀ ਉੱਡਦੀ ਨਜ਼ਰ ਦੇਖਣਾ। ਦੇਖਣ ਵੇਲੇ ਅਸੀਂ, ਕਿਤਨਾ ਕੁਝ ਦੇਖ ਕੇ ਵੀ ਕਿਤਨਾ ਕੁਝ ਨਹੀਂ ਦੇਖਿਆ ਹੁੰਦਾ। ਪੇਖਿ ਤੋਂ ਭਾਵ ਹੈ ਭਲੀ ਪ੍ਰਕਾਰ ਦੇਖਣਾ। ਡੂੰਘਾਈ ਤਕ ਦੇਖਣਾ ਅਤੇ ਉਸ ਦੀ ਤਹਿ ਤਕ ਜਾਣਾ। ਗੁਰੂ ਪਾਤਸ਼ਾਹ ਆਖਦੇ ਹਨ ਕਿ ਅਕਾਲ ਪੁਰਖ ਤੂੰ ਜੀਵਨ ਦਾ ਆਧਾਰ ਹੈਂ। ਇਸ ਗੱਲ ਨੂੰ ਪੇਖਿ ਪੇਖਿ ਕੇ ਮਨ ਸਾਧਾਰਿਆ ਗਿਆ ਹੈ। ਉਸ ਨੂੰ ਇਕ ਸੁੰਦਰ ਆਧਾਰ ਮਿਲ ਗਿਆ ਹੈ, ਜਿਸ ਨਾਲ ਉਸ ਦਾ ਡੋਲਣਾ ਬੰਦ ਹੋ ਗਿਆ। ਇਸ ਪ੍ਰਕਾਰ ਪੇਖਣ ਨਾਲ ਇਹ ਅਹਿਸਾਸ ਵਿਸ਼ਵਾਸ ਬਣ ਜਾਂਦਾ ਹੈ ਕਿ ਵਾਹਿਗੁਰੂ

ਸਾਡਾ ਸੱਜਣ ਹੈ, ਪ੍ਰੀਤਮ ਹੈ, ਮੀਤ ਹੈ, ਮਿੱਤਰ ਹੈ। ਮੀਤ ਬਾਲ ਸਖਾਈ ਹੈ, ਖਸਮ ਹੈ, ਯਾਰ ਯਾਰੜਾ, ਸਾਜਨੜਾ ਤੇ ਮਿੱਠੜਾ ਗੁਸਾਈਂ ਹੈ।

ਮਨ ਬਾਰੇ ਗੁਰਬਾਣੀ ਵਿਚ ਬੜਾ ਕੁਝ ਕਿਹਾ ਗਿਆ ਹੈ। ਅਸੀਂ ਇਥੇ ਕੇਵਲ ਇਕ ਉਦਾਹਰਣ ਲੈਂਦੇ ਹਾਂ। ਮਨ ਨੂੰ ਰਾਜਾ ਤੇ ਸੁਲਤਾਨ ਆਖਿਆ ਗਿਆ ਹੈ। ਕਮਾਲ ਦੀ ਗੱਲ ਹੈ ਕਿ ਬਿਰਹਾ ਨੂੰ ਵੀ ਸੁਲਤਾਨ ਕਿਹਾ ਗਿਆ ਹੈ। ਬਿਰਹਾ ਅਕਾਲ ਪੁਰਖ ਦੀ ਪ੍ਰਾਇਵਾਚੀ ਹੈ। ਅਕਾਲ ਪੁਰਖ ਨਿਰੰਕਾਰ ਹੈ। ਅਕਾਲ ਪੁਰਖ ਜੋਤਿ ਹੈ। ਮਨ ਨੂੰ ਵੀ ਜੋਤਿ ਸਰੂਪ ਕਿਹਾ ਗਿਆ ਹੈ।

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**
**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥**

*(ਆਸਾ ਮ: ੩, ਪੰਨਾ ੪੪੧)*

ਨਿਸ਼ਕਰਸ਼ ਇਹ ਨਿਕਲਿਆ ਕਿ ਜੋਤਿ ਨੂੰ ਜੋਤ ਨਾਲ ਮਿਲਾਉਣਾ ਹੈ। ਆਮ ਹਾਲਾਤ ਵਿਚ ਅਜਿਹਾ ਹੋ ਨਹੀਂ ਸਕਦਾ। ਜੇ ਬਿਜਲੀ ਦੇ ਤਾਰ ਦਾ ਸਹੀ ਜੋੜ ਨਾ ਲੱਗੇ ਤਾਂ ਲਾਟੂ ਦੇ ਅੰਦਰ ਚਾਨਣ ਨਹੀਂ ਹੁੰਦਾ। ਬਿਲਕੁਲ ਇਸੇ ਤਰ੍ਹਾਂ ਅਸੀਂ ਬਹੁਤੇ ਮਨੁੱਖ ਮਨ ਦੀ ਮੰਨਦੇ ਹਾਂ। ਮਨ ਤੋਂ ਸਹੀ ਕੰਮ ਨਹੀਂ ਲੈ ਰਹੇ ਹੁੰਦੇ। ਜੇ ਮਨ ਨੂੰ ਮਨਾ ਕੇ, ਹੋੜ ਕੇ, ਪੁੱਠੇ ਪਾਸਿਉਂ ਤੋੜ, ਪੁਚਕਾਰ ਕੇ ਜਾਂ ਪ੍ਰੇਮ ਦੇ ਚਾਬੁਕ ਮਾਰ ਕੇ ਸਿੱਧੇ ਰਾਹ 'ਤੇ ਲੈ ਆਈਏ ਤਾਂ ਤੇ ਦੁਨੀਆ ਹੀ ਬੈਕੁੰਠ ਬਣ ਜਾਏਗੀ ਅਤੇ ਇਹ ਮਨ ਖ਼ੁਦ ਹੀ ਪੁਕਾਰ ਉੱਠੇਗਾ:

**ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ॥**

# ਭਵਜਲ

ਗੁਰਬਾਣੀ ਵਿਚ ਇਸ ਸੰਸਾਰ ਨੂੰ ਬਹੁਤ ਸਾਰੇ ਨਾਵਾਂ ਅਤੇ ਵਿਸ਼ੇਸ਼ਣਾਂ ਨਾਲ ਅੰਕਿਤ ਕੀਤਾ ਗਿਆ ਹੈ ਪਰ ਸਮੁੰਦਰ ਦੀ ਉਪਮਾ ਵਧੇਰੇ ਕਰਕੇ ਦਿੱਤੀ ਹੈ। ਇਸ ਲਈ ਭਉਜਲ, ਭਵਜਲ, ਭਵਨਿਧੁ, ਭਉ ਸਾਗਰ, ਭਵਸਾਗਰ, ਸੰਸਾਰ ਸਾਗਰ, ਸੰਸਾਰ ਸਮੁੰਦਰ, ਭੈ ਨਿੱਧ, ਆਦਿ ਦਾ ਜ਼ਿਕਰ ਬਹੁਤ ਵਾਰ ਆਇਆ ਹੈ।

ਸਮੁੰਦਰ ਲੰਮਾ ਚੌੜਾ ਤੇ ਵਿਸ਼ਾਲ ਹੈ। ਸਮੁੰਦਰ ਨੂੰ ਜੇ ਇਕ ਕਿਨਾਰੇ ਤੋਂ ਖੜੇ ਹੋ ਕੇ ਦੇਖੀਏ ਤਾਂ ਬਿਨਾ ਕਿਸੇ ਯੰਤਰ ਜਾਂ ਦੂਰਬੀਨ ਦੇ ਇਸ ਦਾ ਦੂਜਾ ਕਿਨਾਰਾ ਨਹੀਂ ਵੇਖਿਆ ਜਾ ਸਕਦਾ। ਕਈ ਵਾਰ ਤਾਂ ਆਮ ਉਪਲਬਧ ਦੂਰਬੀਨਾਂ ਦੂਸਰੇ ਛੋਰ ਨੂੰ ਵੇਖਣ ਵਿਚ ਅਸਮਰਥ ਹੀ ਹੁੰਦੀਆਂ ਹਨ। ਇਸ ਦੇ ਅੰਦਰ ਪਲ ਪਲ ਅਨੇਕ ਲਹਿਰਾਂ ਉਪਜਦੀਆਂ ਰਹਿੰਦੀਆ ਹਨ। ਇਹ ਲਹਿਰਾਂ ਕਈ ਵਾਰ ਕਹਿਰਾਂ ਦੀਆਂ ਹੁੰਦੀਆਂ ਹਨ। ਜਵਾਰ ਭਾਟੇ ਦੇ ਸਮੇਂ ਤਾਂ ਦਸ ਪੰਦਰਾਂ ਫ਼ੁਟ ਤੋਂ ਵੱਧ ਉੱਚੀਆਂ ਲਹਿਰਾਂ ਉਠਿਆ ਕਰਦੀਆਂ ਹਨ। ਸਮੁੰਦਰ ਦੇ ਹੇਠਾਂ ਕਿਤਨੀ ਕੁ ਅਸਮਤਲ ਧਰਤੀ ਹੈ, ਇਸ ਦਾ ਵੀ ਅੰਦਾਜ਼ਾ ਸੌਖੇ ਕਰਕੇ ਨਹੀਂ ਲਗਾਇਆ ਜਾ ਸਕਦਾ। ਸਮੁੰਦਰ ਦੇ ਹੇਠਾਂ ਕਿਤਨੇ ਹੀ ਪਹਾੜ ਮੌਜੂਦ ਹਨ। ਇਸ ਦੇ ਵਿਚ ਅੱਖਾਂ ਨਾਲ ਨਾ ਦਿਸਣ ਵਾਲੇ ਕੀਟਾਣੂਆਂ ਤੋਂ ਲੈ ਕੇ ਵੇਲ ਮੱਛਲੀ ਜਿਤਨੇ ਵੱਡੇ ਵੱਡੇ ਜਾਨਵਰ ਪਾਏ ਜਾਂਦੇ ਹਨ।

ਵੇਲ ਮੱਛਲੀ ਜੇ ਸਹਿਜ ਸੁਭਾਅ ਆਪਣੀ ਦੁੰਮ ਜਾਂ ਆਪਣੇ ਸਿਰ ਦੇ ਨਾਲ ਕਿਸੇ ਵੱਡੇ ਜਹਾਜ਼ ਨੂੰ ਟੱਕਰ ਮਾਰੇ ਤਾਂ ਉਹ ਗਹਿਰੇ ਪਾਣੀਆਂ ਵਿਚ ਗ਼ਰਕਾਬ ਹੋ ਸਕਦਾ ਹੈ। ਜੇ ਅਜਿਹਾ ਨਾ ਵੀ ਹੋਵੇ ਤਾਂ ਜਹਾਜ਼ ਇੰਜ ਕੰਬ ਉੱਠਦਾ ਹੈ ਕਿ ਜਿਵੇਂ ਕੋਈ ਭਾਰੀ ਤੂਫ਼ਾਨ ਆ ਗਿਆ ਹੋਵੇ। ਤੇ ਇੰਜ ਭਾਸਦਾ ਹੈ ਕਿ ਜਹਾਜ਼ ਹੁਣੇ ਡੁੱਬਾ ਕਿ ਡੁੱਬਾ। ਸਮੁੰਦਰ ਦੀ ਥਾਹ ਲੈਣੀ ਸੌਖੀ ਨਹੀਂ। ਇਸ ਦੇ ਅੰਦਰ ਪਲ ਪਲ ਨਿੱਤ ਨਿੱਤ ਤਬਦੀਲੀਆਂ ਹੋ ਰਹੀਆਂ ਹਨ। ਵਿਗਿਆਨੀਆਂ ਵਾਸਤੇ ਇਹ ਬੜਾ ਕੁਤੂਹਲ ਭਰਿਆ ਵਿਸ਼ਾ ਹੈ।

ਇਸ ਜਗ ਨੂੰ ਗੁਰਬਾਣੀ ਨੇ ਸਮੁੰਦਰ ਜਾਂ ਸਾਗਰ ਦੀ ਤੁਲਨਾ ਦੇ ਕੇ ਮਨੁੱਖ ਨੂੰ ਸਮਝਾਉਣ ਦਾ ਯਤਨ ਕੀਤਾ ਹੈ ਕਿ ਅਸੀਂ ਇਸ ਨੂੰ ਸਹਿਜੇ ਤੇ ਸੌਖੇ ਤਰੀਕੇ ਨਾਲ ਕਿਸ ਤਰ੍ਹਾਂ ਪਾਰ ਕਰਨਾ ਹੈ। ਤੈਰ ਕੇ ਪਾਰ ਉਤਰਨਾ ਅਸੰਭਵ ਦੀ ਹੱਦ ਤਕ ਔਖਾ ਹੈ। ਦੋ ਮੁਲਕਾਂ ਦੇ ਦੋਹਾਂ ਕਿਨਾਰਿਆਂ ਦੇ ਵਿਚਕਾਰਲੇ ਸਮੁੰਦਰ ਨੂੰ ਕੁਝ ਕੁ ਜੀਵਨ ਵਾਲੇ ਤੈਰਾਕਾਂ ਨੇ ਜ਼ਰੂਰ ਪਾਰ ਕੀਤਾ ਹੈ ਪਰ ਕਈ ਹਿਫ਼ਾਜ਼ਤਾਂ ਤੇ ਇਹਤਿਆਤ ਦੇ ਬਾਵਜੂਦ ਉਹ ਜਾਨ ਨੂੰ ਤਲੀ 'ਤੇ ਰੱਖ ਕੇ ਹੀ ਪਾਰ ਕਰਦੇ ਹਨ। ਜਲ ਜੀਵਨ ਹੈ। ਜਲ ਤੋਂ ਹੀ ਜੀਵਨ ਪ੍ਰਾਰੰਭ ਹੋਇਆ। ਪਰ ਸਮੁੰਦਰ ਦਾ ਅਥਾਹ ਜਲ, ਜੀਵਨ ਲਈ ਭਿਆਨਕਤਾ ਦਾ ਰੂਪ ਧਾਰ ਲੈਂਦਾ ਹੈ। ਇਸ ਦਾ ਪਾਣੀ ਪੀਣ ਦੇ ਕਾਬਲ ਨਹੀਂ, ਇਹ ਖਾਰਾ ਤੇ ਬੇਸੁਆਦਾ ਹੈ। ਸਾਡੇ ਜੀਵਨ ਦੇ ਰਾਹ ਵਿਚ ਇਹ ਸੰਸਾਰ ਸਮੁੰਦਰ ਦੀ ਨਿਆਈਂ ਹੈ ਤੇ ਇਸ ਨੂੰ ਪਾਰ ਵੀ ਕਰਨਾ ਹੈ, ਇਸੇ ਦੀ ਅਟਕਲ ਤੇ ਜਾਚ ਗੁਰਬਾਣੀ ਨੇ ਸਾਨੂੰ ਬਹੁਬਿਧ ਸਮਝਾਈ ਹੈ।

ਜੀਵਨ ਰੂਪੀ ਸੰਸਾਰ ਸਮੁੰਦਰ ਨੂੰ ਗੋਬਿੰਦ ਤੋਂ ਬਿਨਾਂ ਹੋਰ ਕੋਈ ਪਾਰ ਨਹੀਂ ਕਰਾ ਸਕਦਾ। ਇਹੀ ਬੇਨਤੀ ਉਸ ਅੱਗੇ ਵਾਰ ਵਾਰ ਕੀਤੀ ਗਈ ਹੈ। ਜਦੋਂ ਉਹ ਮਿਹਰਬਾਨ ਹੋ ਜਾਏ, ਨਾ ਤਾਂ ਸਮੁੰਦਰ ਭਿਆਨਕ ਲੱਗਦਾ ਹੈ ਅਤੇ ਨਾ ਡਰਾਉਣਾ। ਨਾ ਲਹਿਰਾਂ ਤੰਗ ਕਰਦੀਆਂ ਹਨ ਤੇ ਨਾ ਸਰੀਰ ਰੂਪੀ ਬੇੜੀ ਡੋਲਦੀ ਹੈ। ਪੰਧ ਸੁਖਾਵਾਂ ਤੇ ਸਹਿਲ ਹੋ ਜਾਂਦਾ ਹੈ। ਸਾਰੀ ਸ੍ਰਿਸ਼ਟੀ ਦੀ ਰਚਨਾ ਵਾਹਿਗੁਰੂ ਦੀ ਆਪਣੀ ਕੀਤੀ ਹੋਈ ਹੈ। ਸਭ ਹੀ ਜਾਣੇ ਅਣਜਾਣੇ ਉਸ ਨੂੰ ਆਰਾਧ ਰਹੇ ਹਨ। ਕਰੋੜਾਂ ਹੱਥ ਉਸ ਦੀ ਸੇਵਾ ਕਰ ਰਹੇ ਹਨ। ਜਿਨ੍ਹਾਂ ਪ੍ਰਾਣੀਆਂ ਨੇ ਗੁਰੂ ਕ੍ਰਿਪਾ ਦੁਆਰਾ ਇਹ ਮਹਿਸੂਸ ਕਰ ਲਿਆ ਹੈ ਕਿ ਉਸ ਦੀ ਸੇਵਾ ਹੀ ਸਾਡੇ ਜੀਵਨ ਦਾ ਮਨੋਰਥ ਹੈ, ਉਨ੍ਹਾਂ ਨੂੰ ਸਹਿਜੇ ਹੀ ਪਾਰ ਉਤਾਰ ਦਿੰਦਾ ਹੈ। ਗੁਰੂ ਪਾਤਸ਼ਾਹ ਫ਼ੁਰਮਾਉਂਦੇ ਹਨ :

**ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ॥**
**ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ॥**
**ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ॥**
**ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ॥**

*(ਸੂਹੀ ਮ: ੫, ਪੰਨਾ ੭੮੧)*

ਇਸ ਭਵਜਲ ਰੂਪੀ ਸੰਸਾਰ ਨੂੰ ਪਾਰ ਕਰਨ ਲਈ ਵਾਹਿਗੁਰੂ ਦੀ ਸੇਵਾ, ਬੇੜੀ ਰੂਪ ਬਣ ਕੇ ਇਸ ਤੋਂ ਪਾਰ ਕਰ, ਹਰੀ ਦਾ ਸਿਮਰਨ ਜੋ ਹਰੀ ਦੀ ਸੇਵਾ ਹੀ ਹੈ, ਨਾਲ ਇਹ ਪੰਧ ਸੌਖਾ ਕਟ ਜਾਂਦਾ ਹੈ। ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ ਤੇ ਸਦੀਵੀ ਡਰ ਭਉ ਰਹਿੰਦਾ ਹੀ ਨਹੀਂ। ਸਾਰੇ ਦੁੱਖ ਰੋਗ ਤੇ ਪੀੜਾਂ ਮੁੱਕ ਜਾਂਦੀਆਂ ਹਨ ਤੇ ਸਦੀਵੀ ਸੁੱਖ ਪ੍ਰਾਪਤ ਹੁੰਦਾ ਹੈ। ਇਕ ਅਗੰਮੀ ਖ਼ੁਸ਼ੀ ਵਿਸਮਾਦ ਤੇ ਆਨੰਦ ਦੀ ਪ੍ਰਾਪਤੀ ਹੁੰਦੀ ਹੈ ਜਿਸ ਨੂੰ ਜੋਗੀਆਂ ਆਦਿ ਨੇ ਅਨਹਦ ਤੂਰ ਕਰਕੇ ਆਖਿਆ ਹੈ। ਉਹ ਹਰੀ ਦੇ ਸਿਮਰਨ ਨਾਲ ਹੀ ਪ੍ਰਾਪਤ ਹੋ ਜਾਂਦਾ ਹੈ ਤੇ ਇਹ ਸਿਮਰਨ ਨਾਵ ਰੂਪ ਬਣ ਕੇ ਭਵ੍ਸਾਗਰ ਨੂੰ ਪਾਰ ਕਰਨ ਵਿਚ ਸਹਾਈ ਹੁੰਦਾ ਹੈ।

ਅਕਾਲ ਪੁਰਖ 'ਤੇ ਆਸਥਾ ਰੱਖਣ ਦੇ ਰਾਹ ਵਿਚ ਨਾ ਲਹਿਰਾਂ ਡਰਾਉਂਦੀਆਂ ਹਨ ਤੇ ਨਾ ਹੀ ਸਾਗਰ ਉੱਛਲ ਉੱਛਲ ਕੇ ਭੈ ਦਾ ਵਾਤਾਵਰਣ ਬਣਾ ਸਕਦਾ ਹੈ।

ਇਹ ਠੀਕ ਹੈ ਕਿ ਮਨੁੱਖ ਲਈ ਆਪਣੀ ਹੋਂਦ ਦੀ ਪਹਿਚਾਨ ਕਰਨਾ ਅਤੀ ਜ਼ਰੂਰੀ ਹੈ ਪਰ ਉਹ ਪਹਿਚਾਨ ਇਸ ਤਰ੍ਹਾਂ ਦੀ ਨਾ ਹੋਵੇ ਕਿ ਮਨੁੱਖ ਅਕਾਲ ਪੁਰਖ ਨੂੰ ਪਹਿਚਾਨਣਾ ਹੀ ਛੱਡ ਦੇਵੇ। ਅਜਿਹੀ ਦਸ਼ਾ ਉਦੋਂ ਬਣਦੀ ਹੈ ਜਦੋਂ ਅਸੀਂ ਆਪਣੀਆਂ ਚਤੁਰਾਈ ਭਰੀਆਂ ਕੋਸ਼ਿਸ਼ਾਂ ਇਸ ਤਰ੍ਹਾਂ ਨਾਲ ਆਰੰਭ ਦਿੰਦੇ ਹਾਂ ਕਿ ਸਤਿਗੁਰ ਅਕਾਲ ਪੁਰਖ ਪ੍ਰੋਖੇ ਹੋ ਜਾਂਦਾ ਹੈ ਅਤੇ ਸਾਡੇ ਕਿਰਤ ਕਰਮ, ਕਰਮ ਕਾਂਡ ਤੇ ਜੁਗਤਾਂ ਪ੍ਰਧਾਨ ਹੋ ਜਾਂਦੀਆਂ ਹਨ। ਇਸ ਨਾਲ ਬਹੁਤੀ ਵਾਰੀ ਨੁਕਸਾਨ ਹੀ ਹੁੰਦਾ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ ਗੁਰੂ ਪਾਤਸ਼ਾਹ ਦੇ ਦੱਸੇ ਰਾਹ 'ਤੇ ਚੱਲ ਕੇ ਅਕਾਲ ਪੁਰਖ 'ਤੇ ਭਰੋਸਾ ਰੱਖੀਏ। ਉਸ ਦੀ ਬਹੁ-ਪੱਖੀ ਮਿਹਰ ਉੱਤੇ ਦ੍ਰਿੜ੍ਹ ਵਿਸ਼ਵਾਸ ਹੋਵੇ। ਗੁਰੂ ਗੋਬਿੰਦ ਵੱਲ ਧਿਆਨ ਕਰ ਕੇ ਨਿਮਰਤਾ ਆਏਗੀ। ਮਨੂਆ ਉਸ ਤੋਂ ਬਲਿਹਾਰਨੇ ਜਾਏਗਾ। ਵਾਹਿਗੁਰੂ ਆਪਣੇ ਬਿਰਧ ਬਾਣੇ ਦੀ ਲਾਜ ਰੱਖ ਕੇ ਸਹਿਜੇ ਹੀ ਭਵ ਸਾਗਰ ਤੋਂ ਪਾਰ ਕਰ ਦਏਗਾ। ਗੁਰੂ ਪਾਤਸ਼ਾਹ ਹੁਕਮ ਕਰਦੇ ਹਨ:

**ਗੋਬਿੰਦ ਚਰਨਨ ਕਉ ਬਲਿਹਾਰੀ॥**
**ਭਵਜਲੁ ਜਗਤੁ ਨ ਜਾਈ ਤਰਣਾ ਜਪਿ ਹਰਿ ਹਰਿ ਪਾਰਿ ਉਤਾਰੀ॥੧॥ਰਹਾਉ॥**

*(ਸਾਰੰਗ ਮ: ੪, ਪੰਨਾ ੧੧੯੮)*

ਆਪਣੇ ਯਤਨਾਂ ਤੇ ਉੱਦਮ ਆਦਿ ਨਾਲ ਇਹ ਜਗਤ ਰੂਪੀ ਭਉਜਲ ਤਰ ਕੇ ਪਾਰ ਨਹੀਂ ਕੀਤਾ ਜਾ ਸਕਦਾ। ਅਕਾਲ ਪੁਰਖ ਦਾ ਲੜ ਦ੍ਰਿੜ੍ਹਤਾ ਨਾਲ ਪਕੜ ਕੇ ਪਾਰ ਪੈਣਾ ਸੁਖਾਲਾ ਹੈ। ਸੰਸਾਰ ਸਮੁੰਦਰ ਬਿਖੜਾ ਹੈ, ਗੋਬਿੰਦ ਹੀ ਇਸ ਤੋਂ ਪਾਰ ਕਰਾ ਸਕਦਾ ਹੈ। ਜਿੰਨਾ ਕੁ ਤਰਨਾ ਸਾਨੂੰ ਆਉਂਦਾ ਹੈ ਉਹ ਭਵਸਾਗਰ ਤੋਂ ਪਾਰ ਹੋਣ ਲਈ ਨਾਕਾਫ਼ੀ ਹੈ। ਜਿਤਨਾ ਕੁ ਬਲ ਸਾਡੇ ਅੰਦਰ ਹੈ, ਲਹਿਰਾਂ ਦਾ ਬਲ ਤੇ ਲਹਿਰਾਂ ਦੇ ਥਪੇੜੇ ਉਸ ਨਾਲੋਂ ਵਧੇਰੇ ਤਗੜੇ ਤੇ ਭਿਆਨਕ ਹਨ। ਅਸੀਂ ਤਾਂ ਲੋਭ ਦੀਆਂ ਨੀਝਰ ਲਹਿਰਾਂ ਵਿਚ ਹੀ ਆਪਣੀ ਕਾਇਆ ਨੂੰ ਡੁਬੋ ਕੇ ਨਾਸ ਕਰ ਬਹਿੰਦੇ ਹਾਂ। ਅਕਾਲ ਪੁਰਖ ਹੀ ਮਿਹਰ ਕਰ ਕੇ ਪਾਰ ਉਤਾਰਾ ਕਰ ਦਿੰਦਾ ਹੈ। ਇਹ ਭਉਜਲ, ਸ਼ਬਦ ਦੀ ਕ੍ਰਿਪਾ ਤੋਂ ਬਿਨਾਂ ਪਾਰ ਨਹੀਂ ਹੋ ਸਕਦਾ।

**ਭਵਜਲੁ ਬਿਨੁ ਸਬਦੈ ਕਿਉ ਤਰੀਐ॥**
**ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ॥੧॥ਰਹਾਉ॥**

*(ਭੈਰਉ ਮ: ੧, ਪੰਨਾ ੧੧੨੫)*

ਸਾਡੀ ਆਮ ਬੋਲ ਚਾਲ, ਲੋਕ ਕਹਾਣੀਆਂ ਅਤੇ ਗਾਥਾਵਾਂ ਵਿਚ ਇਹ ਗੱਲ ਬੜੀ ਵਾਰ ਆਈ ਹੈ ਕਿ ਗੁਰੂ ਜਹਾਜ਼ ਹੈ। ਇਕ ਲੋਕ ਬੋਲੀ ਹੈ—'ਸਾਡੇ ਗੁਰਾਂ ਨੇ ਜਹਾਜ਼ ਬਣਾਇਆ ਆਉ ਜਿਨ੍ਹਾਂ ਪਾਰ ਲੰਘਣਾ।' ਗੱਲ ਬੜੀ ਸਿੱਧੀ ਸਾਦੀ ਤੇ ਸਪਸ਼ਟ ਹੈ। ਗੁਰੂ ਦਾ ਬਣਾਇਆ ਹੋਇਆ ਜਹਾਜ਼ ਗੁਰਬਾਣੀ ਹੈ। ਬੋਲੀ ਵਿਚ ਇਹ ਗੱਲ ਕਹੀ ਗਈ ਹੈ ਕਿ ਆਉ ਜਿਨ੍ਹੇ ਪਾਰ ਲੰਘਣਾ ਹੈ। ਭਾਵ ਇਹ ਹੈ ਕਿ ਇਥੇ ਕਿਸੇ ਨੂੰ ਰੋਕ ਟੋਕ ਨਹੀਂ। ਰੰਗ, ਨਸਲ, ਜਾਤ, ਪਾਤ, ਦੇਸ਼, ਪ੍ਰਾਂਤ ਜਾਂ ਇਲਾਕੇ ਦਾ ਕੋਈ ਭੇਦ ਭਾਵ ਨਹੀਂ। ਇਹ ਸਭ ਨੂੰ ਖੁੱਲ੍ਹਾ ਨਿਮੰਤਰਣ ਹੈ। ਜਿਨ੍ਹੇ ਵੀ ਪਾਰ ਲੰਘਣਾ ਹੈ, ਉਹ ਬਾਣੀ ਦੇ ਬੋਹਿਥ ਵਿਚ ਬਹਿ ਜਾਏ। ਗੁਰਬਾਣੀ ਨੂੰ ਸਮਝੇ, ਉਸ ਨੂੰ ਮੰਨੇ। ਉਸ ਨੂੰ ਮਾਣੇ, ਉਸ ਨੂੰ ਮਨ ਵਸਾਏ। ਬਸ ਸਮਝ ਲਉ ਉਹ ਪਾਰ ਹੋ ਗਿਆ। ਉਹਨੂੰ ਹੋਰ ਗਿਣਤੀਆਂ ਮਿਣਤੀਆਂ, ਅਟਕਲਾਂ, ਸਨਦਾਂ, ਸਿਖਲਾਈਆਂ ਜਾਂ ਸਰਟੀਫ਼ਿਕੇਟਾਂ

ਦੀ ਜ਼ਰੂਰਤ ਨਹੀਂ ਹੈ। ਐਸਾ ਹੈ ਗੁਰੂ ਸ਼ਬਦ, ਤੇ ਇਤਨੀ ਮਹਾਨ ਹੈ ਗੁਰ ਸ਼ਬਦ ਬਾਣੀ। ਇਹ ਦ੍ਰਿੜ੍ਹਤਾ ਤੇ ਪਰਪੱਕਤਾ ਗੁਰਬਾਣੀ ਦੇ ਬੇਅੰਤ ਸ਼ਬਦਾਂ ਵਿਚੋਂ ਸਾਨੂੰ ਮਿਲ ਜਾਏਗੀ। ਇਥੇ ਅਸੀਂ ਗੁਰੂ ਅਰਜਨ ਦੇਵ ਜੀ ਦਾ ਜੈਤਸਰੀ ਦੀ ਵਾਰ ਵਿਚ ਕੀਤਾ ਹੁਕਮ ਉਦਾਹਰਣ ਵਜੋਂ ਅੰਕਿਤ ਕਰਦੇ ਹਾਂ:

**ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ॥**
**ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ॥੧॥**
**ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ॥**
**ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ॥੨॥**

*(ਵਾਰ ਜੈਤਸਰੀ, ਮ: ੫, ਪੰਨਾ ੭੧੦)*

ਗੁਰੂ ਗੋਬਿੰਦ ਹੈ, ਗੋਬਿੰਦ ਗੁਰੂ ਹੈ। ਗੋਪਾਲ ਗੁਰੂ ਹੈ, ਤੇ ਗੁਰੂ ਗੋਪਾਲ। ਇਥੇ ਇਹ ਸਿਧਾਂਤ ਸਪਸ਼ਟ ਹੁੰਦਾ ਹੈ।

**ਗੁਰ ਗੋਵਿੰਦੁ, ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥**

*(ਆਸਾ ਮ: ੪, ਪੰਨਾ ੪੪੨)*

ਗੁਰੂ ਹੀ ਨਾਰਾਇਣ ਰੂਪ ਹੈ। ਗੁਰੂ ਦਿਆਲਤਾ ਦੀ ਮੂਰਤ ਹੈ ਤੇ ਸਮਰੱਥ ਹੈ। ਗੁਰੂ ਕਰਨ ਕਾਰਨ ਜੋਗ ਹੈ। ਇਹ ਵਡਿਆਈ ਪਤਿਤ ਉਧਾਰਨ ਜਗਤ ਗੁਰੂ, ਗੁਰੂ ਨਾਨਕ ਦੇ ਹਿੱਸੇ ਆਈ ਹੈ। ਉਹ ਆਪ ਹੀ ਨਾਰਾਇਣ ਰੂਪ ਹੈ। ਇਹ ਸੰਸਾਰ ਰੂਪੀ ਭਉਜਲ ਅਸਗਾਹ ਹੈ। ਇਸ ਨੂੰ ਪਾਰ ਕਰਨਾ ਬੜਾ ਵਿਕਟ ਤੇ ਕਠਿਨ ਕਾਰਜ ਹੈ। ਪਰ ਜਿਨ੍ਹਾਂ ਦਾ ਗੁਰੂ, ਗੁਰੂ ਨਾਨਕ ਹੈ ਉਹ ਇਸ ਤੋਂ ਅਵੱਸ਼ ਸਹਿਜੇ ਹੀ ਪਾਰ ਹੋਣਗੇ। ਨਾਨਕ ਰੂਪ ਗੁਰੂ ਅਰਜਨ ਦੇਵ ਜੀ ਹੁਕਮ ਕਰਦੇ ਹਨ ਕਿ ਸਾਡੀ ਖ਼ੁਸ਼ਕਿਸਮਤੀ ਹੈ ਕਿ ਅਸੀਂ ਗੁਰੂ ਨਾਨਕ ਦੇ ਚਰਨੀਂ ਲਗ ਗਏ ਹਾਂ।

ਗੁਰੂ ਅਰਜਨ ਦੇਵ ਜੀ ਅਜੇ ਗੋਦ ਖੇਡਦੇ ਬਾਲਕ ਹੀ ਸਨ ਕਿ ਗੋਡਿਆਂ ਪਰਨੇ ਰਿੜ੍ਹਦੇ ਰਿੜ੍ਹਦੇ ਨਾਨਾ ਗੁਰੂ ਸਾਹਿਬ ਪਿਤਾ ਗੁਰੂ ਅਮਰਦਾਸ ਜੀ ਦੇ ਮੰਜੇ ਦੀ ਹੀਂਹ ਨੂੰ ਫੜ ਕੇ ਖੜੇ ਹੋ ਗਏ ਅਤੇ ਜ਼ੋਰ ਨਾਲ ਮੰਜੇ ਨੂੰ ਹਿਲਾਇਆ। ਗੁਰੂ ਅਮਰਦਾਸ ਜੀ ਆਰਾਮ ਫ਼ਰਮਾ ਰਹੇ ਸਨ ਤੇ ਕਹਿਣ ਲੱਗੇ ਕਿ ਇਹ ਕਿਹੜਾ ਭਾਰੀ ਪੁਰਖ ਹੈ ਜਿਸ ਨੇ ਸਾਡੀ ਸਾਰੀ ਮੰਜੀ ਹਿਲਾ ਦਿੱਤੀ। ਤਦ ਕੋਲ ਬੈਠੀ ਬੀਬੀ ਭਾਨੀ ਜੀ ਨੇ ਉੱਤਰ ਦਿੱਤਾ ਕਿ ਪਿਤਾ ਜੀ! ਦੋਹਿਤਾ ਜੇ ਦੋਹਿਤਾ! ਇਹ ਸੁਣ ਗੁਰੂ ਅਮਰਦਾਸ ਜੀ ਨੇ ਹੁਕਮ ਕੀਤਾ, "ਦੋਹਿਤਾ ਬਾਣੀ ਕਾ ਬੋਹਿਥਾ॥" ਸੱਚਮੁਚ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਬਾਣੀ ਦਾ ਬੋਹਿਥ ਤਿਆਰ ਕੀਤਾ, ਜਿਸ ਦੁਆਰਾ ਬਿਨਾ ਕਿਸੇ ਭੇਦ ਭਾਵ ਜਾਂ ਮਜ਼ਬੋ ਮਿਲਤ ਦੇ ਵਿਤਕਰੇ ਬਿਨਾ ਹਰ ਕੋਈ ਪ੍ਰਾਣੀ ਮਾਤਰ ਭਵਸਾਗਰ ਤੋਂ ਪਾਰ ਹੋ ਸਕਦਾ ਹੈ।

ਗੁਰੂ ਅਰਜਨ ਦੇਵ ਜੀ ਸਤਿਕਾਰ ਸਹਿਤ ਹੁਕਮ ਕਰਦੇ ਹਨ ਕਿ ਮਨ ਦੇ ਅੰਦਰ ਸਤਿਗੁਰੂ ਦਾ ਧਿਆਨ ਕਰੀਏ, ਜਿਸ ਨਾਲ ਉਸ ਦਾ ਦਿੱਤਾ ਪਵਿੱਤਰ ਗਿਆਨ ਸਾਡੇ ਅੰਦਰ ਦ੍ਰਿੜ੍ਹ ਹੋ ਜਾਏ, ਪੱਕਾ ਤੇ ਡੂੰਘਾ ਘਰ ਕਰ ਲਏ। ਇਸ ਪ੍ਰਕਾਰ ਅਸੀਂ ਭਵਨਿਧ ਤੋਂ ਬਿਨਾ ਕਿਸੇ ਡਰ ਅਤੇ ਖ਼ੌਫ ਦੇ ਪਾਰ ਹੋ ਜਾਵਾਂਗੇ। ਸਤਿਗੁਰ ਦੇ ਗਿਆਨ ਦੀ ਮਹੱਤਤਾ ਇਹ ਹੈ ਕਿ ਉਨ੍ਹਾਂ ਨੇ ਸਾਨੂੰ ਅੰਤ ਹੋਣ ਜਾਂ ਕਿਸੇ ਖੇਹ ਹੋ ਜਾਣ ਵਾਲੀ ਦੇਹ ਨਾਲ ਨਹੀਂ ਬੰਨ੍ਹਿਆ। ਗਿਆਨ ਰੂਪ ਪ੍ਰਤੱਖ ਦੇਹ ਪਾਰਬ੍ਰਹਮ ਸੁਆਮੀ ਨੇ ਸਾਨੂੰ ਅਬਿਨਾਸ਼ੀ ਅਕਾਲ ਪੁਰਖ ਨਾਲ ਜੋੜਿਆ ਹੈ

ਅਤੇ ਇਸ ਦੀ ਵਿਧੀ ਤੇ ਜਾਚ ਸਿਖਾਉਣ ਲਈ ਸਾਧ ਸੰਗਤ ਵਿਚ ਜੁੜਨ ਦਾ ਉਪਦੇਸ਼ ਦਿੱਤਾ। ਸਾਧ ਸੰਗਤ ਸਤਿ ਸੰਗਤ ਹੈ ਤੇ ਸਤਿ ਸੰਗਤ ਵਿਚ ਕੇਵਲ ਨਾਮ, ਇੱਕੋ ਨਾਮ ਤੇ ਬੱਸ ਸਿਰਫ਼ ਨਾਮ ਹੈ।

**ਮਨ ਮਹਿ ਸਤਿਗੁਰ ਧਿਆਨੁ ਧਰਾ॥**
**ਦ੍ਰਿੜ੍ਹਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ॥੧॥ਰਹਾਉ॥**

*(ਜੈਤਸਰੀ ਮ: ੫, ਪੰਨਾ ੭੦੧)*

ਇਹ ਪਵਿੱਤਰ ਪ੍ਰਾਪਤੀ ਅਕਾਲ ਪੁਰਖ ਦੀ ਮਿਹਰ ਤੇ ਮਾਇਆ ਨਾਲ ਹੋਈ। ਇਸ ਨਾਲ ਕਾਲ ਜਾਲ ਭਾਵ ਮੌਤ ਦਾ ਡਰ ਖ਼ਤਮ ਹੋ ਗਿਆ। ਘਰੇਲੂ ਤੇ ਦੁਨਿਆਵੀ ਰੱਫੜ ਤੇ ਬਖੇੜੇ ਮੁੱਕ ਗਏ। ਇਹ ਨਿਗੁਣੇ ਧੰਦੇ ਜੀਵਨ ਦੀ ਪਵਿੱਤਰਤਾ ਨੂੰ ਹੁਣ ਨਸ਼ਟ ਨਹੀਂ ਕਰ ਸਕਦੇ। ਜਿਥੇ ਮੌਤ ਦਾ ਡਰ ਮੁੱਕਾ, ਉੱਥੇ ਵਿਚਾਰੇ ਗ਼ਰੀਬ ਜਮ ਵੀ ਭੱਜ ਗਏ। ਅਜਿਹਾ ਅਭੈ ਦਾਨ ਮੈਨੂੰ ਮਿਹਰ ਦੇ ਖ਼ਜ਼ਾਨੇ, ਵਾਹਿਗੁਰੂ ਦੀ ਸ਼ਰਨ ਵਿਚ ਆਇਆਂ ਪ੍ਰਾਪਤ ਹੋਇਆ।

**ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ ਜਮਹਿ ਡਰਾ॥**
**ਆਇਓ ਦੁਖ ਹਰਣ ਸਰਣ ਕਰੁਣਾਪਤਿ ਗਹਿਓ ਚਰਣ ਆਸਰਾ॥੧॥**

*(ਜੈਤਸਰੀ ਮ: ੫, ਪੰਨਾ ੭੦੧)*

ਹੁਣ ਅਸੀਂ ਭਵਸਾਗਰ ਨੂੰ ਪਾਰ ਕਰਨ ਜੋਗੇ ਹੋ ਗਏ। ਗੁਰੂ ਪਿਤਾ ਨੇ ਸਾਨੂੰ ਸਾਧ ਸੰਗਤ ਰੂਪੀ ਬੇੜੀ ਵਿਚ ਬਿਠਾ ਦਿੱਤਾ। ਇਸ ਪ੍ਰਕਾਰ ਮੌਤ ਦਾ ਭੈਅ, ਭਵਸਾਗਰ ਦੀ ਭਿਆਨਕਤਾ ਤੇ ਡੁੱਬ ਮਰਨ ਦਾ ਡਰ ਮੁੱਕ ਗਿਆ। ਗੁਰੂ ਅਰਜਨ ਦੇਵ ਜੀ ਫ਼ੁਰਮਾਂਦੇ ਹਨ ਕਿ ਮੈਂ ਅੰਮ੍ਰਿਤ ਜੁ ਪੀ ਲਿਆ। ਹੁਣ ਸਾਡੀ ਗਤੀ ਹੋ ਗਈ। ਅਸੀਂ ਜੀਵਨ-ਮੁਕਤ ਹੋ ਗਏ। ਨਾਮ ਦੀ ਸ਼ਕਤੀ ਬਹੁਤ ਮਹਾਨ ਤੇ ਭਾਰੀ ਹੈ। ਇਹ ਅਜਰ ਹੈ, ਹਰ ਕਿਸੇ ਤੋਂ ਜਰੀ ਨਹੀਂ ਜਾਂਦੀ। ਗੁਰਸਿੱਖਾਂ ਨੇ ਅਕਾਲ ਪੁਰਖ 'ਤੇ ਟੇਕ ਰੱਖ ਕੇ ਸਾਧ ਸੰਗਤ ਦੀ ਪ੍ਰਾਪਤੀ ਕੀਤੀ ਅਤੇ ਉਨ੍ਹਾਂ ਨੇ ਅਜਰ ਵਸਤੂ ਨੂੰ ਵੀ ਜਰ ਲਿਆ, ਇਸ ਪ੍ਰਕਾਰ ਭਵ ਸਾਗਰ ਤੋਂ ਪਾਰ ਉਤਰ ਗਏ।

ਸਾਡੇ ਆਪਣੇ ਇਹ ਯਤਨ ਕਾਰਗਰ ਨਹੀਂ ਤੇ ਸਰੀਰ ਰੂਪੀ ਬੇੜਾ ਜਰਜਰਾ ਹੈ, ਇਸ ਵਿਚ ਹਜ਼ਾਰਾਂ ਛੇਕ ਹਨ, ਉਤੋਂ ਸਾਡੇ ਕਰਮਾਂ ਤੇ ਕੁਕਰਮਾਂ ਦਾ ਭਾਰ, ਐਸੀ ਬੇੜੀ ਤਾਂ ਅਵੱਸ਼ ਡੁੱਬੇਗੀ। ਸਤਿਗੁਰੂ ਦੀ ਕ੍ਰਿਪਾ ਹੋਈ। ਅਸੀਂ ਸਾਧ ਸੰਗਤ ਰੂਪ ਨਾਵ ਵਿਚ ਬੈਠ ਗਏ ਤੇ ਹੁਣ ਸਾਨੂੰ ਭਉਜਲ ਦਾ ਕੋਈ ਭਉ ਨਹੀਂ।

# ਵਿਸਾਹ

ਰਤਾ ਕੁ ਧਿਆਨ ਨਾਲ ਦੇਖੀਏ ਤਾਂ ਭਰੋਸੇ ਅਤੇ ਵਿਸਾਹ ਦੇ ਅੰਦਰ ਭਾਵਨਾਤਮਕ ਫ਼ਰਕ ਨਜ਼ਰ ਆਏਗਾ। ਜੋ ਯਕੀਨ ਜਾਂ ਤਕੀਆ ਅਸੀਂ ਕਿਸੇ ਉੱਤੇ ਰੱਖਦੇ ਹਾਂ, ਉਹ ਭਰੋਸਾ ਹੈ।

ਵਾਹਿਗੁਰੂ 'ਤੇ ਸਾਨੂੰ ਪੂਰਾ ਯਕੀਨ ਤੇ ਪੱਕਾ ਭਰੋਸਾ ਹੈ, ਉਸ ਦੇ ਕਾਰਨ ਅਸੀਂ ਨੱਚਦੇ ਟੱਪਦੇ ਅਤੇ ਉਸ ਉੱਤੇ ਦਾਅਵਾ ਰੱਖਦੇ ਹਾਂ ਕਿ ਉਹ ਸਾਡੇ ਸਾਰੇ ਕਾਰਜ ਸੁਆਰਦਾ ਹੈ। ਅਸੀਂ ਬੱਚੇ ਵਾਂਗ ਉਸ ਨਾਲ ਲਾਡ ਕਰਦੇ ਹਾਂ। ਗੁਰੂ ਪਾਤਸ਼ਾਹ ਫ਼ੁਰਮਾਉਂਦੇ ਹਨ:

**ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥**
**ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ॥੧॥**

*(ਸਿਰੀਰਾਗੁ ਮ: ੫, ਪੰਨਾ ੫੧)*

ਵਾਹਿਗੁਰੂ ਦੇ ਪਿਆਰਿਆਂ ਨੂੰ ਉਸ 'ਤੇ ਭਰੋਸਾ ਹੈ ਕਿ ਉਹ ਸਾਡੀਆਂ ਭੁੱਲਾਂ ਚੁੱਕਾਂ ਮੁਆਫ਼ ਕਰ ਕੇ ਸਾਨੂੰ ਬਖ਼ਸ਼ ਦਿੰਦਾ ਹੈ ਅਤੇ ਬਾਪ ਵਾਂਗ ਫਿਰ ਗਲੇ ਲਾ ਲੈਂਦਾ ਹੈ। ਸੋ ਭਰੋਸਾ ਉਹ ਹੈ ਜੋ ਅਸੀਂ ਕਿਸੇ ਉੱਤੇ ਕਰਦੇ ਹਾਂ। ਗੁਰੂ ਤੇਗ਼ ਬਹਾਦਰ ਜੀ ਵੀ ਇਸ ਭਾਵਨਾ ਦਾ ਪ੍ਰਗਟਾ ਕਰਦਿਆਂ ਫ਼ੁਰਮਾਂਦੇ ਹਨ ਕਿ ਵਾਹਿਗੁਰੂ, ਮੈਨੂੰ ਪਤਾ ਹੈ ਕਿ ਤੂੰ ਬੜੇ ਬੜੇ ਪਾਪੀਆਂ ਨੂੰ ਬਖ਼ਸ਼ ਕੇ ਉਨ੍ਹਾਂ ਦਾ ਪਾਰ ਉਤਾਰਾ ਕਰ ਦਿੰਦਾ ਹੈਂ। ਇਸੇ ਹੀ ਭਰੋਸੇ ਨਾਲ ਮੈਂ ਤੇਰੀ ਸ਼ਰਨ ਵਿਚ ਆ ਗਿਆ ਹਾਂ।

ਦੇਖਣਾ ਇਹ ਹੈ ਕਿ ਫਿਰ ਵਿਸਾਹ ਕੀ ਹੋਇਆ। ਵਿਸਾਹ ਦਾ ਮਤਲਬ ਹੈ ਕਿ ਫਲਾਂਅ ਮਨੁੱਖ ਭਰੋਸੇਯੋਗ ਹੈ। ਉਸ ਉੱਤੇ ਭਰੋਸਾ ਕੀਤਾ ਜਾ ਸਕਦਾ ਹੈ। ਉਹ ਕਾਬਲੇ ਇਤਬਾਰ ਹੈ, ਵਾਹਿਗੁਰੂ ਦੇ ਬੇਅੰਤ ਗੁਣ ਹਨ। ਉਹ ਸਾਨੂੰ ਪੈਦਾ ਕਰਦਾ ਹੈ, ਪਾਲਦਾ ਹੈ, ਤੇ ਸੰਭਾਲਦਾ ਹੈ, ਸਾਨੂੰ ਸੰਮਾਲਦਾ ਵੀ ਹੈ। ਉਹ ਸਭਨਾਂ ਤੋਂ ਵੱਡਾ ਹੈ, ਉਹ ਸਭਨਾਂ ਤੋਂ ਉਪਰ ਹੈ। ਜੇ ਕਿਸੇ ਵਿਚ ਰਤਾ ਕੁ ਤਾਕਤ ਕਿਧਰੋਂ ਆ ਵੀ ਜਾਏ ਤਾਂ ਉਸ ਦਾ ਵਤੀਰਾ ਹੀ ਬਦਲ ਜਾਂਦਾ ਹੈ। ਫਿਰ ਕੋਈ ਬਾਦਸ਼ਾਹ ਹੋਵੇ ਉਸ ਤਕ ਤਾਂ ਰਸਾਈ ਹੀ ਬੜੀ ਮੁਸ਼ਕਲ ਹੈ। ਪਰ ਅਕਾਲ ਪੁਰਖ ਤਾਂ ਬਾਦਸ਼ਾਹਾਂ ਦਾ ਬਾਦਸ਼ਾਹ ਹੈ। ਰਾਜਾਨ ਰਾਜ ਹੈ, ਉਸ ਦੀ ਉਪਮਾ ਮਹਾਨ ਹੈ। ਚੰਨਾਂ ਦਾ ਚਾਨਣ-ਦਾਤਾ ਹੈ ਅਤੇ ਭਾਨਾਨੂ ਭਾਨ ਹੈ। ਸਰਬ-ਸ਼ਕਤੀਮਾਨ ਹੈ। ਇਤਨਾ ਕੁਝ ਹੋਣ ਦੇ ਬਾਵਜੂਦ ਉਹ ਸਭਨਾਂ ਦਾ ਸੱਜਣ ਹੈ। ਸਾਰਿਆਂ ਦੀ ਇੱਜ਼ਤ ਅਤੇ ਪੱਤ ਰੱਖਣ ਵਾਲਾ ਪਾਤਿਸ਼ਾਹ ਹੈ। ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਦੀ ਸਤਾਈਵੀਂ ਪਉੜੀ ਵਿਚ ਵਾਹਿਗੁਰੂ ਨੂੰ, 'ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ' ਆਖਿਆ ਹੈ। ਭਾਵ ਉਹ ਬਾਦਸ਼ਾਹਾਂ ਦਾ ਬਾਦਸ਼ਾਹ ਹੈ। ਪਰ ਸੋਦਰੁ ਵਿਚ ਆਪ ਜੀ ਨੇ ਵਾਹਿਗੁਰੂ ਨੂੰ ਇਜ਼ਤ ਰੱਖਣ ਵਾਲਾ ਪਾਤਿਸ਼ਾਹ ਆਖਿਆ ਹੈ :

**ਸੋ ਪਾਤਿਸਾਹੁ ਸਾਹਾ ਪਤਿਸਾਹਿਬੁ ਨਾਨਕ ਰਹਣੁ ਰਜਾਈ॥**

ਇਹਨਾਂ ਸਭਨਾਂ ਦਾ ਮਾਲਕ ਅਤੇ ਵੱਡਾ ਰਾਜ, ਸੱਚੀ ਸਰਕਾਰ, ਦਾਤਾਰ ਵਾਹਿਗੁਰੂ ਸਭਨਾਂ ਦਾ ਸੱਜਣ ਵੀ ਹੈ।

**ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥**
**ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ॥੨੨॥**

*(ਸਲੋਕ ਵਾਰਾਂ ਤੇ ਵਧੀਕ ਮ: ੫, ਪੰਨਾ ੧੪੨੬)*

ਵਾਹਿਗੁਰੂ ਇਤਨਾ ਸ਼ਕਤੀਸ਼ਾਲੀ ਤੇ ਸਰਵੋਪਰ ਹੋਣ ਦੇ ਬਾਵਜੂਦ ਸਭਨਾਂ ਲਈ ਭਰੋਸੇਯੋਗ ਹੈ। ਉਹ ਸਭਨਾਂ ਦਾ ਵਿਸਾਹ ਹੈ। ਇਤਨਾ ਅਧਿਕ ਭਰੋਸੇ ਦੇ ਕਾਬਲ ਹੈ ਕਿ ਉਸ ਕੋਲ ਬੈਠਣ ਨਾਲ ਅਸੀਂ ਸੋਹਣੇ-ਸੋਹਣੇ ਲੱਗਦੇ ਹਾਂ। ਉਹ ਸਾਨੂੰ ਆਪਣੇ ਪਾਸ ਬਿਠਾ ਲੈਂਦਾ ਹੈ। ਇਹ ਉਸ ਦੀ ਆਪਣੀ ਹੀ ਉਪਮਾ ਹੈ। ਇਹ ਉਸ ਦੀ ਵਡਿਆਈ ਹੈ।

ਆਮ ਬੋਲ ਚਾਲ ਦੀ ਭਾਸ਼ਾ ਵਿਚ ਅਸੀਂ ਇਹ ਮੁਹਾਵਰਾ ਜਿਹਾ ਵਰਤਦੇ ਹਾਂ ਕਿ ਫਲਾਣੇ ਬੰਦੇ ਨੇ ਵਿਸਾਹ ਦੇ ਕੇ ਮਾਰਿਆ ਹੈ। ਭਾਵ ਇਹ ਕਿ ਮੈਂ ਉਸ ਨੂੰ ਭਰੋਸੇ ਦੇ ਕਾਬਲ ਸਮਝਦਾ ਸੀ, ਮੈਨੂੰ ਉਸ 'ਤੇ ਵਿਸਾਹ ਸੀ ਪਰ ਉਹ ਧੋਖਾ ਦੇ ਗਿਆ। ਵਾਹਿਗੁਰੂ ਦਾ ਇਹੀ ਸੁਭਾਅ ਹੈ ਕਿ ਉਹ ਸਭਨਾਂ ਦਾ ਵਿਸਾਹ ਹੈ। ਇਹੀ ਗੁਣ ਗੁਰਸਿੱਖਾਂ ਵਿਚ ਵੀ ਹੈ ਕਿ ਉਹ ਵਿਸਾਹਯੋਗ

ਹਨ। ਮੱਧਕਾਲ ਵਿਚ ਜਦੋਂ ਪੰਜਾਬ ਵਿਚ ਜ਼ੁਲਮ ਦਾ ਚੱਕਰ ਚਲ ਰਿਹਾ ਸੀ ਤਾਂ ਕਿਸੇ ਦਾ ਮਾਲ ਧਨ ਤੇ ਕਿਸੇ ਦੀ ਧੀ ਭੈਣ ਦੀ ਇੱਜ਼ਤ ਸੁਰੱਖਿਅਤ ਨਹੀਂ ਸੀ। ਉਦੋਂ ਗੁਰਸਿੱਖਾਂ ਦੇ ਨਾਲ ਲੋਕ ਆਪਣੀਆਂ ਧੀਆਂ ਭੈਣਾਂ ਨੂੰ ਇਕੱਲਿਆਂ ਭੇਜ ਦਿੰਦੇ ਸਨ। ਕਿਉਂਕਿ ਗੁਰਸਿੱਖਾਂ ਦੇ ਚਲਨ ਬਾਰੇ ਇਹ ਪ੍ਰਸਿੱਧ ਸੀ ਕਿ ਇਨ੍ਹਾਂ ਉੱਤੇ ਵਿਸਾਹ ਕੀਤਾ ਜਾ ਸਕਦਾ ਹੈ, ਇਹ ਕਾਬਲੇ ਯਕੀਨ ਹਨ।

ਅਸੀਂ ਅਰਦਾਸ ਵਿਚ ਰੋਜ਼ ਵਾਹਿਗੁਰੂ ਪਾਸੋਂ ਸੱਤ ਪ੍ਰਕਾਰ ਦੇ ਦਾਨ ਮੰਗਦੇ ਹਾਂ। ਗੁਰਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਅਤੇ ਦਾਨਾ ਸਿਰ ਦਾਨ, ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ। ਗੁਰਸਿੱਖਾਂ ਨੂੰ ਸਿੱਖੀ ਦੀ ਦਾਤ ਅਤੇ ਕੇਸਾਂ ਦੀ ਦਾਤ ਵਾਹਿਗੁਰੂ ਪ੍ਰਸੰਨ ਹੋ ਕੇ ਦਿੰਦਾ ਹੈ। ਸਿੱਖੀ ਰਹਿਤ ਨਾਲ ਹੀ ਸਫਲ ਹੈ, ਭੇਸ ਨਾਲ ਨਹੀਂ। ਇਸ ਤੋਂ ਮਗਰੋਂ ਅਸੀਂ ਸਿੱਖ ਵਾਹਿਗੁਰੂ ਦਾਤੇ ਪਾਸੋਂ ਬਿਬੇਕ ਦਾ ਦਾਨ ਮੰਗਦੇ ਹਾਂ ਕਿ ਹੇ ਵਾਹਿਗੁਰੂ, ਸਾਨੂੰ ਭਲੇ ਬੁਰੇ ਦੀ ਪਹਿਚਾਨ ਦਾਨ ਵਿਚ ਦੇ, ਆਪ ਬਖ਼ਸ਼ਿਸ਼ ਕਰ। ਬਿਬੇਕੀ ਦਾ ਇਹ ਸੁਭਾਅ ਹੋਵੇਗਾ ਕਿ ਉਹ ਦੁਨੀਆ ਦੇ ਕੱਚੇ ਭਰੋਸੇ ਛੱਡ ਕੇ ਵਾਹਿਗੁਰੂ 'ਤੇ ਭਰੋਸਾ ਰੱਖੇ। ਇਤਨਾ ਅਟੁੱਟ ਭਰੋਸਾ ਕਿ ਉਹ ਖ਼ੁਦ ਵੀ ਭਰੋਸੇ ਦੇ ਕਾਬਲ ਹੋ ਜਾਏ।

ਮੰਡੀ ਵਿਚ ਬੈਠੇ ਵਪਾਰੀ ਇਕ ਦੂਜੇ ਨਾਲ ਸੌਦੇ ਦਾ ਲੈਣ ਦੇਣ ਕਰਦੇ ਹਨ। ਜਿਸ ਵਪਾਰੀ ਦੀ ਸਾਖ ਬਣ ਜਾਂਦੀ ਹੈ, ਉਹ ਮਨਚਾਹੀ ਤਾਦਾਦ ਵਿਚ ਬਾਜ਼ਾਰ ਅੰਦਰੋਂ ਮਾਲ ਚੁੱਕ ਲੈਂਦਾ ਹੈ ਤੇ ਫਿਰ ਉਸ ਮਾਲ ਨੂੰ ਅੱਗੋਂ ਵਪਾਰੀਆਂ ਕੋਲ ਵੇਚ ਦਿੰਦਾ ਹੈ। ਇਕ ਵਿਸ਼ੇਸ਼ ਸੌਦੇ ਨੂੰ ਮੰਡੀ ਵਿਚੋਂ ਚੁੱਕਣ ਲੱਗਿਆਂ ਉਸ ਨੂੰ ਤੁਰੰਤ ਪੈਸਾ ਦੇਣ ਦੀ ਜ਼ਰੂਰਤ ਨਹੀਂ ਹੁੰਦੀ। ਇਹ ਗੱਲ ਸੁਤੇ-ਸਿੱਧ ਸਾਰੀ ਮੰਡੀ ਵਿਚ ਅਤੇ ਸਭਨਾਂ ਵਪਾਰੀਆਂ ਵਿਚ ਪ੍ਰਸਿੱਧ ਹੁੰਦੀ ਹੈ ਕਿ ਅਮਕਾ ਵਪਾਰੀ ਜਿਤਨਾ ਮਾਲ ਮੰਗੇ ਉਸ ਨੂੰ ਦੇ ਦਿਉ। ਕਿਉਂਕਿ ਇਹ ਗੱਲ ਸਭਨਾਂ ਦੇ ਮਨਾਂ ਅੰਦਰ ਪੱਕਾ ਘਰ ਕਰ ਚੁੱਕੀ ਹੁੰਦੀ ਹੈ ਕਿ ਇਸ ਵਪਾਰੀ ਨੂੰ ਦਿੱਤੇ ਹੋਏ ਮਾਲ ਦਾ ਭੁਗਤਾਨ ਸਮੇਂ ਤੋਂ ਪਹਿਲਾਂ ਜਾਂ ਸਮੇਂ ਸਿਰ ਹੋ ਜਾਏਗਾ। ਇਹ ਸਾਖ ਹੀ ਉਸ ਦਾ ਵਿਸਾਹ ਹੈ ਅਤੇ ਇਹ ਵਿਸਾਹ ਉਸ ਦੀ ਪੂੰਜੀ। ਜੇ ਇਕ ਵਾਰੀ ਕੋਈ ਵਪਾਰੀ ਮਾਲ ਖ਼ਰੀਦ ਕੇ ਵੇਲੇ ਸਿਰ ਭੁਗਤਾਨ ਨਾ ਕਰੇ ਤਾਂ ਉਸ ਦੀ ਸਾਖ ਜਾਂ ਕ੍ਰੈਡਿਟ ਨੂੰ ਸੱਟ ਲੱਗਦੀ ਹੈ ਅਤੇ ਇਸ ਤਰ੍ਹਾਂ ਜੇ ਮੁੜ ਮੁੜ ਹੋਣ ਲੱਗ ਜਾਏ ਤਾਂ ਉਸ ਦੇ ਉੱਤੇ ਕੋਈ ਵਿਸਾਹ ਨਹੀਂ ਕਰਦਾ। ਇਸ ਤੋਂ ਬਾਦ ਜੇ ਉਹ ਸੌਦਾ ਖ਼ਰੀਦੇਗਾ ਤਾਂ ਜਾਂ ਤੇ ਉਸ ਨੂੰ ਪਹਿਲਾਂ ਪੈਸੇ ਦੇਣੇ ਪੈਣਗੇ ਜਾਂ ਉਧਾਰ ਲੈਣ ਦੇ ਉੱਤੇ ਮਹਿੰਗੇ ਮੁੱਲ ਖ਼ਰੀਦਣਾ ਪਏਗਾ। ਸਹੀ ਵੇਲੇ 'ਤੇ ਵਾਪਸੀ ਜਾਂ ਭੁਗਤਾਨ ਕਰਨ ਨਾਲ ਉਸ ਵਪਾਰੀ ਦਾ ਵਿਸਾਹ ਬਣ ਜਾਏਗਾ ਕਿ ਉਹ ਕਿਤਨਾ ਕੁ ਭਰੋਸੇ ਦੇ ਕਾਬਲ ਹੈ। ਇਸ ਪ੍ਰਕਾਰ ਇਹ ਵਿਸਾਹ ਵੀ ਉਸ ਦੀ ਇਕ ਪੂੰਜੀ ਹੀ ਹੈ, ਜਿਸ ਨਾਲ ਉਹ ਵੱਡੇ ਸੌਦੇ ਕਰ ਸਕਦਾ ਹੈ ਅਤੇ ਆਪਣੇ ਵਪਾਰ ਦੇ ਖੇਤਰ ਨੂੰ ਵਧਾ ਕੇ ਇੱਜ਼ਤ ਨਾਲ ਬਹੁਤਾ ਲਾਭ ਪ੍ਰਾਪਤ ਕਰ ਸਕਦਾ ਹੈ।

ਗੁਰੂ ਰਾਮਦਾਸ ਜੀ ਪਵਿੱਤਰ ਬਚਨ ਕਰਦੇ ਹਨ ਕਿ ਨਾਮ ਸਾਡਾ ਓੜਨ ਹੈ। ਸਾਡਾ ਓਹਲਾ, ਪੜਦਾ, ਰੱਜ, ਕੱਜ ਤੇ ਚੱਜ ਹੈ। ਨਾਮ ਸਾਡਾ ਧਨ ਹੈ, ਸਾਡੀ ਪੂੰਜੀ ਤੇ ਸਾਡਾ ਵਿਸਾਹ ਵੀ ਹੈ। ਜਿੰਨ੍ਹਾਂ ਕੋਲ ਇਹ ਪੂੰਜੀ ਨਹੀਂ, ਉਹ ਦੀਵਾਲੀਏ ਹਨ। ਦੀਵਾਲੀਆ ਹੋਣ ਦਾ ਉਹੀ ਸੇਠ ਤੇ ਵਪਾਰੀ ਐਲਾਨ ਕਰਦੇ ਹਨ ਜੋ ਪਹਿਲਾਂ ਆਪਣੀ ਸਾਖ ਬਣਾ ਕੇ ਲੋਕਾਂ ਕੋਲੋਂ ਬਹੁਤ ਸਾਰਾ ਮਾਲ ਤੇ ਪੈਸਾ ਇਕੱਠਾ ਕਰ ਲੈਂਦੇ ਹਨ, ਪਿਛੋਂ ਆਪਣੇ ਆਪ ਨੂੰ ਦੀਵਾਲੀਆ ਕਹਿ

ਕੇ, ਲੋਕਾਂ ਨੂੰ ਰੁਪਏ ਦੇ ਚਾਰ ਛੇ ਆਨੇ ਦੇ ਕੇ ਬਾਕੀ ਦਾ ਧਨ ਮਾਰ ਕੇ ਦਬਾ ਲੈਂਦੇ ਹਨ। ਐਸੀ ਹੀ ਹਾਲਤ ਅਕਾਲ ਪੁਰਖ ਦੇ ਦਰਬਾਰ ਵਿਚ ਚਾਲਾਕ ਤੇ ਪਾਖੰਡੀ ਲੋਕ ਪੈਦਾ ਕਰਨੀ ਚਾਹੁੰਦੇ ਹਨ। ਪਰ ਉਥੇ ਤਾਂ ਇਹ ਦੰਭ ਤੇ ਦਗ਼ਾ ਚਲਦਾ ਨਹੀਂ। ਅਜਿਹਾ ਕਰਨ ਵਾਲਿਆਂ ਨੂੰ ਉੱਥੇ ਢੋਈ ਨਹੀਂ ਮਿਲਦੀ।

ਵਾਹਿਗੁਰੂ ਚਕਮੇ ਤੇ ਟੱਪਲੇ ਵਿਚ ਨਹੀਂ ਆਉਂਦਾ। ਉਹ ਸਿਆਣਾ ਦਾਨਾ ਅਤੇ ਵੱਡਾ ਸ਼ਾਹ ਹੈ। ਗੁਰਮੁਖਿ ਵਣਜਾਰਿਆਂ ਨੇ ਉਸ ਦੇ ਨਾਮ ਦੀ ਰਾਸ ਪੂੰਜੀ ਇਕੱਠੀ ਕਰ ਲਈ ਹੁੰਦੀ ਹੈ। ਗੁਰਮੁਖਾਂ ਨੂੰ ਚਰਨ ਕਮਲ ਦੀ ਟੇਕ ਤੇ ਆਧਾਰ ਹੁੰਦਾ ਹੈ। ਇਹੀਓ ਉਨ੍ਹਾਂ ਦੀ ਰਾਸ ਪੂੰਜੀ ਹੁੰਦੀ ਹੈ। ਇਸੇ ਕਾਰਨ ਉਹ ਇਥੇ ਤੇ ਉਥੇ ਭਰੋਸੇ ਯੋਗ ਹੋ ਜਾਂਦੇ ਹਨ।

**ਆਪੇ ਵਡ ਦਾਨਾ ਵਡ ਸਾਹਾ॥ ਗੁਰਮੁਖਿ ਪੂੰਜੀ ਨਾਮੁ ਵਿਸਾਹਾ॥**
**ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਉਮਾਹਾ ਰਾਮ॥੪॥**
*(ਜੈਤਸਰੀ ਮ: ੪, ਪੰਨਾ ੬੯੯)*

ਇਸੇ ਪੂੰਜੀ, ਰਾਸ ਦਾਤ ਦੀ ਸਾਖ ਤੇ ਵਿਸਾਹ ਅਕਾਲ ਪੁਰਖ ਪਾਤਸ਼ਾਹ ਪਾਸੋਂ ਗੁਰਮੁਖ-ਜਨ ਮੰਗਦੇ ਹਨ। ਜਦੋਂ ਇਹ ਦਾਤ ਮਿਲ ਜਾਂਦੀ ਹੈ ਤਾਂ 'ਮੁਖ ਉਜਲ ਦਰਬਾਰ' ਹੋ ਜਾਂਦਾ ਹੈ।

ਜਿਸ ਮਨੁੱਖ ਦੀ ਸਾਖ ਨਹੀਂ ਬਣ ਸਕੀ ਅਤੇ ਉਹ ਵਿਸਾਹ ਦੇ ਕਾਬਲ ਨਹੀਂ ਹੋ ਸਕਿਆ ਤਾਂ ਉਸ ਨੂੰ ਟਿਕਾਅ ਨਹੀਂ ਮਿਲੇਗਾ। ਉਸ ਦੀ ਭਟਕਣਾ ਜਾਰੀ ਰਹੇਗੀ। ਉਸ ਨੂੰ ਥਾਉਂ ਥਾਈਂ ਜਾ ਕੇ ਆਪਣੇ ਆਪ ਨੂੰ ਵਿਸਾਹ ਦੇ ਯੋਗ ਸਿੱਧ ਕਰਨ ਲਈ ਕਈ ਪ੍ਰਕਾਰ ਦੇ ਕਲਾਬੇ ਮੇਲਣੇ ਪੈਣਗੇ। ਇਸੇ ਤਰ੍ਹਾਂ ਅਧਿਆਤਮਕ ਖੇਤਰ ਵਿਚ ਜਿਨ੍ਹਾਂ ਨੇ ਸਿਰ ਸ਼ਾਹਾਂ ਦੇ ਸ਼ਾਹ ਵੱਡੇ ਪਾਤਸ਼ਾਹ ਤੇ ਪਤਿਸ਼ਾਹ ਨਾਲ ਆਪਣੀ ਸੁਰ ਬਣਾ ਲਈ ਹੈ ਤੇ ਸੁਰਤ ਜੋੜ ਲਈ ਹੈ, ਉਨ੍ਹਾਂ ਦਾ ਧਾਵਣ ਮੁੱਕ ਜਾਏਗਾ।

**ਧਧਾ ਧਾਵਤ ਤਉ ਮਿਟੈ ਸੰਤਸੰਗਿ ਹੋਇ ਬਾਸੁ॥**
**ਧੁਰ ਤੇ ਕਿਰਪਾ ਕਰਹੁ ਆਪਿ ਤਉ ਹੋਇ ਮਨਹਿ ਪਰਗਾਸੁ॥**
**ਧਨੁ ਸਾਚਾ ਤੇਊ ਸਚ ਸਾਹਾ॥**
**ਹਰਿ ਹਰਿ ਪੂੰਜੀ ਨਾਮ ਬਿਸਾਹਾ॥**
**ਧੀਰਜੁ ਜਸੁ ਸੋਭਾ ਤਿਹ ਬਨਿਆ॥**
**ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ॥**
**ਗੁਰਮੁਖਿ ਜਿਹ ਘਟਿ ਰਹੇ ਸਮਾਈ॥**
**ਨਾਨਕ ਤਿਹ ਜਨ ਮਿਲੀ ਵਡਾਈ॥੩੫॥** *(ਗਉੜੀ ਮ: ੫, ਪੰਨਾ ੨੫੭)*

ਵਿਸਾਹ ਦੀ ਪੂੰਜੀ ਸਤਿਸੰਗਤ ਵਿਚ ਨਾਮ ਦੀ ਕਮਾਈ ਨਾਲ ਗੁਰਸਿੱਖਾਂ ਨੂੰ ਗੁਰੂ ਪਾਸੋਂ ਪ੍ਰਾਪਤ ਹੋਈ। ਸੱਚਾ ਧਨ ਪ੍ਰਾਪਤ ਹੋਣ ਨਾਲ ਗੁਰਸਿੱਖ ਵਣਜਾਰੇ ਭਰੋਸੇਯੋਗ ਵਿਸਾਹ ਦੇ ਕਾਬਲ ਬਣ ਗਏ। ਹੁਣ ਉਨ੍ਹਾਂ ਨੂੰ ਘਰ ਘਰ ਗਲੀ ਗਲੀ ਨਹੀਂ ਜਾਣਾ ਪੈਂਦਾ। ਉਨ੍ਹਾਂ ਦੀ ਥਾਵੇਂ ਉਨ੍ਹਾਂ ਦਾ ਜਸ ਘਰ ਘਰ ਗਲੀ ਗਲੀ ਸਭਨੀਂ ਥਾਈਂ ਪੁੱਜ ਚੁੱਕਾ ਹੁੰਦਾ ਹੈ। ਉਹ ਧਾਵਣ ਜਾਂ ਭਟਕਣ ਵਿਚ ਨਹੀਂ ਰਹਿੰਦੇ ਸਗੋਂ ਧੀਰਜ ਵਿਚ ਵਾਸ ਕਰਦੇ ਹਨ। ਗੁਰਮੁਖਾਂ ਦੇ ਹਿਰਦੇ ਵਿਚ ਵਾਹਿਗੁਰੂ ਦਾ ਵਾਸ ਹੋਣ ਕਾਰਨ ਉਨ੍ਹਾਂ ਨੂੰ ਇਥੇ ਉਥੇ ਸ਼ੋਭਾ ਤੇ ਵਡਿਆਈ ਪ੍ਰਾਪਤ ਹੁੰਦੀ ਹੈ।

ਵਿਸਾਹ ਰੂਪੀ ਦਾਤ ਗੁਰਸਿੱਖਾਂ ਨੂੰ ਗੁਰੂ ਅਕਾਲ ਪੁਰਖ ਪਾਸੋਂ ਉਸ ਦੀ ਮਿਹਰ ਨਾਲ ਦਾਨ ਵਜੋਂ ਪ੍ਰਾਪਤ ਹੋਈ ਹੈ। ਗੁਰਸਿੱਖਾਂ ਦਾ ਭਰੋਸਾ, ਪਿਤਾ ਅਕਾਲ ਪੁਰਖ 'ਤੇ ਹੈ। ਉਹ

ਗੁਰਸਿੱਖਾਂ ਦਾ ਵਿਸਾਹ ਹੈ ਜਿਸ ਕਾਰਨ ਗੁਰਸਿੱਖ ਵਿਸਾਹ ਦੇ ਯੋਗ ਹਨ। ਉਹ ਖੋਟਾ ਵਣਜ ਨਹੀਂ ਵਣਜਦੇ, ਉਨ੍ਹਾਂ ਦੀ ਪਤਿ ਬਣੀ ਹੁੰਦੀ ਹੈ। ਗੁਰਸਿੱਖ ਹੋਰ ਬੇਲੋੜੀਆਂ ਵਸਤਾਂ ਤੇ ਫ਼ਜ਼ੂਲ ਝੰਜਟਾਂ ਨੂੰ ਛੱਡ ਕੇ ਸੱਚ ਨਾਮ ਦੀ ਮਿੱਠੀ ਤੇ ਵਿਸਮਾਦੀ ਵੱਖਰ ਦੇ ਮਾਲਕ ਹਨ। ਇਹ ਉਨ੍ਹਾਂ ਨੇ ਨਿਵਾਜੀ ਹੈ, ਜਿਸ ਕਾਰਨ ਉਹ ਵਿਸਾਹ ਵਾਲੇ ਬਣੇ, ਜੋ ਦਰਗਾਹੇ ਵੀ ਮਾਨਯੋਗ ਹੈ ਤੇ ਜੋ ਸਦਾ ਨਾਲ ਨਿਭਦੀ ਹੈ।

**ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥**
**ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥** *(ਸਿਰੀਰਾਗੁ ਮ: ੧, ਪੰਨਾ ੨੨)*

# ਕੀਨਾ ਅਪਨਇਆ

ਕਰਤਾਰ ਕਰਤਾ ਹੈ, ਉਹ ਭਰਤਾ ਵੀ ਹੈ ਤੇ ਹਰਤਾ ਵੀ ਹੈ। ਉਹ ਸਿਰਦਾ ਵੀ ਹੈ, ਸੰਵਾਰਦਾ ਵੀ ਹੈ। ਉਹੀ ਥਾਪਦਾ ਹੈ, ਉਥਾਪਦਾ ਹੈ ਅਤੇ ਮਾਰਦਾ ਹੈ। ਆਪ ਉਪਾਉਂਦਾ ਹੈ, ਆਪੇ ਹੀ ਢਾਹੁੰਦਾ ਹੈ। ਠਾਕੁਰ ਮੇਰਾ ਭਾਰਾ ਹੈ, ਉਸ ਦਾ ਤੇਜ ਕਰਾਰਾ ਹੈ, ਉਸ ਦਾ ਸਭ ਪਾਸੇ ਪਾਸਾਰਾ ਹੈ। ਉਹੀ ਘੜਦਾ ਹੈ, ਉਹੀ ਭੰਨਦਾ ਹੈ, ਉਹ ਆਪ ਹੀ ਬਖ਼ਸ਼ਦਾ ਹੈ ਤੇ ਆਪ ਹੀ ਡੰਨਦਾ ਹੈ। ਉਹ ਸਭਨਾਂ ਦੇ ਵਿਚ ਹੈ ਤੇ ਸਭਨਾਂ ਤੋਂ ਬਾਹਿਰਾ ਹੈ। ਉਹ ਸਭਨਾਂ ਵਿਚ ਸਮਾਇਆ ਹੋਇਆ ਹੈ ਪਰ ਦਿੱਸਦਾ ਜ਼ਾਹਿਰਾ ਹੈ। ਉਸ ਦੇ ਕਰਮਾਂ ਦਾ ਕੋਈ ਅੰਤ ਨਹੀਂ ਤੇ ਉਸ ਦੀ ਕਰਮ ਫ਼ੁਰਮਾਈ ਬੇਅੰਤ ਹੈ। ਉਹ ਸਭਨਾਂ ਨੂੰ ਸੰਭਾਲਦਾ ਹੈ, ਸੰਮਾਲਦਾ ਹੈ। ਕਦਮ ਕਦਮ ਤੇ ਹਰ ਸਾਹ 'ਤੇ ਉਹ ਰੱਖਿਆ ਕਰਦਾ ਹੈ। ਉਸ ਦੀਆਂ ਮਿਹਰਾਂ ਤੋਂ ਵਾਂਝਾ ਕੋਈ ਨਹੀਂ। ਜਿਵੇਂ ਉਹਦਾ ਚਿੱਤ ਕਰਦਾ ਹੈ, ਉਂਝ ਹੀ ਕਰਦਾ ਹੈ।

**ਸਭਸੈ ਨੋ ਕਿਰਪਾਲੁ ਸਮ੍ਾਲੇ ਸਾਹਿ ਸਾਹਿ ॥**
**ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ ॥੯॥**
*(ਵਾਰ ਰਾਮਕਲੀ ਮ: ੫, ਪੰਨਾ ੯੬੨)*

ਇਹ ਇਲਾਹੀ ਫ਼ੁਰਮਾਨ ਬਹੁਤ ਵਾਰੀ ਦ੍ਰਿੜ੍ਹਾਇਆ ਗਿਆ ਹੈ ਕਿ ਵਾਹਿਗੁਰੂ ਕਰਤਾ ਕਰੀਮ, ਦਯਾ ਦਾ ਖ਼ਜ਼ਾਨਾ, ਦਿਆਲ ਰਹੀਮ ਹੈ। ਕਾਰਨ ਕਰਤਾ ਹੈ, ਕਾਰਨ ਕੁਨਿੰਦ ਹੈ। ਅਸੀਂ ਜਾਚਕ ਹਾਂ ਉਹ ਰਾਜ਼ਕ ਹੈ, ਉਸ ਦਾ ਕਮਾਲ ਇਹ ਹੈ ਕਿ ਉਹ ਬਿਨਾ ਮੰਗਿਆਂ ਵੀ ਦੇਈ ਜਾ ਰਿਹਾ ਹੈ, ਅਣਮੰਗਿਆ ਦਾਨ ਦਿੰਦਾ ਹੈ, ਉਹ ਕਿਸੇ ਵਿਚ ਕੋਈ ਫ਼ਰਕ ਨਹੀਂ ਕਰਦਾ, ਉਸ ਦੇ ਵਿਸ਼ਾਲ ਹਿਰਦੇ ਅੰਦਰ ਕੋਈ ਤੁਫਰਕਾ ਨਹੀਂ। ਪੌਣ, ਪਾਣੀ, ਅਗਨੀ, ਧਰਤੀ ਆਦਿ ਉਸ ਨੇ ਸਭ ਲਈ ਇੱਕੋ ਜਿਹੇ ਦਿੱਤੇ ਹਨ। ਗੁਰਬਾਣੀ ਵਿਚਾਰ ਕੇ ਪੜ੍ਹਨ ਨਾਲ ਇਕ ਗੱਲ ਸਾਹਮਣੇ ਆਉਂਦੀ ਹੈ, ਕਿ ਵਾਹਿਗੁਰੂ ਕਈਆਂ 'ਤੇ ਉਚੇਚਾ ਮਿਹਰਬਾਨ ਹੁੰਦਾ ਹੈ। ਕਈਆਂ ਰੂਹਾਂ ਨੂੰ ਉਹ ਬਖ਼ਸ਼ ਦਿੰਦਾ ਹੈ। ਕੁਝ ਪੁਰਖਾਂ ਉੱਤੇ ਇਤਨਾ ਮਿਹਰਬਾਨ ਹੁੰਦਾ ਹੈ ਕਿ ਉਨ੍ਹਾਂ ਦਾ ਕਿਹਾ ਦਰਗਾਹੇ ਚਲਦਾ ਹੈ। ਉਨ੍ਹਾਂ ਸੱਜਣਾਂ ਦੀ ਗੱਲ ਅਕਾਲ ਪੁਰਖ ਕਦੀ ਮੋੜਦਾ ਨਹੀਂ। ਫਿਰ ਕੀ, ਵਾਹਿਗੁਰੂ ਭੇਦ ਭਾਵ ਵਰਤਦਾ ਹੈ ? ਨਹੀਂ। ਅਜਿਹਾ ਬਿਲਕੁਲ ਨਹੀਂ। ਉਹ ਚੋਰਾਂ, ਜਾਰਾਂ, ਕੂੜਿਆਰਾਂ, ਦਗ਼ਾਬਾਜ਼ਾਂ, ਰੰਡੀਆਂ, ਫੱਫੇ ਕੁੱਟਣੀਆਂ, ਹਰਾਮਖ਼ੋਰਾਂ, ਕਾਤਲਾਂ, ਗੱਲਵੱਢ

ਹੱਤਿਆ ਕਮਾਉਣ ਵਾਲਿਆਂ, ਮਲਭੱਖ ਮਲੇਛਾਂ ਨੂੰ ਵੀ ਦੇਈ ਜਾ ਰਿਹਾ ਹੈ। ਦਿੰਦਾ ਉਹ ਥੱਕਦਾ ਨਹੀਂ, ਲੈਣ ਵਾਲੇ ਥੱਕ ਜਾਂਦੇ ਹਨ, ਮੁੱਕ ਜਾਂਦੇ ਹਨ।

ਜਿਨ੍ਹਾਂ ਉੱਤੇ ਉਹ ਉਚੇਚੀ ਨਿਗ੍ਹਾ ਕਰਦਾ ਹੈ, ਉਨ੍ਹਾਂ ਨੂੰ ਗੁਰਬਾਣੀ ਵਿਚ ਆਪਣਾ ਜਾਂ 'ਕੀਨਾ ਅਪਨਇਆ' ਕਿਹਾ ਗਿਆ। ਦੁਨੀਆ ਵਿਚ ਚੁਤਰਫ਼ਾ ਅੱਗ ਲੱਗੀ ਹੋਈ ਹੈ। ਜਗਤ ਜਲੰਦਾ ਹੈ, ਸਭ ਦਾ ਇਕ ਅਜੀਬ ਜਿਹਾ ਧੰਦਾ ਹੈ। ਤ੍ਰਾਹ ਤ੍ਰਾਹ ਮਚੀ ਹੋਈ ਹੈ। ਇਕ ਅਜੀਬ ਜਿਹੀ ਬੇਇਤਬਾਰੀ ਹੈ, ਬੜੀ ਮਹਾਮਾਰੀ ਹੈ, ਹਰ ਕੋਈ ਸ਼ਿਕਾਰ ਬਣਿਆ ਹੋਇਆ ਹੈ ਤੇ ਹਰੇਕ ਕੋਈ ਸ਼ਿਕਾਰੀ ਬਣਿਆ ਹੋਇਆ ਹੈ।

**ਖੋਜਤ ਖੋਜਤ ਮਾਰਗੁ ਪਾਇਓ ਸਾਧੂ ਸੇਵ ਕਰੀਜੈ ॥**
**ਧਾਰਿ ਅਨੁਗ੍ਰਹੁ ਸੁਆਮੀ ਮੇਰੇ ਨਾਮੁ ਮਹਾ ਰਸੁ ਪੀਜੈ ॥੧॥**
**ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ ॥**
**ਕਰੁ ਗਹਿ ਲੇਹੁ ਦਾਸ ਅਪੁਨੇ ਕਉ ਨਾਨਕ ਅਪੁਨੋ ਕੀਜੈ ॥੨॥**

*(ਮਲਾਰ ਮ: ੫, ਪੰਨਾ ੧੨੬੯)*

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਭ੍ਰਮ ਭ੍ਰਮ ਕੇ, ਢੂੰਡਦਿਆਂ ਢੂੰਡਦਿਆਂ ਮੈਂ ਸਾਧ ਸੰਗ ਭਾਵ ਸਾਧ ਸੰਗਤ, ਸਾਧੂ ਸੇਵ, ਭਾਵ ਸਤਿਗੁਰੂ ਦੀ ਸੇਵਾ ਦਾ ਮਾਰਗ ਪ੍ਰਾਪਤ ਕਰ ਲਿਆ ਹੈ। ਆਪ ਜੀ ਫ਼ੁਰਮਾਂਦੇ ਹਨ ਕਿ ਮੇਰੇ ਮਾਲਕ ਵਾਹਿਗੁਰੂ! ਤੂੰ ਕ੍ਰਿਪਾ ਕਰ ਕਿ ਮੈਂ ਨਾਮ ਦਾ ਮਹਾਂ ਰਸ ਪੀ ਸਕਾਂ। ਆਪਣੇ ਚੌਗਿਰਦੇ ਵਿਚ ਵਾਪਰ ਰਹੇ ਹਾਲਾਤ ਨੂੰ ਵੇਖ ਕੇ ਹਾਹਾਕਾਰ ਪੁਕਾਰ ਕਰਦਾ ਮੈਂ ਤੇਰੀ ਸ਼ਰਨੀਂ ਆ ਗਿਆ ਹਾਂ। ਦਾਤਾ, ਹੁਣ ਤੂੰ ਆਪਣੇ ਦਾਸ ਦਾ ਹੱਥ ਪੱਕੀ ਤਰ੍ਹਾਂ ਫੜ ਲੈ ਤਾਂ ਜੋ ਉਹ ਛੁੱਟੇ ਨਾ ਅਤੇ ਕ੍ਰਿਪਾ ਕਰ ਕੇ ਆਪਣੇ ਚਾਕਰ ਨੂੰ ਆਪਣਾ ਕਰ ਲੈ। ਇਹ ਆਪਣਾ ਕਰਨ ਦੀ ਕਿਰਿਆ ਇਸ ਤਰ੍ਹਾਂ ਹੀ ਹੈ ਜਿਵੇਂ ਕੋਈ ਕਿਸੇ ਨੂੰ ਗੋਦ ਲੈ ਲਏ। ਆਪਣੀ ਸ਼ਰਨ ਵਿਚ ਲੈ ਲਏ। ਆਪਣਾ ਆਸਰਾ ਦੇ ਦਏ। ਆਪਣਾ ਪੱਲਾ ਪਕੜਾ ਦਏ। ਆਪਣਾ ਆਂਚਲ ਥਮਾ ਦਏ। ਇਹ 'ਆਂਚਲਾ ਗਹਾਇਓ' ਵਾਲੀ ਗੱਲ ਹੈ।

ਵਾਹਿਗੁਰੂ ਪਾਲ ਸਾਰਿਆਂ ਨੂੰ ਹੀ ਰਿਹਾ ਹੈ। ਪਰ ਜਿਹੜੇ ਉਹਦੀ ਸ਼ਰਨੀਂ ਪੈ ਜਾਣ ਤੇ ਜਿਨ੍ਹਾਂ ਨੂੰ ਉਹ ਪ੍ਰਵਾਨ ਕਰ ਲਏ, ਉਨ੍ਹਾਂ ਨੂੰ ਆਪਣਾ ਕਰ ਲੈਂਦਾ ਹੈ ਜਾਂ ਅਪਨਾ ਲੈਂਦਾ ਹੈ। ਇਹ ਉਹ ਉਚੇਚਾ ਤੇ ਵਿਸ਼ੇਸ਼ ਅਸਥਾਨ ਹੈ ਜੋ ਸੱਚਾ ਪਾਤਸ਼ਾਹ ਬਖ਼ਸ਼ੀਆਂ ਹੋਈਆਂ ਰੂਹਾਂ ਨੂੰ ਪ੍ਰਦਾਨ ਕਰਦਾ ਹੈ। ਇਸੇ ਸਬੰਧ ਵਿਚ ਹੁਕਮ ਹੈ ਕਿ ਹੋਰ ਟੂਣੇ ਟੱਪਲੇ, ਧਾਗੇ ਤਵੀਤ, ਤੇ ਉਪਾਅ ਸਭ ਬੇਅਰਥ ਹਨ। ਇਨ੍ਹਾਂ ਨਾਲ ਕੁਝ ਪ੍ਰਾਪਤ ਨਹੀਂ। ਜੇ ਕਿਸੇ ਤਰ੍ਹਾਂ ਕਰਤਾ ਕੋਈ ਬਿਧ ਬਣਾ ਦਏ ਤੇ ਸੁਤੇ-ਸਿੱਧ ਕੁਝ ਹਾਸਲ ਹੋ ਵੀ ਜਾਏ ਤਾਂ ਅੰਤਰ ਅਗਨ ਸ਼ਾਂਤ ਨਹੀਂ ਹੋਵੇਗੀ, ਤੇ ਹਉਮੈ ਵਧੇਗੀ ਕਿ ਮੈਂ ਆਪਣੀ ਹਿਕਮਤ ਨਾਲ ਕੁਝ ਪ੍ਰਾਪਤ ਕਰ ਲਿਆ ਹੈ। ਜੇ ਮਨ ਨੂੰ ਸੀਤਲ ਕਰਨਾ ਚਾਹੁੰਦੇ ਹਾਂ ਤਾਂ ਗੁਰ ਪੂਰੇ ਦੀ ਆਰਾਧਨਾ ਹੀ ਸਹੀ ਕਾਰਜ ਹੈ। ਉਹ ਰਖਵਾਲਾ ਰੱਖਣਹਾਰਾ, ਮਿਹਰਬਾਨੀ ਕਰ ਕੇ ਰੱਖ ਲੈਂਦਾ ਹੈ।

**ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ ॥**
**ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ ॥੧॥**
**ਗੁਰੁ ਪੂਰਾ ਆਰਾਧਿਆ ਸਗਲਾ ਦੁਖੁ ਗਇਆ ॥**
**ਰਾਖਨਹਾਰੈ ਰਾਖਿਆ ਅਪਨੀ ਕਰਿ ਮਇਆ ॥੧॥ਰਹਾਉ॥**

*(ਬਿਲਾਵਲੁ ਮ: ੫, ਪੰਨਾ ੮੧੭)*

ਬੱਸ ਅਸਲ ਗੱਲ ਇਹੀ ਹੈ ਕਿ ਵਾਹਿਗੁਰੂ ਦਾਤਾ ਸਾਡੀ ਬਾਂਹ ਫੜ ਲਏ ਤੇ ਸਾਨੂੰ ਆਪਣਾ ਬਣਾ ਲਏ। 'ਕੀਨਾ ਅਪਨਇਆ' ਵਾਲੀ ਅਵਸਥਾ 'ਤੇ ਪੁੱਜੇ ਫਿਰ ਕਦੀ ਖੁੰਝਣਗੇ ਨਹੀਂ। ਦਾਤਾਰ ਪਿਤਾ ਉਨ੍ਹਾਂ ਨੂੰ ਸਿਮਰਨ ਦਾ ਦਾਨ ਦੇ ਕੇ ਨਾਮ ਦਾਨ ਨਾਲ ਨਿਵਾਜ ਲਏਗਾ ਤੇ ਮਨ ਤਨ ਸੁਖੀ ਹੋ ਜਾਵੇਗਾ।

**ਬਾਹ ਪਕੜਿ ਪ੍ਰਭਿ ਕਾਢਿਆ ਕੀਨਾ ਅਪਨਇਆ॥**
**ਸਿਮਰਿ ਸਿਮਰਿ ਮਨ ਤਨ ਸੁਖੀ ਨਾਨਕ ਨਿਰਭਇਆ॥੨॥੧॥**

*(ਬਿਲਾਵਲੁ ਮ: ੫, ਪੰਨਾ ੮੧੭)*

ਸਿਮਰਨ ਨਾਲ ਇਹ ਦਾਤ ਪ੍ਰਾਪਤ ਹੋਈ ਕਿ ਜਿਥੇ ਬਾਹਰਲੀ ਚੀਤਕਾਰ, ਤ੍ਰਾਹੇ ਤ੍ਰਾਹੇ ਤੇ ਹਾਹਾਕਾਰ ਖ਼ਤਮ ਹੋਈ, ਉਥੇ ਤਨ ਤੇ ਨਾਲ ਮਨ ਵੀ ਸੁਖੀ ਹੋਇਆ। ਇਹੀ ਤਾਂ ਸਭ ਤੋਂ ਸੌਖੀ ਪ੍ਰਾਪਤੀ ਹੈ। ਸਭ ਕੁਝ ਹੁੰਦਿਆਂ ਹੋਇਆਂ ਵੀ ਮਨ ਨਹੀਂ ਟਿਕਦਾ। ਮਨ ਦੌੜ ਭੱਜ ਵਿਚ ਲੱਗਾ ਹੀ ਰਹਿੰਦਾ ਹੈ। ਬਹੁਤਿਆਂ ਨੂੰ ਤਾਂ ਇਹੀ ਭਾਉ ਖਾਈ ਜਾਂਦਾ ਹੈ ਕਿ ਮਤੇ ਕਿਤੇ ਇਹ ਪ੍ਰਾਪਤੀਆਂ ਖੁੱਸ ਨਾ ਜਾਣ। ਸਭ ਕੁਝ ਹੁੰਦਿਆਂ ਹੋਇਆਂ ਵੀ ਮਨੁੱਖ ਡਰਦਾ ਮਰਦਾ ਰਹਿੰਦਾ ਹੈ। ਵਾਹਿਗੁਰੂ ਪਾਤਿਸ਼ਾਹ ਦੇ ਗੁਰਸਿੱਖ ਭਗਤ ਨੂੰ ਆਪਣਾ ਕਰ ਲੈਣ ਨਾਲ ਉਹ ਨਿਰਭਉ ਹੋਵੇਗਾ ਕਿਉਂਕਿ ਉਸ ਨੇ ਨਿਰਭਉ ਜਪਿਆ ਹੈ। ਉਸ ਦੇ ਸਗਲ ਭਉ ਮਿਟ ਗਏ। ਇਹ ਅਵਸਥਾ ਹੈ ਉਨ੍ਹਾਂ ਦੀ, ਜਿਨ੍ਹਾਂ ਨੂੰ ਵਾਹਿਗੁਰੂ ਅਪਣਾ ਲੈਂਦਾ ਹੈ ਜਾਂ ਆਪਣਾ ਕਰ ਲੈਂਦਾ ਹੈ—'ਕੀਨਾ ਅਪਨਇਆ'। ਸਰਬ ਸੁੱਖਾਂ ਦਾ ਦਾਤਾ ਵਾਹਿਗੁਰੂ ਹੈ। ਜਦੋਂ ਉਹ ਮਿਹਰ ਦੇ ਮੁਕਾਮ 'ਤੇ ਆਉਂਦਾ ਹੈ, ਫਿਰ ਗਿਣ ਫੋਲਣ ਦੀ ਕੋਈ ਗੱਲ ਬਾਕੀ ਰਹਿ ਨਹੀਂ ਜਾਂਦੀ, ਆਪ ਹੀ ਐਸੀ ਬਣਤ ਬਣਾ ਦਿੰਦਾ ਹੈ। ਜਿਹੜੇ ਮਨੁੱਖ ਉਸ ਦਾ ਵਿਸ਼ੇਸ਼ ਸਨੇਹ ਪ੍ਰਾਪਤ ਨਹੀਂ ਕਰ ਸਕਦੇ, ਉਹ ਅਭਾਗੇ ਤੇ ਮੰਦਭਾਗੇ ਹਨ। "ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ" ਸਭ ਨੂੰ ਪਾਲ ਰਿਹਾ ਹੈ। ਸਭਨਾਂ ਨੂੰ ਜਿਵਾ ਰਿਹਾ ਹੈ। ਫਿਰ ਫ਼ਰਕ ਕੀ ਹੈ ? ਆਮ ਬੰਦੇ ਤੇ ਉਨ੍ਹਾਂ ਪਿਆਰਿਆਂ ਵਿਚ, ਜਿਨ੍ਹਾਂ ਨੂੰ ਉਹ ਆਪਣਾ ਕਰ ਲੈਂਦਾ ਹੈ, ਜਿਨ੍ਹਾਂ ਨੂੰ ਉਹ ਆਪਣਾ ਪੱਲਾ ਫੜਾ ਦਿੰਦਾ ਹੈ। ਫ਼ਰਕ ਸਪਸ਼ਟ ਹੈ :

**ਸਭ ਜੀਅ ਤੇਰੇ ਦਇਆਲਾ॥ ਅਪਨੇ ਭਗਤ ਕਰਹਿ ਪ੍ਰਤਿਪਾਲਾ॥**

*(ਸੋਰਠਿ ਮ: ੫, ਪੰਨਾ ੬੩੦)*

ਦਇਆ ਦਾ ਖ਼ਜ਼ਾਨਾ, ਦਇਆਲ ਵਾਹਿਗੁਰੂ ਸਭਨਾਂ ਨੂੰ ਦਿੰਦਾ ਹੈ। ਫ਼ਰਕ ਸਿਰਫ਼ ਇਤਨਾ ਹੈ ਕਿ ਆਪਣੇ ਭਗਤਾਂ ਨੂੰ ਦੇਂਦਾ ਵੀ ਹੈ ਤੇ ਪਿਆਰ ਵੀ ਕਰਦਾ ਹੈ। ਗੱਲ ਇਹ ਹੈ ਕਿ ਸਭਨਾਂ ਨੂੰ ਪਾਲਦਾ ਹੈ। ਆਪਣੇ ਭਗਤਾਂ ਦੀ ਪ੍ਰਤਿਪਾਲਣਾ ਕਰਦਾ ਹੈ। ਪਿਆਰ ਨਾਲ ਰੱਖਦਾ ਹੈ, ਪਿਆਰ ਨਾਲ ਪਾਲਦਾ ਹੈ। ਅਸੀਂ ਦੇਖਦੇ ਹਾਂ ਕਿ ਜੇ ਕੋਈ ਬਾਪ ਦੇ ਚਾਰ ਬੇਟੇ ਹੋਣ, ਉਹ ਸਾਰਿਆਂ ਨੂੰ ਹਿੱਸਾ ਬਰਾਬਰ ਵੰਡ ਕੇ ਦਿੰਦਾ ਹੈ। ਪਰ ਜਿਹੜਾ ਆਗਿਆਕਾਰ ਹੋਵੇ, ਹੁਕਮ ਨੂੰ ਮੰਨਦਾ ਹੋਵੇ, ਪਿਤਾ ਦੇ ਮੁਤਾਬਕ ਚਲਦਾ ਹੋਵੇ, ਉਸ ਨੂੰ ਵਧੇਰੇ ਪਿਆਰ ਕਰਦਾ ਹੋਵੇ ਅਤੇ ਜਦੋਂ ਸਭਨਾਂ ਬੱਚਿਆਂ ਵਿਚ ਜਾਇਦਾਦ, ਮਿਲਖ, ਧਨ ਵੰਡਦਾ ਹੈ ਤਾਂ ਆਪ ਪਿਆਰ ਵਾਲੇ ਆਗਿਆਕਾਰ ਬੱਚੇ ਨਾਲ ਰਹਿਣਾ ਸ਼ੁਰੂ ਕਰ ਦਿੰਦਾ ਹੈ। ਅਸੀਂ ਘੱਟ ਅਕਲ ਵਾਲੇ ਤੁੱਛ ਬੁੱਧੀ ਦੇ ਮਾਲਕ ਇਹ ਕਹਿਣ ਤੋਂ ਸੰਕੋਚ ਨਹੀਂ ਕਰਦੇ ਕਿ ਬਾਣੀ ਵਿਚ ਵਿਰੋਧਾਭਾਸ ਜਾਂ ਸਵੈ-ਵਿਰੋਧਤਾ ਹੈ। ਅਜਿਹੀ ਗੱਲ ਬਿਲਕੁਲ ਕਿਤੇ ਨਹੀਂ, ਸਿਰਫ਼ ਬਾਣੀ ਗੁਰੂ ਦੇ ਨੇੜੇ ਹੋ ਕੇ ਗੁਰੂ ਦਾ ਸਹੀ ਦੀਦਾਰ ਕਰਨ ਦੀ ਲੋੜ ਹੈ। ਇਕ ਮੂਲ ਗੱਲ ਹੋਰ ਸੁਣਨ ਵਿਚ ਆਉਂਦੀ

ਹੈ ਕਿ ਲਉ ਜੀ ਫਲਾਣਾ ਮਨੁੱਖ ਭਗਤੀ ਕਰਦਾ ਸੀ, ਉਸ ਨੂੰ ਐਸਾ ਝਟਕਾ ਲੱਗਾ ਕਿ ਪੱਲੇ ਕੱਖ ਨਹੀਂ ਰਿਹਾ। ਉਹ ਵੇਖੋ ਨਾ! ਅਮਕਾ ਮਨੁੱਖ ਸ਼ਰਾਬ ਵੀ ਪੀਂਦਾ ਹੈ, ਸਾਰੇ ਪੁੱਠੇ ਕੰਮ ਤੇ ਕੁਕਰਮ ਕਰਦਾ ਹੈ ਫਿਰ ਵੀ ਰਿਜਕ ਨਾਲ ਫਿੱਥਾ ਪਿਆ ਹੈ। ਵੇਖਣ ਨੂੰ ਇਹ ਗੱਲ ਠੀਕ ਲੱਗਦੀ ਹੈ ਪਰ ਜੇ ਕੋਈ ਉਹਦੇ ਅੰਦਰ ਵੜ ਕੇ ਵੇਖੇ ਤਾਂ ਉਹਦੇ ਅੰਦਰ ਲਟ ਲਟ ਭਾਂਬੜ ਬਲ ਰਹੇ ਹਨ। ਮੈਂ ਇਹੋ ਜਿਹੇ ਕਈ ਜਾਣਕਾਰ ਸੱਜਣਾਂ ਨੂੰ ਮਿਲਿਆ ਹਾਂ। ਜੇ ਅਖੌਤੀ ਸੁੱਖ ਮਿਲਿਆ ਹੈ ਤਾਂ ਸ਼ਾਂਤੀ ਨਹੀਂ ਮਿਲੀ। ਸਹਿਜ ਤਾਂ ਉਸ ਦੇ ਨੇੜੇ ਨਹੀਂ। ਸਹਿਜ ਤਾਂ ਉਸ ਤੋਂ ਕੋਹਾਂ ਦੂਰ ਹੈ। ਪਾਤਿਸ਼ਾਹ ਇਸ ਸਬੰਧ ਵਿਚ ਹੁਕਮ ਕਰਦੇ ਹਨ ਕਿ ਵਾਹਿਗੁਰੂ ਹੋਰਨਾਂ ਲੋਕਾਂ ਨੂੰ (ਧਨ ਦੇ ਨਾਲ ਨਾਲ) ਅਨੇਕ ਦੁੱਖ ਵੀ ਦਿੰਦਾ ਹੈ। ਪਰ ਜਿਹੜੇ ਜਨ ਪਾਰਬ੍ਰਹਮ ਨੇ ਆਪਣੇ ਕੀਤੇ ਹਨ ਉਨ੍ਹਾਂ ਨੂੰ ਧਨ ਦੌਲਤ ਦੇ ਨਾਲ ਸ਼ਾਂਤੀ ਵੀ ਦਿੰਦਾ ਹੈ। ਸੰਤੋਖ ਦਾ ਦਾਨ ਦੇ ਦਿੰਦਾ ਹੈ। ਸ਼ੁਕਰਾਨੇ ਦੀ ਦਾਤ ਬਖ਼ਸ਼ ਦਿੰਦਾ ਹੈ। ਦੁੱਖ ਉਸ ਤਕ ਪਹੁੰਚਦੇ ਹੀ ਨਹੀਂ।

**ਅਨਿਕ ਦੂਖ ਦੇਵਹਿ ਅਵਰਾ ਕਉ ॥**
**ਪਹੁਚਿ ਨ ਸਾਕਹਿ ਜਨ ਤੇਰੇ ਕਉ ॥੨॥** *(ਆਸਾ ਮ: ੫, ਪੰਨਾ ੩੮੯)*

ਵਾਹਿਗੁਰੂ ਸੁਖ ਦਾਤਾ ਹੈ ਪਰ ਨਾਲ ਹੀ ਉਹ ਦੁੱਖ ਨਿਵਾਰਨ ਤੇ ਦੁੱਖ ਵੰਡਾਉਣ ਵਾਲਾ ਵੀ ਹੈ। ਉਹ ਦੁੱਖਾਂ ਨੂੰ ਦੂਰ ਕਰਦਾ ਹੈ ਜਾਂ ਉਸ ਦੀ ਮਿਹਰ ਨਾਲ ਦੁੱਖ ਪਰ ਲਾ ਕੇ ਉੱਡ ਜਾਂਦੇ ਹਨ। ਇਕ ਹੋਰ ਗੱਲ ਬੜੀ ਸੁਆਦਲੀ ਹੈ ਕਿ ਉਹ ਦੁੱਖ ਵਿਸਾਰਣ ਵਾਲਾ ਵੀ ਹੈ। ਦੁੱਖ ਹੁੰਦੇ ਹਨ ਪਰ ਉਹਦੇ ਭਗਤਾਂ ਨੂੰ ਪੋਹਦੇ ਨਹੀਂ। ਵਪਾਰ ਵਿਚ ਘਾਟਾ ਵਾਧਾ, ਔਲਾਦ ਦਾ ਨਾ ਹੋਣਾ, ਕਿਤੇ ਕਦੀ ਬੇਰੁਜ਼ਗਾਰੀ ਹੋ ਜਾਣਾ, ਇਹ ਤਾਂ ਮਾਮੂਲੀ ਗੱਲਾਂ ਹਨ। ਜਿਹੜੇ ਉਸ ਦੇ ਆਪਣੇ ਹਨ ਉਨ੍ਹਾਂ ਨੂੰ ਵਾਹਿਗੁਰੂ ਆਪਣੀ ਸ਼ਕਤੀ ਦੇ ਕੇ ਇਤਨਾ ਬਲਸ਼ਾਲੀ ਕਰ ਦਿੰਦਾ ਹੈ ਕਿ ਜਦ ਉਹ ਦੇਗ ਵਿਚ ਉਬਲਦੇ ਹਨ ਤਾਂ ਉਨ੍ਹਾਂ ਦਾ ਮਨ ਉਬਲ ਉਬਲ ਨਹੀਂ ਪੈਂਦਾ, ਉਹ ਸ਼ਾਂਤ ਹੁੰਦੇ ਹਨ। ਜਦ ਉਹ ਆਰੇ ਦੇ ਹੇਠਾਂ ਬੈਠਦੇ ਹਨ ਤਾਂ ਉਨ੍ਹਾਂ ਦਾ ਤਨ ਚਿਰਦਾ ਹੈ ਤਾਂ ਮਨ ਨਹੀਂ ਘਿਰਦਾ। ਜਦ ਉਨ੍ਹਾਂ ਦੀ ਖੋਪਰੀ ਲਾਹ ਲਈ ਜਾਂਦੀ ਹੈ, ਉਦੋਂ ਉਨ੍ਹਾਂ ਦਾ ਸਿਰ ਨਹੀਂ ਫਿਰਦਾ। ਜਦ ਉਨ੍ਹਾਂ ਦੇ ਬੰਦ ਬੰਦ ਕਰ ਟੁਕੜੇ-ਟੁਕੜੇ ਕਰ ਦਿੱਤਾ ਜਾਂਦਾ ਹੈ, ਉਹ ਉਦੋਂ ਵੀ ਜੁੜੇ ਰਹਿੰਦੇ ਹਨ। ਦੁੱਖ ਸੀ ਪਰ ਉਹਦੇ ਜਨਾਂ ਤਕ ਨਹੀਂ ਪਹੁੰਚ ਸਕਿਆ। ਉਥੇ ਦੁੱਖਾਂ ਦਾ ਕੀ ਕੰਮ ਹੈ। ਉਥੇ ਤਾਂ "ਕਾਲੈ ਕਾ ਕਿਛੁ ਨ ਬਸਾਇ", ਉਥੇ ਤਾਂ ਮੌਤ ਵੀ ਲਾਚਾਰ ਤੇ ਬੇਵੱਸ ਹੈ। ਇਹ ਹੈ ਉਨ੍ਹਾਂ ਪੁਰਖਾਂ ਦਾ ਕਮਾਲ ਜਿਨ੍ਹਾਂ ਨੂੰ ਵਾਹਿਗੁਰੂੰ ਨੇ ਆਪਣਾ ਕਰ ਦਿਖਾਇਆ ਹੈ।

ਇਸ ਦੇ ਨਾਲ ਨਾਲ ਤਾਰਨ ਤਰਨ, ਸਰਬ-ਕਲਾ ਸਮਰੱਥ ਵਾਹਿਗੁਰੂ ਦੀ ਵੀ ਇਕ ਮਜਬੂਰੀ ਹੈ। ਜਦੋਂ ਭਗਤ ਜਨ ਉਸ ਨੂੰ ਆਪਣੇ ਸਤਿਗੁਰੂ ਕੇ ਬਲਿਹਾਰੇ, ਠਾਕੁਰ ਮੇਰਾ ਭਾਰਾ, ਮੇਰੇ ਸਾਹਿਬ ਮੇਰੇ ਪ੍ਰੀਤਮ ਆਦਿ ਕਹਿ ਕੇ ਪੁਕਾਰਦੇ ਹਨ ਤਾਂ ਉਹ ਵੀ ਉਨ੍ਹਾਂ ਦੇ ਪਿੱਛੇ ਲੱਗਾ ਫਿਰਦਾ ਹੈ। ਉਹ ਆਪਣੇ ਸੇਵਕ ਦੀ ਆਪ ਰਖਦਾ ਹੈ। ਆਪਣੇ ਜਨ ਦਾ ਪਰਦਾ ਆਪ ਢੱਕਦਾ ਹੈ। ਆਪਣੇ ਭਗਤਾਂ ਦੀ ਪ੍ਰਤਿਪਾਲਣਾ ਕਰਦਾ ਹੈ। ਬੱਸ ਲੋੜ ਹੈ ਕਿ ਉਹ ਸਾਨੂੰ ਅਪਣਾ ਲਏ। ਆਪਣਾ ਕਰ ਲਏ, ਬਾਂਹ ਫੜ ਲਏ। ਮੋਹ ਚਿੱਕੜ ਵਿਚੋਂ ਕੱਢ ਲਏ। ਦਲਦਲ ਵਿਚ ਫਸਣ ਨਾ ਦਏ। ਬਾਂਹ ਦੇ ਕੇ ਤਾਰ ਲਏ। ਸਾਡੇ ਵੱਲ ਹੋ ਜਾਏ, ਸਾਨੂੰ ਆਪਣੇ ਵੱਲ ਕਰ ਲਏ।

# ਧੁਰਿ

ਆਮ ਦੁਨੀਆਦਾਰ ਅਤੇ ਸਿਆਣੇ ਆਪਣੀ ਸੋਚ ਤੇ ਅਕਲ ਅਨੁਸਾਰ ਮਸਲਿਆਂ ਨੂੰ ਨਜਿੱਠਦੇ ਹਨ। ਸਾਨੂੰ ਆਪਣੀ ਸੋਚ ਬਿਧੁ ਤੇ ਸੁੱਧ ਤੋਂ ਉੱਤੇ ਹੋਰ ਕੋਈ ਨਹੀਂ ਜਾਪਦਾ। ਗੁਰਮਤਿ ਵਿਧੀ ਵਿਲੱਖਣ ਹੈ। ਉਹ ਹਮੇਸ਼ਾ ਹੀ ਮੁੱਢ ਦੀ ਗੱਲ, ਜੜ੍ਹ ਦੀ ਗੱਲ, ਅਖ਼ੀਰ ਦੀ ਗੱਲ, ਸਭ ਤੋਂ ਉੱਤੇ ਅਤੇ ਧੁਰ ਦੀ ਗੱਲ ਕਰਦੀ ਹੈ। ਮੁੱਢ, ਜੜ੍ਹ, ਅਖ਼ੀਰ, ਸਭ ਤੋਂ ਉੱਤੇ ਅਤੇ ਧੁਰ ਵਾਹਿਗੁਰੂ ਹੀ ਹੈ। ਉਸ ਤੋਂ ਪਹਿਲਾਂ ਕੁਝ ਨਹੀਂ ਸੀ ਤੇ ਜੋ ਹੈ ਉਹ ਉਸ ਦੀ ਉਪਜ ਹੈ। ਜਦੋਂ ਉਹ ਚਾਹੇਗਾ, ਉਦੋਂ ਕੁਝ ਨਹੀਂ ਹੋਵੇਗਾ। ਪਰ ਕੁਝ ਨਾ ਹੋਣ ਤੋਂ ਬਾਦ ਵੀ ਖ਼ੁਦ ਮੌਜੂਦ ਹੋਵੇਗਾ। ਇਹੀ ਧੁਰ ਦੀ ਗੱਲ ਹੈ। ਧੁਰ ਅਕਾਲ ਪੁਰਖ ਦਾ ਹੀ ਪ੍ਰਾਇਵਾਚੀ ਹੈ। ਆਮ ਬੋਲ ਚਾਲ ਵਿਚ ਧੁਰ ਦੇ ਭਾਵ ਇਸੇ ਹੀ ਭਾਵਨਾ ਨੂੰ ਦਰਸਾਉਂਦੇ ਹਨ। ਸਾਨੂੰ ਇਸ ਭਾਵਨਾ ਦਾ ਪਤਾ ਨਹੀਂ ਲੱਗਦਾ ਕਿਉਂਕਿ ਉਸ ਉੱਤੇ ਅਕਲ ਤੇ ਦਲੀਲ ਦਾ ਪੜਦਾ ਪਿਆ ਹੁੰਦਾ ਹੈ। ਜਦੋਂ ਕੋਈ ਕੁਝ ਲੱਭਣ ਲੱਗਦਾ ਹੈ ਤਾਂ ਆਖਦਾ ਹੈ ਕਿ ਮੈਂ ਤਾਂ ਲੱਭਦਾ ਲੱਭਦਾ ਖੌਰੇ ਕਿੱਧਰ ਚਲਾ ਗਿਆ ਤੇ ਹੁਣ ਉਹਨੂੰ ਧੁਰ ਤੋਂ ਫੜ ਕੇ ਲਿਆਇਆ ਹਾਂ। ਅੱਗੇ ਰਿਵਾਜ ਸੀ, ਜਦੋਂ ਗਰਮੀਆਂ ਵਿਚ ਕੋਠੇ ਸੌਂਦੇ ਸਾਂ ਤਾਂ ਕਿਹਾ ਜਾਂਦਾ ਸੀ ਕਿ ਚੱਲੋ ਧੁਰ ਕੋਠੇ 'ਤੇ ਚੱਲੀਏ। ਧੁਰ ਕੋਠੇ ਦਾ ਮਤਲਬ, ਜਿਸ ਕੋਠੇ ਉੱਤੇ ਹੋਰ ਕੋਈ ਕੋਠਾ ਜਾਂ ਉਸਾਰੀ ਨਹੀਂ, ਭਾਵ ਸਭ ਤੋਂ ਉੱਤੇ। ਅਜਿਹਾ ਹੀ ਤਾਂ ਹੈ ਵਾਹਿਗੁਰੂ, ਜਿਸ ਤੋਂ ਉੱਤੇ ਹੋਰ ਕੋਈ ਨਹੀਂ।

ਆਸਮਾਨ ਸੱਤ ਹਨ ਜਾਂ ਅਣਗਿਣਤ, ਸਾਡੀ ਇਹ ਕੋਈ ਬਹਿਸ ਨਹੀਂ; ਜਿਤਨੇ ਵੀ ਹਨ ਅਜੇ ਤਕ ਕਿਸੇ ਤੋਂ ਗਿਣੇ ਨਹੀਂ ਗਏ। ਇਨ੍ਹਾਂ ਆਸਮਾਨਾਂ ਦੇ ਉੱਤੇ ਵਾਹਿਗੁਰੂ ਹੈ। ਇਹੀ ਹੁਕਮ ਹੈ ਗੁਰੂ ਨਾਨਕ ਦੇਵ ਜੀ ਦਾ:

**ਊਪਰਿ ਦਰਿ ਅਸਮਾਨਿ ਪਇਆਲਿ ॥**
**ਕਿਉ ਕਰਿ ਕਹੀਐ ਦੇਹੁ ਵੀਚਾਰਿ ॥** *(ਮਲਾਰ ਮ: ੧, ਪੰਨਾ ੧੨੫੬)*

ਪਵਨ, ਪਾਣੀ, ਮਿੱਟੀ, ਅਗਨੀ ਤੇ ਆਸਮਾਨ ਵਾਹਿਗੁਰੂ ਦੇ ਕੀਤੇ ਹੋਏ ਹਨ। ਸਪਸ਼ਟ ਗੱਲ ਇਹ ਹੈ ਕਿ ਕਰਤਾ ਕਿਰਤ ਤੋਂ ਕਿਤੇ ਉਪਰ ਹੈ। ਸਰਸਰੀ ਨਿਗ੍ਹਾ ਨਾਲ ਸਾਨੂੰ ਆਸਮਾਨ ਸਭ ਤੋਂ ਉੱਪਰ ਨਜ਼ਰ ਆਉਂਦਾ ਹੈ। ਪਰ ਉਸ ਤੋਂ ਵੀ ਉੱਤੇ, ਧੁਰ ਉੱਤੇ ਵਾਹਿਗੁਰੂ ਹੈ ਅਤੇ ਸਾਰੇ ਆਸਮਾਨ ਹੇਠਾਂ, ਭਾਵ ਪਾਇਆਲਿ ਹੀ ਰਹਿ ਜਾਂਦੇ ਹਨ। ਧੁਰ ਅਕਾਲ ਪੁਰਖ ਹੈ, ਪਾਤਾਲਾਂ ਪਾਤਾਲ ਹਨ ਜਾਂ ਆਕਾਸ਼ਾਂ ਦੇ ਅੱਗੇ ਹੋਰ ਆਕਾਸ਼ ਹਨ। ਢੂੰਡਾਊ ਚਿਰਾਂ ਤੋਂ ਢੂੰਡ ਰਹੇ ਹਨ ਤੇ ਢੂੰਡਦੇ ਰਹਿਣਗੇ। ਅਜੇ ਅੱਜ ਦੀ ਗੱਲ ਹੈ ਕਿ ਖ਼ਗੋਲ ਵਿਗਿਆਨੀਆਂ ਨੇ ਇਕ ਨਵਾਂ ਭੇਦ ਖੋਲ੍ਹਿਆ ਹੈ ਕਿ ਨਵੀਆਂ ਆਕਾਸ਼ ਗੰਗਾਵਾਂ ਅਤੇ ਤਾਰੇ ਤੇਜ਼ੀ ਨਾਲ ਵਧ ਰਹੇ ਹਨ। ਸਾਰੇ ਵਿਦਵਾਨ, ਵਿਗਿਆਨੀ, ਵੇਦਾਂ ਦੇ ਵੇਤਾ ਤੇ ਵੇਦ ਬਹੁਤ ਸਾਰਾ ਵਿਸਤਰਿਤ ਗਿਆਨ ਦੇਣ ਤੋਂ ਬਾਦ ਇਸ ਗੱਲ 'ਤੇ ਸਹਿਮਤ ਹਨ ਕਿ ਧੁਰ ਉੱਤੇ ਵਾਹਿਗੁਰੂ ਹੈ। ਗੁਰੂ ਪਾਤਸ਼ਾਹ ਹੁਕਮ ਕਰਦੇ ਹਨ ਕਿ ਸਾਰੇ ਹਿਸਾਬ, ਲੇਖੇ ਤੇ ਰਿਆਜ਼ੀ ਦੇ ਇਲਮ ਦਾ ਵਿਨਾਸ਼ ਹੋ ਗਿਆ। ਸਾਰੇ ਲੇਖੇ ਮੁੱਕ ਗਏ। ਉਨ੍ਹਾਂ ਤੋਂ ਕੋਈ ਨਤੀਜਾ ਨਹੀਂ ਕੱਢਣਾ ਚਾਹੀਦਾ। ਨਤੀਜਾ ਗੁਰੂ ਨਾਨਕ ਦੇਵ ਜੀ ਨੇ ਕੱਢਿਆ ਕਿ ਅਕਾਲ ਪੁਰਖ ਸਭ ਤੋਂ ਉਪਰ ਹੈ। ਉਸ ਤੋਂ ਉਪਰ ਕੋਈ ਨਹੀਂ, ਉਹ ਸਰਬ-ਸ਼ਕਤੀਮਾਨ ਹੈ।

ਪਰਮਪਤੀ ਪਰਮਾਤਮਾ ਪਰਿਪੂਰਣ ਹੈ। ਉਸ ਵਿਚ ਹੋਰ ਕੁਝ ਪਾਇਆ ਨਹੀਂ ਜਾ ਸਕਦਾ

ਤੇ ਨਾ ਹੀ ਉਸ ਨੂੰ ਕੋਈ ਲੋੜ ਹੈ। ਉਹ ਅਤਿਅੰਤ ਵੱਡਾ ਹੈ ਅੱਤ ਵੱਡਾ। ਕਿਤਨਾ ਵੱਡਾ ਹੈ, ਇਹ ਬਿਆਨਿਆ ਨਹੀਂ ਜਾ ਸਕਦਾ। ਉਹ ਕਰਤਾ ਕਾਦਰ ਹੈ, ਕਰਨ ਵਾਲਾ। ਕਿਰਤ ਕਰ ਕੇ ਕ੍ਰਿਪਾ ਕਰਦਾ ਹੈ, ਕਰੀਮ ਹੈ। ਸਭਨਾਂ ਨੂੰ ਪਾਲ ਰਿਹਾ ਹੈ। ਅਸੀਂ ਇਤਨਾ ਕੁਝ ਪ੍ਰਾਪਤ ਕਰਨ ਦੇ ਬਾਵਜੂਦ ਵੀ ਉਹ ਕੰਮ ਘੱਟ ਹੀ ਕਰਦੇ ਹਾਂ ਜਿਸ ਦੇ ਨਾਲ ਉਹ ਖ਼ੁਸ਼ ਹੋ ਜਾਏ। ਜਿਸ ਨਾਲ ਅਸੀਂ ਬੰਧਨ ਮੁਕਤ ਹੋ ਜਾਈਏ।

**ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥**
**ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥**
**ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ॥**

*(ਵਾਰ ਆਸਾ ਮ: ੧, ਪੰਨਾ ੪੭੫)*

ਆਸ਼ਾ ਰਹਿਤ ਤੇ ਇੱਛਾ ਮੁਕਤ ਸਦਾ ਰਜ਼ਾ ਵਿਚ ਵਿਚਰਦੇ, ਹੁਕਮ ਰਜਾਈ ਚਲਦੇ ਪੂਰਣ ਪੁਰਖ, ਯੁੱਗ ਪੁਰਖ, ਆਪ ਨਾਰਾਇਣ, ਕਲਾਧਾਰ, ਗੁਰੂ ਨਾਨਕ ਸਾਹਿਬ ਹੁਕਮ ਕਰਦੇ ਹਨ ਕਿ ਉਹੀ ਕਾਰ ਕਮਾਈ ਜਾਏ ਜੋ ਵਾਹਿਗੁਰੂ ਨੂੰ ਭਾਵੇ। ਤੱਤ ਦੀ ਗੱਲ ਇਹ ਹੈ ਕਿ ਧੁਰ ਭਾਵ ਵਾਹਿਗੁਰੂ ਦੇ ਦਰ ਤੋਂ ਉਹੀ ਮੁਕਤ ਹੋਣਗੇ, ਛੁੱਟਣਗੇ, ਜੋ ਅਜਿਹਾ ਕਰਨਗੇ। ਇਥੇ ਇਕ ਗੱਲ ਹੋਰ ਬੜੀ ਨਿੱਖਰ ਕੇ ਸਾਹਮਣੇ ਆਉਂਦੀ ਹੈ ਕਿ ਅਸੀਂ ਇਥੇ ਕੀਤੀ ਗਈ ਸੁੱਚੀ ਕਾਰ ਨਾਲ ਮੁਕਤ ਹੁੰਦੇ ਹਾਂ। ਇਹੀ ਤਾਂ ਗੁਰਮਤਿ ਦਾ ਜੀਵਨ-ਮੁਕਤੀ ਦਾ ਸਿਧਾਂਤ ਹੈ। ਧੁਰ ਤੋਂ ਛੁੱਟਣਾ ਹੈ, ਵਾਹਿਗੁਰੂ ਪਾਸੋਂ ਮੁਕਤੀ ਹਾਸਲ ਕਰਨੀ ਹੈ। ਪ੍ਰਕਾਰ ਤਾਂ ਇਥੇ ਘੁੰਮਾਉਣੀ ਹੈ। ਧੁਰ ਵਾਲਾ ਕਿਸੇ ਧੁਰ ਕਿੰਗਰੇ ਉੱਤੇ ਟਿਕਿਆ ਜਾਂ ਬੈਠਾ ਨਹੀਂ। ਇਥੇ ਹੀ ਕਣ ਕਣ ਤੇ ਬ੍ਰਹਿਮੰਡ 'ਤੇ ਸ੍ਰਿਸ਼ਟੀ ਵਿਆਪ ਰਿਹਾ ਹੈ।

ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਗੁਰਬਾਣੀ ਦੇ ਕੁਝ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ ਜਿਨ੍ਹਾਂ ਵਿਚ ਗੁਰੂ ਹਰਿਗੋਬਿੰਦ ਜੀ ਦੇ ਜਨਮ ਸਬੰਧੀ ਸਪਸ਼ਟ ਸੰਕੇਤ ਹਨ। ਇਸ ਨਾਲ ਹੋਰ ਕੀ ਕਥਾਵਾਂ ਜੁੜੀਆਂ ਹਨ, ਉਨ੍ਹਾਂ ਸਬੰਧੀ ਇਥੇ ਵਿਚਾਰ ਵਿਮਰਸ਼ ਦੀ ਜ਼ਰੂਰਤ ਨਹੀਂ। ਦੇਖਣਾ ਸਿਰਫ਼ ਇਹ ਹੈ ਕਿ ਗੁਰੂ ਬਾਲਕ ਜਨਮ ਸਬੰਧੀ, ਹਰ ਥਾਂ 'ਤੇ ਅਕਾਲ ਪੁਰਖ ਦੀ ਮਹਿਮਾ, ਵਡਿਆਈ ਅਤੇ ਕ੍ਰਿਪਾ ਦਾ ਜ਼ਿਕਰ ਹੈ। ਆਸਾ ਰਾਗ ਦੇ ਇਕ ਸ਼ਬਦ ਵਿਚ ਵੀ ਇਸੇ ਤਰ੍ਹਾਂ ਦਾ ਹੁਕਮ ਹੈ:

**ਜੰਮਿਆ ਪੂਤੁ ਭਗਤੁ ਗੋਵਿੰਦ ਕਾ॥**
**ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ਰਹਾਉ॥** *(ਆਸਾ ਮ: ੫, ਪੰਨਾ ੩੯੬)*

ਸਾਰੀ ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲੇ ਗੋਬਿੰਦ ਦਾ ਭਗਤ ਹੈ। ਮਿਹਰ ਦੀ ਜੋ ਇਹ ਵਰਖਾ ਮੇਰੇ ਉੱਤੇ ਹੋਈ ਹੈ, ਇਹ ਅਕਾਲ ਪੁਰਖ—ਧੁਰਿ ਦੁਆਰਾ ਲਿਖਿਆ ਹੋਇਆ ਹੁਕਮ ਹੈ। ਇਥੇ ਇਹ ਬਿਲਕੁਲ ਨਹੀਂ ਭੁੱਲਣਾ ਚਾਹੀਦਾ ਕਿ ਨਾਲ ਹੀ ਗੁਰੂ ਦੇਵ ਅੰਕਿਤ ਕਰਦੇ ਹਨ ਜਿਥੇ ਵੀ ਕੋਈ ਉਪਜ ਹੋ ਰਹੀ ਹੈ ਜਾਂ ਕਿਤੇ ਕੁਝ ਪ੍ਰਗਟ ਹੋ ਰਿਹਾ ਹੈ, ਸਭਨਾਂ ਵਿਚ ਸਭ ਕੁਝ ਧੁਰ ਦਾ ਲਿਖਿਆ ਹੁਕਮ ਹੈ। ਰੱਫੜ ਸਿਰਫ਼ ਇਤਨਾ ਹੈ ਕਿ ਸਾਡਾ ਬਹੁਤਾ ਧਿਆਨ ਧੁਰਿ ਦੁਆਰਾ ਲਿਖੇ ਵਲ ਹੁੰਦਾ ਹੈ, ਧੁਰਿ ਵਲ ਬਿਲਕੁਲ ਨਹੀਂ। ਇਹ ਉਸੇ ਹੀ ਤਰ੍ਹਾਂ ਹੈ ਜਿਵੇਂ ਅਸੀਂ ਕਿਸੇ ਲਿਖਾਰੀ ਦੀ ਲਿਖਤ 'ਤੇ ਮੋਹਿਤ ਹੋ ਕੇ ਉਸ ਤੋਂ ਵਾਰਨੇ ਜਾਈਏ ਤੇ ਲਿਖਾਰੀ ਦੀ ਬਾਤ ਹੀ ਨਾ ਪੁੱਛੀਏ। ਸ਼ਾਇਦ ਇਸੇ ਕਾਰਨ ਚੰਗੇ ਲੇਖਕ ਵੀ ਅਣਗੌਲੇ ਹੀ ਰਹਿ ਜਾਂਦੇ ਹਨ। ਪਾਤਸ਼ਾਹ ਗੁਰੂ ਅਰਜਨ ਦੇਵ ਜੀ, ਗੁਰੂ ਬਾਲਕ ਦੇ ਜਨਮ ਉੱਤੇ ਖ਼ੁਸ਼ ਹਨ ਤਾਂ ਉਨ੍ਹਾਂ

ਨੂੰ ਦ੍ਰਿੜ੍ਹਤਾ ਨਾਲ ਇਹ ਯਾਦ ਹੈ ਕਿ ਸਭਨਾਂ ਦੇ ਘਰ ਬੱਚੇ ਜੰਮਣ ਦੀ ਪ੍ਰਕਿਰਿਆ ਦਾ ਕਾਰਨ ਧੁਰਿ ਹੈ, ਵਾਹਿਗੁਰੂ ਆਪ ਹੈ।

ਗੁਰੂ ਰਾਮ, ਨਾਮ ਸ਼ਬਦ, ਗੁਰ ਸ਼ਬਦ ਬਾਣੀ ਆਦਿ ਦਾ ਕਥਨ ਕਰਦਿਆਂ ਸ੍ਰੀ ਗੁਰੂ ਅਮਰਦਾਸ ਜੀ ਨਾਲ ਹੀ ਬਖ਼ਸ਼ਿਸ਼ ਦੀ ਗੱਲ ਕਰਦੇ ਹਨ। ਆਪ ਜੀ ਫ਼ੁਰਮਾਂਦੇ ਹਨ ਕਿ ਧੁਰਿ ਖ਼ੁਦ ਹੀ ਬਖ਼ਸ਼ਿਸ਼ ਕਰਦਾ ਹੈ ਅਤੇ ਆਪੇ ਹੀ ਆਪਣੇ ਨਾਲ ਮੇਲ ਲੈਂਦਾ ਹੈ।

**ਧੁਰਿ ਆਪੇ ਜਿਨ੍ਹਾ ਨੋ ਬਖਸਿਓਨੁ ਭਾਈ ਸਬਦੇ ਲਇਅਨੁ ਮਿਲਾਇ॥**
**ਧੂੜਿ ਤਿਨ੍ਹਾ ਕੀ ਅਘੁਲੀਐ ਭਾਈ ਸਤਸੰਗਤਿ ਮੇਲਿ ਮਿਲਾਇ॥੩॥**

*(ਬਸੰਤੁ ਮ: ੩, ਪੰਨਾ ੧੧੭੭)*

ਸੇਵਾ ਤਿਆਗ ਤੇ ਨਿਮਰਤਾ ਦੇ ਪੁੰਜ ਤੀਜੇ ਪਾਤਸ਼ਾਹ ਪਥ ਪ੍ਰਦਰਸ਼ਨ ਕਰਦੇ ਹਨ ਕਿ ਧੁਰਿ ਜਿਨ੍ਹਾਂ ਉੱਤੇ ਮਿਹਰ ਕਰਦਾ ਹੈ, ਉਨ੍ਹਾਂ ਨੂੰ ਸ਼ਬਦ ਨਾਲ ਮਿਲਾ ਦਿੰਦਾ ਹੈ। ਸ਼ਬਦ ਅਕਾਲ ਪੁਰਖ ਹੀ ਹੈ। ਜਿਨ੍ਹਾਂ ਨੂੰ ਧੁਰਿ ਦੀ ਬਖ਼ਸ਼ਿਸ਼ ਹੋ ਗਈ ਹੈ, ਉਨ੍ਹਾਂ ਦੀ ਧੂੜ ਨਾਲ ਅਸੀਂ ਸਤਸੰਗਤਿ ਦੀ ਪ੍ਰਾਪਤੀ ਕਰ ਲੈਂਦੇ ਹਾਂ ਅਤੇ ਮੁਕਤ ਹੋ ਜਾਂਦੇ ਹਾਂ। ਘੁਲ ਦਾ ਭਾਵ ਹੈ ਘੁਲ ਮਿਲ ਜਾਣਾ ਅਤੇ ਅਘੁਲ ਦਾ ਭਾਵ ਹੈ ਘੁਲੇ ਮਿਲੇ ਨਾ ਹੋਣਾ, ਭਾਵ ਛੁੱਟ ਜਾਣਾ, ਮੁਕਤ ਹੋ ਜਾਣਾ। ਸੋ ਗੁਰਮਤਿ ਦਾ ਇਕ ਹੋਰ ਸਿਧਾਂਤ ਉਘੜ ਕੇ ਸਾਹਮਣੇ ਆ ਜਾਂਦਾ ਹੈ ਕਿ ਸਤਸੰਗਤਿ ਵਿਚ ਜਾਣ ਕਾਰਨ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਗੁਰਬਾਣੀ ਨੇ ਕਦੀ ਵੀ ਕਰਮਕਾਂਡ ਨੂੰ ਪ੍ਰਵਾਨ ਨਹੀਂ ਕੀਤਾ। ਇਥੇ ਕੇਵਲ ਧੂੜ ਮਸਤਕ ਲਾਉਣ ਦਾ ਇਕ ਉਦਾਹਰਣ ਲਈਏ ਤਾਂ ਚਿੱਤ ਪ੍ਰਸੰਨ ਹੋ ਜਾਏਗਾ। ਕਿਸੇ ਬਖ਼ਸ਼ਿਸ਼ ਵਾਲੇ ਦੀ ਧੂੜ ਮੱਥੇ ਲਾਉਣਾ ਇੱਕ ਪ੍ਰਕਿਰਿਆ ਨਹੀਂ ਬਲਕਿ ਨਿਮਰਤਾ ਦਾ ਸੂਚਕ ਹੈ। ਧੂੜ ਮੱਥੇ ਲਾਉਣਾ ਇਸੇ ਗੱਲ ਨੂੰ ਸਪਸ਼ਟ ਕਰਦਾ ਹੈ, ਜਿਸ ਪ੍ਰਕਾਰ ਆਪੇ ਆਪ ਵਾਹਿਗੁਰੂ ਦਾ ਪ੍ਰਾਇਵਾਚੀ ਹੈ। ਇਸ ਤਰ੍ਹਾਂ ਧੁਰਿ ਦਾ ਭਾਵ ਵਾਹਿਗੁਰੂ ਤੋਂ ਹੀ ਹੈ।

ਗੁਰੂ ਕੀ ਬਾਣੀ ਨੂੰ ਧੁਰ ਕੀ ਬਾਣੀ ਕਿਹਾ ਹੈ। ਬਾਣੀ ਨੂੰ ਅੰਮ੍ਰਿਤ ਬਾਣੀ ਵੀ ਆਖਿਆ ਹੈ। ਵਾਹਿਗੁਰੂ ਬਚਨਾਂ ਨੂੰ ਅੰਮ੍ਰਿਤ ਬਚਨ ਜਾਂ "ਅੰਮ੍ਰਿਤ ਬਾਣੀ ਹਰਿ ਹਰਿ ਕੇਰੀ" ਆਖਿਆ ਹੈ। ਇਸੇ ਹੀ ਪ੍ਰਕਾਰ ਜਦੋਂ ਹੁਕਮ ਆਉਂਦਾ ਹੈ :

**ਧੁਰਿ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥**
**ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ॥੨॥੧੩॥**

*(ਸੋਰਠਿ ਮ: ੫, ਪੰਨਾ ੬੨੮)*

ਧੁਰਿ ਕੀ ਬਾਣੀ ਦੇ ਆਉਣ ਨਾਲ ਸਾਰੀ ਚਿੰਤਾ ਦੀ ਸਮਾਪਤੀ ਹੋ ਗਈ। ਧੁਰਿ ਦਿਆਲ ਪੁਰਖ ਤੇ ਮਿਹਰਵਾਨ ਹੈ। ਮੈਂ ਨਾਨਕ, ਸੱਚ, ਭਾਵ ਅਕਾਲ ਪੁਰਖ ਸਬੰਧੀ ਬਿਆਨ ਕਰ ਰਿਹਾ ਹਾਂ। ਮਤਲਬ ਸਪਸ਼ਟ ਹੈ ਕਿ ਇਹ ਬਾਣੀ ਅਕਾਲ ਪੁਰਖ ਦੀ ਬਾਣੀ ਹੈ। ਅਕਾਲ ਪੁਰਖ ਦੀ ਭਾਵਨਾ ਹੈ। ਅਕਾਲ ਪੁਰਖ ਦੇ ਸਬੰਧ ਵਿਚ ਹੈ। ਅਕਾਲ ਪੁਰਖ ਦੀ ਸਿਫ਼ਤੋ-ਸਾਲਾਹ ਹੈ। ਇਸ ਦਾ ਹਰ ਨਿਸ਼ਕਰਸ਼, ਨਤੀਜਾ, ਆਦੇਸ਼, ਉਪਦੇਸ਼ ਤੇ ਸੰਦੇਸ਼, ਅਕਾਲ ਪੁਰਖ ਦੀ ਵਡਿਆਈ ਬਾਰੇ ਹੈ। ਅਕਾਲ ਪੁਰਖ ਧੁਰਿ ਹੀ ਹੈ। ਇਸ ਦਾ ਹਰ ਸੰਕੇਤ ਉਸੇ ਹੀ ਪਾਸੇ ਹੋਵੇਗਾ। ਇਹ ਕਥਾ ਕਹਾਣੀ ਨਹੀਂ। ਜੇ ਕਿਸੇ ਸੰਤ ਭਗਤ, ਮਨੁੱਖ, ਰਾਜੇ ਆਦਿ ਦੇ ਸੰਦਰਭ ਵਿਚ ਕੋਈ ਗੱਲ ਕਹੀ ਗਈ ਹੈ ਤਾਂ ਉਸ ਦਾ ਤੱਤ ਸਾਰ ਅਕਾਲ ਪੁਰਖ ਦੀ ਸਰਬੱਗਤਾ ਤੇ ਧੁਰਿ ਦੀ ਮਹਿਮਾ ਹੋਵੇਗੀ। ਇਸ ਨੂੰ ਕਦੀ ਵੀ ਵੇਦਾਂ, ਸ਼ਾਸਤਰਾਂ, ਪੁਰਾਣਾਂ, ਸਿਮ੍ਰਿਤੀਆਂ ਜਾਂ ਹੋਰ ਗੱਲਾਂ ਦੇ ਨਾਲ ਜੋੜ ਕੇ ਉਨ੍ਹਾਂ ਨੂੰ ਉਘਾੜਨ ਦਾ ਯਤਨ ਨਹੀਂ ਕਰਨਾ ਚਾਹੀਦਾ। ਭਗਤ ਜਨਾਂ ਤੇ ਗੁਰਮੁਖਿ ਸਿੱਖਾਂ ਦਾ ਧੁਰਾ ਧੀਰਜ ਵਾਲਾ, ਧਰਣੀ ਧਰਿ ਵਾਹਿਗੁਰੂ ਹੈ, ਉਹ ਧੁਰਿ ਹੈ।

# ਉਪਾਇ

ਟੂਣਾ ਕਰਨ ਵਾਲੇ, ਤਾਵੀਜ਼ ਦੇਣ ਵਾਲੇ, ਧਾਗੇ ਮੌਲੀਆਂ ਬੰਨ੍ਹ, ਜਾਦੂ ਤੇ ਝਾੜਾ ਕਰਨ ਵਾਲੇ, ਲੋਕਾਂ ਨੂੰ ਡਰਾਉਂਦੇ ਭਰਮਾਉਂਦੇ ਤੇ ਫਿਰ ਉਪਾਅ ਦੱਸਦੇ ਹਨ ਅਖੇ ਤੇਰੇ ਘਰ ਕਿਸੇ ਸਹੇ ਦਾ ਤੱਕਲਾ ਗੱਡਿਆ ਹੋਇਆ ਹੈ ਜਾਂ ਕੋਈ ਟੂਣਾ ਕਰ ਗਿਆ ਹੈ, ਸਾੜ੍ਹਸਤੀ ਲੱਗੀ ਹੋਈ ਹੈ, ਇਸ ਨਾਲ ਬੜੀ ਭਿਆਨਕ ਤਬਾਹੀ ਮਚੇਗੀ। ਭਰਮਾਂ ਮਾਰੇ ਲੋਕ ਉਨ੍ਹਾਂ ਕੋਲੋਂ ਉਪਾਅ ਪੁੱਛਦੇ ਹਨ। ਉਹ ਸਿਆਣੇ ਅਖਵਾਉਣ ਵਾਲੇ ਇਕ ਵਿਸ਼ੇਸ਼ ਖ਼ਰਚਾ ਅਤੇ ਵਿਧੀ ਦੱਸ ਕੇ, ਡਰਾ ਧਮਕਾ ਕੇ, ਆਪਣਾ ਖੀਸਾ ਭਰ ਲੈਂਦੇ ਹਨ।

ਐਸੀ ਹੀ ਹਾਲਤ ਨਾਮ ਸਿਮਰਨ ਪ੍ਰਭੂ ਧਿਆਇਨ ਦੀ ਇੱਛਾ ਪੈਦਾ ਹੋਣ ਵਾਲਿਆਂ ਦੀ ਹੁੰਦੀ ਹੈ। ਉਹ ਗਲੀ ਗਲੀ ਖੁੱਲ੍ਹੀਆਂ ਦੁਕਾਨਾਂ ਪਾਸ ਪੁੱਜਦੇ ਹਨ ਅਤੇ ਉਨ੍ਹਾਂ ਤੋਂ ਸਿਮਰਨ, ਨਾਮ ਧਿਆਉਣ ਦੇ ਉਪਾਅ ਜਾਣਨ ਵਾਸਤੇ ਬੇਨਤੀਆਂ ਕਰਦੇ ਹਨ। ਇਹ ਹੱਟੀਆਂ ਵਾਲੇ ਉਨ੍ਹਾਂ ਭੋਲੇ ਭਾਲੇ ਲੋਕਾਂ ਅਤੇ ਵਾਹਿਗੁਰੂ ਦਰਮਿਆਨ ਵਿਚੋਲੇ ਬਣ ਕੇ ਬਹਿ ਜਾਂਦੇ ਹਨ ਅਤੇ ਚੰਗੀਆਂ ਰਕਮਾਂ ਐਂਠ ਮਰੋੜ ਕੇ ਵੱਡੇ ਵੱਡੇ ਭਵਨ ਉਸਾਰ ਲੈਂਦੇ ਹਨ। ਗੁਰੂ ਪਾਤਸ਼ਾਹ ਅਕਾਲ ਪੁਰਖ ਦੇ ਢੂੰਡਾਊ ਤੇ ਨਾਮ ਜਪਣ ਵਾਲਿਆਂ ਨੂੰ ਝੰਜੋੜਦਿਆਂ ਹੋਇਆਂ ਗੁਰੂ ਦੇਵ ਆਪ ਪ੍ਰਸ਼ਨ ਪੁੱਛਦੇ ਹਨ ਕਿ ਭਾਈ ਤੂੰ ਕੀ ਪਿਆ ਸੋਚਦਾ ਹੈਂ ? ਤੇਰੇ ਮਨ ਵਿਚ ਕੀ ਵਿਚਾਰ ਹੈ ? ਤੂੰ ਕਿੱਧਰ ਦੇਖਦਾ ਹੈਂ ? ਕਾਹਨੂੰ ਐਵੇਂ ਉਪਾਅ ਤੇ ਵਿਧੀਆਂ ਪੁੱਛ ਪੁੱਛ ਕੇ ਜ਼ਿੰਦਗੀ ਦਾ ਕੀਮਤੀ ਸਮਾਂ ਗੁਆ ਰਿਹਾ ਹੈਂ।

**ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ ॥**
**ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ ॥੧॥**
**ਬਰਸੈ ਮੇਘੁ ਸਖੀ ਘਰਿ ਪਾਹੁਨ ਆਏ ॥**
**ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰ ਨਵ ਨਿਧਿ ਨਾਮਿ ਸਮਾਏ ॥੧॥ਰਹਾਉ॥**

*(ਮਲਾਰ ਮ: ੫, ਪੰਨਾ ੧੨੬੬)*

ਜਿਸ ਵਾਹਿਗੁਰੂ ਦੀ ਪ੍ਰਾਪਤੀ ਅਸੀਂ ਚਾਹੁੰਦੇ ਹਾਂ, ਉਹ ਖ਼ੁਦ ਹੀ ਸਹਾਇਤਾ ਕਰਨ ਵਾਸਤੇ ਤਿਆਰ ਖੜਾ ਹੈ। ਰਤਾ ਕੁ ਉਹਦੇ ਵੱਲ ਦੇਖ। ਉਹ ਤੇਰੇ ਦਰਵਾਜ਼ੇ ਉੱਤੇ ਖੜਾ, ਤੈਨੂੰ ਮਿਲ ਜਾਏਗਾ। ਤੂੰ ਇਕ ਕਦਮ ਚੱਲ, ਉਹ ਕਰੋੜ ਕਦਮ ਅੱਗੇ ਹੋ ਕੇ ਤੇਰਾ ਸੁਆਗਤ ਕਰੇਗਾ। ਇਹ ਸੰਭਵ ਉਦੋਂ ਹੀ ਹੋਵੇਗਾ ਜਦੋਂ ਅਸੀਂ ਆਪਣੇ ਆਪ ਨੂੰ ਦੀਨ, ਨਿਮਾਣਾ, ਗ਼ਰੀਬ ਸਮਝ ਕੇ ਉਸ ਵਾਹਿਗੁਰੂ ਤੇ ਉਸ ਦੇ ਨਾਮ ਨੂੰ ਸਰਵੋਪਰ ਤੇ ਸ਼ਕਤੀਸ਼ਾਲੀ ਮੰਨ ਲਵਾਂਗੇ। ਉਸ ਦੇ ਨਾਮ ਵਿਚ ਨੌਂ ਨਿਧੀਆਂ ਸਮਾਈਆਂ ਹੋਈਆਂ ਹਨ। ਉਹ ਕ੍ਰਿਪਾ ਕਰ ਕੇ ਨਿਮਰਤਾ ਵਾਲਿਆਂ ਨੂੰ ਭਗਤ ਖ਼ਜ਼ਾਨਾ ਬਖ਼ਸ਼ ਦਿੰਦਾ ਹੈ। ਫੇਰ ਕਿਸੇ ਦੀ ਕੋਈ ਪਰਵਾਹ ਨਹੀਂ ਰਹਿੰਦੀ। ਬੱਦਲ ਸਹਿਜ ਸੁਭਾਅ ਵੱਸਦਾ ਹੈ, ਆਪਣੇ ਆਪ ਵੱਸਦਾ ਹੈ, ਉਸ ਲਈ ਅਸੀਂ ਕੋਈ ਉਪਾਅ ਨਹੀਂ ਕਰਦੇ। ਅੰਤਰ ਸਿਰਫ਼ ਇਤਨਾ ਹੈ ਕਿ ਟਿੱਬਿਆਂ ਤੋਂ ਮੀਂਹ ਦਾ ਪਾਣੀ ਤਿਲਕ ਜਾਂਦਾ ਹੈ, ਉੱਥੇ ਰੁੱਕਦਾ ਨਹੀਂ, ਟੋਇਆਂ ਵਿਚ ਸਹਿਜੇ ਸਮਾ ਜਾਂਦਾ ਹੈ। ਟਿੱਬੇ ਆਕੜ ਵਾਲੇ ਹੰਕਾਰੀ ਮਨੁੱਖਾਂ ਵਰਗੇ ਹਨ ਅਤੇ ਟੋਏ ਨਿਮਰਤਾ ਵਾਲੇ ਗੁਰਮੁਖਾਂ ਵਰਗੇ।

ਗੁਰੂ ਪਾਤਸ਼ਾਹ ਜੀਵਨ ਵਿਧੀ ਦਾ ਬਿਆਨ ਕਰਦਿਆਂ ਹੁਕਮ ਕਰਦੇ ਹਨ ਕਿ ਰਚਨਾਤਮਕ ਜੀਵਨ ਵਿਚ ਕੋਈ ਕਾਰਜ ਸਿੱਧ ਕਰਨ ਲਈ ਸੁਨੇਹੇ ਜਾਂ ਚਿੱਠੀ ਪੱਤਰਾਂ ਨਾਲ ਕੰਮ ਚਲਾਉਂਦੇ ਹਨ। ਜੇ ਚਿੱਠੀ ਸੁਨੇਹੇ ਨਾਲ ਕੰਮ ਨਾ ਬਣੇ ਤਾਂ ਫਿਰ ਬੰਦੇ ਦੁੜਾਈਦੇ ਹਨ।

ਇਥੇ ਇੱਕ ਪ੍ਰਸ਼ਨ ਉਠਾਇਆ ਜਾਂਦਾ ਹੈ ਕਿ ਗੁਰਬਾਣੀ ਨੇ ਭਾਵੇਂ ਤੀਜੀ ਥਾਂ ਤੇ ਹੀ ਹੈ, ਉਪਾਅ ਦਾ ਜ਼ਿਕਰ ਕੀਤਾ ਹੈ।

**ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥**
**ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥**
**ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥**
**ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥੧॥** *(ਆਸਾ ਮ: ੫, ਪੰਨਾ ੩੭੧)*

ਗਿਆਨ ਦਾਤਾ ਕਿਰਪਾਲੂ ਗੁਰੂ ਦੀ ਕਿਤਨੀ ਮਿਹਰ ਹੈ ਤੇ ਇਸ ਪ੍ਰਸ਼ਨ ਦਾ ਉੱਤਰ ਤੁਰੰਤ ਉਸੇ ਵੇਲੇ, ਨਾਲ ਹੀ, ਅਗਲੀ ਤੁਕ ਵਿਚ ਦੇ ਦਿੱਤਾ ਹੈ ਕਿ ਹੋਰ ਸਭ ਕੁਝ ਛੱਡ ਕੇ ਵਾਹਿਗੁਰੂ ਮੈਂ ਤੈਨੂੰ ਧਿਆਉਂਦਾ ਹਾਂ। ਤੂੰ ਮੇਰੇ ਧਿਆਨ ਵਿਚ ਹੈਂ। ਮੇਰਾ ਧਿਆਨ ਹੋਰ ਕਿਧਰੇ ਜਾਂਦਾ ਹੀ ਨਹੀਂ ਅਤੇ ਇਹੀ ਉਪਾਅ ਹੈ। ਅਜਿਹੀ ਦਾਤ ਹੋਣ ਦੇ ਬਾਵਜੂਦ ਪਤਾ ਨਹੀਂ ਅਸੀਂ ਉਪਾਵਾਂ ਦੀ ਗੱਲ ਕਿਵੇਂ ਕਰਦੇ ਹਾਂ ? ਸਿਆਣਿਆਂ ਕੋਲ ਜਾ ਕੇ ਟੂਣੇ ਟੋਟਕੇ ਕਿਉਂ ਪੁੱਛਦੇ ਹਾਂ। ਜਾਦੂ ਟੂਣਿਆਂ ਤੇ ਉਪਾਵਾਂ ਵਿਚ ਕਿਉਂ ਭਰਮਦੇ ਹਾਂ। ਸਭਨਾਂ ਉਪਾਵਾਂ ਤੋਂ ਵੱਡਾ ਉਪਾਅ ਉਹ ਆਪ ਹੈ। ਇਹ ਠੀਕ ਹੈ ਕਿ ਰੋਗ ਹੋਣ ਤੇ ਅਸੀਂ ਡਾਕਟਰ ਜਾਂ ਵੈਦ ਕੋਲ ਜਾ ਕੇ ਦਵਾਈ ਬਾਰੇ ਪੁੱਛਦੇ ਹਾਂ। ਪਾਤਸ਼ਾਹ ਫ਼ੁਰਮਾਂਦੇ ਹਨ ਕਿ ਅਉਖਧ ਵੀ ਤਾਂ ਹੀ ਰਾਸ ਆਉਂਦੀ ਹੈ ਜੇ ਕਰਤਾ ਆਪ ਸਹਾਈ ਹੋਵੇ। ਜੇ ਸਰੀਰ ਦੇ ਰੋਗਾਂ ਸਬੰਧੀ ਇਲਾਜ ਕਰਨ ਵਾਸਤੇ ਦਵਾਈ ਵਿਚ ਵਾਹਿਗੁਰੂ ਦੀ ਸਹਾਇਤਾ ਦੀ ਲੋੜ ਹੈ ਤਾਂ ਨਾਮ ਦੇ ਵਾਸਤੇ ਪਤਾ ਨਹੀਂ ਅਸੀਂ ਕਿਉਂ ਅੰਞਾਣਿਆਂ ਨੂੰ ਸਿਆਣਾ ਸਮਝ ਉਨ੍ਹਾਂ ਪਾਸੋਂ ਉਪਾਅ ਤੇ ਵਿਧੀਆਂ ਹੀ ਪੁਛਦੇ ਰਹਿ ਜਾਂਦੇ ਹਾਂ ਅਤੇ ਜ਼ਿੰਦਗੀ ਐਵੇਂ ਹੀ ਵਿਹਾਜ ਜਾਂਦੇ ਹਾਂ।

ਜਦੋਂ ਨਾਮ ਦੀ ਪ੍ਰਾਪਤੀ ਕਰਨੀ ਹੈ, ਉਦੋਂ ਵਾਹਿਗੁਰੂ ਦਾ ਨਾਮ ਖ਼ੁਦ ਹੀ ਉਪਾਅ ਹੈ ਤੇ ਖ਼ੁਦ ਹੀ ਦਾਰੂ। ਗੁਰੂ ਅਰਜਨ ਦੇਵ ਜੀ ਹੱਲ ਤੇ ਉਪਾਅ ਦੱਸਦੇ ਹਨ ਕਿ ਮੈਂ ਸਾਰੇ ਹੀ ਹੀਲੇ ਛੱਡ ਦਿੱਤੇ ਹਨ। ਸਭਨਾਂ ਰੋਗਾਂ ਦੀ ਅਉਖਧ ਨਾਮ ਦਾਰੂ ਹੈ। ਹੁਣ ਇਥੇ ਧਿਆਨ ਨਾਲ ਵਾਚਣ ਤੇ ਵਿਚਾਰਨ ਦੀ ਲੋੜ ਹੈ ਕਿ ਉਹ ਰੋਗ ਕਿਹੜਾ ਹੈ ਜਿਸ ਕਾਰਨ ਬਾਕੀ ਸਾਰੇ ਰੋਗ ਪੈਦਾ ਹੁੰਦੇ ਹਨ। ਗੁਰਬਾਣੀ ਵਿਚ ਬਹੁਤ ਵਾਰ ਹਉਮੈ, ਦੁੱਖ 'ਹਉਮੈ ਮੋਹ ਦੁਖ ਭਾਰੀ' ਹਉਮੈ ਮੈਲ ਆਦਿ ਕਰਕੇ ਆਇਆ ਹੈ। ਇਸ ਪ੍ਰਕਾਰ ਰੋਗਾਂ ਸਿਰ ਰੋਗ ਹਉਮੈ ਹੈ। ਇਸੇ ਹੀ ਕਾਰਨ ਅਕਾਲ ਪੁਰਖ ਤੋਂ ਦੂਰੀ ਹੋ ਜਾਂਦੀ ਹੈ। ਇਸ ਰੋਗ ਨੂੰ ਅਣਗੌਲਿਆਂ ਕਰ ਕੇ ਅਸੀਂ ਹੋਰ ਹੋਰ ਦਵਾਈਆਂ ਤੇ ਉਪਾਅ ਕਰਨ ਵਿਚ ਰੁੱਝੇ ਰਹਿੰਦੇ ਹਾਂ। ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ :

**ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ ॥**
**ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ ॥੧॥**
**ਗੁਰੁ ਪੂਰਾ ਆਰਾਧਿਆ ਸਗਲਾ ਦੁਖੁ ਗਇਆ ॥**
**ਰਾਖਨਹਾਰੈ ਰਾਖਿਆ ਅਪਨੀ ਕਰਿ ਮਇਆ ॥੧॥ਰਹਾਉ॥**

*(ਬਿਲਾਵਲੁ ਮ: ੫, ਪੰਨਾ ੮੧੭)*

ਇਸ ਦਾਰੂ ਦੀ ਵਰਤੋਂ ਕਾਰਨ ਸਾਰੇ ਹੀ ਸਰੀਰਕ ਬੁਖ਼ਾਰ ਤੇ ਆਤਮਿਕ ਪਾਪ ਮਿਟ ਗਏ। ਮਨ ਸ਼ਾਂਤ ਆਈ, ਪੂਰੇ ਗੁਰੂ ਦੀ ਆਰਾਧਨਾ ਕਾਰਨ ਸਾਰਿਆਂ ਦੁੱਖਾਂ ਦਾ ਨਾਸ ਹੋਇਆ। ਰੱਖਿਆ ਟੂਣਿਆਂ ਟੋਟਕਿਆਂ ਜਾਂ ਉਪਾਵਾਂ ਕਾਰਨ ਨਹੀਂ ਹੋਈ, ਰੱਖਣਹਾਰ ਰਖਵਾਲੇ ਵਾਹਿਗੁਰੂ ਦੀ ਮਿਹਰ ਕਾਰਨ ਸੰਭਵ ਹੋ ਸਕੀ। ਇਸ ਪ੍ਰਕਾਰ ਸਾਰੇ ਡਰ ਤੌਖ਼ਲੇ ਤੇ ਖ਼ੌਫ਼ ਮੁੱਕ ਗਏ। ਵਾਹਿਗੁਰੂ ਦੇ ਸਿਮਰਨ ਨਾਲ ਚਿੱਤ ਨਿਰਭੈਤਾ ਵਿਚ ਆ ਗਿਆ। ਹੁਣ ਨਾ ਕਿਸੇ ਨਾਮ ਨਿਹਾਦ ਸਿਆਣੇ

ਦਾ ਖ਼ੌਫ ਹੈ ਤੇ ਨਾ ਹੀ ਦੁੱਖਾਂ ਨਾਲ ਪੈਦਾ ਹੋਣ ਵਾਲੇ ਦਰਦ ਦਾ ਤੌਖ਼ਲਾ। ਇਕ ਗੱਲ ਦਾ ਵਿਸ਼ੇਸ਼ ਧਿਆਨ ਕਰਨਾ ਬਣਦਾ ਹੈ, ਉਹ ਇਹ ਕਿ ਸਿਮਰਨ ਤੇ ਆਰਾਧਣ ਦਾ ਭਾਵ ਗੁਰਮਤਿ ਅਨੁਸਾਰ ਲਿਆ ਜਾਏ। ਸਿਮਰਨ ਕੋਈ ਪ੍ਰਕਿਰਿਆ ਜਾਂ ਸਰੀਰਕ ਅਭਿਆਸ ਨਹੀਂ ਸਗੋਂ ਇਕ ਸੁਭਾਅ ਹੈ। ਗੁਰਮਤਿ ਜੀਵਨ ਦਾ ਇਕ ਖ਼ਾਸ ਤਰੀਕਾ-ਕਾਰ ਹੈ। ਇਕ ਵਿਲੱਖਣ ਤੇ ਵਿਸ਼ੇਸ਼ ਵਿਧੀ ਹੈ। ਤੌਖ਼ਲਾ ਤਾਂ ਇਹ ਹੈ ਕਿ ਹੋਰ ਵਿਧੀਆਂ ਤੇ ਟੋਟਕਿਆਂ ਦਾ ਤਿਆਗ ਤਾਂ ਕਰ ਦਿੱਤਾ, ਹੁਣ ਮਤੇ ਸਿਮਰਨ ਹੀ ਨਾ ਕਿਤੇ ਟੋਟਕਾ ਬਣ ਜਾਏ।

ਇਕ ਵਿਸ਼ੇਸ਼ ਸਮੇਂ ਕੁਝ ਕੁ ਮਿੱਥੇ ਹੋਏ ਵਕਤ ਵਾਸਤੇ ਕੀਤਾ ਗਿਆ ਰਟਨ ਸਿਮਰਨ ਨਹੀਂ ਹੈ। ਅੱਠੇ ਪਹਿਰ ਸਿਮਰਨ, ਸੁਆਸ ਸੁਆਸ ਸਿਮਰਨ, ਦਿਨ ਰੈਣ ਧਿਆਉਣਾ, ਊਠਤ ਬੈਠਤ ਹਰੇ ਹਰਿ ਗਾਉਣਾ ਤਾਂ ਹੀ ਮੁਮਕਿਨ ਹੋ ਸਕਦਾ ਹੈ ਜੇ ਇਹ ਇਕ ਸੁਭਾਅ ਵਾਂਗ ਗ੍ਰਹਿਣ ਕਰ ਲਿਆ ਜਾਏ, ਤਾਂ ਅਜਿਹਾ ਕਰਨ ਨਾਲ ਫਿਰ ਕਿਸੇ ਉਪਾਅ ਦੀ ਲੋੜ ਨਹੀਂ ਰਹੇਗੀ।

ਗੁਰੂ ਤੇਗ ਬਹਾਦਰ ਜੀ ਆਪਣੇ ਰੱਤੇ ਹੋਏ ਮਨ ਜਾਂ ਫਿਰ ਅਕਾਲ ਪੁਰਖ ਪਾਸੋਂ ਪੁੱਛਦੇ ਹਨ ਕਿ ਹੁਣ ਮੈਂ ਕਿਹੜਾ ਤਰੀਕਾ ਅਪਣਾਵਾਂ, ਜਿਸ ਨਾਲ ਮੇਰੇ ਮਨ ਦਾ ਸ਼ੱਕ ਤੇ ਭਰਮ ਦੂਰ ਹੋ ਜਾਏ। ਕਥਨ ਹੈ:

**ਅਬ ਮੈ ਕਉਨੁ ਉਪਾਉ ਕਰਉ ॥**
**ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ ॥੧॥ਰਹਾਉ॥.....**
**ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ ॥**
**ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ ॥੨॥**

*(ਧਨਾਸਰੀ ਮ: ੯, ਪੰਨਾ ੬੮੫)*

ਅਮੋਲਕ ਮਨੁੱਖਾ ਜਨਮ ਕੇਵਲ ਡੰਗਰਾਂ ਵਾਂਗ ਢਿੱਡ ਭਰ ਕੇ ਹੀ ਗਵਾ ਦਿੱਤਾ। ਕਿਸੇ ਦਾ ਕੁਝ ਸਵਾਰਿਆ ਨਾ। ਬੱਸ ਆਪਣੇ ਹੀ ਢਿੱਡ 'ਤੇ ਹੱਥ ਫੇਰਿਆ। ਅਗੋਂ ਇਸੇ ਸ਼ਬਦ ਵਿਚ ਉਪਾਅ ਦੱਸਦੇ ਹਨ ਤੇ ਹੁਕਮ ਕਰਦੇ ਹਨ ਕਿ ਗੁਰਮਤਿ ਸੁਣ ਕੇ ਕੋਈ ਅਕਲ ਨਾ ਆਈ। ਜੋ ਗੁਰਮਤਿ ਨੇ ਕਿਹਾ ਹੈ ਉਹ ਤੇ ਜਿਸ ਨਾਲ ਤੇਰੇ ਮਨ ਅੰਦਰ ਗਿਆਨ ਦਾ ਪ੍ਰਕਾਸ਼ ਹੋਵੇਗਾ, ਮੰਨਣ ਤੇ ਕਰਨ ਦੀ ਗੱਲ ਇਹ ਹੈ ਕਿ ਅਕਾਲ ਪੁਰਖ ਦੀ ਮਿਹਰ ਦੇ ਉੱਤੇ ਭਰੋਸਾ ਪੱਕਾ ਹੋਵੇ। ਅਸੀਂ ਉਸ ਦੇ ਸ਼ਾਕਰ ਹੋ ਜਾਈਏ। ਸ਼ੁਕਰ ਵਿਚ ਜੀਵਨ ਬੀਤੇ। ਵਾਹਿਗੁਰੂ ਆਪ ਆਪਣੀ ਬਿਰਧ ਬਾਣੀ ਦੀ ਲਾਜ ਰੱਖੇਗਾ। ਇਹੀ ਸਭ ਤੋਂ ਉੱਤਮ ਅਤੇ ਅਕਾਟ ਉਪਾਇ ਹੈ।

ਗੁਰੂ ਪਾਤਸ਼ਾਹ ਸੱਚ ਦੇ ਢੂੰਡਾਊ ਸਨ। ਸੱਚ ਦੇ ਧਾਰਨੀ ਤੇ ਸੱਚੇ ਮਾਰਗ 'ਤੇ ਤੋਰਨ ਵਾਲੇ। ਆਪ ਜੀ ਫ਼ੁਰਮਾਂਦੇ ਹਨ ਕਿ ਮੈਂ ਸਾਰੀ ਦੁਨੀਆ ਫਿਰ ਕੇ ਵੇਖੀ। ਦੇਣ ਵਾਲਾ ਦਾਤਾ ਇੱਕੋ ਹੀ ਹੈ। ਫਿਰ ਮਨੁੱਖ ਦਰ ਦਰ ਤੇ ਡਗਰ ਡਗਰ ਕਿਉਂ ਭਟਕੇ ? ਬੇਲੋੜੇ ਉਪਾਵਾਂ ਵਾਸਤੇ ਕਿਉਂ ਕੋਸ਼ਿਸ਼ ਕਰੇ ? ਸ੍ਰਿਸ਼ਟੀ ਸਾਜਣ ਵਾਲੇ ਜਿਸ ਵਿਧਾਤਾ ਨੇ ਸਾਨੂੰ ਸਿਰਜਿਆ ਹੈ, ਉਹੀਉ ਹੀ ਕਰਮ ਕਰਕੇ ਸੁਆਰੇਗਾ। ਇਸ ਤੋਂ ਇਲਾਵਾ ਹੋਰ ਕੋਈ ਉਪਾਅ ਨਹੀਂ।

**ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ ॥**
**ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ ॥**
**ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ ॥**
**ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤ ਸਰਿ ਨਾਤਾ ॥**
**ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ ॥੬॥**

*(ਵਾਰੀ ਗੂਜਰੀ, ਮ: ੩, ਪੰਨਾ ੫੧੦)*

ਸ਼ਬਦ ਗੁਰੂ ਗੁਰਬਾਣੀ ਦੀ ਮਿਹਰ ਨਾਲ ਹਰੀ ਦਾ ਵਾਸ ਮਨ ਵਿਚ ਹੋਇਆ। ਸਹਿਜ ਦੀ ਅਵਸਥਾ ਦੀ ਪ੍ਰਾਪਤੀ ਨਾਲ ਹਰਿ-ਗੁਰ ਦੀ ਪਛਾਣ ਹੋ ਗਈ। ਅੰਦਰ ਦੀ ਸਾਰੀ ਅੱਗ (ਤ੍ਰਿਸ਼ਨਾ) ਬੁਝ ਗਈ। ਜਿਸ ਤਰ੍ਹਾਂ ਬਲਦੀ ਚੁਆਤੀ ਜਾਂ ਲੋਹੇ ਲਾਖੇ ਤਪਦੇ ਲੋਹੇ ਨੂੰ ਪਾਣੀ ਵਿਚ ਪਾਇਆ ਜਾਏ ਤਾਂ ਉਸ ਦੀ ਅਗਨੀ ਤੇ ਸੜਨਾ ਸ਼ਾਂਤ ਹੋ ਜਾਂਦਾ ਹੈ। ਬਿਲਕੁਲ ਇਸੇ ਤਰ੍ਹਾਂ 'ਅੰਮ੍ਰਿਤ ਸਰਿ' ਰੂਪ ਵਾਹਿਗੁਰੂ ਦੇ ਭੇਟਣ ਨਾਲ ਤ੍ਰਿਸ਼ਨਾਗਨ ਬੁਝ ਗਈ। ਅਤੇ ਉਸ ਵੱਡੇ ਅਕਾਲ ਪੁਰਖ ਦੀ ਮਿਹਰ ਨਾਲ ਮਨ ਉਸ ਦੀ ਵਡਿਆਈ ਕਰਨ ਲੱਗ ਗਿਆ।

ਗੁਰਬਾਣੀ ਅੰਦਰ ਅਕਾਲ ਪੁਰਖ, ਗੁਰੂ ਸਤਿਗੁਰੂ ਅਤੇ ਸਾਧ ਸੰਗਤ ਨੂੰ 'ਅੰਮ੍ਰਿਤ ਸਰਿ' ਕਰਕੇ ਲਿਖਿਆ ਗਿਆ। ਇਥੇ 'ਅੰਮ੍ਰਿਤ ਸਰਿ' ਤੋਂ ਭਾਵ ਅਕਾਲ ਪੁਰਖ ਹੈ। ਇਹੀ ਸਭ ਤੋਂ ਸਫਲ ਤੇ ਮਜ਼ਬੂਤ ਉਪਾਅ ਹੈ।

ਜੇ ਕੋਈ ਉਪਾਇ ਹੈ ਤਾਂ ਉਹ ਹੈ ਸੋਹਣੇ ਗੁਰੂ ਦੀ ਪ੍ਰਾਪਤੀ। ਇਸ ਤੋਂ ਬਿਨਾਂ ਹੋਰ ਕੋਈ ਉਪਾਇ ਨਹੀਂ। ਸਿਆਣਿਆਂ ਦੀ ਸਿਆਣਪ ਅਤੇ ਉਨ੍ਹਾਂ ਦੇ ਦੱਸੇ ਉਪਾਅ ਨਿਹਫਲ ਹਨ। ਵਾਹਿਗੁਰੂ ਇਨ੍ਹਾਂ ਸਭਨਾਂ ਤੋਂ ਰਹਿਤ ਹੈ। ਉਹ ਮਿਲਦਾ ਆਤਮ ਕੀ ਰਹਿਤ ਨਾਲ ਹੈ, ਭਾਵ ਜਦੋਂ ਕਥਨੀ ਤੇ ਕਰਨੀ ਇਕ ਹੋ ਜਾਏ।

**ਉਪਾਵ ਸਿਆਨਪ ਸਗਲ ਤੇ ਰਹਤ ॥**
**ਸਭੁ ਕਛੁ ਜਾਨੈ ਆਤਮ ਕੀ ਰਹਤ ॥** *(ਗਉੜੀ ਸੁਖਮਨੀ ਮ: ੫, ਪੰਨਾ ੨੬੯)*

# ਪਇਐ ਕਿਰਤ

ਗੁਰਮਤਿ ਵਿਚ ਕਿਰਤ ਦੀ ਬੜੀ ਮਹਾਨਤਾ ਹੈ। ਗੁਰਸਿੱਖਾਂ ਨੂੰ ਕਿਰਤ ਲਈ ਪ੍ਰੇਰਿਤ ਹੀ ਨਹੀਂ ਕੀਤਾ ਸਗੋਂ ਕਿਰਤ ਲਈ ਹੁਕਮ ਦਿੱਤਾ ਹੈ। ਮਨੁੱਖ ਨੂੰ ਵਿਹਲੜ ਨਹੀਂ ਬਣਾਇਆ। ਹੱਥੀਂ ਕੀਤੇ ਕੰਮਾਂ ਨੂੰ ਦਸਾਂ ਨਹੁੰਆਂ ਦੀ ਕਿਰਤ ਕਿਹਾ ਹੈ। ਇਸ ਸਬੰਧੀ ਇਤਿਹਾਸ ਵਿਚ ਬੇਅੰਤ ਹਵਾਲੇ ਗੁਰੂ ਸਾਹਿਬਾਨ ਦੇ ਜੀਵਨ ਵਿਚ ਮਿਲਦੇ ਹਨ। ਇਹ ਕਿਰਤ ਸੁੱਚੀ ਹੋ ਕੇ ਸੇਵਾ ਜਿੰਨੀ ਪਵਿੱਤਰ ਹੋ ਜਾਂਦੀ ਹੈ। ਇਸੇ ਨੂੰ ਹੀ ਸੁਕਿਰਤ ਕਿਹਾ ਹੈ। "ਅਨਦਿਨੁ ਸੁਕ੍ਰਿਤ ਕੀਜੈ" ਦਾ ਆਦੇਸ਼ ਇਸੇ ਹੀ ਪਵਿੱਤਰ ਭਾਵਨਾ ਨੂੰ ਪ੍ਰਗਟ ਕਰਦਾ ਹੈ। ਕਿਰਤ ਦੀ ਭਾਵਨਾ ਜੇਕਰ ਤ੍ਰਿਸ਼ਨਾ ਦਾ ਰੂਪ ਧਾਰ ਲਏ ਤਾਂ ਗੁਰਮਤਿ ਨੂੰ ਉਹ ਸਵੀਕਾਰ ਨਹੀਂ। ਉਸ ਨੂੰ ਗੁਰੂਦੇਵ ਪਿਤਾ ਨੇ ਚੰਗਾ ਨਹੀਂ ਕਿਹਾ :

**ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ ॥**
**ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ ਬਲਦ ਭਵੰਦੇ ॥੨॥**
*(ਬਿਲਾਵਲੁ ਮ: ੪, ਪੰਨਾ ੮੦੦)*

ਸ਼ਕਤੀ ਦਾ ਮੁੱਦਈ, ਸਰਬ-ਸ਼ਕਤੀਮਾਨ ਵਾਹਿਗੁਰੂ ਨੂੰ ਛੱਡ ਕੇ, ਮਾਇਆ ਨੂੰ ਸ਼ਕਤੀ ਸਮਝੀ ਜਾ ਰਿਹਾ ਹੈ। ਉਹ ਸਾਕਤ ਆਪਣੇ ਵੱਲੋਂ ਮਾਇਆ ਨੂੰ ਫੜਦਾ ਹੈ, ਪਰ ਦਰਅਸਲ ਉਹ ਮਾਇਆ ਦਾ ਸ਼ਿਕਾਰ ਹੋ ਗਿਆ ਹੈ। ਉਸ ਦੇ ਜਾਲ ਵਿਚ ਫਸਿਆ ਵਿਚਰ ਰਿਹਾ ਹੈ। ਅਜਿਹੀ ਕਿਰਤ ਤ੍ਰਿਸ਼ਨਾ ਨਾਲ ਜਲੀ ਹੋਈ ਹੈ ਅਤੇ ਉਹ ਮਨੁੱਖ ਜਾਂ ਸਾਕਤ ਤੇਲੀ ਦੇ ਕੋਹਲੂ ਨਾਲ ਨੂੜੇ ਬਲਦ ਵਾਂਗੂੰ ਚੱਕਰ ਕੱਟੀ ਜਾ ਰਿਹਾ ਹੈ। ਕਿਤਨਾ ਪੈਂਡਾ ਮਾਰਦਾ ਹੈ ਰੋਜ਼, ਫਿਰ

ਵੀ ਕਿਧਰੇ ਪੁੱਜਦਾ ਨਹੀਂ, ਸਿੱਧੇ ਰਾਹ ਜੋ ਨਹੀਂ ਪਿਆ ਹੁੰਦਾ। ਗੁਰਬਾਣੀ ਵਿਚ ਅਰਧ ਵਿਰਾਮ, ਸਮਾਸ ਆਦਿ ਨਹੀਂ ਲਾਏ ਗਏ ਪਰ ਜੇ ਆਪਣੇ ਸਮਝਣ ਲਈ, "ਤ੍ਰਿਸਨਾ ਜਲਤ ਕਿਰਤ ਕੇ ਬਾਧੈ" ਕਰਕੇ ਸਮਝੀਏ ਤੇ ਪੜ੍ਹੀਏ ਤਾਂ ਭਾਵ ਸਪਸ਼ਟ ਹੋ ਜਾਂਦਾ ਹੈ, ਕਿ ਸਾਡੀ ਕਿਰਤ ਤ੍ਰਿਸ਼ਨਾ ਨਾਲ ਸੜੀ ਬਲੀ ਹੋਈ ਹੈ। ਇਸ ਪ੍ਰਕਾਰ ਉਸ ਕਿਰਤ ਦੀਆਂ ਪ੍ਰਾਪਤੀਆਂ ਸਾਨੂੰ ਸ਼ਾਂਤੀ ਕਿਵੇਂ ਪਹੁੰਚਾਉਣਗੀਆਂ। ਅਜਿਹੀ ਕਿਰਤ ਸੁਕਿਰਤ ਨਹੀਂ ਬਣੇਗੀ ਬਲਕਿ 'ਪਇਐ ਕਿਰਤ' ਬਣ ਜਾਏਗੀ।

'ਪਇਐ ਕਿਰਤ' ਦਾ ਅੱਖਰੀ ਭਾਵ ਹੈ ਕਿ ਉਹ ਕਾਰਜ ਜਾਂ ਕੰਮ ਜਿਹਦੇ ਵਿਚ ਵਾਹਿਗੁਰੂ ਨੇ ਭਾਣਾ ਵਰਤਾ ਕੇ ਸਾਨੂੰ ਲਾ ਦਿੱਤਾ ਹੈ, ਅਸੀਂ ਉਸੇ ਵਿਚ ਖੁੱਭੇ ਹੋਏ ਜੀਵਨ ਬਿਤਾ ਦਿੰਦੇ ਹਾਂ। ਜੇ ਇਸ ਪ੍ਰਕਾਰ ਵਾਹਿਗੁਰੂ ਨੇ ਹੁਕਮ ਵਰਤਾਇਆ ਹੈ ਤਾਂ ਇਸ ਖੋਭੇ ਵਿਚੋਂ ਕੱਢਣ ਦਾ ਇਲਾਜ ਵੀ ਉਸੇ ਪਾਸ ਹੈ। ਇਸੇ ਲਈ ਉਸ ਸਰਬ-ਸ਼ਕਤੀਮਾਨ ਪਾਸ ਬੇਨਤੀ ਕਰਨੀ ਹੈ ਕਿ ਉਹ ਇਸ ਵਿਚੋਂ ਕੱਢ ਕੇ ਸਾਨੂੰ ਸਿੱਧੇ ਰਸਤੇ ਪਾ ਦੇਵੇ। ਇਹ ਸਫਲਤਾ ਗੁਰੂ ਪਾਤਸ਼ਾਹ ਦੇ ਸੰਗ ਅਤੇ ਸਾਧ ਸੰਗਤ ਵਿਚੋਂ ਪ੍ਰਾਪਤ ਹੁੰਦੀ ਹੈ।

ਬਹੁਤੇ ਮਨੁੱਖ ਕਰਮਕਾਂਡ ਅਤੇ ਕਿਰਤ ਕਰਮ ਨੂੰ ਹੀ ਧਰਮ ਸਮਝ ਕੇ ਕਰੀ ਚਲੇ ਜਾਂਦੇ ਹਨ। ਇਹੋ ਹੀ 'ਪਇਐ ਕਿਰਤ' ਹੈ, ਗੁਰਬਾਣੀ ਵਿਚ ਜਿਥੇ ਵੀ 'ਪਇਐ ਕਿਰਤ' ਦਾ ਜ਼ਿਕਰ ਆਇਆ ਹੈ, ਉਸ ਦੇ ਪਹਿਲਾਂ ਜਾਂ ਬਾਦ ਬਹੁਤ ਪ੍ਰਕਾਰ ਨਾਲ ਕੀਤੇ ਜਾ ਰਹੇ ਪਖੰਡ ਕਰਮਾਂ ਦਾ ਜ਼ਿਕਰ ਹੈ।

ਆਸਾ ਦੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਇਸ ਭਾਵਨਾ ਦਾ ਸੁਵਿਸਥਾਰ ਫ਼ੁਰਮਾਨ ਕਰਦੇ ਹਨ—ਚੇਲੇ ਸਾਜ਼ ਵਜਾ ਰਹੇ ਹਨ ਤੇ ਗੁਰੂ ਨੱਚ ਰਹੇ ਹਨ। ਪੈਰਾਂ ਨੂੰ ਹਿਲਾਉਂਦੇ, ਅੱਡੀਆਂ ਰਗੜਦੇ ਤੇ ਸਿਰ ਪਏ ਫੇਰਦੇ ਹਨ। ਆਪਣੇ ਸਿਰਾਂ ਵਿਚ ਆਪ ਖੇਹ ਪਾ ਰਹੇ ਹਨ ਤੇ ਕੁਝ ਮਿੱਟੀ ਉੱਡ ਉੱਡ ਕੇ ਉਨ੍ਹਾਂ ਦੇ ਸਿਰ ਵਿਚ ਪੈ ਰਹੀ ਹੈ। ਉਨ੍ਹਾਂ ਦੁਆਲੇ ਲੱਗਾ ਹੋਇਆ ਮਜਮਾ ਇਹ ਤਮਾਸ਼ਾ ਵੇਖ ਵੇਖ ਹੱਸਦਾ ਹੈ। ਅਜਿਹੇ ਕਰਮ ਰੋਟੀਆਂ ਪੈਦਾ ਕਰਨ ਵਾਸਤੇ ਕੀਤੇ ਜਾ ਰਹੇ ਹਨ। ਉਹ ਆਪਣੇ ਆਪ ਨੂੰ ਧਰਤੀ ਉੱਤੇ ਪਟਕਦੇ ਤੇ ਪਛਾੜਦੇ ਹਨ। ਦੇਖਣ ਵਾਲੀ ਗੱਲ ਤਾਂ ਇਹ ਹੈ ਕਿ ਉਸ ਮਹਾਂਬਲੀ ਵੱਡ ਪ੍ਰਾਪਤੀ ਵਾਹਿਗੁਰੂ ਨੂੰ ਗੋਪੀਆਂ, ਕ੍ਰਿਸ਼ਨ ਜੀ, ਸੀਤਾ ਜੀ ਅਤੇ ਸੀਆਪਤੀ ਰਾਮ ਚੰਦਰ ਜੀ ਸਭ ਗਾ ਰਹੇ ਹਨ। ਉਹ ਵਾਹਿਗੁਰੂ ਹੀ ਸਭਨਾਂ ਤੋਂ ਵੱਡਾ ਹੈ। ਉਹ ਨਿਰਭਉ ਹੈ, ਨਿਰੰਕਾਰ ਹੈ, ਸੱਚਾ ਹੈ ਅਤੇ ਉਹ ਇਕ ਤੇ ਕੇਵਲ ਇਕ ਹੈ। ਉਸ ਦਾ ਕੋਈ ਸਾਨੀ ਨਹੀਂ। ਇਸ ਲਈ ਕਿਸੇ ਤਰ੍ਹਾਂ ਦੇ ਕਰਮਾਂ ਤੇ ਕੁਕਰਮਾਂ ਦੀ ਲੋੜ ਨਹੀਂ। ਲੋੜ ਹੈ ਉਸ ਅਕਾਲ ਪੁਰਖ ਨਿਰੰਕਾਰ ਦੇ ਗੁਣ ਗਾਉਣ ਦੀ, ਜਿਸ ਨੇ ਸਾਰੇ ਜਹਾਨ ਦੀ ਰਚਨਾ ਕੀਤੀ ਹੈ। ਗੁਰੂ ਪਾਤਸ਼ਾਹ ਨਿਰਣਾਤਮਕ ਆਦੇਸ਼ ਦਿੰਦੇ ਹਨ ਕਿ ਸਾਰੇ ਹੀ ਮਾਇਆ ਦੇ ਬੰਧਨ ਵਿਚ ਬੱਝੇ ਹੋਏ ਨੱਚ ਰਹੇ ਹਨ। ਉਸੇ ਹੀ ਤ੍ਰਿਸ਼ਨਾ ਦੇ ਬੱਧੇ ਹੋਏ ਕੋਹਲੂ ਦੇ ਬਲਦ ਵਾਂਗ। ਇਹੀ 'ਪਇਐ ਕਿਰਤ' ਹੈ।

**ਬੰਧਨ ਬੰਧਿ ਭਵਾਏ ਸੋਇ॥ ਪਇਐ ਕਿਰਤਿ ਨਚੈ ਸਭੁ ਕੋਇ॥**

*(ਵਾਰ ਆਸਾ ਮ: ੧, ਪੰਨਾ ੪੬੫)*

ਗੁਰਮਤਿ ਦਾ ਉਤਮ ਵਿਚਾਰ ਇਹ ਹੈ, ਕਿ ਜਗਿਆਸੂ ਗੁਰਸਿੱਖ, ਵਾਹਿਗੁਰੂ ਪਾਸ ਉਸ ਦੀ ਨਦਰ ਕਰਮ ਲਈ ਅਰਦਾਸ ਕਰੇ ਤਾਂ ਉਹ ਬੰਧਨ ਕੱਟ ਕੇ ਰਾਹ 'ਤੇ ਪਾ ਦਏਗਾ।

**ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ॥**

*(ਵਾਰ ਆਸਾ ਮ: ੧, ਪੰਨਾ ੪੬੫)*

ਪਾਤਸ਼ਾਹ ਗੁਰੂ ਨਾਨਕ ਹੁਕਮ ਕਰਦੇ ਹਨ ਕਿ ਜੇ ਸਿਰ ਮਾਰਨ, ਨੱਚਣ, ਟੱਪਣ ਤੇ ਫੇਰੀਆਂ ਲੈਣ ਨਾਲ ਵਾਹਿਗੁਰੂ ਮਿਲਦਾ ਹੁੰਦਾ ਤਾਂ ਲਾਟੂ, ਮਧਾਣੀਆਂ, ਪੰਖੀ ਅਤੇ ਹੋਰ ਕਿਤਨਾ ਕੁਝ ਵਾਰ ਵਾਰ ਚੱਕਰੀਆਂ ਤੇ ਫੇਰੀਆਂ ਲੈ ਰਹੇ ਹਨ, ਉਨ੍ਹਾਂ ਵਿਚੋਂ ਕਿਸੇ ਦਾ ਪਾਰ ਉਤਾਰਾ ਨਹੀਂ ਹੋਇਆ। ਜ਼ਰੂਰਤ ਹੈ ਗੁਰੂ ਦੇ ਦੱਸੇ ਰਾਹ ਉੱਤੇ 'ਵਾਰੀ ਫੇਰੀ ਜਾਣ' ਦੀ, ਉਸ ਤੋਂ ਵਾਰਨੇ ਜਾਣ ਦੀ, ਉਸ ਤੋਂ ਆਪਾ ਘੋਲ ਘੁਮਾਉਣ ਦੀ।

ਪਇਐ ਕਿਰਤ, ਹਉਮੈ ਹੀ ਪੈਦਾ ਕਰਦੀ ਹੈ। ਹਉਮੈ ਮਨੁੱਖ ਨੂੰ ਵਾਹਿਗੁਰੂ ਦੇ ਨੇੜੇ ਨਹੀਂ ਢੁਕਣ ਦਿੰਦੀ। ਅਕਾਲ ਪੁਰਖ ਦੇ ਲਾਗੇ ਹਉਮੈ ਦਾ ਕੋਈ ਕੰਮ ਨਹੀਂ। ਗੁਰੂ ਅੰਗਦ ਦੇਵ ਜੀ ਹਉਮੈ ਦਾ ਜ਼ਿਕਰ ਕਰਦਿਆਂ, ਹਉਮੈ ਦਾ ਸੁਭਾਅ ਦੱਸਦਿਆਂ ਫ਼ੁਰਮਾਉਂਦੇ ਹਨ ਕਿ ਹਉਮੈ ਦੀ ਜਾਤ 'ਪਇਐ ਕਿਰਤ' ਹੈ। ਜਾਂ ਇੰਜ ਕਹੀਏ ਕਿ 'ਪਇਐ ਕਿਰਤ' ਹਉਮੈ ਦਾ ਸੁਭਾਅ ਹੈ। ਫਾਹੀ ਕੱਟਣ ਦਾ ਇੱਕੋ ਰਾਹ ਹੈ ਕਿ ਨਿਮਰਤਾ ਵਿਚ ਆ ਕੇ ਗੁਰੂ ਦੇ ਸ਼ਬਦ ਦੀ ਕਮਾਈ ਕੀਤੀ ਜਾਏ।

ਹਉਮੈ ਵਿਚ ਕੀਤੇ ਹੋਏ ਕਰਮਾਂ ਵਾਲਾ ਮਨੁੱਖ ਮੁੜ ਮੁੜ ਜੰਮਦਾ ਮਰਦਾ ਹੈ। ਫਿਰ ਫਿਰ ਜੋਨੀਆਂ ਵਿਚ ਪੈਂਦਾ ਹੈ। ਇਹ ਅੰਦਰੋਂ ਹੀ ਉਪਜਦੀ ਹੈ ਅਤੇ ਕਮਾਲ ਦੀ ਗੱਲ ਹੈ ਕਿ ਸ਼ਬਦ ਵੀ ਅੰਦਰ ਹੈ। ਸ਼ਬਦ ਦੀ ਕਮਾਈ ਇਸ ਦਾ ਦਾਰੂ ਹੈ, ਜਿਸ ਨਾਲ ਹਉਮੈ ਵਰਗਾ ਦੀਰਘ ਰੋਗ ਦੂਰ ਹੋ ਜਾਂਦਾ ਹੈ।

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥**
**ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥**
**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥**
**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥੨॥**

*(ਵਾਰ ਆਸਾ ਮ: ੧, ਪੰਨਾ ੪੬੬)*

'ਪਇਐ ਕਿਰਤ' ਦੰਡ ਹੈ, ਜਾਂ ਇਕ ਪਿਆ ਹੋਇਆ ਸੁਭਾ, ਜਿਸ ਕਾਰਣ ਮਨੁੱਖ ਭੱਜਦਾ ਦੌੜਦਾ ਹੈ। ਪ੍ਰਗਟ ਕਰਨਹਾਰਾ ਵਾਹਿਗੁਰੂ ਜੇ ਅੰਦਰੋਂ ਨਾਮ ਦੀ ਹੋਂਦ ਦਾ ਅਹਿਸਾਸ ਪੈਦਾ ਕਰ ਦਏ ਤਾਂ, "ਨਾਸਨ ਭਾਜਨ ਥਾਕੈ" ਦੀ ਅਵਸਥਾ ਪ੍ਰਾਪਤ ਹੁੰਦੀ ਹੈ। ਇਸ ਪ੍ਰਕਾਰ ਚਲੀਹੇ ਨਹਾਉਣ, ਸੁੱਖਣਾ ਸੁੱਖਣ, ਵਰਤ ਰੱਖਣ, ਨਿਕੰਮੇ ਫੋਕਟ ਕਰਮ ਕਰਨ ਦੀ ਲੋੜ ਨਹੀਂ ਰਹਿੰਦੀ। ਇਹ ਤਾਂ ਇਕ ਵਾਧੂ ਜਿਹਾ ਦੰਡ ਤੇ ਸਜ਼ਾ ਹੈ। ਜੋ ਮੁੱਢੋਂ ਘੁੱਥਾ ਮਨੁੱਖ ਭੁਗਤੀ ਜਾ ਰਿਹਾ ਹੈ ਅਤੇ ਸਮਝਦਾ ਹੈ ਕਿ ਮੈਂ ਵਾਹਿਗੁਰੂ ਨੂੰ ਰਿਝਾਉਣ ਲਈ ਸਭ ਕੁਝ ਕਰ ਰਿਹਾ ਹਾਂ। ਵਾਹਿਗੁਰੂ 'ਤੇ ਇਨ੍ਹਾਂ ਗੱਲਾਂ ਦਾ ਕੋਈ ਅਸਰ ਨਹੀਂ, ਉਹ ਤਾਂ ਭੋਲੇ ਭਾਇ ਮਿਲਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਆਸਾ ਰਾਗ ਵਿਚ ਫ਼ੁਰਮਾਉਂਦੇ ਹਨ ਕਿ ਹੇ ਮਨੁੱਖ! ਸਫ਼ਰ ਤਾਂ ਤੇਰਾ ਲੰਮਾ ਹੈ, ਜਾਣਾ ਵੀ ਦੂਰ ਹੈ, ਤੂੰ ਕਿਹੜੇ ਪਾਸੇ ਲੱਗਾ ਹੋਇਆ ਹੈਂ ? ਕੂੜ ਵਿਚ ਰੱਤਾ ਹੋਇਆ ਭਸਮ ਦੀ ਢੇਰੀ ਵਿਚ ਚੱਕਰ ਤਬਦੀਲ ਹੋ ਜਾਏਂਗਾ। ਇਸ ਤਰ੍ਹਾਂ ਕੁਝ ਪ੍ਰਾਪਤ

ਨਹੀਂ ਹੋਣਾ। ਨਾਲ ਕੁਝ ਜਾਣਾ ਨਹੀਂ, ਜੋ ਕਮਾਈ ਕਰੇਂਗਾ ਉਹ ਨਾਲ ਜਾਏਗੀ।

**ਨਾਨਕ ਕਮਾਣਾ ਸੰਗਿ ਜੁਲਿਆ ਨਹ ਜਾਇ ਕਿਰਤੁ ਮਿਟਾਇਆ ॥੧॥**

*(ਆਸਾ ਮ: ੫, ਪੰਨਾ ੪੬੦)*

ਇਸ ਤੋਂ ਨਿਰਾਸ਼ ਹੋਣ ਦੀ ਜ਼ਰੂਰਤ ਨਹੀਂ, ਕਿ ਅਸੀਂ 'ਪਇਐ ਕਿਰਤ' ਦੇ ਬੱਝੇ ਬੱਝੇ ਜੀਵਨ ਗੁਆ ਕੇ ਚਲੇ ਜਾਵਾਂਗੇ। ਸੁਘੜ ਗੁਰੂ ਨੇ ਸੁਚੱਜਾ ਹੱਲ ਵੀ ਨਾਲ ਹੀ ਦੇ ਦਿੱਤਾ ਹੈ, ਕਿ ਅੰਦਰ ਗੁੱਝੀ ਵਸਤ ਨੂੰ ਗੁਰੂ ਕ੍ਰਿਪਾ ਦੁਆਰਾ ਪ੍ਰਗਟ ਕੀਤਾ ਜਾਏ।

# ਮਾਇਆ

ਮਾਇਆ ਇਹ ਸਾਰਾ ਪਾਸਾਰ ਬ੍ਰਹਿਮੰਡ ਹੈ। ਭਿੰਨ ਭਿੰਨ ਪ੍ਰਕਾਰ ਦੇ ਆਕਾਰ ਜੋ ਨਿਰੰਕਾਰ ਦਾਤਾਰ ਨੇ ਬਣਾਏ ਹਨ ਇਹ ਉਸ ਦੀ ਮਾਇਆ ਹਨ ਜਾਂ ਇੰਜ ਕਹੀਏ ਕਿ ਜੋ ਵੀ ਉਸ ਨੇ ਬਣਾਇਆ ਹੈ, ਇਹ ਉਸ ਦੀ ਮਾਇਆ ਹੈ।

ਸਾਧਾਰਨ ਬੋਲ ਚਾਲ ਵਿਚ ਮਾਇਆ ਦਾ ਅਰਥ ਧਨ ਦੌਲਤ ਕਰਕੇ ਲਿਆ ਜਾਂਦਾ ਹੈ। ਪੌਰਾਣਿਕ ਰਚਨਾਵਾਂ ਵਿਚ ਮਾਇਆ ਦਾ ਭਾਵ ਜਾਦੂ, ਤਲਿਸਮ ਜਾਂ ਛਲ ਆਦਿ ਤੋਂ ਲਿਆ ਜਾਂਦਾ ਹੈ। ਜਾਦੂ ਜਾਂ ਛਲ ਦੇ ਨਾਲ ਮਨੁੱਖ ਦੀ ਉਤਮ ਪ੍ਰਕਿਰਤੀ ਭਰਮ ਵਿਚ ਗ੍ਰਸ ਕੇ ਗੁਆਚ ਜਾਂਦੀ ਹੈ। ਉਸ ਨੂੰ ਅਸਲੀਅਤ ਦਾ ਗਿਆਨ ਨਹੀਂ ਰਹਿੰਦਾ। ਇਸ ਮਾਇਆ ਨੂੰ ਦੇਖ ਕੇ ਉਹ ਇਧਰ ਉਧਰ ਭਰਮਦਾ ਰਹਿੰਦਾ ਹੈ। ਉਸ ਨੂੰ ਪਤਾ ਹੀ ਨਹੀਂ ਲੱਗਦਾ, ਕਿ ਉਹ ਕਿੱਥੇ ਸਥਿਤ ਹੈ ? ਕਿਹੜੇ ਕੰਮ ਆਇਆ ਹੈ ਤੇ ਉਸ ਜਾਣਾ ਕਿੱਥੇ ਹੈ ?

ਗੁਰਬਾਣੀ ਵਿਚ ਮਾਇਆ ਦੇ ਪ੍ਰਚਲਤ ਅਰਥਾਂ ਦੇ ਸਬੰਧ ਵਿਚ ਵਿਚਾਰ ਦਿੱਤੇ ਗਏ ਹਨ ਅਤੇ ਥਾਂ ਥਾਂ 'ਤੇ ਉਨ੍ਹਾਂ ਦਾ ਜ਼ਿਕਰ ਹੈ। ਮੂਲ ਰੂਪ ਵਿਚ ਮਾਇਆ ਦਾ ਭਾਵ ਉਹ ਵਸਤੂ ਹੈ ਜੋ ਮਨੁੱਖ ਨੂੰ ਅਸਲੇ ਤੋਂ ਦੂਰ ਕਰ ਦਏ। ਮਨੁੱਖ ਦਾ ਇਸ ਦੁਨੀਆ ਉੱਤੇ ਆਉਣ ਦਾ ਕੀ ਪ੍ਰਯੋਜਨ ਹੈ ? ਉਸ ਨੇ ਕਿਹੜਾ ਕੰਮ ਕਰਨਾ ਹੈ ਤੇ ਉਹ ਕਿਹੜੇ ਕੰਮ ਆਇਆ ਹੈ ? ਉਸ ਨੂੰ ਭੁੱਲ ਕੇ ਉਹ ਛਲਿਆ ਛਲਿਆ, ਗੁਆਚਾ ਗੁਆਚਾ ਭਰਮਦਾ ਰਹੇ ਅਤੇ ਮੂਲ ਰੂਪ ਤੋਂ ਦੂਰ ਹੀ ਭਟਕਦਾ ਜੀਵਨ ਗੁਆ ਕੇ ਚਲਾ ਜਾਏ ਤਾਂ ਇਹੀ ਕਹਾਂਗੇ ਕਿ ਉਹ ਮਾਇਆ ਵਿਚ ਹੀ ਪਿਆ ਰਿਹਾ ਹੈ ਅਤੇ ਅਸਲੇ ਤੋਂ ਉਖੜ, ਜੀਵਨ ਜ਼ਾਇਆ ਕਰ ਕੇ ਚਲਾ ਗਿਆ।

ਜਪੁਜੀ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਜੀਵ ਨੂੰ ਸਾਰੇ ਜਗਤ ਦੇ ਪਾਸਾਰੇ ਵਿਚੋਂ ਨਿਕਲ ਕੇ ਕਾਮਯਾਬੀ ਨਾਲ ਮੰਜ਼ਲ 'ਤੇ ਪੁੱਜਣ ਦਾ ਗਿਆਨ ਦਿੱਤਾ ਹੈ। ਇਸ ਨਾਲ ਭਲੀ ਪ੍ਰਕਾਰ ਇਹ ਸਮਝਿਆ ਜਾ ਸਕਦਾ ਹੈ ਕਿ ਸੰਸਾਰ ਵਿਚ ਨਿਰਲੇਪ ਹੋ ਕੇ ਵਿਚਰਨਾ ਕਿਵੇਂ ਹੈ। ਪਾਸਾਰੇ ਵਿਚ ਗੁਆਚਣਾ ਨਹੀਂ, ਸਗੋਂ ਕਿਸ ਤਰ੍ਹਾਂ ਸ਼ਾਹ ਰਾਹ ਨੂੰ ਫੜ ਕੇ ਮੰਜ਼ਿਲ 'ਤੇ ਪੁੱਜਣਾ ਹੈ।

ਗੁਰੂ ਅਮਰਦਾਸ ਜੀ ਨੇ ਇਸ ਸਬੰਧ ਵਿਚ ਸਾਡੀ ਬੜੀ ਖ਼ੂਬਸੂਰਤ ਅਗਵਾਈ ਕੀਤੀ ਹੈ। ਪਾਤਿਸ਼ਾਹ ਫ਼ੁਰਮਾਉਂਦੇ ਹਨ ਕਿ ਅਸੀਂ ਰਹਿਣਾ ਇਸ ਦੁਨੀਆ ਵਿਚ ਹੀ ਹੈ। ਸਾਰੀਆਂ ਵਸਤਾਂ ਵਰਤਣੀਆਂ ਹਨ ਪਰ ਅਜਿਹਾ ਨਹੀਂ ਹੋਣ ਦੇਣਾ ਕਿ ਵਾਹਿਗੁਰੂ ਦੀਆਂ ਪੈਦਾ ਕੀਤੀਆਂ ਇਹ ਵਸਤਾਂ ਸਾਨੂੰ ਵਾਹਿਗੁਰੂ ਹੀ ਭੁਲਾ ਦੇਣ। ਇਸ ਤਰ੍ਹਾਂ ਜਿਹੜੀ ਵਸਤ ਵਾਹਿਗੁਰੂ ਨੂੰ

ਭੁਲਾਉਣ ਦਾ ਕਾਰਨ ਬਣਦੀ ਹੈ, ਉਹ ਮਾਇਆ ਹੈ। ਵਸਤਾਂ ਵਰਤਣਾ, ਰਿਸ਼ਤਿਆਂ ਦੀ ਪਕੜ ਅਤੇ ਉਨ੍ਹਾਂ ਦਾ ਮੋਹ, ਮਾਇਆ ਹੈ।

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥**
**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥**
**ਕਹੈ ਨਾਨਕੁ ਗੁਰ ਪਰਸਾਦੀ**
**ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ ॥੨੯॥**

*(ਰਾਮਕਲੀ ਮ: ੩ ਅਨੰਦੁ, ਪੰਨਾ ੯੨੧)*

ਮਾਇਆ ਦਾ ਖਲਾਰਾ ਸਾਰੇ ਪਾਸੇ ਹੈ। ਇਹ ਆਪਣੇ ਬਲ ਅਤੇ ਛਲ-ਬਲ ਨਾਲ ਵਾਹਿਗੁਰੂ ਤੋਂ ਲਿਵ ਛੁੜਵਾ ਦਿੰਦੀ ਹੈ। ਤ੍ਰਿਸ਼ਨਾ ਹਰ ਪਲ ਵਧਦੀ ਜਾਂਦੀ ਹੈ। ਪਰ ਜਿਨ੍ਹਾਂ ਗੁਰਮੁਖਾਂ ਉਤੇ ਗੁਰੂ ਦੀ ਕ੍ਰਿਪਾ ਹੋ ਜਾਂਦੀ ਹੈ, ਉਨ੍ਹਾਂ ਦੀ ਲਿਵ ਟੁੱਟਦੀ ਨਹੀਂ। ਇਹ ਵਸਤਾਂ ਵਰਤਣਾ ਅਤੇ ਇਹ ਧਨ ਦੌਲਤ ਉਨ੍ਹਾਂ ਦੇ ਗੁਜ਼ਰਾਨ ਦਾ ਸਾਧਨ ਤਾਂ ਬਣਦੀ ਹੈ, ਪਰ ਉਨ੍ਹਾਂ ਦਾ ਲਕਸ਼ ਨਹੀਂ ਬਣਦੀ। ਲਕਸ਼ ਵਾਹਿਗੁਰੂ ਹੀ ਰਹਿੰਦਾ ਹੈ। ਇਸ ਤਰ੍ਹਾਂ ਮਾਇਆ ਉਨ੍ਹਾਂ ਦੀ ਨੌਕਰਾਣੀ ਤੇ ਦਾਸੀ ਬਣ ਜਾਂਦੀ ਹੈ ਅਤੇ ਉਹ ਇਸ ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ ਪ੍ਰਵਾਨ ਹੋ ਕੇ ਪਾਰ ਉਤਰਦੇ ਹਨ। ਮਾਇਆ ਨੂੰ ਨਾਗਨੀ ਵੀ ਕਿਹਾ ਗਿਆ ਹੈ; ਜੋ ਆਪਣੇ ਪਲੇਚ ਵਿਚ ਮਨੁੱਖ ਨੂੰ ਇਸ ਤਰ੍ਹਾਂ ਜਕੜਦੀ ਹੈ ਕਿ ਉਸ ਨੂੰ ਕੁਝ ਕਰਨ ਜੋਗਾ ਹੀ ਨਹੀਂ ਛੱਡਦੀ। ਭਾਵ ਇਹ, ਕਿ ਉਹ ਉਸ ਦੇ ਹੀ ਵੱਸ ਹੋ ਮਰ ਜਾਂਦਾ ਹੈ। ਗੁਰਸਿੱਖਾਂ ਦਾ ਸੁਭਾਅ ਗੁਰੂ ਕ੍ਰਿਪਾ ਨਾਲ ਵਿਲੱਖਣ ਹੁੰਦਾ ਹੈ। ਇਕ ਪੌਰਾਣਿਕ ਉਦਾਹਰਣ ਅਨੁਸਾਰ ਨਾਗਨੀ ਗਰੜ ਦਾ ਕੁਝ ਨਹੀਂ ਵਿਗਾੜ ਸਕਦੀ। ਜੇ ਨਾਗਨੀ ਗਰੜ 'ਤੇ ਹਮਲਾ ਕਰੇ ਤਾਂ ਵੀ ਗਰੜ ਉਸ ਨਾਗਨੀ ਨੂੰ ਆਪਣੇ ਪੈਰਾਂ ਥੱਲੇ ਮਸਲ ਕੇ ਨਿਰਬਲ ਤੇ ਨਕਾਰਾ ਕਰ ਦਿੰਦਾ ਹੈ। ਗੁਰਮੁਖ ਗੁਰਸਿੱਖ ਵੀ ਏਦਾਂ ਹੀ ਕਰਦੇ ਹਨ।

**ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥**
**ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ॥**
**ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ॥**
**ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ ॥੨॥**

*(ਵਾਰ ਗੂਜਰੀ, ਮ: ੩, ਪੰਨਾ ੫੧੦)*

ਲਿਵ ਲੱਗੀ ਰਹੇ ਤਾਂ ਉਕਾਈ ਨਹੀਂ ਹੁੰਦੀ। ਸੱਚ ਦੇ ਸਫ਼ਰ ਦੀ ਨਿਰੰਤਰਤਾ ਭੰਗ ਨਹੀਂ ਹੁੰਦੀ। ਗੁਰਸਿੱਖ ਮਾਇਆ ਦੇ ਸੇਵਕ ਨਹੀਂ ਹਨ, ਬਲਕਿ ਮਾਇਆ ਉਨ੍ਹਾਂ ਦੀ ਸੇਵਾ ਕਰਦੀ ਹੈ। ਮਾਇਆ ਨੂੰ ਲਕਸ਼ਮੀ ਵੀ ਆਖਿਆ ਜਾਂਦਾ ਹੈ। ਇਸ ਦਾ ਵਾਸਾ ਕੰਵਲ ਫੁੱਲ ਵਿਚ ਹੋਣ ਕਰਕੇ ਗੁਰਬਾਣੀ ਵਿਚ ਇਸ ਨੂੰ ਕਉਲਾ ਵੀ ਕਿਹਾ ਗਿਆ ਹੈ। ਮਾਇਆ ਹੋਣ ਨਾਲ ਮਨੁੱਖ ਆਪਣੇ ਆਪ ਨੂੰ ਅਮੀਰ ਕਹਿਲਾਉਂਦਾ ਹੈ। ਧੰਨ ਹੈ ਗੁਰਬਾਣੀ ਜੋ ਕਉਲਾ ਨੂੰ ਬਪੁੜੀ ਅਤੇ ਮਾਇਆ ਨੂੰ ਵਿਚਾਰੀ ਤੇ ਗ਼ਰੀਬਣੀ ਕਰਕੇ ਕਹਿੰਦੀ ਹੈ, ਭਾਵ ਇਸ ਦਾ ਵਸ ਗੁਰਮੁਖਾਂ 'ਤੇ ਨਹੀਂ ਚਲਦਾ। ਬੱਸ ਇਸ ਦਾ ਤਿਆਗ ਹੀ ਮੁਸ਼ਕਲ ਹੈ। ਜਦੋਂ ਤਿਆਗ ਦਈਏ ਤਾਂ ਇਹ ਪੈਰਾਂ ਵਿਚ ਹੀ ਡਿੱਗਦੀ ਹੈ।

**ਕਹੁ ਨਾਨਕ ਜਉ ਤਿਆਗਿ ਦਈ ॥ ਤਬ ਓਹ ਚਰਣੀ ਆਇ ਪਈ ॥੧॥**

*(ਰਾਮਕਲੀ ਮ: ੫, ਪੰਨਾ ੮੯੧)*

# ਮੁਕਤੀ (ਜੀਵਨ ਮੁਕਤ)

ਗੁਰੂ ਨਾਨਕ ਪਾਤਸ਼ਾਹ ਦੇ ਇਸ ਸੰਸਾਰ 'ਤੇ ਆਉਣ ਤੋਂ ਪਹਿਲਾਂ ਵਾਲੇ ਧਰਮ ਅਤੇ ਸਿਧਾਂਤ ਇਸ ਦੁਨੀਆ ਨੂੰ ਬੇਕਾਰ, ਫ਼ਾਲਤੂ ਅਤੇ ਕੁਟੰਬ ਪਰਿਵਾਰ ਆਦਿ ਨੂੰ 'ਜੀਅ ਕੇ ਬੰਧਨ' ਹੀ ਦੱਸਦੇ ਰਹੇ। ਉਹ ਇਹ ਪ੍ਰਚਾਰਦੇ ਸਨ ਕਿ ਸਾਧਨਾ, ਆਰਾਧਨਾ ਤੇ ਕਠਿਨ ਤਪ ਨਾਲ ਹੀ ਮੁਕਤੀ ਪ੍ਰਾਪਤ ਕਰਨੀ ਹੈ। ਇਸੇ ਦਾ ਹੀ ਨਤੀਜਾ ਸੰਨਿਆਸ ਅਤੇ ਬਨਵਾਸ ਆਦਿ ਹਨ। ਨਾਲ ਹੀ ਇਹ ਵੀ ਕਿਹਾ ਜਾਂਦਾ ਹੈ, ਕਿ ਇਸ ਜਨਮ ਤੋਂ ਬਾਦ ਜਦੋਂ ਵੀ ਅਸੀਂ ਅੱਗੇ ਜਾਵਾਂਗੇ ਤਾਂ ਅਸੀਂ ਮੁਕਤ ਹੋ ਜਾਵਾਂਗੇ। ਗੁਰਮਤਿ ਨੇ ਇਸ ਨੂੰ ਕਤਈ ਨਹੀਂ ਮੰਨਿਆ। ਗੁਰੂ ਸਾਹਿਬਾਨ ਨੇ ਹਮੇਸ਼ਾ ਹੀ ਇਸ ਸਿਧਾਂਤ 'ਤੇ ਜ਼ੋਰ ਦਿੱਤਾ ਹੈ ਕਿ ਪ੍ਰਭੂ ਤੇ ਪ੍ਰਭੂ ਭਗਤੀ ਤੋਂ ਉੱਤੇ ਕੁਝ ਨਹੀਂ ਹੈ ਤੇ ਗੁਰਸਿੱਖਾਂ ਨੇ ਉਸ ਦਾ ਹੀ ਲੜ ਫੜਨਾ ਹੈ। ਨਾਨਕ ਦਾਸ ਉਸ ਦੀ ਸ਼ਰਨ ਇਸ ਲਈ ਹੀ ਪਿਆ ਹੈ ਕਿ ਉਸ ਤੋਂ ਉਪਰ ਕੋਈ ਹੋਰ ਨਹੀਂ। ਅਜਿਹਾ ਵਿਹਾਰ ਰੱਖਣ ਨਾਲ ਮੁਕਤ, ਜੁਗਤ, ਭੁਗਤ ਆਦਿ ਸਭ ਦੀ ਪ੍ਰਾਪਤੀ ਹੋ ਜਾਂਦੀ ਹੈ। ਪ੍ਰਧਾਨਤਾ ਹੈ ਮਨ ਨੂੰ ਵਾਹਿਗੁਰੂ ਦੇ ਚਰਨ ਕਮਲਾਂ ਵਿਚ ਅਰਪਿਤ ਕਰਨ ਦੀ। ਇਸ ਦੇ ਮੁਕਾਬਲੇ ਦੋਹਾਂ ਜਹਾਨਾਂ ਦਾ ਰਾਜ ਇਸ ਜਾਂ ਅਗਲੇ ਜਹਾਨ ਦੀ ਮੁਕਤੀ ਦੋਵੇਂ ਹੇਚ ਹਨ।

**ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥**
**ਅਤਿ ਸੁੰਦਰ ਮਨਮੋਹਨ ਪਿਆਰੇ ਸਭਹੂ ਮਧਿ ਨਿਰਾਰੇ ॥੧॥ਰਹਾਉ॥**
**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥**

*(ਦੇਵਗੰਧਾਰੀ ਮ: ੫, ਪੰਨਾ ੫੩੪)*

ਵਾਹਿਗੁਰੂ ਦੀ ਬੋਲੀ, ਬਾਣੀ ਅੰਮ੍ਰਿਤ ਵਰਗੀ ਹੈ। ਉਹ ਬਹੁਤ ਹੀ ਜ਼ਿਆਦਾ ਖ਼ੂਬਸੂਰਤ ਹੈ। ਉਹ ਸਭਨਾਂ ਦੇ ਵਿਚ ਹੈ ਪਰ ਸਭ ਤੋਂ ਨਿਰਲੇਪ ਹੈ। ਐਸੇ ਮਹਾਨ ਸਿਰਜਣਹਾਰ ਨੂੰ ਛੱਡ ਕੇ ਮੈਨੂੰ ਨਾ ਤਾਂ ਰਾਜ ਚਾਹੀਦਾ ਹੈ ਤੇ ਨਾ ਹੀ ਮੁਕਤੀ। ਗੱਲ ਤਾਂ ਇਹ ਬਣੀ ਕਿ ਚਾਹੀਦਾ ਹੈ ਤਾਂ ਸਿਰਫ਼ ਉਸ ਦਾ ਪਿਆਰ, ਪ੍ਰੀਤ ਤੇ ਪ੍ਰੇਮਾ ਭਗਤੀ।

ਅਨ-ਮਾਰਗ ਵਾਲੇ ਇਸ ਸੰਸਾਰ ਨੂੰ ਹੀ ਬੰਧਨ ਕਰਕੇ ਦੱਸਦੇ ਹਨ ਕਿ ਬਾਲ ਬੱਚੇ, ਕੁਟੰਬ ਪਰਿਵਾਰ ਤੇ ਸੰਸਾਰ ਸਭ ਬੰਧਨ ਹਨ। ਇਨ੍ਹਾਂ ਤੋਂ ਮੁਕਤ ਹੋਣਾ ਹੈ। ਉਦਾਸ ਰਹਿਣਾ ਹੈ। ਗੁਰਮਤਿ ਨੇ ਇਸ ਢਕਵੰਜ ਨੂੰ ਵੀ ਨਹੀਂ ਸਵੀਕਾਰਿਆ। ਗੁਰੂ ਪਾਤਿਸ਼ਾਹ ਮੁਤਾਬਕ ਗੁਰਮੁਖ ਮਾਇਆ ਵਿਚ ਹੀ ਉਦਾਸ ਹੈ ਅਤੇ ਜੀਵਨ ਮੁਕਤ ਹੈ। ਚਲੋ ਇਹ ਤਾਂ ਹੋਇਆ, ਹੁਣ ਗੱਲ ਚੱਲੇਗੀ ਅੱਗੇ ਜਾ ਕੇ ਮੁਕਤੀ ਲੈਣ ਦੀ। ਗੁਰਮਤਿ ਨੇ ਇਸ ਭਰਮ ਦਾ ਭਾਂਡਾ ਵੀ ਭਲੀ ਪ੍ਰਕਾਰ ਸੁਚੱਜਤਾ ਨਾਲ ਫੋੜਿਆ ਹੈ।

ਗੁਰਬਾਣੀ ਮੁਤਾਬਕ ਅੱਗੇ ਮਿਲਣ ਵਾਲੀ ਮੁਕਤੀ ਨੂੰ ਨਕਾਰ ਕੇ ਜੀਵਨ ਮੁਕਤ ਹੋਣ 'ਤੇ ਜ਼ੋਰ ਦਿੱਤਾ ਹੈ। ਭਗਤ ਨਾਮਦੇਵ ਜੀ ਵਾਹਿਗੁਰੂ ਨਾਲ ਲਾਡ ਕਰਦਿਆਂ ਇਸ ਤਰ੍ਹਾਂ ਆਖਦੇ ਹਨ, ਜਿਸ ਤਰ੍ਹਾਂ ਕੋਈ ਬੱਚਾ ਆਪਣੇ ਬਾਪ ਨੂੰ ਆਖਦਾ ਹੈ। ਆਪ ਜੀ ਕਹਿੰਦੇ ਹਨ ਕਿ ਮੇਰੇ ਬਾਪ ਬੀਠਲ, ਜੇ ਮੈਨੂੰ ਮਰਨ ਮਗਰੋਂ ਮੁਕਤੀ ਦੇਣੀ ਹੈ ਤਾਂ ਅਜਿਹੀ ਮੁਕਤੀ ਨੂੰ ਮੈਂ ਨਹੀਂ ਮੰਨਦਾ। ਮੈਨੂੰ ਤਾਂ ਜੀਵਨ ਮੁਕਤ ਕਰ। ਮੇਰੇ ਬੰਧਨ ਇਥੇ ਹੀ, ਇਸੇ ਹੀ ਜਨਮ ਵਿਚ, ਹੁਣੇ ਹੀ ਤੋੜ।

**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥**
**ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥**

*(ਮਲਾਰ ਨਾਮਦੇਵ ਜੀ, ਪੰਨਾ ੧੨੯੨)*

ਭਗਤ ਜੀ ਫ਼ੁਰਮਾਉਂਦੇ ਹਨ ਕਿ ਦਾਤਾ, ਜੇ ਮੈਨੂੰ ਮੁਕਤੀ ਤੂੰ ਇੱਥੇ ਨਾ ਦਿੱਤੀ ਤਾਂ ਕਰਮਕਾਂਡੀ ਪਾਖੰਡੀਆਂ ਦੀ ਚੜ੍ਹ ਵਗੇਗੀ। ਉਨ੍ਹਾਂ ਨੇ ਮੈਨੂੰ ਟਿੱਚ ਨਹੀਂ ਜਾਣਨਾ। ਇਸ ਕਾਰਨ ਤੇਰੀ ਇੱਜ਼ਤ ਨੂੰ ਹੀ ਵੱਟਾ ਲੱਗੇਗਾ। ਸੋ ਆਪਣਾ ਬਿਰਧ ਪਾਲ ਤੇ ਮੈਨੂੰ ਇਸੇ ਜਨਮ ਵਿਚ ਹੀ ਮੁਕਤ ਕਰ।

ਮਹਾਨ ਤੇਜੱਸਵੀ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸ਼ਾਹਿਬ ਜੀ ਨੇ ਮੁਕਤੀ ਦੇ ਸਬੰਧ ਵਿਚ ਬੜਾ ਉੱਤਮ ਤੇ ਦ੍ਰਿੜ੍ਹ ਉਪਦੇਸ਼ ਦਿੱਤਾ ਹੈ। ਆਪ ਜੀ ਦਾ ਕਥਨ ਹੈ ਕਿ ਮਨੁੱਖ ਹਰੀ ਭਗਤੀ ਨੂੰ ਛੱਡ ਕੇ ਤਰ੍ਹਾਂ ਤਰ੍ਹਾਂ ਦੇ ਦੁੱਖ ਉਠਾ ਰਿਹਾ ਹੈ। ਭਗਤੀ ਤੋਂ ਬਿਨਾ ਬਹੁਤ ਪ੍ਰਕਾਰ ਦੇ ਭੈਅ ਤੇ ਸੰਸੇ ਬਣੇ ਰਹਿੰਦੇ ਹਨ। ਇਹ ਗੱਲ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਨੂੰ ਸਮਝਾਈ ਹੈ। ਇਸ ਦਾ ਭੇਦ ਦੱਸਿਆ ਹੈ ਤੇ ਭਰਮ ਕੱਢਿਆ ਹੈ। ਤੀਰਥ, ਵਰਤ, ਨੇਮ, ਸੁੱਚ, ਸੰਜਮ, ਜੋਗ, ਤਪ, ਜਪ ਆਦਿ ਸਭ ਨਿਹਫਲ ਤੇ ਬੇਕਾਰ ਹਨ। ਦੇਖੋ ਇਹੀ ਕਰਮ ਸ਼ਰਧਾਲੂਆਂ ਕੋਲੋਂ ਠੱਗ ਬਿਰਤੀ ਦੇ ਰਹਿਨੁਮਾ ਕਰਵਾਈ ਜਾ ਰਹੇ ਹਨ। ਇਥੇ ਉਨ੍ਹਾਂ ਨੂੰ ਲੁੱਟਦੇ ਹਨ ਅਤੇ ਅਗਲੇ ਜਹਾਨ ਵਿਚ ਮੁਕਤੀ ਦੀਆਂ ਟਿਕਟਾਂ ਵੰਡਦੇ ਸੀਟਾਂ ਸੁਰੱਖਿਅਤ (ਰਿਜ਼ਰਵ) ਕਰਦੇ ਰਹਿੰਦੇ ਹਨ। ਕਰਨ ਵਾਲੀ ਗੱਲ ਤਾਂ ਹਰੀ ਦੀ ਭਗਤੀ ਹੈ ਜੋ ਮੁਕਤੀ ਦਾਤਾ ਹੈ, ਉਸ ਦਾ ਤਾਂ ਨਾਂ ਹੀ ਨਹੀਂ ਲੈਂਦੇ।

**ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥**
**ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥੨॥੨॥**

*(ਬਿਲਾਵਲੁ ਮ: ੯, ਪੰਨਾ ੮੩੧)*

ਮਾਨ ਦਾ ਤਿਆਗ, ਨਾਮ ਦੀ ਪ੍ਰਾਪਤੀ ਕਰਾਉਣਾ ਹੈ। ਮਾਨ ਨਾਮ ਦੇ ਉਲਟ ਹੈ। ਮਾਨ ਜਾਏਗਾ ਤੇ ਨਾਮ ਆਏਗਾ। ਇਸੇ ਤਰ੍ਹਾਂ ਅਹੰ ਜਾਏਗਾ ਤੇ ਉਹ ਆਏਗਾ। ਇਹ ਅਭਿਆਸ ਅਤੇ ਜੀਵਨ ਜੁਗਤੀ ਵਾਲਾ ਮਨੁੱਖ ਜੀਵਨ ਮੁਕਤੀ ਪ੍ਰਾਪਤ ਕਰੇਗਾ। ਗੁਰਮਤਿ ਵਿਚ ਮੁਕਤੀ ਦਾ ਕੋਈ ਸੰਕਲਪ ਹੀ ਨਹੀਂ। "ਨਾਨਕ ਸਿਝਿ ਇਵੇਹਾ ਵਾਰ" ਅਤੇ "ਬਾਹੁੜਿ ਨ ਹੋਵੀ ਜਨਮੜਾ"। ਇਨ੍ਹਾਂ ਭਾਵਨਾਵਾਂ ਨੂੰ ਵਿਅਕਤ ਕਰਦੇ ਹਨ।

# ਬੁੱਧ

ਬੁੱਧ ਜਾਂ ਬੁੱਧੀ ਵਿਉਂਤਾਂ ਘੜਦੀ, ਉਪਾਅ ਸੁਝਾਉਂਦੀ ਜਾਂ ਨਵੇਂ ਨਵੇਂ ਰਾਹ ਬਣਾਉਂਦੀ ਹੈ। ਇਸ ਦੀਆਂ ਪ੍ਰਾਪਤੀਆਂ ਬਹੁਤੇਰੀਆਂ ਹਨ। ਪਰ ਗੁਰਮਤਿ ਨੇ ਇਸ ਨੂੰ ਬਹੁਤੀ ਪ੍ਰਧਾਨਤਾ ਨਹੀਂ ਦਿੱਤੀ। ਬੁੱਧੀ ਬੇਸ਼ਕ ਵਿਚਲੇ ਨਿੱਕੇ ਰਾਹ ਵੀ ਦੱਸਦੀ ਹੈ, ਰਾਹ ਸੁਖਾਲੇ ਕਰਦੀ ਵੀ ਜਾਪਦੀ ਹੈ, ਪਰ ਆਤਮਿਕ ਮਾਰਗ ਨੂੰ ਸੰਵਾਰਨ ਵਿਚ ਇਹ ਘੱਟ ਹੀ ਸਹਾਈ ਹੁੰਦੀ ਹੈ।

ਬੁੱਧੀ ਤੀਖਣ ਤੇ ਕੁਸ਼ਾਗ੍ਰ ਹੋ ਕੇ ਬੜਾ ਕੁਝ ਸਿਰਜ ਲੈਂਦੀ ਹੈ। ਗੱਲ ਤਾਂ ਉਦੋਂ ਬਣਦੀ ਹੈ ਜਦੋਂ ਬੁੱਧ ਪ੍ਰਕਾਸ਼ ਹੋਵੇ। ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਬੁੱਧ ਨੂੰ ਦੀਪਕ ਦੇ ਪ੍ਰਤੀਕ ਨਾਲ ਬਿਆਨ ਕੀਤਾ ਹੈ। ਦੀਪਕ ਦਾ ਸੁਭਾਅ ਹੈ, ਹਨੇਰਾ ਦੂਰ ਕਰਨਾ। ਦੇਖਣਾ ਤਾਂ ਇਹ ਹੈ ਕਿ ਹਨੇਰਾ ਦੂਰ ਹੋਣ ਤੇ ਚਾਨਣ ਹੋਣ ਮਗਰੋਂ ਉਸ ਵਿਚ ਕੀਤਾ ਕੀ ਜਾ ਰਿਹਾ ਹੈ। ਬੱਸ ਇਥੇ

ਹੀ ਬੁੱਧੀ ਪੱਛੜ ਜਾਂਦੀ ਹੈ। ਘਰ ਜਾਂ ਘਰ ਦੇ ਕਿਸੇ ਕਮਰੇ ਵਿਚ ਦੀਪਕ ਜਗਣ ਤੇ ਪ੍ਰਕਾਸ਼ ਹੋਣ ਮਗਰੋਂ ਉਸ ਦੇ ਅੰਦਰ ਤਾਸ਼ ਖੇਡੀ ਜਾ ਰਹੀ ਹੈ, ਜੂਆ ਖੇਡਿਆ ਜਾ ਰਿਹਾ ਹੈ, ਕੋਈ ਹੋਰ ਬੇਲੋੜਾ ਕੁਕਰਮ ਕੀਤਾ ਜਾ ਰਿਹਾ ਹੈ, ਜਾਂ ਕਿ ਉਸ ਪ੍ਰਕਾਸ਼ ਅੰਦਰ ਕੁਝ ਸੁਚੱਜਾ ਲਿਖਿਆ ਪੜ੍ਹਿਆ ਜਾਂ ਸਿਖਿਆ ਜਾ ਰਿਹਾ ਹੈ। ਇਹ ਪ੍ਰਕਾਸ਼ ਹੋਣ ਤੋਂ ਬਾਦ ਵੀ ਬਿਰਥਾ ਹੈ। ਗੱਲ ਉਦੋਂ ਹੀ ਬਣੇਗੀ ਜਦੋਂ ਬੁੱਧੀ ਦੁਆਰਾ ਕੀਤਾ ਗਿਆ ਪ੍ਰਕਾਸ਼, ਗੁਰੂ ਪ੍ਰਕਾਸ਼ ਤੋਂ ਪ੍ਰੇਰਿਤ ਹੋ ਕੇ, ਅੰਦਰ ਦੀ ਕਾਤਰਤਾ ਨੂੰ ਬੁਹਾਰ ਕੇ ਬਾਹਰ ਕੱਢਣ ਦੇ ਸਮਰਥ ਹੋਵੇਗਾ।

**ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕੁ ਜਿਉ ਉਜੀਆਰੈ॥**
**ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥੨੪੯੨॥**

*(ਕ੍ਰਿਸ਼ਨਾਵਤਾਰ, ਪਾਤਸ਼ਾਹੀ ੧੦)*

ਜਦ ਬੁੱਧੀ ਇਸ ਤਰ੍ਹਾਂ ਦਾ ਕਾਰਜ ਕਰੇਗੀ ਤਾਂ ਹੀ ਇਹ ਤਨ ਧੀਰਜ ਧਾਮ ਬਣਾ ਸਫਲ ਹੋਵੇਗਾ। ਅੰਦਰ ਵਸਦੇ ਚੋਰ ਤੇ ਤਸਕਰ ਨਿਰਬਲ ਹੋ ਜਾਣਗੇ। ਫਿਰ ਮੁੱਖ ਵਿਚੋਂ ਹਰੀ ਹਰਿ, ਹਰੀ ਹਰਿ ਉਚਾਰਿਆ ਜਾ ਸਕੇਗਾ।

ਵੇਦਾਂ ਤੇ ਸ਼ਾਸਤਰਾਂ ਨੇ ਵੀ ਬੁੱਧੀ ਬਲ 'ਤੇ ਬੜਾ ਜ਼ੋਰ ਦਿੱਤਾ ਹੈ ਤੇ ਆਖਦੇ ਨੇ ਕਿ ਬੁੱਧੀ ਬਲ ਨਾਲ ਵਾਹਿਗੁਰੂ ਦੀ ਪ੍ਰਾਪਤੀ ਹੋ ਸਕਦੀ ਹੈ। ਗੁਰਮਤਿ ਨੇ ਇਸ ਨੂੰ ਬਿਲਕੁਲ ਨਹੀਂ ਮੰਨਿਆ ਤੇ ਫ਼ੁਰਮਾਨ ਕੀਤਾ ਹੈ ਕਿ ਵਾਹਿਗੁਰੂ ਦੀ ਪ੍ਰਾਪਤੀ ਬੁੱਧੀ ਬਲ ਨਹੀਂ ਬਲਕਿ ਵਾਹਿਗੁਰੂ ਦੀ ਕ੍ਰਿਪਾ ਨਾਲ ਹੀ ਹੋ ਸਕਦੀ ਹੈ।

**ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ॥**
**ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ॥੨॥**

*(ਬਿਲਾਵਲੁ ਮ: ੫, ਪੰਨਾ ੮੨੦)*

ਗੁਰੂ ਪਾਤਸ਼ਾਹ ਹੁਕਮ ਕਰਦੇ ਹਨ ਕਿ ਮੈਨੂੰ ਆਪਣੇ ਬਲ ਉੱਤੇ ਕੋਈ ਮਾਣ ਨਹੀਂ ਤੇ ਨਾ ਹੀ ਕੋਈ ਭਰੋਸਾ ਹੈ। ਵਾਹਿਗੁਰੂ! ਮੈਨੂੰ ਤੇਰਾ ਹੀ ਆਸਰਾ ਹੈ। ਮੇਰਾ ਬੁੱਧੀ ਬਲ ਤੂੰ ਹੀ ਹੈਂ ਤੇ ਤੂੰ ਹੀ ਮੇਰਾ ਪਰਵਾਰ ਹੈਂ। ਮੈਂ ਤੇਰੇ ਪਰਵਾਰ ਦਾ ਇਕ ਜੀਵ ਹਾਂ, ਤੇਰੀ ਅੰਸ਼ ਹਾਂ। ਤੂੰ ਜੋ ਕੁਝ ਕਰੇਂਗਾ ਉਹੀ ਭਲਾ ਹੈ। ਮੈਂ ਸਨਿਮਰ ਤੇਰੇ ਚਰਨਾਂ ਵਿਚ ਰਹਿੰਦਾ ਹਾਂ ਅਤੇ ਇੰਜ ਹੀ ਤੇਰੇ ਦਰਸ਼ਨਾਂ ਦੀ ਪ੍ਰਾਪਤੀ ਹੋਈ ਹੈ।

ਇਸ ਧਰਤੀ 'ਤੇ ਪੈਦਾ ਹੋਏ ਮਨੁੱਖ ਦਾ ਜੀਵਨ ਧੇਅ ਵਾਹਿਗੁਰੂ ਦੀ ਪ੍ਰਾਪਤੀ ਹੈ। ਉਸ ਦੇ ਵਿਚ ਅਭੇਦ ਹੋਣਾ ਹੈ। ਪਾਤਸ਼ਾਹ ਪ੍ਰਸ਼ਨ ਕਰਦੇ ਹਨ ਕਿ ਉਹ ਕਿਹੜਾ ਮਹਾਨ ਗੁਣ ਹੈ ਜਿਸ ਨਾਲ ਅਕਾਲ ਪੁਰਖ ਨੂੰ ਪ੍ਰਾਪਤ ਕੀਤਾ ਜਾ ਸਕੇ ? ਉਸ ਨੂੰ ਪਾ ਲੈਣ ਲਈ ਜਿਨ੍ਹਾਂ ਗੁਣਾਂ ਦੀ ਜ਼ਰੂਰਤ ਹੈ, ਉਹ ਸਦਕਰਮ, ਸੰਤੋਖ, ਸ਼ੁਭ ਵਿਚਾਰ ਜਾਂ ਨਿਮਰਤਾ ਤੇ ਸੇਵਾ ਆਦਿ ਹਨ, ਕਿ ਬੁੱਧੀ ਬਲ ?

**ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ॥੧॥ਰਹਾਉ॥**
**ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ॥੧॥**

*(ਗਉੜੀ ਮ: ੫, ਪੰਨਾ ੨੦੪)*

ਹੋਰ ਹੋਰ ਉਪਾਵਾਂ ਤੇ ਵਿਧੀਆਂ ਦੇ ਕਾਰਨ ਪ੍ਰੇਸ਼ਾਨੀ ਤੇ ਭਟਕਣਾ ਹੀ ਹੋਏਗੀ, ਜੋ ਜਨਮਾਂ ਜਨਮਾਂ ਤੋਂ ਹੀ ਰਿਹਾ ਹੈ। ਨਾ ਸੁਹੱਪਣ ਕੰਮ ਆਇਆ ਤੇ ਨਾ ਹੀ ਬੁੱਧੀ ਬਲ, ਤੇ ਨਾ ਹੀ

ਸਿਆਣਪ। ਜਦੋਂ ਮੇਲ ਸੰਭਵ ਹੋਇਆ ਤਾਂ ਨਿਮਰਤਾ ਕਾਰਨ। ਵਾਹਿਗੁਰੂ ਸਾਡੇ ਦੀਨਾਂ ਗ਼ਰੀਬਾਂ ਉੱਤੇ ਕ੍ਰਿਪਾਲ ਹੋਇਆ। ਉਸ ਨੇ ਸਾਧ ਸੰਗਤ ਦਾ ਮੇਲ ਬਖ਼ਸ਼ਿਆ। ਜਿਸ ਕਾਰਨ ਅੰਦਰ ਦੀ ਭਟਕਣਾ, ਭੜਕੀ ਅਤੇ ਅੱਗ ਸ਼ਾਂਤ ਹੋ ਗਈ। ਪ੍ਰਾਣ ਪਤਿ ਪ੍ਰਭੂ ਦੀ ਪ੍ਰਾਪਤੀ ਬੁੱਧੀ ਦੇ ਬਲ ਨਾਲ ਨਹੀਂ ਸਗੋਂ ਪਿਤਾ ਵਾਹਿਗੁਰੂ ਦੀ ਕ੍ਰਿਪਾਲਤਾ ਤੇ ਦਿਆਲਤਾ ਨਾਲ ਹੋਈ।

ਸ੍ਰੀ ਗੁਰੂ ਨਾਨਕ ਦੇਵ ਜੀ, ਜਿਸ ਭਾਂਡੇ ਵਿਚ ਅੰਮ੍ਰਿਤ ਧਰਨਾ ਹੈ, ਉਸ ਦੀ ਘਾੜਤ ਘੜਨ ਦੀ ਵਿਧੀ ਦੱਸਦਿਆਂ ਹੋਇਆਂ ਫ਼ੁਰਮਾਉਂਦੇ ਹਨ ਕਿ ਪਹਿਲਾਂ ਸੁਰਤੀ ਘੜੀ ਜਾਣੀ ਚਾਹੀਦੀ ਹੈ, ਫਿਰ ਮਤ। ਉਸ ਦੇ ਬਾਦ ਮਨ ਬੁੱਧੀ ਅਖ਼ੀਰ ਵਿਚ ਚੌਥੀ ਥਾਵੇਂ ਹੈ।

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥** *(ਜਪੁਜੀ, ਪੰਨਾ ੮)*

ਹੁਣ ਭਾਉ ਦਾ ਭਾਂਡਾ ਘੜਿਆ ਜਾਏਗਾ, ਜੋ ਅੰਮ੍ਰਿਤ ਜੈਸੀ ਪਵਿੱਤਰ ਵਸਤੂ ਨੂੰ ਸੰਭਾਲਣ ਜੋਗ ਹੋ ਜਾਵੇਗਾ। ਗੁਰੂ ਪਾਤਿਸ਼ਾਹ ਦੀ ਇਸ ਵਿਉਂਤ ਵਿਚ ਪਹਿਲੇ, ਦੂਜੇ ਤੇ ਤੀਜੇ ਅਸਥਾਨ 'ਤੇ ਸੁਰਤਿ, ਮਤ ਤੇ ਮਨ ਹਨ। ਬੁੱਧ ਨੂੰ ਚੌਥਾ ਸਥਾਨ ਪ੍ਰਾਪਤ ਹੋਇਆ ਹੈ। ਮੂਲ ਆਵੱਸ਼ਕਤਾ ਸੁਰਤ ਨੂੰ ਬਲਵਾਨ ਕਰਨ ਦੀ ਹੈ। ਬੁੱਧ ਵਿਚਾਰੀ ਆਪੇ ਹੀ ਮਗਰ ਤੁਰੀ ਆਵੇਗੀ।

# ਧਨ

ਧਨ ਕਈ ਪ੍ਰਕਾਰ ਦਾ ਹੈ। ਬੀਤੇ ਜੁਗਾਂ ਵਿਚ ਜਦ ਸਿੱਕਿਆਂ ਨਾਲ ਵਸਤਾਂ ਖ਼ਰੀਦੀਆਂ ਜਾਂ ਵੇਚੀਆਂ ਨਹੀਂ ਸਨ ਜਾਂਦੀਆਂ ਤਾਂ ਮਨੁੱਖ ਦੇ ਕਬਜ਼ੇ ਹੇਠਲੀਆਂ ਵਸਤਾਂ ਧਨ ਕਹਿਲਾਉਂਦੀਆਂ ਸਨ। ਜ਼ਮੀਨ ਨੂੰ ਧਨ ਜਾਣਿਆ ਜਾਂਦਾ ਸੀ। ਮਾਲ ਡੰਗਰ ਮਵੇਸ਼ੀ ਨੂੰ ਵੀ ਪਸ਼ੂ ਧਨ ਕਰਕੇ ਆਖਦੇ ਸਨ। ਜਿਸ ਦੇ ਘਰ ਜਾਂ ਹਰਮ ਵਿਚ ਬਹੁਤੀਆਂ ਔਰਤਾਂ ਹੁੰਦੀਆਂ ਸਨ, ਉਸ ਨੂੰ ਵੀ ਵੱਡਾ ਧਨਾਢ ਮੰਨਿਆ ਜਾਂਦਾ ਸੀ, ਤਾਂ ਹੀ ਸ਼ਾਇਦ ਔਰਤ ਨੂੰ ਧਨ ਕਹਿਣ ਦਾ ਰਿਵਾਜ ਪੈ ਗਿਆ। ਮਨੁੱਖ ਉਨ੍ਹਾਂ ਔਰਤਾਂ ਦਾ ਮਾਲਕ ਮੰਨਿਆ ਜਾਂਦਾ ਸੀ। ਹੁਣ ਤਕ ਵੀ ਕਈ ਔਰਤਾਂ ਆਪਣੇ ਖ਼ਾਵੰਦ ਨੂੰ ਮਾਲਕ ਕਹਿ ਕੇ ਬੁਲਾਉਂਦੀਆਂ ਹਨ।

ਧਨ ਨਾਲ ਚੀਜ਼ਾਂ ਵਸਤਾਂ ਤਾਂ ਖ਼ਰੀਦੀਆਂ ਜਾ ਸਕਦੀਆਂ ਹਨ, ਮਾਨ ਮਹੱਤਤਾ ਵੀ ਹਾਸਲ ਕੀਤੀ ਜਾ ਸਕਦੀ ਹੈ, ਪਰ ਮੁਹੱਬਤ ਨਹੀਂ ਖ਼ਰੀਦੀ ਜਾ ਸਕਦੀ। ਇੱਜ਼ਤ ਵੀ ਨਹੀਂ ਖ਼ਰੀਦੀ ਜਾ ਸਕਦੀ। ਮੁਹੱਬਤ ਤੇ ਇੱਜ਼ਤ ਉਹੀ ਹੈ ਜੋ ਮਨੋ ਕੀਤੀ ਜਾਏ। ਧਨ ਵਾਲੇ ਦੀ ਕੋਸ਼ਿਸ਼ ਜ਼ਰੂਰ ਹੁੰਦੀ ਹੈ ਕਿ ਧਨ ਨਾਲ ਇਨ੍ਹਾਂ ਵਸਤਾਂ ਦੀ ਪ੍ਰਾਪਤੀ ਕਰ ਸਕੇ।

ਧਨ ਨਾਲ ਨਾਮ ਸਿਮਰਨ ਤਾਂ ਬਿਲਕੁਲ ਹੀ ਨਹੀਂ ਖ਼ਰੀਦਿਆ ਜਾ ਸਕਦਾ। ਜੇ ਕੋਈ ਐਸਾ ਸੋਚਦਾ ਹੈ ਤਾਂ ਇਹ ਵੱਡਾ ਭੁਲੇਖਾ ਹੈ। ਅੱਜ ਕੱਲ ਤਾਂ ਇਹ ਰਿਵਾਜ ਬਹੁਤ ਚਲ ਪਿਆ ਹੈ ਕਿ ਧਨ ਖ਼ਰਚਿਆ, ਅਖੰਡ ਪਾਠ ਰਖਾਇਆ, ਅਡੰਬਰ ਰਚਿਆ ਤੇ ਇਹ ਸੋਚ ਲਿਆ ਕਿ ਕਾਰਜ ਸਫਲ ਹੋ ਗਿਆ ਹੈ। ਗੁਰਮਤਿ ਨੇ ਨਾ ਕੇਵਲ ਇਸ ਨੂੰ ਨਕਾਰਿਆ ਹੈ ਸਗੋਂ ਝੁਠਲਾਇਆ ਵੀ ਹੈ ਕਿ ਧਨ ਨਾਲ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ। ਗੁਰਬਾਣੀ ਤਾਂ ਇਹ ਕਹਿੰਦੀ ਹੈ ਕਿ ਨਾਮ ਤਾਂ ਆਪਣੇ ਆਪ ਵਿਚ ਬਹੁਤ ਬੇਸ਼ਕੀਮਤ ਰਤਨ ਹੈ। ਅਖੁੱਟ ਖ਼ਜ਼ਾਨਾ ਤੇ ਅਮੁੱਲ ਧਨ ਹੈ।

ਜਿਸ ਧਨ ਦੀ ਕਮਾਈ 'ਤੇ ਦੁਨੀਆ ਨਾਜ਼ ਕਰਦੀ ਹੈ, ਗੁਰਮਤਿ ਉਸ ਨੂੰ ਕਾਚਾ ਧਨ

ਕਹਿੰਦੀ ਹੈ ਅਤੇ ਇਸ ਨੂੰ ਇਕੱਤਰ ਕਰਨ ਵਾਲੇ ਨੂੰ ਅਗਿਆਨੀ, ਮੂਰਖ ਤੇ ਗੰਵਾਰ ਆਖਿਆ ਹੈ :

**ਕਾਚਾ ਧਨੁ ਸੰਚਹਿ ਮੂਰਖ ਗਾਵਾਰ॥ ਮਨਮੁਖ ਭੂਲੇ ਅੰਧ ਗਾਵਾਰ॥**
**ਬਿਖਿਆ ਕੈ ਧਨਿ ਸਦਾ ਦੁਖੁ ਹੋਇ॥ ਨਾ ਸਾਥਿ ਜਾਇ ਨ ਪਰਾਪਤਿ ਹੋਇ॥੧॥**

*(ਧਨਾਸਰੀ ਮ: ੩, ਪੰਨਾ ੬੬੫)*

ਗੁਰੂ ਪਾਤਸ਼ਾਹ ਦਾ ਫ਼ੁਰਮਾਨ ਹੈ ਕਿ ਇਹ ਤਾਂ ਏਥੇ ਹੀ ਰਹਿ ਜਾਣਾ ਹੈ, ਇਸ ਨੇ ਨਾਲ ਨਹੀਂ ਜਾਣਾ। ਇਹ ਪ੍ਰਾਪਤ ਹੋ ਕੇ ਵੀ ਨਾ ਪ੍ਰਾਪਤ ਹੋਇਆ ਸਮਝਣਾ ਚਾਹੀਦਾ ਹੈ। ਜਿਹੜਾ ਕੋਈ ਗਿਆਨੀ ਜਾਂ ਪੰਡਿਤ ਇਸ ਦੇ ਮਗਰ ਲੱਗਾ ਹੋਇਆ ਹੈ, ਉਸ ਨੂੰ ਵੀ ਗੁਰੂ ਨਾਨਕ ਦੇਵ ਜੀ ਮੂਰਖ ਕਹਿੰਦੇ ਹਨ। ਜੋ ਇਹ ਧਨ ਇਕੱਠਾ ਕਰ ਰਿਹਾ ਹੈ, ਉਹ ਹਿਕਮਤਾਂ ਹੁਜਤਾਂ ਤੇ ਢੁੱਚਰਾਂ ਕਰੇਗਾ ਹੀ। ਉਸ ਤੋਂ ਕੋਈ ਲਾਭ ਪ੍ਰਾਪਤ ਨਹੀਂ ਕਰ ਸਕਦਾ ਅਤੇ ਨਾ ਹੀ ਉਹ ਕਿਸੇ ਤੋਂ ਫ਼ਾਇਦਾ ਉਠਾ ਸਕਦਾ ਹੈ। ਅਜਿਹਾ ਗਿਆਨਵਾਨ ਪਾਰ ਨਹੀਂ ਉਤਰੇਗਾ, ਬਲਕਿ ਮੰਝਧਾਰ ਵਿਚ ਹੀ ਡੁੱਬ ਮਰੇਗਾ।

ਨਾਮ ਦੀ ਪ੍ਰਾਪਤੀ ਧਨ ਨਾਲ ਬਿਲਕੁਲ ਤੇ ਕਤਈ ਨਹੀਂ ਹੋ ਸਕਦੀ। ਇਸ ਦਾ ਜ਼ਿਕਰ ਬਾਰ ਬਾਰ ਗੁਰਬਾਣੀ ਵਿਚ ਆਇਆ ਹੈ। ਵਾਹਿਗੁਰੂ ਦੀ ਪ੍ਰਾਪਤੀ ਜਾਂ ਉਸ ਦੇ ਦਰਸ਼ਨਾਂ ਲਈ ਜੋ ਕੁਝ ਚਾਹੀਦਾ ਹੈ, ਉਹ ਹੈ ਮਨ ਅਤੇ ਆਤਮਾ ਨੂੰ ਅਰਪਣ ਕਰਨਾ, ਤਨ ਮਨ ਨਾਲ ਸੇਵਾ ਕਰਨੀ। ਉਂਜ ਤਨ ਮਨ ਧਨ ਕਈ ਥਾਂ 'ਤੇ ਇਕੱਠੇ ਆਏ ਹਨ ਪਰ ਪਰਮਾਤਮਾ ਦੀ ਪ੍ਰਾਪਤੀ ਲਈ ਧਨ ਨੂੰ ਵਿਚੋਂ ਛੇਕ ਦਿੱਤਾ ਗਿਆ ਹੈ।

**ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ॥**
**ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ਇਉ ਦਰਸਨੁ ਹਰਿ ਜੀਉ ਪਾਈਐ॥੩॥**

*(ਸੋਰਠਿ ਮ: ੫, ਪੰਨਾ ੬੧੨)*

ਪ੍ਰਭੂ ਪਰਮਾਤਮਾ ਨੂੰ ਮਿਲਣ ਦੀ ਜੁਗਤ ਦੀ ਪੁੱਛ ਦੇ ਜਵਾਬ ਵਿਚ ਗੁਰੂ ਪਾਤਸ਼ਾਹ ਇਹੀ ਜਵਾਬ ਦਿੰਦੇ ਹਨ ਕਿ ਮਾਣ ਦਾ ਤਿਆਗ ਕਰ ਕੇ ਨਿਮਰਤਾ ਨਾਲ ਸਰਣੀ ਪੈਣ ਦੀ ਜ਼ਰੂਰਤ ਹੈ। ਮਨ ਅਤੇ ਆਤਮਾ ਗੁਰੂ ਨੂੰ ਅਰਪਣ ਕਰ ਕੇ ਹੀ ਨਿਰੰਕਾਰ ਦੀ ਪ੍ਰਾਪਤੀ ਹੋਵੇਗੀ। ਇਹ ਧਨ ਨਾਲ ਕਦੀ ਵੀ ਪ੍ਰਾਪਤ ਨਹੀਂ ਹੋ ਸਕਦੀ, ਗੁਰਬਾਣੀ ਵਿਚ ਐਸਾ ਕਿਧਰੇ ਨਹੀਂ ਲਿਖਿਆ ਹੋਇਆ। ਡੂੰਘਾ ਅਧਿਐਨ ਕਰਨ 'ਤੇ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਪ੍ਰਭੂ ਪ੍ਰਾਪਤੀ ਲਈ ਸਿਮਰਨ, ਸੇਵਾ, ਇਕਾਗਰਤਾ ਆਦਿ ਵਸਤਾਂ ਦੀ ਜ਼ਰੂਰਤ ਹੈ ਨਾ ਕਿ ਧਨ ਦੀ।

ਗੁਰੂ ਤੇਗ ਬਹਾਦਰ ਜੀ ਦਾ ਹੁਕਮ ਹੈ ਕਿ ਜਿਹੜਾ ਬੰਦਾ ਮਾਇਆ ਕਾਰਨ ਟੱਕਰਾਂ ਮਾਰ ਰਿਹਾ ਹੈ, ਉਹ ਮੂਰਖ ਹੈ। ਬੜੇ ਵਿਚਾਰ ਦੀ ਗੱਲ ਹੈ ਕਿ ਜੇ ਕੋਈ ਨਾਮ ਇਸ ਲਈ ਜਪ ਰਿਹਾ ਹੈ ਕਿ ਧਨ ਪ੍ਰਾਪਤ ਹੋਵੇ, ਉਹ ਤਾਂ ਫਿਰ ਮਹਾਂਮੂਰਖ ਹੋਇਆ। ਨਾਮ ਦੀ ਪ੍ਰਾਪਤੀ ਧਨ ਨਾਲ ਕਰਨ ਵਾਲਾ, ਮਹਾਂਮੂਰਖ ਦੇ ਨਾਲ ਪੁੱਠੀ ਮੱਤ ਵਾਲਾ ਵੀ ਆਖਿਆ ਜਾਣਾ ਚਾਹੀਦਾ ਹੈ। ਨਾਮ ਆਪਣੇ ਆਪ ਵਿਚ ਇਕ ਮਹਾਨ ਧਨ ਹੈ। ਬਾਕੀ ਸਾਰੇ ਧਨ ਇਸ ਦੇ ਪਿਛੇ ਆਪੇ ਹੀ ਲੱਗੇ ਤੁਰੇ ਆਉਂਦੇ ਹਨ।

**ਪਿਛੈ ਲਗਿ ਚਲੀ ਮਾਇਆ॥** *(ਸੋਰਠਿ ਮ: ੫, ਪੰਨਾ ੬੨੫)*

# ਕਾਇਆ

ਅਨੇਕ ਪ੍ਰਕਾਰ ਦੀਆਂ ਜੂਨਾਂ ਤੇ ਬੇਅੰਤ ਪ੍ਰਕਾਰ ਦੇ ਜੀਵ ਜੰਤੂ ਵਾਹਿਗੁਰੂ ਨੇ ਪੈਦਾ ਕੀਤੇ ਹਨ। ਇਕ ਅੰਦਾਜ਼ੇ ਮੁਤਾਬਿਕ ਚੌਰਾਸੀ ਲੱਖ ਤਰ੍ਹਾਂ ਦੇ ਜੀਵ ਜੰਤੂ ਹਨ। ਹਰ ਇਕ ਦਾ ਸਰੀਰ ਇਕ ਹੈਰਾਨਕੁੰਨ ਮਸ਼ੀਨ ਵਾਂਗ ਕੰਮ ਕਰਦਾ ਹੈ। ਇਨ੍ਹਾਂ ਜੀਵਾਂ ਜੰਤੂਆਂ ਦਾ ਸਰਦਾਰ ਮਨੁੱਖ ਹੈ ਅਤੇ ਉਸ ਦੀ ਕਾਇਆ ਬਹੁਤ ਹੀ ਗੁੰਝਲਦਾਰ ਅਤੇ ਪੇਚੀਦਾ ਹੈ। ਅਜੇ ਤਕ ਵਿਗਿਆਨੀਆਂ ਨੂੰ ਇਹ ਨਹੀਂ ਪਤਾ ਲੱਗਾ ਕਿ ਇਹ ਰੋਗਗ੍ਰਸਤ ਕਿਵੇਂ ਹੁੰਦੀ ਹੈ ? ਸਾਨੂੰ ਜ਼ੁਕਾਮ ਕਿਵੇਂ ਲੱਗਦਾ ਹੈ ? ਸਾਡਾ ਲਹੂ ਲਾਲ ਕਿਉਂ ਹੈ ਅਤੇ ਖ਼ਾਸ ਕਰਕੇ ਮੌਤ ਦਾ ਮੂਲ ਕਾਰਨ ਕੀ ਹੈ ?

ਸਿਆਣਿਆਂ ਨੇ ਮਨੁੱਖੀ ਕਾਇਆ ਨੂੰ ਵਾਹਿਗੁਰੂ ਦੀ ਬੇਹਤਰੀਨ ਅਤੇ ਸਭ ਤੋਂ ਖ਼ੂਬਸੂਰਤ ਰਚਨਾ ਕਿਹਾ ਹੈ। ਤਕਰੀਬਨ ਸਾਰੇ ਹੀ ਮਨੁੱਖਾਂ ਨੇ ਕਾਇਆ ਨੂੰ ਭੋਗ ਦਾ ਸਾਧਨ ਹੀ ਬਣਾ ਲਿਆ ਹੈ। ਖਾਣਾ-ਪੀਣਾ, ਪਹਿਨਣਾ, ਗਹਿਣੇ-ਕਪੜੇ, ਖ਼ੁਸ਼ਬੂਆਂ, ਚੋਆਂ, ਚੰਦਨ ਤੇ ਹੋਰ ਤਰ੍ਹਾਂ ਤਰ੍ਹਾਂ ਦੇ ਸੁਖ ਸਾਧਨ ਕਾਇਆ ਦੇ ਸੁੱਖਾਂ ਲਈ ਜੁਟਾਏ ਜਾਂਦੇ ਹਨ। ਇਹ ਕਾਇਆ ਮਾਇਆ ਵਿਚ ਹੀ ਗੁਆਚ ਕੇ ਰਹਿ ਗਈ ਹੈ।

ਗੁਰਬਾਣੀ ਵਿਚ ਮਨੁੱਖ ਸਰੀਰ ਦੇ ਪੰਜ ਭੂਤਕ ਪੁਤਲੇ ਨੂੰ 'ਮਾਟੀ ਕਾ ਪੂਤਰਾ, ਕਾਠ ਕੀ ਪੁਤਲੀ ਤੇ ਕਾਚੀ ਗਾਗਰ' ਆਦਿ ਕਹਿ ਕੇ ਕਈ ਨਾਵਾਂ ਨਾਲ ਲਿਖਿਆ ਹੈ। ਅਫ਼ਸੋਸ ਇਹ ਹੈ ਕਿ ਸਾਰੇ ਹੀ ਵਾਹਿਗੁਰੂ ਨੂੰ ਭੁੱਲ ਕੇ ਕਾਇਆ ਨੂੰ ਸੁਆਰਨ ਵਿਚ ਹੀ ਲੱਗੇ ਹੋਏ ਹਨ। ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ ਕਿ ਇਸ ਕਾਇਆ ਨੂੰ ਅਸੰਜਮਿੱਤ ਨਹੀਂ ਹੋਣ ਦੇਣਾ ਚਾਹੀਦਾ। ਜੋਗੀਆਂ ਤੇ ਸੰਨਿਆਸੀਆਂ ਨੂੰ ਕੁਝ ਸਮਝ ਆਈ, ਉਹ ਦੇਹੀ ਨੂੰ ਇਸ ਤਰ੍ਹਾਂ ਖ਼ਰਾਬ ਕਰਨ ਲੱਗੇ ਕਿ ਉਹ ਭੋਗੀਆਂ ਨਾਲੋਂ ਵੀ ਅੱਗੇ ਨਿਕਲ ਗਏ। ਮਹਾਰਾਜ ਫ਼ੁਰਮਾਉਂਦੇ ਹਨ ਕਿ ਕੰਨਾਂ ਵਿਚ ਸੰਤੋਖ ਦੀਆਂ ਮੁੰਦਰਾਂ, ਗਲ ਵਿਚ ਸ਼ਰਮ ਤੇ ਪੱਤ ਦੀ ਝੋਲੀ, ਅਤੇ ਪਿੰਡੇ ਉੱਤੇ ਧਿਆਨ ਬਿਭੂਤੀ ਲਾਉਣ ਦੀ ਲੋੜ ਹੈ। ਇਹ ਕਾਇਆ ਕੁਆਰੀ ਕੰਨਿਆ ਵਾਂਗ ਹੈ। ਇਸ ਨੂੰ ਪਰਮ ਪਤੀ ਪਰਮਾਤਮਾ ਲਈ ਸ਼ੁਭ ਆਤਮਕ ਗੁਣਾਂ ਨਾਲ ਸਜਾ ਕੇ ਖਸਮ ਵਾਹਿਗੁਰੂ ਨਾਲ ਪਰਣਾਉਣਾ ਹੈ। ਇਸ ਲਈ ਵਿਸ਼ਵਾਸ ਪੈਦਾ ਕਰਨ ਦੀ ਲੋੜ ਹੈ ਜੋ ਜੁਗਤ ਦੇ ਕੌਤਕ ਨਾਲ ਸੁਰੱਖਿਅਤ ਰੱਖਿਆ ਜਾ ਸਕਦਾ ਹੈ। ਮਨ ਨੂੰ ਜਿੱਤਣ ਨਾਲ ਜੱਗ ਜਿਤਿਆ ਜਾਂਦਾ ਹੈ। ਇਹ ਕਾਇਆ ਆਦਿ ਅਨਿਲ ਆਦਿ ਅਨਾਹਿਦ ਵਾਹਿਗੁਰੂ ਨੂੰ ਨਮਸਕਾਰ ਕਰੇ, ਇਸ ਨੂੰ ਭੇਖਾਂ ਤੇ ਵੇਸਾਂ ਦੀ ਲੋੜ ਨਹੀਂ। ਲੋੜ ਹੈ ਸੰਤੋਖ ਤੇ ਵਿਸ਼ਵਾਸ ਦੀ, ਜੋ ਵਾਹਿਗੁਰੂ ਨੂੰ ਭਾਉਂਦੇ ਹਨ, ਜਿਸ ਦਾ ਜੁੱਗ ਜੁੱਗ ਇਕੋ ਵੇਸ ਹੈ।

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥** *(ਜਪੁਜੀ, ਪੰਨਾ ੬)*

ਗੁਰੂ ਅਮਰਦਾਸ ਜੀ ਨੇ ਇਸੇ ਹੀ ਤਰ੍ਹਾਂ ਦਾ ਪ੍ਰਸ਼ਨ ਸਰੀਰ ਉੱਤੇ ਕੀਤਾ ਹੈ :

**ਏ ਸਰੀਰਾ ਮੇਰਿਆ ਇਸੁ ਜਗਿ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ ॥**
**ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗਿ ਮਹਿ ਆਇਆ ॥**
**ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ ॥**

*(ਰਾਮਕਲੀ ਮ: ੩, ਪੰਨਾ ੯੨੨)*

ਦੇਖਣਾ ਤਾਂ ਇਹ ਹੈ ਕਿ ਸਾਡੇ ਕਰਮਾਂ ਕਾਰਨ ਜਾਂ ਵਾਹਿਗੁਰੂ ਦੇ ਕਰਮ ਕਾਰਨ ਸਾਨੂੰ ਇਹ ਮਨੁੱਖੀ ਕਾਇਆ ਪ੍ਰਾਪਤ ਹੋਈ ਹੈ। ਇਸ ਪ੍ਰਾਪਤੀ ਦਾ ਮੁੱਲ ਕਿਸ ਤਰ੍ਹਾਂ ਨਾਲ ਚੁਕਾਇਆ ਜਾ ਸਕਦਾ ਹੈ। ਵਾਹਿਗੁਰੂ ਵਲੋਂ ਦਿੱਤੀ ਇਸ ਅਤਿ ਵਡਮੁੱਲੀ ਦਾਤ ਨਾਲ ਨਿਆਂ ਕਿਵੇਂ ਕੀਤਾ ਜਾ ਸਕਦਾ ਹੈ। ਤਰੀਕਾ ਇੱਕੋ ਹੀ ਹੈ, ਅਜਿਹੇ ਸ਼ੁਭ ਕਰਮ ਕੀਤੇ ਜਾਣ ਕਿ ਇਹ ਸਰੀਰ ਪ੍ਰਵਾਨ ਹੋਵੇ। ਵਾਹਿਗੁਰੂ ਦੀ ਆਗਿਆ ਵਿਚ ਰਹੇ। "ਆਗਿਆਕਾਰੀ ਸਦਾ ਸੁਹਾਗਣ" ਹੈ। ਜੇ ਉਸ ਨੂੰ ਛੱਡ ਕੇ ਦੂਜੇ ਭਾਇ ਲੱਗੇ ਤਾਂ ਦੁਹਾਗਣ ਤੇ ਜੇ ਉਸ ਨੂੰ ਭੁੱਲ ਜਾਏ ਤਾਂ ਛੁੱਟੜ, ਅਤੇ ਜੇ ਪਤੀ ਵਾਹਿਗੁਰੂ ਨੂੰ ਛੱਡ ਕੇ ਦੁਆਰੇ ਦੁਆਰੇ ਜਾਏ ਤਾਂ ਇਹ ਧਰਕਟ ਨਾਰ ਹੈ, ਛਨਾਰ ਹੈ ਤੇ ਕੁਨਾਰ ਹੈ। ਕਾਇਆ ਕਾਮਣ ਨੂੰ ਸੁਆਰਨਾ ਹੈ।

**ਕਾਇਆ ਕਾਮਣਿ ਅਤਿ ਸੁਆਲ੍ਹਿਉ ਪਿਰੁ ਵਸੈ ਜਿਸੁ ਨਾਲੇ ॥**
**ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਾਲੇ ॥**

*(ਸੂਹੀ ਮ: ੩, ਪੰਨਾ ੭੫੪)*

ਦੇਹੀ ਨੂੰ ਪਾਲਣ ਦੀ ਕੋਈ ਮਨਾਹੀ ਨਹੀਂ। ਚੰਗਾ ਖਾਣਾ, ਪਹਿਨਣਾ, ਗਹਿਣੇ ਗੱਟੇ, ਕੱਪੜੇ ਲੱਤੇ, ਖ਼ੁਸ਼ਬੂ ਆਦਿ ਸਭ ਜਾਇਜ਼ ਹੈ ਜੇ ਕਰਤਾ ਭਰਤਾ ਨਾ ਵਿਸਰੇ। ਜੇ ਦੇਹੀ ਨੂੰ ਪਾਲ ਕੇ ਲੰਮਾ ਚੌੜਾ ਮੋਟਾ ਹੀ ਕਰੀ ਜਾਣਾ ਹੈ ਤਾਂ ਹਾਥੀ, ਗੈਂਡਾ, ਊਠ, ਜਿਰਾਫ਼, ਕੰਗਾਰੂ, ਬਲਦ ਤਾਂ ਸਭ ਸਾਡੇ ਤੋਂ ਚੰਗੇ ਹੋਏ। ਕਬੀਰ ਸਾਹਿਬ ਜੀ, ਜਿਨ੍ਹਾਂ ਨਾਮ ਵਿਸਾਰਿਆ ਹੋਇਆ ਹੈ, ਉਨ੍ਹਾਂ ਤੋਂ ਪੁੱਛਦੇ ਹਨ ਕਿ ਬਲਦ ਦਾ ਵੱਡਾ ਸਾਰਾ ਸਿਰ, ਉਸ ਉੱਤੇ ਸਿੰਗ, ਲੰਮੀ ਚੌੜੀ ਕਾਇਆ ਅਤੇ ਵੱਡੀ ਸਾਰੀ ਜੀਭ ਹੈ ਪਰ ਉਸ ਤੋਂ ਨਾਮ ਨਹੀਂ ਜਪਿਆ ਜਾ ਸਕਦਾ। ਉਸ ਨੂੰ ਡੰਡੇ ਲਾਠੀਆਂ ਤੇ ਠੇਡੇ ਹੀ ਪੈਂਦੇ ਰਹਿੰਦੇ ਹਨ। ਇਹ ਮਨੁੱਖਾ ਦੇਹੀ ਤੇ ਸੁੰਦਰ ਕਾਇਆ ਵਾਹਿਗੁਰੂ ਨੂੰ ਪ੍ਰਾਪਤ ਕਰਨ ਲਈ ਮਿਲੀ ਹੈ ਤਾਂਕਿ ਉਸ ਵਾਹਿਗੁਰੂ ਨੂੰ ਸਿਮਰਿਆ ਜਾਏ।

**ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥੨॥**

*(ਵਾਰ ਬਿਹਾਗੜਾ, ਮ: ੫, ਪੰਨਾ ੫੫੪)*

# ਸੁੱਖ ਸਨੇਹ

ਸਾਰੇ ਹੀ ਜੀਵ ਜੰਤ ਸੁੱਖ ਭਾਲਦੇ ਹਨ ਅਤੇ ਸੁਖੀ ਵਸਣਾ ਚਾਹੁੰਦੇ ਹਨ। ਸੁੱਖ ਦੀ ਪ੍ਰਾਪਤੀ ਲਈ ਬਹੁਤ ਸਾਰੇ ਸਾਧਨ ਮਨੁੱਖ ਇਕੱਤ੍ਰਿਤ ਕਰ ਲੈਂਦਾ ਹੈ। ਸੁੱਖਾਂ ਨੂੰ ਭੋਗਣ ਦੀ ਕੋਈ ਮਨਾਹੀ ਨਹੀਂ। ਗੁਰਮਤਿ ਮਹਾਨ ਤੇ ਵਿਲੱਖਣ ਵਿਚਾਰ ਦਿੰਦੀ ਹੈ। ਉੱਤਮ ਤੇ ਸੁੰਦਰ ਜੀਵਨ-ਜਾਚ ਦੱਸਦੀ ਹੈ ਕਿ ਜਦੋਂ ਦੁਨੀਆ ਦੇ ਬਹੁਤ ਸਾਰੇ ਸਾਧਕ ਨਾਮ ਨੂੰ ਬੜਾ ਵਿਕਟ ਤੇ ਔਖਾ ਕਰਕੇ ਦਸਦੇ ਹਨ, ਉਦੋਂ ਗੁਰੂ ਪਾਤਸ਼ਾਹ, "ਸੁਖ ਸਹਿਜ ਸੇਤੀ ਜਪ ਨਾਉ" ਦਾ ਆਦੇਸ਼ ਦੇ ਕੇ ਸਾਰੇ ਭਰਮ ਭੁਲੇਖੇ ਕੱਢ ਦਿੰਦੇ ਹਨ। ਸੁਖ, ਦੁਖਦਾਈ ਉਦੋਂ ਬਣਦੇ ਹਨ ਜਦੋਂ ਇਨ੍ਹਾਂ ਨਾਲ ਸਨੇਹ ਹੋਣ ਤੇ ਉਨ੍ਹਾਂ ਲਈ ਤੜਪਦਾ ਹੈ। ਤਰ੍ਹਾਂ ਤਰ੍ਹਾਂ ਦੀਆਂ ਕਰਤੂਤਾਂ ਨਾਲ ਹਾਸਲ ਕੀਤੇ ਸੁੱਖਾਂ ਦਾ ਦਾਸ ਬਣ ਜਾਂਦਾ ਹੈ। ਦਾਸ ਦੀ ਬਿਰਤੀ ਸੋਚ ਅੰਦਰ ਉਲਾਰ ਪੈਦਾ ਕਰਦੀ ਹੈ ਅਤੇ ਚਾਅ ਨੂੰ ਖ਼ਤਮ ਕਰ ਦਿੰਦੀ ਹੈ। ਸੁੱਖ ਨਾਲ ਪਿਆ ਹੋਇਆ ਸਨੇਹ, ਮਨ ਅੰਦਰ ਇਕ ਡਰ ਤੇ ਭੈਅ ਜਿਹਾ ਪੈਦਾ ਕਰ ਦਿੰਦਾ ਹੈ।

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ਰਹਾਉ॥**

*(ਸੋਰਠਿ ਮ: ੯, ਪੰਨਾ ੬੩੩)*

ਸੁੱਖ ਭੋਗਦਿਆਂ ਅੰਦਰ ਇਹ ਡਰ ਘਰ ਕਰ ਗਏ ਕਿ ਹਾਏ, ਜੇ ਇਹ ਸੁੱਖ ਨਾ ਮਿਲੇ ਤਾਂ ਫਿਰ ਕੀ ਕਰਾਂਗੇ। ਇਸ ਭੈਅ ਨਾਲ ਭੈ-ਭੀਤ ਹੋਇਆ ਮਨੁੱਖ ਪ੍ਰਤੀਤ ਤੇ ਵਿਸ਼ਵਾਸ ਗਵਾ ਬੈਠੇਗਾ, ਬੁਜ਼ਦਿਲ ਹੋ ਜਾਏਗਾ। ਇਸ ਲਈ ਸੁੱਖ ਹੋਣਾ ਜਾਂ ਸੁੱਖਾਂ ਨੂੰ ਭੋਗਣਾ ਮਾੜਾ ਨਹੀਂ, ਨਾ ਹੀ ਇਹ ਵਿਵਰਜਿਤ ਹੈ, ਬੱਸ ਸੁੱਖ ਨਾਲ ਪਿਆਰ ਪਾ ਲੈਣਾ ਮਾੜਾ ਹੈ।

ਜਿਹੜੀਆਂ ਵਸਤਾਂ ਮਨੁੱਖ ਨੂੰ ਸੁੱਖ ਦਿੰਦੀਆਂ ਹਨ ਉਨ੍ਹਾਂ ਨੂੰ ਜੱਫੇ ਮਾਰਨ ਕਾਰਨ, ਦੇਣ ਦੀ ਬਿਰਤੀ ਘਟ ਜਾਂਦੀ ਹੈ। ਸੁਤੰਤਰ ਦਾਨ ਸੰਭਵ ਨਹੀਂ ਰਹਿੰਦਾ। ਇਸ ਤਰ੍ਹਾਂ ਲਾਲਚ, ਖ਼ੁਦਗ਼ਰਜ਼ੀ, ਮਮਤਾ ਆਦਿ ਕਮਜ਼ੋਰੀਆਂ ਚਲਨ ਵਿਚ ਦੁਰਬਲਤਾ ਪੈਦਾ ਕਰਦੀਆਂ ਹਨ।

ਮੈਂ ਦੇਖਿਆ ਹੈ ਕਿ ਬਹੁਤ ਵਾਰੀ ਅਸੀਂ ਆਪਣੀਆਂ ਵਰਤਣ ਵਾਲੀਆਂ ਚੀਜ਼ਾਂ ਨੂੰ ਵੀ ਦੇਣ ਲੱਗਿਆਂ ਝਿਜਕਦੇ ਹਾਂ। ਇਕ ਵਾਰੀ ਮੇਰੇ ਪਿਤਾ ਜੀ ਨੂੰ ਮੇਰੇ ਨੌਕਰ ਨੇ ਕਾਰਖ਼ਾਨੇ ਵਿਚ ਪਾਣੀ ਪਿਆਇਆ ਤਾਂ ਉਸ ਨੂੰ ਠਿਠੁਰਦਾ ਵੇਖ ਕੇ, ਉਨ੍ਹਾਂ ਨੇ ਆਪਣੇ ਉਤੋਂ ਕਸ਼ਮੀਰਾ ਧੁੱਸਾ ਲਾਹ ਕੇ ਉਸ ਨੌਕਰ ਨੂੰ ਦੇ ਦਿੱਤਾ। ਉਸ ਸਮਝਿਆ ਕਿ ਸ਼ਾਇਦ ਇਹ ਉਸ ਨੂੰ ਸੰਭਾਲਣ ਲਈ ਦਿੱਤਾ ਹੈ। ਜਦ ਉਹ ਧੁੱਸੇ ਨੂੰ ਠੱਪਣ ਲੱਗਾ ਤਾਂ ਪਿਤਾ ਜੀ ਨੇ ਧੁੱਸਾ ਖੋਲ੍ਹ ਕੇ ਉਸ ਦੇ ਮੋਢਿਆਂ 'ਤੇ ਪਾ ਦਿੱਤਾ।

ਇਕ ਵਾਰੀ ਮੇਰੀ ਕਾਰ ਦੇ ਡਰਾਈਵਰ ਨੇ ਇਕ ਸਵੈਟਰ ਦੀ ਮੰਗ ਕੀਤੀ। ਮੈਂ ਮਾਤਾ ਜੀ ਨੂੰ ਆਪਣਾ ਇਕ ਲੱਥਾ ਸਵੈਟਰ ਦੇਣ ਲਈ ਕਿਹਾ ਤਾਂ ਮਾਤਾ ਜੀ ਨੇ ਪਿਆਰ ਨਾਲ ਮੈਨੂੰ ਇਕ ਨਿੱਕੀ ਜਿਹੀ ਗਾਲ੍ਹ ਕੱਢ ਕੇ ਆਖਿਆ ਕਿ ਦੇਣਾ ਈ ਤੇ ਆਪਣੇ ਗਲੋਂ ਲਾਹ ਕੇ ਸਵੈਟਰ ਦੇਹ, ਕੁਝ ਦਿਨ ਚੱਲੇ ਤਾਂ ਸਹੀ। ਮੇਰੇ ਸਤਿਕਾਰਯੋਗ ਵੀਰ ਪ੍ਰਿੰ. ਸਤਿਬੀਰ ਸਿੰਘ ਜੀ ਕਦੀ ਵੀ ਪੈਰੋਂ ਲੱਥੀ ਜੁੱਤੀ ਨੂੰ ਵੇਚਣ ਨਹੀਂ ਸਨ ਦਿੰਦੇ ਤੇ ਕਹਿੰਦੇ ਸਨ ਕਿ ਲੋੜਵੰਦ ਨੂੰ ਦੇ ਦਿਉ। ਇਸੇ ਸਬੰਧ ਵਿਚ ਹੀ ਉਨ੍ਹਾਂ ਨੇ ਮੈਨੂੰ ਸੁੱਖ ਸਨੇਹ ਦਾ ਭਾਵ ਸਮਝਾਇਆ। ਸੁੱਖਾਂ ਨਾਲ ਸਨੇਹ ਕਰਨ ਵਾਲਾ ਮਨੁੱਖ ਸੋਨੇ ਤੇ ਮਿੱਟੀ ਵਿਚ ਕੋਈ ਅੰਤਰ ਨਹੀਂ ਸਮਝਦਾ, ਅਤੇ ਦਾਤਾਂ ਨੂੰ ਦਾਤੇ ਦੀ ਮਿਹਰ ਸਮਝ ਕੇ ਮਾਣਦਾ ਹੈ।

# ਪਤਿ (ਪਤ)

ਸ਼ਾਇਦ ਦੁਨੀਆ ਵਿਚ ਕੋਈ ਮਨੁੱਖ ਅਜਿਹਾ ਨਹੀਂ ਜੋ ਆਪਣੀ ਇੱਜ਼ਤ ਜਾਂ ਪਤ ਨਾ ਚਾਹੁੰਦਾ ਹੋਵੇ। ਇਸ ਲਈ ਸਾਰੇ ਹੀ ਕੋਸ਼ਿਸ਼ ਵਿਚ ਰਹਿੰਦੇ ਹਨ ਕਿ ਉਨ੍ਹਾਂ ਦੀ ਪਤ ਹੋਵੇ ਤੇ ਪਤ ਬਣੀ ਰਹੇ। ਆਮ ਗੱਲ-ਬਾਤ ਵਿਚ ਸੁਣਦੇ ਹਾਂ ਕਿ ਬਈ ਜੇ ਅਮਕਾ ਕੰਮ ਨਾ ਹੋਇਆ ਤਾਂ ਪਤ ਨਹੀਂ ਰਹਿਣੀ। ਰਿਸ਼ਤੇਦਾਰੀ ਵਿਚ ਨੂੰਹਾਂ ਧੀਆਂ ਨੂੰ ਪੂਰੇ ਲਾਗ ਨਾ ਦਿੱਤੇ ਤਾਂ ਪਤ ਕਿੱਦਾਂ ਪਵੇਗੀ। ਸੋ ਸਾਨੂੰ ਹਰ ਵੇਲੇ ਪਤ ਦਾ ਖ਼ਿਆਲ ਬਣਿਆ ਰਹਿੰਦਾ ਹੈ। ਕੁਪੱਤਾ ਮਨੁੱਖ ਵੀ ਆਪਣੀ ਪਤ ਚਾਹੁੰਦਾ ਹੈ।

ਖ਼ਿਆਲ ਰੱਖਣ ਵਾਲੀ ਗੱਲ ਇਹ ਹੈ ਕਿ ਕੁਪੱਤ ਨਾਲ ਮਨੁੱਖ ਦਾ ਨਾਂ ਤਾਂ ਬਣ ਜਾਏਗਾ

ਤੇ ਮਸ਼ਹੂਰੀ ਵੀ ਹੋ ਜਾਏਗੀ ਪਰ ਪਤ ਨਹੀਂ ਬਣੇਗੀ। ਪਤ ਹਮੇਸ਼ਾ ਵਧੀਆ ਭਾਵ ਨਾਲ ਵੇਖੀ ਜਾਂ ਮਹਿਸੂਸੀ ਜਾਂਦੀ ਹੈ। ਗੁਰਬਾਣੀ ਵਿਚ ਪਤ ਸਬੰਧੀ ਬਹੁਤ ਕੁਝ ਲਿਖਿਆ ਗਿਆ ਹੈ ਅਤੇ ਇਸ ਦਾ ਜ਼ਿਕਰ ਅਨੇਕ ਵਾਰੀ ਆਇਆ ਹੈ। ਗੁਰਮਤਿ ਦੁਨਿਆਵੀ ਪਤ ਜਾਂ ਇੱਜ਼ਤ ਤੋਂ ਹੋਰ ਅਗੇਰੇ ਦੀ ਗੱਲ ਕਰਦੀ ਹੈ। ਇਸ ਸਬੰਧੀ ਪਵਿੱਤਰ ਆਦੇਸ਼ ਦੇ ਕੇ ਜਾਚ ਸਿਖਾਉਂਦੀ ਹੈ, ਜਿਸ ਦਾ ਅੱਖਰ ਗਤ ਮਤਿ ਇਕੱਠਾ ਆਉਂਦਾ ਹੈ। ਇਸ ਤਰ੍ਹਾਂ ਪਤਿ ਮਤਿ ਵੀ ਬਹੁਤ ਵਾਰ ਇਕੱਠਾ ਆਇਆ ਹੈ। ਭਾਵ, ਸਾਡੇ ਅੰਦਰ ਉਹ ਮੱਤ ਹੋਵੇ ਜਿਸ ਨਾਲ ਪਤ ਬਣੇ। ਇਹ ਉੱਤਮ ਮੱਤ ਗੁਰਮਤਿ ਹੀ ਦਿੰਦੀ ਹੈ। ਸਾਡੇ ਕਰਨ ਵਾਲੀ ਗੱਲ ਇਹ ਹੈ ਕਿ ਅਸੀਂ ਵਾਹਿਗੁਰੂ ਤੋਂ ਕਦੀ ਦੂਰ ਨਾ ਹੋਈਏ, ਇਸ ਪ੍ਰਕਾਰ ਪਤ ਬਣੇਗੀ। ਪਤ ਬਣੇਗੀ ਅਤੇ ਪਤ ਕਾਇਮ ਵੀ ਰਹੇਗੀ।

**ਜਿਹ ਪ੍ਰਸਾਦਿ ਤੇਰੀ ਪਤਿ ਰਹੈ॥ ਗੁਰ ਪ੍ਰਸਾਦਿ ਨਾਨਕ ਜਸੁ ਕਹੈ॥੫॥**

*(ਗਉੜੀ ਮ: ੫, ਪੰਨਾ ੨੭੦)*

ਪਤ ਸਦੀਵੀ ਕਾਇਮ ਰਹੇ ਅਤੇ ਦਰਗਾਹੇ ਵੀ ਬਣੀ ਰਹੇ, ਇਹ ਤਾਂ ਹੀ ਹੋ ਸਕਦਾ ਹੈ ਜੇ ਗੁਰੂ ਕ੍ਰਿਪਾ ਦੁਆਰਾ ਅਕਾਲ ਪੁਰਖ ਦਾ ਜਸ ਗਾਇਆ, ਸੁਣਿਆ ਤੇ ਕਿਹਾ ਗਿਆ ਹੋਵੇ ਨਾ ਕਿ ਅਸੀਂ ਆਪਣਾ ਜਸ ਲੋਕਾਂ ਦੇ ਮੂੰਹੋਂ ਸੁਣਨ ਲਈ ਲਾਲਾਇਤ ਰਹੀਏ। ਦੁਨਿਆਵੀ ਪਤੀ ਦੇ ਨੇੜੇ ਨੇੜੇ ਰਹਿਣ ਕਾਰਨ ਪਤਨੀ ਦੀ ਪਤ ਹੁੰਦੀ ਹੈ। ਹੁਣ ਭਾਵੇਂ ਹੋਰ ਹੋਰ ਤਰ੍ਹਾਂ ਦੀਆਂ ਗੱਲਾਂ ਚਲ ਪਈਆਂ ਹਨ। ਅਧਿਕਾਰਾਂ ਦਾ ਰੌਲਾ, ਆਪਣੀ ਹੋਂਦ ਦਰਸਾਉਣ, ਬਰਾਬਰੀਆਂ ਕਰਨੀਆਂ, ਜਾਂ ਅਧਿਕਾਰਾਂ ਦੀ ਖੱਪ। ਇਸ ਵਿਚ ਖਪਣਾ ਬਹੁਤਾ ਹੋਇਆ ਹੈ ਅਤੇ ਪ੍ਰਾਪਤੀ ਘੱਟ। ਗੁਰਮਤਿ ਨੇ ਤਾਂ ਸੁਘੜ ਸੁਹਾਗਣ ਇਸਤਰੀ ਦੀ ਉਦਾਹਰਣ ਲੈ ਕੇ ਮਨੁੱਖ ਨੂੰ ਪਤੀ ਪ੍ਰਮੇਸ਼ਵਰ ਨਾਲ ਜੁੜਨ ਦੀ ਗੱਲ ਕਹੀ ਹੈ। ਇਸੇ ਨਾਲ ਹੀ ਪਤ ਬਣ ਸਕਦੀ ਹੈ। ਜੇ ਅਸੀਂ ਸਾਰੇ ਸਤਿ-ਪੁਰਖ ਦੀਆਂ ਅਰਧੰਗਨੀਆਂ, ਪਤਨੀਆਂ, ਸਹੇਲੀਆਂ ਜਾਂ ਦਾਸੀਆਂ ਹਾਂ ਅਤੇ ਅਜਿਹਾ ਆਚਰਣ ਬਣਾਉਣ ਵਿਚ ਸਫਲ ਹੋ ਜਾਈਏ ਤਾਂ ਪਤੀ ਪ੍ਰਮੇਸ਼ਵਰ ਆਪੇ ਪਤ ਰੱਖਦਾ ਹੈ।

**ਪਤਿ ਪਰਮੇਸਰੁ ਗਤਿ ਨਾਰਾਇਣੁ ਧਨੁ ਗੁਪਾਲੁ ਗੁਣ ਸਾਖੀ॥**
**ਚਰਨ ਸਰਨ ਨਾਨਕ ਦਾਸ ਹਰਿ ਹਰਿ ਸੰਤੀ ਇਹ ਬਿਧਿ ਜਾਤੀ॥੨॥੧॥**

*(ਧਨਾਸਰੀ ਮ: ੫, ਪੰਨਾ ੬੭੭)*

ਪ੍ਰਮੇਸ਼ਵਰ ਨਾਲ ਹੀ ਗੁਰਸਿੱਖਾਂ ਗੁਰਮੁਖਾਂ ਦੀ ਇੱਜ਼ਤ ਹੈ। ਮੁਕਤੀ ਵੀ ਉਸ ਕਾਰਨ ਹੈ ਅਤੇ ਅੱਗੇ ਵੀ ਇਸੇ ਕਾਰਨ ਹੀ ਪਤ ਰਹੇਗੀ। ਉਸ ਦਾ ਜਸ ਕਰਨਾ, ਉਸ ਨੂੰ ਸਾਖਿਆਤ ਸਾਖੀ ਸਮਝਣਾ, ਉਸ ਦੀਆਂ ਸਾਖੀਆਂ ਸੁਣਨੀਆਂ ਆਦਿ ਨਾਲ ਉਹ ਜ਼ਰੂਰ ਇੱਜ਼ਤ ਬਖ਼ਸ਼ੇਗਾ। ਵਾਹਿਗੁਰੂ ਦੀ ਸ਼ਰਨ ਪੈਣ ਨਾਲ ਸਦੀਵੀ ਮਾਣ ਇੱਜ਼ਤ ਪ੍ਰਾਪਤ ਹੋਏਗਾ। ਇਹ ਜਾਚ ਸਾਨੂੰ ਸੰਤਾਂ ਦੀ ਸੰਗਤ, ਸਾਧ ਸੰਗਤ ਵਿਚੋਂ ਆਉਂਦੀ ਹੈ।

ਦੁਨਿਆਵੀ ਪਤੀ ਇਕ ਮਨੁੱਖ ਹੋਣ ਦੇ ਨਾਤੇ ਹਉਮੈ ਜਾਂ ਆਕੜ ਵਿਚ ਆ ਸਕਦਾ ਹੈ। ਇਹ ਠੀਕ ਹੈ ਕਿ ਨਿਮਰਤਾ ਦੇ ਗੁਰਜ਼ ਨਾਲ ਕਿਸੇ ਨੂੰ ਜਿਤਿਆ ਜਾ ਸਕਦਾ ਹੈ ਪਰ ਸੱਚਾ ਕੰਤ ਤਾਂ ਕੇਵਲ ਮਿੱਠੀ ਭਾਸ਼ਾ ਅਤੇ 'ਖਵਨ ਗੁਣ' ਨਾਲ ਹੀ ਵੱਸ ਆਉਂਦਾ ਹੈ। ਦੁਨਿਆਵੀ ਪਤੀ ਦੇ ਬੀਤ ਜਾਣ ਬਾਦ ਬੜਾ ਸਤਰਕ ਹੋਣ ਦੀ ਲੋੜ ਰਹਿੰਦੀ ਹੈ। ਪਰ ਕਮਾਲ ਦੀ ਗੱਲ ਇਹ ਹੈ ਕਿ ਇਹ ਪਿਰੁ ਤੇ ਕੰਤ ਨਾ ਮਰਦਾ ਹੈ, ਨਾ ਜਾਂਦਾ ਹੈ, ਨਾ ਬੀਤਦਾ ਹੈ। ਇਸ ਪਤੀ ਦੇ ਸੰਗ ਰਿਹਾਂ ਸਦੀਵੀ ਪਤ ਪ੍ਰਾਪਤ ਹੁੰਦੀ ਹੈ।

ਦੁਨਿਆਵੀ ਪਤ ਸਬੰਧੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿਚ ਹੁਕਮ ਕੀਤਾ

ਹੈ ਕਿ ਮਨੁੱਖ ਜੇ ਚਾਰ ਜੁੱਗਾਂ ਜਿੰਨੀ, ਸਗੋਂ ਇਸ ਤੋਂ ਵੀ ਦਸ ਗੁਣਾ ਵੱਧ ਉਮਰ ਭੋਗੇ ਅਤੇ ਆਪਣੇ ਆਲੇ ਦੁਆਲੇ ਇਲਾਕੇ ਵਿਚ ਹੀ ਨਹੀਂ ਸਗੋਂ ਸਾਰੀ ਸ੍ਰਿਸ਼ਟੀ ਵਿਚ ਜਾਣਿਆ ਜਾਂਦਾ ਹੋਵੇ, ਸਾਰੇ ਉਸ ਦੇ ਮਗਰ ਤੁਰਨ, ਇੰਨਾ ਕੁਝ ਹੋਣ ਦੇ ਬਾਵਜੂਦ ਵੀ ਜੇ ਉਸ ਦੀ ਪ੍ਰੀਤ ਸੱਚੇ ਸਾਹਿਬ ਨਾਲ ਨਹੀਂ ਤਾਂ ਇਹ ਯਕੀਨੀ ਹੈ ਕਿ ਉਸ ਦੀ ਕਿਤੇ ਵਾਤ ਨਹੀਂ ਪੁੱਛੀ ਜਾਣੀ। ਐਵੇਂ ਕੂੜ ਕਬਾੜਾ ਇਕੱਠਾ ਕਰਕੇ ਪਤ ਨਹੀਂ ਬਣਦੀ।

'ਪਰਵਾਣਾ' ਸ਼ਬਦ ਦਾ ਅੱਖਰੀ ਅਰਥ ਹੈ—ਨਾਪ, ਤੋਲ, ਮਾਨਕ ਜਾਂ ਸਟੈਂਡਰਡ। ਦੁਨੀਆ ਵਿਚਲੀ ਪਤ ਦਾ ਤੋਲ ਦੁਨਿਆਵੀ ਵਸਤਾਂ ਜਾਇਦਾਦ, ਧਨ ਦੌਲਤ ਆਦਿ ਨਾਲ ਕੀਤਾ ਜਾਂਦਾ ਹੈ। ਲੋਕੀਂ ਪੈਸੇ ਖ਼ਰਚ ਕੇ ਵੀ ਇੱਜ਼ਤ ਹਾਸਲ ਕਰਨ ਦੀ ਕੋਸ਼ਿਸ਼ ਵਿਚ ਲੱਗੇ ਰਹਿੰਦੇ ਹਨ। ਇਸ ਤਰ੍ਹਾਂ ਸ਼ਾਇਦ ਕਿਸੇ ਨੂੰ ਇੱਜ਼ਤ ਮਿਲਦੀ ਵੀ ਹੋਵੇਗੀ ਕਿਉਂ ਜੋ ਇਸ ਲਈ ਲੋਕੀਂ ਬਥੇਰੀਆਂ ਛਾਲਾਂ ਮਾਰਦੇ ਹਨ। ਦੁਨੀਆ ਉੱਦਮ ਕਰੇ ਇਹ ਕੋਈ ਵਿਵਰਜਿਤ ਵੀ ਨਹੀਂ ਪਰ ਉਸ ਦੇ ਘਰ ਜਬਰੀ ਇੱਜ਼ਤ ਪ੍ਰਾਪਤ ਨਹੀਂ ਹੁੰਦੀ। ਉਥੇ ਤਾਂ ਉਨ੍ਹਾਂ ਦੀ ਹੀ ਪਤ ਪਵੇਗੀ ਜਿਨ੍ਹਾਂ ਨੇ ਇਹ ਧਨ ਇਕੱਠਾ ਕੀਤਾ ਹੈ। "ਜੇ ਪਤਿ ਪਾਇ ਦਰਬਾਰਾ" ਦੀ ਇੱਛਾ ਹੋਵੇ ਤਾਂ ਗੁਰਬਾਣੀ ਵਲ ਹੀ ਵੇਖਣਾ ਲਾਹੇਵੰਦ ਹੈ।

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥** *(ਵਾਰ ਆਸਾ ਮ: ੧, ਪੰਨਾ ੪੬੯)*

ਅਕਾਲ ਪੁਰਖ ਦੇ ਹਜ਼ੂਰ ਉਸ ਅਨੁਸਾਰ ਕਮਾਈ ਗਈ ਪਤ ਵੱਟਿਆਂ ਅਤੇ ਮਾਣਕਾਂ ਨਾਲ ਤੋਲੀ ਜਾਂਦੀ ਹੈ। ਦੁਨੀਆ ਦੇ ਤੋਲ-ਬੋਲ ਤੇ ਮੋਲ-ਤੋਲ ਉੱਥੇ ਨਹੀਂ ਚਲਦੇ। ਜਿਸ ਦੀ ਰਿਆਸਤ ਹੋਵੇ, ਉਸੇ ਦਾ ਹੀ ਸਿੱਕਾ ਚਲਦਾ ਹੈ।

**ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥੨॥**
*(ਵਾਰ ਆਸਾ ਮ: ੧, ਪੰਨਾ ੪੬੯)*

ਕਹਿੰਦੇ ਹਨ ਕਿ ਸ਼ਾਹ ਬਿਨਾ ਪਤ ਨਹੀਂ, ਗੁਰੂ ਬਿਨਾਂ ਗਤ ਨਹੀਂ। ਸ਼ਾਹ ਵੀ ਸੱਚਾ ਗੁਰੂ ਹੀ ਹੈ ਅਤੇ ਗਤ ਭਾਵ ਜੀਵਨ ਮੁਕਤੀ ਦੇਣ ਵਾਲਾ ਵੀ ਗੁਰੂ ਹੀ ਹੈ। ਅੱਗੇ ਦੀਆਂ ਗੱਲਾਂ ਦੇ ਭੁਲੇਖੇ ਵਿਚ ਪੈ ਕੇ ਇਹ ਜਨਮ ਖ਼ਰਾਬ ਨਹੀਂ ਕਰਨਾ। "ਦੁਨੀ ਕੈ ਤੋਸੈ ਦੁਨੀ ਨਾ ਜਾਇ"। ਇਹ ਲੋਕ ਸੁਧਰੇਗਾ ਤਾਂ ਪਰਲੋਕ ਸੰਵਰੇਗਾ। ਗੁਰੂ ਨਾਨਕ ਦੇਵ ਜੀ ਬਹੁਤ ਸੁੰਦਰ ਫ਼ੁਰਮਾਨ ਜਪੁਜੀ ਸਾਹਿਬ ਵਿਚ ਕਰਦੇ ਹਨ:

**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥** *(ਜਪੁਜੀ, ਪੰਨਾ ੬)*

ਭਾਵ ਇਹ ਹੋਇਆ ਕਿ ਸ਼ਾਹਾਂ ਦਾ ਸ਼ਾਹ, ਸ਼ਹਿਨਸ਼ਾਹ, ਪਾਤਿਸ਼ਾਹ, ਵਾਹਿਗੁਰੂ ਆਪ ਹੈ। ਉਸ ਦੇ ਮੁਤਾਬਿਕ ਉਸ ਦੀ ਰਜ਼ਾ ਵਿਚ ਰਹਿਣ ਨਾਲ ਸਭ ਕੁਝ ਪ੍ਰਾਪਤ ਹੁੰਦਾ ਹੈ। ਬੜੀ ਸਾਵਧਾਨੀ ਦੀ ਗੱਲ ਹੈ ਕਿ ਇਸੇ ਤੁਕ ਨੂੰ 'ਸੋਦਰੁ' ਵਿਚ ਗੁਰੂ ਨਾਨਕ ਦੇਵ ਜੀ ਲਿਖਦੇ ਹਨ, "ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ।੧।" ਭਾਵ ਇਹ ਕਿ ਪਾਤਸ਼ਾਹ ਉਹੀ ਹੈ ਤੇ ਪਤ ਰੱਖਣ ਵਾਲਾ ਪਤਿ ਸਾਹਿਬ ਵੀ ਉਹ ਹੀ ਖ਼ੁਦ ਹੈ। ਉਸ ਦੀ ਰਜ਼ਾ ਵਿਚ ਚੱਲਣ ਵਾਲੇ ਇਥੇ ਵੀ ਪ੍ਰਵਾਨ ਹਨ ਤੇ ਉਥੇ ਵੀ। ਉਨ੍ਹਾਂ ਦਾ ਈਹਾਂ ਉਹਾਂ ਸੁਹੇਲਾ ਹੋਵੇਗਾ। ਬਸੰਤ ਦਾ ਖੇੜਾ ਪ੍ਰਦਾਨ ਕਰਦੇ ਹੋਏ ਗੁਰੂ ਨਾਨਕ ਪਿਤਾ ਜੀ ਹੁਕਮ ਕਰਦੇ ਹਨ:

**ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ ॥੩॥**
*(ਬਸੰਤੁ ਮ: ੧, ਪੰਨਾ ੧੧੬੮)*

# ਜਲ ਥਲ ਮਹੀਅਲ

ਸਾਡੀ ਮਨੁੱਖਾਂ ਦੀ ਨਿਗ੍ਹਾ ਸਤੱਈ ਹੈ। ਸਾਨੂੰ ਡੂੰਘਾ ਵੇਖਣ ਦੀ ਜਾਚ ਹੀ ਨਹੀਂ। ਵਿਸ਼ਾਲਤਾ ਨੂੰ ਮਹਿਸੂਸ ਕਰਨਾ ਸਾਡੇ ਸੁਭਾਅ ਵਿਚ ਸ਼ਾਮਿਲ ਨਹੀਂ। ਗੁਰਬਾਣੀ ਖ਼ੁਦ ਵਿਸ਼ਾਲ ਹੈ ਅਤੇ ਸਾਨੂੰ ਵੀ ਵਿਸ਼ਾਲ ਪ੍ਰਭੂ ਦੇ ਨਾਲ ਜੋੜਦੀ ਹੈ। ਇਸ ਦੀ ਇਕ ਇਕ ਪੰਕਤੀ ਇੱਕੋ ਹੀ ਦ੍ਰਿਸ਼ਟੀ ਨਾਲ ਸਾਰੇ ਬ੍ਰਹਿਮੰਡ ਦੇ ਦਰਸ਼ਨ ਕਰਾ ਦਿੰਦੀ ਹੈ।

ਗੁਰਬਾਣੀ ਸੋਚ ਤੇ ਕਥਨ ਬ੍ਰਹਿਮੰਡੀ ਹੈ। ਇਹੀ ਭਾਵਨਾ ਜਲ ਥਲ ਮਹੀਅਲ ਦੀ ਹੈ। ਜਲ ਧਰਤੀ ਦੇ ਆਮ ਸਤਰ ਤੋਂ ਰਤਾ ਹੇਠਾਂ ਨੀਵਾਣ ਵਲ ਜਾਂ ਨੀਵੇਂ ਥਾਂ 'ਤੇ ਹੁੰਦਾ ਹੈ। ਖੂਹ, ਨਦੀਆਂ, ਨਾਲੇ ਤੇ ਸਾਗਰ ਸਾਰੇ ਹੀ ਧਰਤੀ ਦੀ ਸਮਾਨਯ ਸਤ੍ਹਾ ਤੋਂ ਕੁਝ ਕੁ ਹੇਠਾਂ ਹੁੰਦੇ ਹਨ। ਥਲ ਧਰਤੀ ਦੀ ਆਮ ਸਤ੍ਹਾ ਹੈ। ਮਹੀਅਲ, ਖ਼ਲਾਅ, ਆਸਮਾਨ, ਪੁਲਾੜ, ਜਾਂ ਧਰਤੀ ਦੇ ਉੱਤਲੇ ਖੁੱਲ੍ਹੇ ਭਾਗ ਨੂੰ ਆਖਿਆ ਜਾਂਦਾ ਹੈ। ਅਸੀਂ ਆਮ ਦੇਖਣ ਵਾਲੇ ਦੂਰ ਤਕ ਨਹੀਂ ਦੇਖਦੇ। ਲੋਕਾਂ ਨੇ ਤਾਂ ਰਾਮ ਨੂੰ ਖਿਡੌਣਾ ਕਰਕੇ ਹੀ ਜਾਣਿਆ ਹੈ। ਬੁੱਤ ਬਣਾ ਲਏ, ਬੁੱਤ ਸਜਾ ਲਏ, ਬੁੱਤ ਪੂਜ ਲਏ ਤੇ ਬਸ ਧਰਮ ਦਾ ਕਰਮ ਪੂਰਾ ਹੋ ਗਿਆ। ਜਾਂ ਫਿਰ ਲੋੜ ਵੇਲੇ ਉਸ ਪਾਸੋਂ ਮੰਗ ਕੀਤੀ। ਮਿਲ ਗਿਆ ਤਾਂ ਖ਼ੁਸ਼, ਨਾ ਮਿਲਿਆ ਜਾਂ ਮੰਗ ਪੂਰੀ ਨਾ ਹੋਈ ਤਾਂ ਰੱਬ ਦੀ ਹੋਂਦ ਤੋਂ ਮੁਨਕਰ ਤੇ ਫਿਰ ਉਸ ਨਾਲ ਖ਼ਫ਼ਾ ਹੋ ਜਾਣਾ ਤਕਰੀਬਨ ਅਸੀਂ ਆਪਣੇ ਆਲੇ ਦੁਆਲੇ ਰੋਜ਼ ਹੀ ਦੇਖਦੇ ਹਾਂ। ਗੁਰਬਾਣੀ ਘਟਿ-ਘਟਿ ਅੰਦਰ, ਕਣ ਕਣ ਅੰਦਰ, ਹਰਿ ਜੀ ਦੇ ਵਿਚ ਵਾਹਿਗੁਰੂ ਦੇ ਦਰਸ਼ਨ ਹਰ ਥਾਂ 'ਤੇ ਕਰਦੀ ਹੈ ਅਤੇ ਵਿਸ਼ਵਾਸ ਵਾਲਿਆਂ ਨੂੰ ਕਰਾਉਂਦੀ ਹੈ। ਐਸੀ ਹੀ ਭਾਵਨਾ ਜਲ ਥਲ ਮਹੀਅਲ ਦੇ ਆਖਿਆਣ ਵਿਚੋਂ ਫੁੱਟ ਫੁੱਟ ਪੈਂਦੀ ਹੈ। ਗੁਰੂ ਸਾਹਿਬਾਨ ਦੇ ਹੁਕਮਾਂ ਵਿਚ ਅਸੀਂ ਬੜਾ ਵਿਸਮਾਦੀ ਜ਼ਿਕਰ ਇਸ ਭਾਵਨਾ ਵਿਚ ਮਹਿਸੂਸਦੇ ਹਾਂ ਕਿ ਬਹੁਤ ਵਾਰੀ ਇਕ ਹੀ ਸ਼ਬਦ ਦੇ ਵਿਚ ਜਾਂ ਇਕ ਹੀ ਤੁਕ ਦੇ ਵਿਚ ਸਾਰੇ ਜਲਚਰਾਂ, ਥਲਚਰਾਂ ਤੇ ਨਭਚਰਾਂ ਦਾ ਜ਼ਿਕਰ ਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦਾ ਇਕ ਹੁਕਮ ਉਦਾਹਰਣ ਵਜੋਂ ਵਿਚਾਰੀਏ ਤਾਂ ਮਨ ਆਨੰਦ ਨਾਲ ਭਰ ਜਾਂਦਾ ਹੈ। ਆਪ ਜੀ ਆਖਦੇ ਹਨ ਕਿ ਜੇ ਮੈਂ ਹਰਨੀ ਹੋਵਾਂ, ਜੰਗਲ ਵਿਚ ਮੇਰਾ ਵਾਸਾ ਹੋਵੇ, ਕੰਦਮੂਲ ਜੜ੍ਹਾਂ ਚੁਣ ਕੇ ਖਾਂਦੀ ਹੋਵਾਂ, ਮੈਨੂੰ ਵਾਹਿਗੁਰੂ ਕਦੀ ਨਾ ਵਿਸਰੇ, ਉਸ ਦਾ ਸਹਿਜ ਸ਼ਬਦ ਹਰਦਮ ਵਿਚਾਰਦੀ ਰਹਾਂ। ਤੇ ਜੇ ਮੈਂ ਕੋਇਲ ਹੋਵਾਂ, ਰੁੱਖ ਉੱਤੇ ਮੇਰਾ ਵਾਸਾ ਹੋਵੇ, ਆਕਾਸ਼ ਵਿਚ ਉਡਾਣ ਹੋਵੇ, ਪਰ ਗੁਣ ਉਸੇ ਵਾਹਿਗੁਰੂ ਦੇ ਹੀ ਗਾਉਂਦੀ ਰਹਾਂ। ਜੇ ਮੈਂ ਮਛਲੀ ਹੋਵਾਂ, ਜਲ ਵਿਚ ਮੇਰਾ ਵਾਸਾ ਹੋਵੇ, ਉਦੋਂ ਵੀ ਮੈਨੂੰ ਉਹ ਵਾਹਿਗੁਰੂ ਸਦਾ ਚੇਤੇ ਰਹੇ, ਜਿਸ ਨੂੰ ਸਾਰੇ ਜੀਆ ਜੰਤ ਦੀ ਸਾਰ ਹੈ। ਮੈਂ ਉਰਵਾਰ ਹੋਵਾਂ ਜਾਂ ਪਾਰ ਹੋਵਾਂ, ਅਕਾਲ ਪੁਰਖ ਹੀ ਮੇਰਾ ਆਧਾਰ ਹੋਵੇਗਾ। ਨਾਗਿਨ ਨੂੰ ਅਸੀਂ ਉਸ ਦੇ ਜ਼ਹਿਰ ਕਰਕੇ ਹੀ ਜਾਣਦੇ ਹਾਂ ਪਰ ਗੁਰੂ ਨਾਨਕ ਦੇਵ ਜੀ ਉਸ ਦੇ ਅਸਲੀ ਸੁਭਾਅ ਨੂੰ ਜਾਣਦੇ ਹਨ ਕਿ ਉਹ ਕਿਸੇ ਭੈਅ ਵਿਚ ਵਿਚਰਦੀ ਹੈ ਅਤੇ ਧਰਤੀ ਦੇ ਗਰਭ ਅੰਦਰ ਕਿਸੇ ਖੁੱਡ ਵਿਚ ਰਹਿੰਦੀ ਹੈ। ਪਾਤਸ਼ਾਹ ਫ਼ੁਰਮਾਂਦੇ ਹਨ ਕਿ ਅਜਿਹੀ ਹਾਲਤ ਵਿਚ ਵੀ ਮੈਨੂੰ ਸ਼ਬਦ ਰੂਪ ਨਿਰੰਕਾਰ ਵਾਹਿਗੁਰੂ ਕਦੀ ਨਾ ਭੁੱਲੇ। ਇਸ ਤਰ੍ਹਾਂ ਮੇਰਾ ਭੈਅ ਮਰ ਜਾਏਗਾ, ਭਾਉ ਉਪਜੇਗਾ, ਮੈਂ ਸੁਹਾਗਣ ਹੋ ਕੇ ਅਕਾਲ ਪੁਰਖ ਦੇ ਵਿਚ ਹੀ ਸਮਾ ਜਾਵਾਂ।

ਪਿਤਾ ਬਿਆਨ ਤਾਂ ਕਰ ਰਹੇ ਹਨ ਧਰਤੀ 'ਤੇ ਵਿਚਰਦੀ ਹਰਨੀ ਦਾ, ਆਕਾਸ਼ ਵਿਚ ਵਿਚਰਨ ਵਾਲੀ ਕੋਇਲ ਦਾ, ਜਲ ਵਿਚ ਵਿਚਰਣ ਵਾਲੀ ਮਛਲੀ ਦਾ ਅਤੇ ਧਰਤੀ ਦੇ ਹੋਰ ਹੇਠਾਂ ਰਹਿੰਦੀ ਨਾਗਿਨ ਦਾ, ਪਰ ਉਨ੍ਹਾਂ ਦੀ ਸਮਦ੍ਰਿਸ਼ਟੀ ਵਾਲੀ ਵਿਸ਼ਾਲ ਨਿਗ੍ਹਾ ਇੱਕੋ ਹੀ ਤੱਕਣੀ ਨਾਲ ਜਲ ਥਲ ਮਹੀਅਲ ਤੇ ਧਰਤੀ ਦੇ ਗਰਭ ਨੂੰ ਦੇਖ ਰਹੀ ਹੈ। ਉਸ ਦੇ ਅੰਦਰ

ਵਸਦੇ ਜੀਆ ਜੰਤਾਂ ਦਾ ਅਵਲੋਕਣ ਕਰ ਰਹੀ ਹੈ ਅਤੇ ਇਸ ਦੇ ਨਾਲ ਹੀ ਸਹਿਜ ਨਾਲ ਸ਼ਬਦ ਉਚਾਰਨ, ਉਸ ਦਾ ਮਨਨ ਹਿਰਦੇ ਵਿਚ ਕਰਨ, ਉਸ ਦੇ ਅੰਦਰ ਰਹਿਣ ਅਤੇ ਉਸ ਦੇ ਵਿਚ ਹੀ ਸੁਹਾਗਣ ਵਾਂਗ ਸਮਾ ਜਾਣ ਦੀ ਕਾਮਨਾ ਦਾ ਜ਼ਿਕਰ ਕਰਦੇ ਹਨ।

**ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥**
**ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥੧॥**

*(ਗਉੜੀ ਮ: ੧, ਪੰਨਾ ੧੫੭)*

**ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥**
**ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥੪॥੨॥**

*(ਗਉੜੀ ਮ: ੧, ਪੰਨਾ ੧੫੭)*

ਗੁਰਬਾਣੀ ਦਾ ਉਪਦੇਸ਼ ਤੇ ਆਦੇਸ਼ ਇਹੀ ਹੈ ਕਿ ਹਰ ਵੇਲੇ, ਹਰ ਥਾਂ, ਹਰ ਹਾਲ, ਹਰ ਦਿਸ਼ਾ, ਹਰ ਦਸ਼ਾ ਵਿਚ ਉਸ ਨੂੰ ਚੇਤੇ ਰੱਖਣਾ, ਵਿਚਰਨਾ ਤੇ ਉਸੇ ਵਿਚ ਵਿਚਰਨਾ, ਉਸ ਦੇ ਜਲ ਥਲ ਮਹੀਅਲ ਵਿਚ ਭਰਪੂਰ ਹੋਣ ਨੂੰ ਸਦਾ ਹੀ ਮਹਿਸੂਸ ਕਰਨਾ। ਗੁਰੂ ਪਾਤਸ਼ਾਹ ਬੜੀ ਨਿਮਰਤਾ ਨਾਲ ਆਪਣੇ ਆਪ ਨੂੰ ਦਾਸ ਅਤੇ ਦੀਨ ਕਹਿੰਦੇ ਹੋਏ ਵਾਹਿਗੁਰੂ ਨੂੰ ਸਾਹਿਬ ਆਖ ਕੇ ਨਿਮਰਤਾ ਸਹਿਤ ਬਿਨੈ ਕਰਦੇ ਹਨ ਕਿ ਅਕਾਲ ਪੁਰਖ ਸਭਨੀਂ ਥਾਈਂ ਮੌਜੂਦ ਹੈ, ਲੀਨ ਹੈ ਅਤੇ ਭਰਿਆ ਪੁਰਿਆ ਹੈ ਤੇ ਭਰਪੂਰ ਹੈ।

**ਤੁਮ ਮਿਹਰਵਾਨ ਦਾਸ ਹਮ ਦੀਨਾ ॥**
**ਨਾਨਕ ਸਾਹਿਬੁ ਭਰਪੁਰਿ ਲੀਣਾ ॥੪॥੨॥** *(ਵਡਹੰਸੁ ਮ: ੫, ਪੰਨਾ ੫੬੨)*

ਵਿਗਿਆਨ ਅਨੁਸਾਰ ਬ੍ਰਹਿਮੰਡ ਵਿਚ ਕੋਈ ਥਾਂ ਖ਼ਾਲੀ ਨਹੀਂ ਹੈ। ਵਿਗਿਆਨੀ ਕਹਿੰਦੇ ਹਨ ਕਿ ਕੁਦਰਤ ਨੂੰ ਖ਼ਾਲੀਪਨ ਪ੍ਰਵਾਨ ਨਹੀਂ। ਇਸ ਦਾ ਮਤਲਬ ਹੋਇਆ ਕਿ ਜਿਥੇ ਕਿਧਰੇ ਸਾਨੂੰ ਖ਼ਾਲੀਪਨ ਨਜ਼ਰ ਆਉਂਦਾ ਵੀ ਹੈ ਉਹ ਭਰਿਆ ਪੂਰਾ ਹੈ। ਜੇ ਕਿਧਰੇ ਕੋਈ ਜਤਨ ਨਾਲ ਖ਼ਲਾਅ ਪੈਦਾ ਕਰ ਵੀ ਲਏ ਤਾਂ ਇਕ ਅਦ੍ਰਿਸ਼ ਦਬਾਅ ਉਸ ਖ਼ਾਲੀਪਨ ਨੂੰ ਭਰਨ ਵਾਸਤੇ ਸਦਾ ਕੋਸ਼ਿਸ਼ ਕਰਦਾ ਰਹੇਗਾ। ਇਹ ਕੁਦਰਤ ਵਲੋਂ ਪਾਇਆ ਜਾ ਰਿਹਾ ਦਬਾਅ ਨਿਰੰਕਾਰ ਦਾ ਹੀ ਤਾਂ ਜ਼ੋਰ ਹੈ। ਇਹੀ ਤਾਂ ਸਾਨੂੰ ਦਿੱਸਦਾ ਨਹੀਂ। ਸਾਇੰਸ ਨੇ ਇਹ ਗੱਲ ਬੜੇ ਯਤਨਾਂ ਤੇ ਪ੍ਰਯੋਗਾਂ ਨਾਲ ਕੱਢੀ ਹੈ ਪ੍ਰੰਤੂ ਗੁਰਬਾਣੀ ਸਹਿਜ ਸੁਭਾਅ ਸਾਨੂੰ ਗਿਆਨ ਕਰਵਾ ਰਹੀ ਹੈ ਕਿ ਅਕਾਲ ਪੁਰਖ ਤੋਂ ਬਾਹਿਰਾ ਕੁਝ ਨਹੀਂ, ਸਾਡੇ ਅਨੁਸਾਰ ਜਿਥੇ ਕੁਝ ਨਹੀਂ ਉਥੇ ਵੀ ਵਾਹਿਗੁਰੂ ਹੈ। ਜਲ ਵਿਚ ਵੀ ਹਰੀ ਹੈ, ਥਲ ਵਿਚ ਹਰੀ ਹੈ, ਮਹੀਅਲ ਵਿਚ ਵੀ ਹਰੀ ਹੈ। ਹਰ ਥਾਂ 'ਤੇ ਹਰੀ ਹੀ ਹਰੀ ਹੈ। ਇਹੀ ਭਾਵਨਾ ਹੈ ਕਿ ਅਕਾਲ ਪੁਰਖ ਜਲ ਥਲ ਮਹੀਅਲ ਵਿਚ ਵਰਤ ਰਿਹਾ ਹੈ।

ਉਸ ਨਿਰੰਕਾਰ ਦਾ ਵਰਤਾਰਾ ਦਿੱਸਦਾ ਨਹੀਂ। ਸਤਿਗੁਰਾਂ ਨੇ ਉਸ ਨੂੰ ਦੇਖਿਆ ਹੈ ਤੇ ਗੁਰਬਾਣੀ ਵਿਚ ਉਸਨੂੰ ਅੰਕਿਤ ਕੀਤਾ ਹੈ। ਪਿਤਾ ਗੁਰਦੇਵ ਹੁਕਮ ਕਰਦੇ ਹਨ ਕਿ ਉਹ ਗੁਪਤ ਵਰਤ ਰਿਹਾ ਹੈ। ਗੁਰੂ ਪਾਤਸ਼ਾਹ ਕ੍ਰਿਪਾ ਕਰ ਕੇ ਉਸ ਨੂੰ ਅੰਦਰ, 'ਘਟਿ ਭੀਤਰਿ' ਹੀ ਪ੍ਰਗਟ ਕਰ ਦਿੰਦੇ ਹਨ :

**ਘਟਿ ਘਟਿ ਰਵਿ ਰਹਿਆ ਬਨਵਾਰੀ ॥**
**ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ਰਹਾਉ॥**
**ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥**
**ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥**

*(ਸੋਰਠਿ ਮ: ੧, ਪੰਨਾ ੫੯੭)*

ਗੁਪਤ ਵਰਤਣ ਵਾਲੇ ਪ੍ਰਭੂ ਨੂੰ ਗੁਰੂ ਦੇਵ ਪ੍ਰਗਟ ਕਰਦੇ ਹਨ। ਆਪ ਜੀ ਆਖਦੇ ਹਨ ਕਿ ਉਹ ਅਕਾਲ ਪੁਰਖ ਧਿਆਨ ਨਾਲ ਦੇਖਿਆਂ ਤੁਹਾਨੂੰ ਆਪਣੇ ਆਪ ਅੰਦਰੋਂ ਹੀ ਦਿਸ ਪਏਗਾ। ਉਸ ਦੇ ਦਿਸਣ ਨਾਲ ਇਹ ਗਿਆਨ ਹੋਵੇਗਾ ਕਿ ਉਹ ਮਰਤ, ਭਾਵ ਇਹ ਧਰਤੀ, ਮਿਰਤ ਲੋਕ; ਆਕਾਸ਼ ਭਾਵ ਖ਼ਲਾਅ, ਪੁਲਾੜ ਜਾਂ ਮਹੀਅਲ; ਪਇਆਲ ਭਾਵ ਧਰਤੀ ਦੇ ਹੇਠਾਂ ਸਭਨੀਂ ਪਾਸੀਂ ਉਸ ਦਾ ਦੀਦਾਰ ਹੋਵੇਗਾ। ਜੇ ਐਵੇਂ ਘੁਣਤਰ ਕੱਢੀਏ ਜਾਂ ਦਲੀਲ ਦੇਈਏ ਕਿ ਧਰਤੀ ਦੇ ਹੇਠਾਂ ਤਾਂ ਫਿਰ ਆਕਾਸ਼ ਹੈ। ਧਰਤੀ ਆਕਾਸ਼ ਵਿਚ ਹੀ ਤਾਂ ਝੂਲ ਰਹੀ ਹੈ ਤਾਂ ਫਿਰ ਰਤਾ ਕੁ ਹੋਰ ਹੇਠਾਂ ਜਾਂ ਅਗਾਂਹ ਲੰਘ ਜਾਈਏ ਤਾਂ ਹੋਰ ਕਿਤਨੀਆਂ ਹੀ ਧਰਤੀਆਂ ਹਨ। ਇਹ ਸਿਲਸਿਲਾ ਤਾਂ ਕਿਧਰੇ ਮੁੱਕਦਾ ਹੀ ਨਹੀਂ। ਉਹਨਾਂ ਹੇਠਲੀਆਂ ਧਰਤੀਆਂ ਨੂੰ ਪਾਤਾਲ ਵੀ ਆਖ ਸਕਦੇ ਹਾਂ। ਜਿਤਨਾ ਕੁਝ ਅੱਜ ਤਕ ਮਨੁੱਖ ਆਪਣੀ ਜਾਂ ਵਿਗਿਆਨ ਦੀ ਅੱਖ ਨਾਲ ਵੇਖ ਚੁੱਕਾ ਹੈ, ਉਹ ਸਭ ਸ੍ਰਿਸ਼ਟੀ ਦਾ ਸ਼ਾਇਦ ਇਕ ਬਹੁਤ ਛੋਟਾ ਤੇ ਸੂਖਮ ਜਿਹਾ ਭਾਗ ਹੈ। ਇਹ ਗਿਆਨ ਅਜੇ ਬਿਲਕੁਲ ਕੱਲ, ਭਾਵ 14 ਅਕਤੂਬਰ 1998 ਨੂੰ ਵਿਦਵਾਨਾਂ ਨੇ ਸੰਸਾਰ ਨੂੰ ਦਿੱਤਾ ਹੈ ਕਿ ਕਈ ਗ੍ਰਹਿਆਂ ਜਾਂ ਆਕਾਸ਼ ਗੰਗਾਵਾਂ ਦਾ ਚਾਨਣ ਉਨ੍ਹਾਂ ਦੇ ਜਨਮ ਤੋਂ ਤੁਰਿਆ ਹੋਇਆ ਅੱਜ ਤਕ ਧਰਤੀ ਤਕ ਪੁੱਜ ਨਹੀਂ ਸਕਿਆ। ਮਿਸਾਲ ਵਜੋਂ ਜੇ ਕਿਸੇ ਗ੍ਰਹਿ ਨੂੰ ਨਿਰਮਿਤ ਹੋਇਆਂ ਇਕ ਕਰੋੜ ਸਾਲ ਹੋਇਆ ਹੈ ਤਾਂ ਪੱਚਾਨਵੇਂ ਲੱਖ ਸਾਲ ਤੋਂ ਉਸ ਗ੍ਰਹਿ ਵਿਚੋਂ ਨਿਕਲਿਆ ਹੋਇਆ ਚਾਨਣ ਧਰਤੀ ਤਕ ਅਜੇ ਨਹੀਂ ਪੁਜਿਆ। ਚਾਨਣ ਦੇ ਚੱਲਣ ਦੀ ਰਫ਼ਤਾਰ ਇਕ ਲੱਖ 86 ਹਜ਼ਾਰ ਮੀਲ ਪ੍ਰਤੀ ਸੈਕਿੰਡ ਹੈ। ਕਿਤਨੇ ਤਾਰੇ ਹਨ, ਕਿਤਨੇ ਸਿਤਾਰੇ ਹਨ, ਕਿਤਨੇ ਪਾਸਾਰੇ ਹਨ, ਕਿਤਨੇ ਖਲਾਰੇ ਹਨ; ਉਸ ਨੇ ਕਿਤਨੇ ਢਾਹੇ, ਕਿਤਨੇ ਬਣਾਏ ਤੇ ਕਿਤਨੇ ਉਸਾਰੇ ਹਨ, ਇਸ ਦਾ ਬਿਲਕੁਲ ਕਿਸੇ ਨੂੰ ਕੋਈ ਗਿਆਨ ਨਹੀਂ। ਸਾਇੰਸ ਦੀ ਅਜੋਕੀ ਖੋਜ ਗੁਰੂ ਨਾਨਕ ਪਾਤਸ਼ਾਹ ਦੀ ਗੁਰਬਾਣੀ ਦੇ ਇਸ ਹੁਕਮ ਦੀ ਵਿਆਖਿਆ ਹੀ ਤਾਂ ਹੈ ਕਿ ਅਕਾਲ ਪੁਰਖ "ਜਲਿ ਥਲਿ ਮਹੀਅਲਿ ਗੁਪਤੋ ਵਰਤੈ", ਫਿਰ ਦੇਖੇ ਕਿਥੋਂ ? "ਘਟ ਭੀਤਰਿ ਦੇਖੁ ਮੁਰਾਰੀ ਜੀਉ", "ਸਗਲ ਭਵਨ ਕਾ ਨਾਇਕ" ਸਗਲ ਭਵਨ ਦਾ ਸਿਰਜਣਹਾਰ ਵੀ ਹੈ। ਉਹੀ ਸਿਰਜਦਾ ਹੈ ਤੇ ਉਹੀ ਸੁਆਰਦਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ ਕਿ ਦਾਤਾ! ਤੇਰੀ ਰਚਨਾ ਬਾਕਮਾਲ ਹੈ। ਤੂੰ ਇਕ ਪੁੜ ਜਲ ਦਾ ਬਣਾਇਆ ਹੈ ਤੇ ਇਕ ਪੁੜ ਧਰਤੀ ਦਾ। ਤੇ ਚਾਰੇ ਪਾਸੇ ਤੂੰ ਆਪਣੇ ਬਲ ਨਾਲ ਬ੍ਰਹਿਮੰਡ ਦਾ ਚੁਬਾਰਾ ਉਸਾਰਿਆ ਹੈ। ਸਾਰੀ ਸ੍ਰਿਸ਼ਟੀ ਦੀ ਰਚਨਾ ਤੇਰਾ ਹੀ ਅਕਸ ਹੈ। ਤੇਰੀ ਇਕ ਅਕਾਲ ਮੂਰਤ ਤੋਂ ਸਭ ਕੁਝ ਬਣਿਆ ਹੈ। ਤੇਰੇ ਮੁਖ ਤੋਂ ਨਿਕਲਿਆ ਹੋਇਆ ਹੁਕਮ ਕਿਸੇ ਸ਼ਕਤੀਸ਼ਾਲੀ ਰਾਜੇ ਦੀ ਟਕਸਾਲ ਵਾਂਗ ਹੈ। ਖੋਟਿਆਂ ਖਰਿਆਂ ਨੂੰ ਤੂੰ ਆਪ ਜਾਣਦਾ ਹੈਂ। ਜਿਸ ਤਰ੍ਹਾਂ ਟਕਸਾਲ ਵਿਚ ਸਿੱਕੇ ਘੜੇ ਜਾਂਦੇ ਹਨ, ਤੇਰੇ ਮੁਖਾਰਬਿੰਦ ਤੋਂ ਇਸੇ ਤਰ੍ਹਾਂ ਸ੍ਰਿਸ਼ਟੀ ਦੇ ਸੰਚਾਲਨ ਲਈ ਹੁਕਮ ਸਾਦਿਕ ਹੁੰਦਾ ਹੈ :

**ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥**
**ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥੧॥**
**ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥**
**ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ ॥ਰਹਾਉ॥**

*(ਸੋਰਠਿ ਮ: ੧, ਪੰਨਾ ੫੯੬)*

ਟਕਸਾਲ ਤੂੰ ਹੈਂ, ਮੋਹਰ ਤੂੰ ਹੈਂ, ਮੋਹਰੀ ਤੂੰ ਹੈਂ, ਤੇਰੀਆਂ ਖੇਡਾਂ ਤੇ ਚੋਜ ਵਿਸਮਾਦ ਵਿਚ ਲੈ ਜਾਂਦੇ ਹਨ। ਜਲ ਥਲ ਮਹੀਅਲ ਵਿਚ ਤੂੰ ਰਚਿਆ ਹੋਇਆ ਹੈਂ। ਸਭਨਾਂ ਵਿਚ ਤੇਰੀ ਜੋਤ ਹੈ। ਸਭ ਕੁਝ ਤੇਰਾ ਚਲਾਇਆ ਹੋਇਆ ਚਲ ਰਿਹਾ ਹੈ। ਸਭਨੀਂ ਥਾਈਂ ਤੂੰ ਭਰਪੂਰ ਹੈਂ। ਸਾਰੇ

ਜੰਤ ਤੇਰੇ ਕੀਤੇ ਹੋਏ ਹਨ। ਇਸ ਤੋਂ ਵੱਡਾ ਕਮਾਲ ਇਹ ਹੈ ਕਿ ਇਕ ਮੂਰਤ ਦੂਜੇ ਨਾਲ ਨਹੀਂ ਮਿਲਦੀ। ਇਕ ਦੀ ਸ਼ਕਲ ਦੂਜੇ ਵਰਗੀ ਨਹੀਂ। ਸਭਨਾਂ ਦੇ ਸੁਭਾਅ ਵੱਖੋ ਵੱਖਰੇ ਹਨ। ਇਕ ਬੰਦੇ ਦੇ ਉਂਗਲੀਆਂ ਦੇ ਨਿਸ਼ਾਨ ਆਪਸ ਵਿਚ ਨਹੀਂ ਮਿਲਦੇ। ਵੱਖੋ ਵੱਖਰੇ ਹਨ, ਇੱਕੋ ਜਿਹੇ ਨਹੀਂ। ਇਕ ਬੰਦੇ ਦੀਆਂ ਉਂਗਲਾਂ ਦੇ ਨਿਸ਼ਾਨ ਦੂਜੇ ਤੋਂ ਭਿੰਨ ਹਨ। ਤੂੰ ਕਿਤਨਾ ਵੱਡਾ ਕਲਾਕਾਰ ਤੇ ਡਿਜ਼ਾਇਨਰ ਹੈਂ। ਤੇਰਾ ਅੰਤ ਨਹੀਂ ਲਿਆ ਜਾ ਸਕਦਾ। ਇੰਨਾ ਕੁਝ ਵੱਖ ਵੱਖ ਹੋਣ ਦੇ ਬਾਵਜੂਦ ਤੂੰ ਸਭਨਾਂ ਤੋਂ ਵੱਖ ਨਹੀਂ। ਤੂੰ ਇੱਕੋ ਹੀ ਹੈਂ ਤੇ ਕੇਵਲ ਇਕ। ਤੇਰੇ ਗੁਣ ਅਨੇਕਾਂ ਹਨ। ਪਾਤਸ਼ਾਹ ਫ਼ੁਰਮਾਂਦੇ ਹਨ ਕਿ ਮੈਂ ਤਾਂ ਅਜੇ ਇਕ ਵੀ ਨਹੀਂ ਜਾਣਦਾ। ਇਹ ਗਿਆਨ ਬਹੁਤ ਥੋੜ੍ਹਿਆਂ ਨੂੰ ਵੱਡੇ ਭਾਗਾਂ ਵਾਲਿਆਂ ਨੂੰ ਹੁੰਦਾ ਹੈ ਕਿ ਜਲ ਥਲ ਮਹੀਅਲ ਸਭਨੀਂ ਥਾਈਂ ਉਸ ਦਾ ਹੁਕਮ ਵਰਤ ਰਿਹਾ ਹੈ।

ਗੁਰੂ ਅਰਜਨ ਦੇਵ ਜੀ ਅਕਾਲ ਪੁਰਖ ਦੇ ਜਲ ਥਲ ਮਹੀਅਲ ਵਿਚ ਭਰਪੂਰ ਹੋਣ ਦੇ ਬਾਵਜੂਦ ਸਾਡੇ ਦੁਆਰਾ ਉਸ ਨੂੰ ਨਾ ਦੇਖਣ ਸਬੰਧੀ ਸਾਨੂੰ ਚੰਗੀ ਤਰ੍ਹਾਂ ਝੰਜੋੜ ਕੇ ਸੁਚੇਤ ਕਰਦੇ ਹਨ। ਆਪ ਜੀ ਫ਼ੁਰਮਾਂਦੇ ਹਨ ਕਿ ਜਿਨ੍ਹਾਂ ਨੂੰ ਐਸਾ ਵਾਹਿਗੁਰੂ ਚੇਤੇ ਨਹੀਂ ਆਉਂਦਾ, ਉਹ ਬੜੇ ਭਾਗਹੀਣ ਹਨ। ਗੁਰੂ ਦੇਵ ਉਨ੍ਹਾਂ ਨੂੰ ਹੀ ਇਸ ਸੰਸਾਰ 'ਤੇ ਆਇਆ ਗਿਣਦੇ ਹਨ ਜਿਨ੍ਹਾਂ ਨੇ ਗੁਰੂ ਕ੍ਰਿਪਾ ਦੁਆਰਾ ਉਸ ਨੂੰ ਜਾਣਿਆ ਤੇ ਮਾਣਿਆ ਹੈ।

**ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥**
**ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥** *(ਮਾਂਝ ਮ: ੫, ਪੰਨਾ ੧੩੩)*

ਤੇ ਜਿਨ੍ਹਾਂ ਨੂੰ ਐਸਾ ਪ੍ਰਭੂ ਚੇਤੇ ਹੀ ਨਹੀਂ ਆਉਂਦਾ, ਉਨ੍ਹਾਂ ਦਾ ਇਥੇ ਆਇਆ ਪ੍ਰਵਾਨ ਨਹੀਂ ਹੈ। ਉਹ ਐਵੇਂ ਹੀ ਆਏ ਹਨ। ਉਨ੍ਹਾ ਸਬੰਧੀ ਫ਼ੁਰਮਾਂਦੇ ਹਨ, "ਕਾਹੇ ਜਗਿ ਆਏ ਰਾਮ ਰਾਜੇ" ਗੁਰੂ ਦੇਵ ਪਿਤਾ ਅਜਿਹੇ ਮਨੁੱਖਾਂ ਦੀ ਇਸ ਸੰਸਾਰ 'ਤੇ ਆਮਦ ਸਬੰਧੀ ਖ਼ੁਸ਼ ਨਹੀਂ ਅਤੇ ਮਨ ਅੰਦਰ ਦੁੱਖ ਮਨਾਉਂਦੇ ਹਨ ਜਾਂ ਇਸ ਤਰ੍ਹਾਂ ਆਖਦੇ ਹਨ ਕਿ ਜਦੋਂ ਉਹ ਵਾਹਿਗੁਰੂ ਚੇਤੇ ਨਹੀਂ ਆਉਂਦਾ ਤਾਂ ਮੈਂ ਮਨ ਵਿਚ ਦੁੱਖ ਮਨਾਉਂਦਾ ਹਾਂ।

ਗੁਰੂ ਗ੍ਰੰਥ ਸਾਹਿਬ ਅੰਦਰ ਵਾਹਿਗੁਰੂ ਦੇ ਜਲ ਥਲ ਮਹੀਅਲ ਵਿਚ ਵਿਆਪਤ ਹੋਣ ਦੇ ਹੁਕਮ ਨੂੰ ਬਾਰੰਬਾਰ ਦ੍ਰਿੜ੍ਹ ਕਰਾਉਂਦੇ ਹਨ ਅਤੇ ਸੁਚੇਤ ਕਰਦੇ ਹਨ ਕਿ ਉਸ ਵਾਹਿਗੁਰੂ ਨੂੰ ਕਦੀ ਵੀ ਮਨੋਂ ਨਾ ਵਿਸਾਰਿਆ ਜਾਏ।

# ਦੂਸਰ ਲਵੈ ਨਾ ਲਾਇ

'ਲਬੁ' ਦਾ ਅਰਥ ਹੈ ਬੁੱਲ੍ਹ ਜਾਂ ਹੋਂਠ। ਅੱਖਰ 'ਲਬੁ' ਜਦੋਂ ਹੋਰਨਾਂ ਅੱਖਰਾਂ ਦੇ ਨਾਲ ਮਿਲ ਕੇ ਕੋਈ ਮਿਸ਼ਰਤ ਅੱਖਰ ਬਣਾਉਂਦਾ ਹੈ ਤਾਂ ਉਸ ਦਾ ਅਰਥ ਬਣਦਾ ਹੈ—'ਨਾਲ'। ਜਿਵੇਂ 'ਮੇਰੇ ਲਬੇਬਾਮ' ਇਸ ਦਾ ਭਾਵ ਹੋਇਆ ਮੇਰੇ ਬੂਹੇ ਦੇ ਨਾਲ। ਇਹ 'ਲਬੁ' ਅੱਖਰ ਫ਼ਾਰਸੀ ਦਾ ਹੈ। ਇਕ ਹੋਰ ਉਦਾਹਰਣ ਲਿਆ ਜਾਏ ਤਾਂ ਗੱਲ ਹੋਰ ਸਪਸ਼ਟ ਹੋ ਜਾਏਗੀ। ਇਕ ਸ਼ੇਅਰ ਹੈ 'ਅਬ ਜਾਂ ਬਲੱਬ ਹੂੰ, ਸ਼ਿੱਦਤੇ-ਦਰਦੇ-ਨਿਹਾਂ ਸੇ ਮੈਂ", ਇਸ ਦਾ ਮਤਲਬ ਹੋਇਆ ਕਿ ਹੁਣ ਮੇਰੀ ਜਾਨ ਅੰਦਰ ਦੀ ਪੀੜ ਦੀ ਬਹੁਤਾਤ ਨਾਲ ਮੇਰੇ ਬੁੱਲ੍ਹਾਂ 'ਤੇ ਖੜੀ ਹੈ। ਇਸ ਪ੍ਰਕਾਰ ਇਹ ਸਪਸ਼ਟ ਹੋਇਆ ਕਿ 'ਲਬ' ਦਾ ਅੱਖਰੀ ਮਤਲਬ 'ਬੁੱਲ੍ਹ' ਤੇ ਭਾਵਨਾਤਮਕ ਮਤਲਬ 'ਨਾਲ' ਬਣਦਾ ਹੈ।

ਇਕ ਹੋਰ ਵਾਕ ਰਾਹੀਂ ਜੇ ਅੱਖਰ 'ਲਬੁ, ਲਬੈ ਜਾਂ ਲਵੈ' ਨੂੰ ਸਮਝਣ ਦਾ ਯਤਨ ਕਰੀਏ ਤਾਂ ਗੱਲ ਵਧੇਰੇ ਸਪਸ਼ਟ ਹੋ ਜਾਏਗੀ। ਜਿਵੇਂ ਅਸੀਂ ਆਖਦੇ ਹਾਂ ਕਿ ਮੇਰਾ ਮਕਾਨ ਜਾਂ ਮੇਰੀ ਜ਼ਮੀਨ ਲਬੈ ਸੜਕ ਹੈ। ਭਾਵ ਮੇਰਾ ਮਕਾਨ ਜਾਂ ਮੇਰੀ ਜ਼ਮੀਨ ਸੜਕ ਦੇ ਨਾਲ ਹੈ। ਇਸੇ ਹੀ ਭਾਵਨਾ ਨਾਲ ਗੁਰਬਾਣੀ ਅੰਦਰ ਗੁਰੂ ਦੇਵ ਜਦੋਂ 'ਦੂਸਰ ਲਵੈ ਨ ਲਾਇ' ਦਾ ਇਸਤੇਮਾਲ ਕਰਦੇ ਹਨ ਤਾਂ ਭਾਵਨਾ ਇਹੀ ਬਣਦੀ ਹੈ ਕਿ ਵਾਹਿਗੁਰੂ ਦੇ ਨੇੜੇ, ਲਾਗੇ, ਕਿਨਾਰੇ, ਲਵੈ ਜਾਂ ਲਬੈ ਕੋਈ ਪੁੱਜ ਨਹੀਂ ਸਕਦਾ।

ਪੰਜਾਬੀ ਦੀ ਮਲਵਈ ਉਪ-ਭਾਖਾ ਅੰਦਰ ਇਹ ਰਿਵਾਜ ਹੈ ਕਿ 'ਵ ਨੂੰ ਬ' ਤੇ 'ਬ ਨੂੰ ਵ' ਬੋਲਦੇ ਹਨ। ਜਿਵੇਂ 'ਵੀਰ' ਨੂੰ 'ਬੀਰ' ਬੋਲਿਆ ਜਾਂਦਾ ਹੈ ਅਤੇ 'ਵਿਚ' ਨੂੰ 'ਬਿਚ' ਕਰਕੇ ਉਚਾਰਿਆ ਜਾਂਦਾ ਹੈ। ਇਸੇ ਹੀ ਰਿਵਾਜ ਤਹਿਤ ਅੱਖਰ 'ਲਬੈ' ਨੂੰ ਗੁਰਬਾਣੀ ਅੰਦਰ 'ਲਵੈ' ਕਰਕੇ ਲਿਖਿਆ ਗਿਆ ਹੈ। ਇਸ ਦਾ ਅਰਥ ਬਣਦਾ ਹੈ ਕਿ ਇਸ ਦੇ ਨਾਲ ਹੋਰ ਕੋਈ ਨਹੀਂ ਪੁੱਜਦਾ ਜਾਂ ਪਹੁੰਚਦਾ। ਅਕਾਲ ਪੁਰਖ ਦੀ ਵਡਿਆਈ ਕਰਨ ਲੱਗਿਆਂ ਗੁਰਬਾਣੀ ਅੰਦਰ ਬੇਅੰਤ ਵਾਰ ਇਹ ਭਾਵਨਾ ਦਰਸਾਈ ਗਈ ਹੈ ਕਿ ਵਾਹਿਗੁਰੂ ਤੋਂ ਵੱਡਾ ਹੋਰ ਕੋਈ ਨਹੀਂ। ਉਹ ਦਾਤਾਰ ਸੱਚਾ ਪਾਤਸ਼ਾਹ ਸਭ ਤੋਂ ਉੱਚਾ ਹੈ, ਬਾਕੀ ਸਭ ਕੋਈ ਉਸ ਤੋਂ ਹੇਠਾਂ ਜਾਂ ਨੀਵੇਂ ਹਨ। ਅਕਾਲ ਪੁਰਖ ਅਗੰਮ ਹੈ। ਭਾਵੇਂ ਕਿਤਨੇ ਯਤਨ ਕਰ ਲਈਏ, ਉਸ ਤਕ ਪੁੱਜਿਆ ਨਹੀਂ ਜਾ ਸਕਦਾ। ਅਕਾਲ ਪੁਰਖ ਸਭ ਤੋਂ ਵੱਡਾ ਹੈ। ਬਾਕੀ ਸਾਰਾ ਬ੍ਰਹਿਮੰਡ ਅਕਾਲ ਤੇ ਅਕ੍ਰਿਤੀਆਂ ਉਸ ਤੋਂ ਬਹੁਤ ਛੋਟੀਆਂ ਹਨ। ਅਕਾਲ ਪੁਰਖ ਅਤਿ ਉੱਚਾ ਹੈ। ਉਸ ਦੀ ਬਰਾਬਰੀ ਕੋਈ ਕਰ ਹੀ ਨਹੀਂ ਸਕਦਾ। ਉਹ ਬਹੁਤ ਵੱਡਾ, ਅਤਿ ਵੱਡਾ "ਵਡੀ ਹੂੰ ਵਡਾ" ਹੈ। ਉਸ ਦਾ ਅਸਥਾਨ ਤਖ਼ਤ ਜਾਂ ਦਰਬਾਰ ਅਤਿ ਉੱਚਾ ਹੈ। ਉਸ ਦੇ ਨੇੜੇ ਵੀ ਕੋਈ ਨਹੀਂ ਪੁੱਜ ਸਕਦਾ। ਗੁਰੂ ਪਾਤਸ਼ਾਹ ਅਕਾਲ ਪੁਰਖ ਦੀ ਵਡਿਆਈ ਦਾ ਗੁਣਗਾਣ ਕਰਦਿਆਂ ਹੁਕਮ ਕਰਦੇ ਹਨ ਕਿ ਦਾਤਾ ਤੈਨੂੰ ਛੱਡ ਕੇ ਕਿੱਥੇ ਜਾਈਏ ? ਤੇਰੇ ਤੋਂ ਵੱਡਾ ਤਾਂ ਕੋਈ ਹੈ ਹੀ ਨਹੀਂ।

**ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ॥ ਆਨਿ ਨ ਬੀਆ ਤੇਰੀ ਸਮਸਰਿ॥**

*(ਆਸਾ ਮ: ੫, ਪੰਨਾ ੩੭੧)*

ਇਸ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਪਰਮਾਤਮਾ ਦੀ ਵਡਿਆਈ ਨੂੰ ਬਿਆਨ ਕਰਦਿਆਂ ਫ਼ੁਰਮਾਂਦੇ ਹਨ ਕਿ ਤੇਰੀ ਮਹਾਨਤਾ ਬਾਰੇ ਕੁਝ ਕਿਹਾ ਹੀ ਨਹੀਂ ਜਾ ਸਕਦਾ। ਤੂੰ ਅਗੰਮ ਤੇ ਪਹੁੰਚ ਹੈਂ। ਬਿਲਕੁਲ ਐਸੀ ਹੀ ਭਾਵਨਾ ਗੁਰੂ ਰਾਮਦਾਸ ਜੀ ਰਾਗ ਦੇਵ ਗੰਧਾਰੀ ਵਿਚ ਵਿਅਕਤ ਕਰਦਿਆਂ ਫ਼ੁਰਮਾਂਦੇ ਹਨ ਕਿ ਦਾਤਾ ਅਸੀਂ ਤੇਰੇ ਸੇਵਕ ਹਾਂ। ਤੇਰੀ ਵਡਿਆਈ ਕਰਦਿਆਂ ਕਰਦਿਆਂ ਅਸੀਂ ਤੇਰੇ ਜਨ ਬਣ ਜਾਂਦੇ ਹਾਂ। ਤੇਰੇ ਮੁੱਖ ਲੱਗਿਆਂ ਸਾਡਾ ਮੁੱਖ ਉੱਜਲ ਹੋ ਜਾਂਦਾ ਹੈ। ਜਮਾਂ ਦੀ ਫਾਹੀ ਕੱਟੀ ਜਾਂਦੀ ਹੈ। ਤੇਰੀ ਖ਼ੂਬਸੂਰਤੀ ਨੇ ਮੇਰੇ ਮਨ ਨੂੰ ਮੋਹ ਲਿਆ ਹੈ। ਤੇਰੇ ਬਿਨਾ ਇਸ ਤਰ੍ਹਾਂ ਹੀ ਹੈ ਜਿਸ ਤਰ੍ਹਾਂ ਕੋਈ ਮਨੁੱਖ ਸਾਰੀ ਜ਼ਿੰਦਗੀ ਸੁੱਤਿਆਂ ਹੀ ਗੁਜ਼ਾਰਦਾ ਹੈ। ਤੇਰੀ ਰਤਾ ਜਿੰਨੀ ਕ੍ਰਿਪਾ ਹੋ ਜਾਏ ਤਾਂ ਸੁੱਤਾ ਮਨ ਜਾਗ ਪੈਂਦਾ ਹੈ। ਮੇਰੇ ਖ਼ੂਬਸੂਰਤ ਪਿਆਰੇ, ਮੈਨੂੰ ਤੇਰੇ ਜਿਹਾ ਹੋਰ ਕੋਈ ਲੱਗਦਾ ਹੀ ਨਹੀਂ।

**ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ॥**
**ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ ਮੋਹਿ ਤੁਮ ਸਰਿ ਅਵਰੁ ਨ ਲਾਗੇ॥੨॥੧॥**

*(ਦੇਵਗੰਧਾਰੀ ਮ: ੪, ਪੰਨਾ ੫੨੭)*

ਭਾਵ ਇਹ ਹੋਇਆ ਕਿ ਤੇਰੇ ਜਿਹਾ ਹੋਰ ਕੋਈ ਹੈ ਹੀ ਨਹੀਂ।

ਅਕਾਲ ਪੁਰਖ ਦੀ ਵਡਿਆਈ ਸਬੰਧੀ ਜ਼ਿਕਰ ਕਰਦਿਆਂ ਪਾਤਸ਼ਾਹ ਦਾ ਫ਼ੁਰਮਾਨ ਹੈ ਕਿ ਤੂੰ ਬੇਅੰਤ ਵੱਡਾ ਹੈਂ। ਮੈਂ ਸਾਰੀ ਦੁਨੀਆ ਫਿਰ ਕੇ ਦੇਖੀ ਹੈ, ਦੇਸ਼ਾਂ ਪ੍ਰਦੇਸ਼ਾਂ ਦਾ ਭ੍ਰਮਣ ਕੀਤਾ ਹੈ, ਥਾਂ ਥਾਂ 'ਤੇ ਜਾ ਕੇ ਧਿਆਨ ਨਾਲ ਦੇਖਿਆ ਹੈ, ਤੇਰੀ ਵਡਿਆਈ ਦੇ ਸਾਹਮਣੇ ਬਾਕੀ ਸਾਰੇ ਨਿੱਕੇ ਨਿੱਕੇ, ਝਿੱਕੇ ਝਿੱਕੇ ਤੇ ਬੌਣੇ ਬੌਣੇ ਹਨ। ਆਮ ਬੋਲ ਚਾਲ ਵਿਚ ਜੇ ਕਿਸੇ ਦੀ ਵਡਿਆਈ ਦੱਸਦਿਆਂ ਉਸ ਦੇ ਮੁਕਾਬਲੇ ਵਾਲੇ ਨੂੰ ਛੋਟਾ ਕਰਕੇ ਦੱਸਣਾ ਹੋਵੇ ਤਾਂ ਕਹਿੰਦੇ ਹਾਂ ਕਿ ਅਮਕੇ ਵੱਡੇ ਮਨੁੱਖ ਦੇ ਸਾਹਮਣੇ ਇਹ ਉਸ ਦੇ ਗਿੱਟਿਆਂ ਬਰਾਬਰ ਵੀ ਨਹੀਂ ਪੁੱਜਦਾ। ਗੁਰੂ ਪਿਤਾ ਇਸੇ ਗੱਲ ਨੂੰ ਹੋਰ ਜ਼ੋਰ ਦੇ ਕੇ ਅਕਾਲ ਪੁਰਖ ਸਬੰਧੀ ਫ਼ੁਰਮਾਂਦੇ ਹਨ ਕਿ ਮੇਰੇ ਪਿਆਰੇ, ਤੇਰੇ ਸਾਹਮਣੇ ਦੁਨੀਆ ਦੇ ਹੋਰ ਮਨੁੱਖ ਤੇ ਸ਼ਕਤੀਆਂ ਇਕ ਵਾਲ ਜਾਂ ਰੋਮ ਬਰਾਬਰ ਵੀ ਨਹੀਂ ਹਨ, ਭਾਵ ਤੇਰੇ ਤੋਂ ਬਹੁਤ ਦੂਰ, ਪਰ੍ਹੇ ਹਨ। ਤੇਰੇ ਲਾਗੇ ਵੀ ਕੋਈ ਨਹੀਂ ਪੁੱਜ ਸਕਦਾ।

**ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥**
**ਪੇਖਿ ਆਇਓ ਸਰਬ ਥਾਨ ਦੇਸ ਪ੍ਰਿਅ ਰੋਮ ਨ ਸਮਸਰਿ ਲਾਗੈ ॥੧॥ਰਹਾਉ॥**

*(ਸਾਰਗ ਮ: ੫, ਪੰਨਾ ੧੨੦੯)*

ਦਾਤਾ, ਮੇਰਾ ਮਨ ਸਿਰਫ਼ ਤੇਰੀ ਮੰਗ ਕਰਦਾ ਹੈ। ਤੂੰ ਅਤਿ ਮਹਾਨ ਹੈਂ। ਤੇਰੇ ਇਲਾਵਾ ਨਾ ਮੈਨੂੰ ਕੋਈ ਚੰਗਾ ਲੱਗਦਾ ਹੈ ਤੇ ਨਾ ਹੀ ਤੇਰੇ ਬਿਨਾ ਮੇਰੀ ਹੋਰ ਕੋਈ ਮੰਗ ਹੈ। ਤੂੰ ਸਭ ਤੋਂ ਵੱਧ ਸੁੰਦਰ, ਸੋਹਣਾ, ਟਿਕਾਊ ਤੇ ਮਜ਼ਬੂਤ ਹੈਂ। ਤੂੰ ਥਿਰੁ ਹੈਂ ਤੇ ਸਦੀਵੀ ਹੈਂ, ਇਸ ਲਈ ਮੈਂ ਤੇਰੀ ਮੰਗ ਕਰਦਾ ਹਾਂ, ਕਿਉਂਕਿ ਤੇਰੇ ਜਿਹਾ ਹੋਰ ਕੋਈ ਹੈ ਹੀ ਨਹੀਂ।

ਗੁਰਬਾਣੀ ਅੰਦਰ ਬਹੁਤ ਸਾਰੀਆਂ ਬੋਲੀਆਂ ਦੇ ਅੱਖਰ ਵਰਤੇ ਗਏ ਹਨ। ਅਰਬੀ, ਫ਼ਾਰਸੀ, ਸੰਸਕ੍ਰਿਤ ਤੇ ਰੇਖਤਾ ਭਾਸ਼ਾ ਦਾ ਪ੍ਰਯੋਗ ਕੀਤਾ ਗਿਆ ਹੈ। ਇਨ੍ਹਾਂ ਭਾਸ਼ਾਵਾਂ ਦੇ ਬਹੁਤ ਸਾਰੇ ਸ਼ਬਦ ਅਪਭ੍ਰੰਸ਼ ਰੂਪ ਵਿਚ ਵੀ ਆਏ ਹਨ। ਜਿਵੇਂ 'ਖ਼ਿਦਮਤ' ਨੂੰ 'ਖਿਜਮਤ' ਤੇ 'ਫ਼ਜ਼ੀਹਤ' ਨੂੰ 'ਫਜੀਅਤ' ਦੇ ਰੂਪ ਵਿਚ ਵਰਤਿਆ ਹੈ। ਅਜਿਹੇ ਬਹੁਤ ਉਦਾਹਰਣ ਹਨ। ਰੇਖਤਾ ਭਾਸ਼ਾ ਦੇ ਵਿਚ ਸੰਪੂਰਨ ਸ਼ਬਦ ਗੁਰੂ ਪਾਤਸ਼ਾਹਾਂ ਨੇ ਉਚਾਰੇ ਹਨ। ਪੂਰਬ ਦੀ ਭਾਸ਼ਾ ਵਿਚ ਬਹੁਤ ਸਾਰੇ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ। ਖ਼ਾਸ ਕਰਕੇ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਸਾਰੀ ਦੀ ਸਾਰੀ ਪੂਰਬੀ ਭਾਸ਼ਾ ਵਿਚ ਹੈ। ਸਹਿਸਕ੍ਰਿਤੀ, ਸਲੋਕ, ਅਤੇ ਸੰਤ ਭਾਸ਼ਾ ਦਾ ਕਾਫੀ ਪ੍ਰਯੋਗ ਕੀਤਾ ਗਿਆ ਹੈ। ਪੰਜਾਬ ਦੀਆਂ ਸਾਰੀਆਂ ਉਪ ਭਾਖਾਵਾਂ ਜਿਵੇਂ ਦੁਆਬੀ, ਪੋਠੋਹਾਰੀ, ਲਹਿੰਦੀ ਤੇ ਮਲਵਈ ਨੂੰ ਵੀ ਭਲੀ ਪ੍ਰਕਾਰ ਵਰਤਿਆ ਤੇ ਨਿਭਾਇਆ ਹੈ। ਇਹ "ਦੂਸਰ ਲਵੈ ਨ ਲਾਇ" ਉਸੇ ਦਾ ਇਕ ਪ੍ਰਮੁੱਖ ਉਦਾਹਰਣ ਹੈ।

ਪਾਰਬ੍ਰਹਮ ਅਗਾਧਿ ਅਗੰਮ ਹੈ, ਅਸੀਂ ਅਧਮ ਹਾਂ। ਉਹ ਪੂਰਾ ਹੈ, ਅਸੀਂ ਊਣੇ ਊਰੇ ਹਾਂ। ਉਹ ਪੂਰਨ ਪੂਰਾ ਤੇ ਸੂਰਾ ਹੈ, ਅਸੀਂ ਐਵੇਂ ਬੱਸ ਪੂਰੇ ਸੂਰੇ ਹਾਂ। ਤੂੰ ਭਾਰਾ ਤੇ ਗਾਉਰਾ ਹੈਂ, ਅਸੀਂ ਨਿੱਕੇ ਤੇ ਹੌਲੇ ਹਾਂ। ਤੂੰ ਵੱਡਾ ਠਾਕੁਰ ਹੈਂ, ਅਸੀਂ ਤੇਰੇ ਨਿੱਕੇ ਨਿੱਕੇ ਚਾਕਰ ਹਾਂ। ਤੂੰ ਬ੍ਰਹਿਮੰਡ ਤੇ ਆਕਾਸ਼ ਤੋਂ ਵਿਸ਼ਾਲ ਹੈਂ, ਅਸੀਂ ਇਕ ਨਿੱਕੇ ਜਿਹੇ ਕਣ ਬਰਾਬਰ ਵੀ ਨਹੀਂ। ਸਾਨੂੰ ਇਹੀ ਬਣ ਆਉਂਦਾ ਹੈ ਕਿ ਅਸੀਂ ਨਿਸਦਿਨ ਤੇਰੇ ਗੁਣ ਗਾ ਕੇ ਆਪਣੀ ਜੀਹਵਾ ਨੂੰ ਸਫਲ ਕਰ ਲਈਏ।

**ਬਨਸਪਤਿ ਮਉਲੀ ਫਲ ਫੁਲ ਪੇਡੇ ॥ ਇਹ ਰਸ ਰਾਤੀ ਬਹੁਰਿ ਨ ਛੋਡੇ ॥**
**ਆਨ ਨ ਰਸ ਕਸ ਲਵੈ ਨ ਲਾਈ ॥ ਕਹੁ ਨਾਨਕ ਗੁਰ ਭਏ ਹੈ ਸਹਾਈ ॥੪॥**

*(ਗਉੜੀ ਮ: ੫, ਪੰਨਾ ੧੯੦)*

ਤੇਰੀ ਆਰਾਧਨਾ ਤੇ ਸਾਧਨਾ ਦਾ ਇਤਨਾ ਸੁਆਦ ਹੈ, ਜੋ ਹੋਰਨਾਂ ਖਾਣਿਆਂ ਤੇ ਵਿਅੰਜਨਾਂ ਵਿਚੋਂ ਪ੍ਰਾਪਤ ਨਹੀਂ ਹੋ ਸਕਦਾ। ਤੇਰੇ ਕਾਰਨ ਹੀ ਸਾਰਾ ਬ੍ਰਹਿਮੰਡ ਚਲ ਰਿਹਾ ਹੈ। ਬਿਨ ਥੰਮ੍ਹਾਂ ਆਕਾਸ਼ ਖੜਾ ਹੈ। ਬਨ, ਬਨਸਪਤੀ, ਫੁੱਲ, ਫਲ, ਪੇੜ ਆਦਿ ਤੇਰੀ ਕ੍ਰਿਪਾ ਨਾਲ ਹੀ ਵਧ ਫੁੱਲ ਰਹੇ ਹਨ। ਤੇਰੀ ਆਰਾਧਨਾ ਦੇ ਸੁਆਦ ਦੇ ਨੇੜੇ ਵੀ ਕੋਈ ਨਹੀਂ ਪੁੱਜ ਸਕਦਾ। ਤੂੰ ਇਤਨਾ ਮਹਾਨ ਹੈਂ ਕਿ ਤੇਰੀ ਪ੍ਰਾਪਤੀ ਤੇਰੀ ਕ੍ਰਿਪਾ ਤੋਂ ਬਿਨਾ ਪ੍ਰਾਪਤ ਨਹੀਂ ਹੋ ਸਕਦੀ।

# ਆਦਿ, ਮੱਧ, ਅੰਤ

ਜਦੋਂ ਕੁਝ ਨਹੀਂ ਸੀ; ਕੋਈ ਅਕਾਰ, ਰੁੱਖ, ਬਨਸਪਤੀ, ਸਾਗਰ, ਪਰਬਤ, ਹੋਂਦ ਵਿਚ ਨਹੀਂ ਸੀ ਆਇਆ, ਅਜਿਹੀ ਅਵਸਥਾ ਨੂੰ 'ਆਦਿ' ਆਖਿਆ ਜਾਂਦਾ ਹੈ। ਮੁੜ ਹੌਲੀ ਹੌਲੀ, ਥੋੜ੍ਹਾ ਥੋੜ੍ਹਾ ਕਰਕੇ ਅਕਸਮਾਤ (ਅਚਨਚੇਤ) ਕੁਝ ਵਸਤਾਂ ਹੋਂਦ ਵਿਚ ਆਈਆਂ। ਜਿਨ੍ਹਾਂ ਨੇ ਅੱਗੋਂ ਵੱਖ ਵੱਖ ਰੂਪ ਧਾਰੇ ਤੇ ਵਿਕਾਸ ਦਾ ਸਿਲਸਿਲਾ ਤੁਰ ਪਿਆ। ਉਸਨੂੰ 'ਮੱਧ' ਆਖਦੇ ਹਨ। ਇਕ ਸਮਾਂ ਇਹੋ ਜਿਹਾ ਆਏਗਾ ਜਦੋਂ ਸਭ ਕੁਝ ਖ਼ਤਮ ਹੋ ਜਾਏਗਾ। ਹਰ ਪ੍ਰਕਾਰ ਦੀ ਉਤਪਤੀ ਗ੍ਰਹਿ, ਪਿੰਡ ਆਦਿ ਫ਼ਨਾਹ ਹੋ ਜਾਣਗੇ, ਉਸ ਨੂੰ 'ਅੰਤ' ਕਹਿੰਦੇ ਹਨ। ਐਸੀ ਹਾਲਤ ਨੂੰ 'ਪ੍ਰਲਯ' ਜਾਂ 'ਪਰਲੋ' ਕਹਿੰਦੇ ਹਨ। ਜਦੋਂ ਸਭ ਕੁਝ ਮੌਜੂਦਾ ਹਾਲਤ ਤੋਂ ਹਟ ਕੇ ਸੰਪੂਰਨ ਵਿਨਾਸ਼ ਹੋ ਚੁੱਕਾ ਹੋਵੇਗਾ, ਇਹ ਅੰਤ ਹੈ ਅਤੇ ਇਸ ਤੋਂ ਬਾਦ ਦਾ ਸਮਾਂ ਫਿਰ ਉਹੋ ਜਿਹਾ ਹੀ ਹੋਵੇਗਾ ਜਦੋਂ ਅਕਾਲ ਪੁਰਖ ਨੇ ਪਹਿਲੀ ਵਾਰ ਰਚਨਾ ਰਚੀ ਸੀ। ਜੇ ਉਸ ਚਾਹਿਆ ਤਾਂ ਫਿਰ ਰਚਨਾ ਰਚੇਗਾ। ਇਨ੍ਹਾਂ ਤਿੰਨਾਂ ਅਵਸਥਾਵਾਂ ਨੂੰ 'ਆਦਿ', 'ਮੱਧ', 'ਅੰਤ' ਕਿਹਾ ਜਾਂਦਾ ਹੈ।

ਵਿਗਿਆਨ ਨੇ ਇਸ ਸਬੰਧੀ ਬੜਾ ਕੁਝ ਦੱਸਿਆ ਹੈ। ਭਿੰਨ ਭਿੰਨ ਸਮਿਆਂ ਤੇ ਵੱਖ ਵੱਖ ਵਿਗਿਆਨੀਆਂ ਨੇ ਇਸ ਨੂੰ ਸਿੱਧ ਕਰਨ ਦਾ ਉਪਰਾਲਾ ਵੀ ਕੀਤਾ ਹੈ। ਬਿੱਗ ਬੈਂਗ ਸਿਧਾਂਤ ਤੇ ਉਸ ਮਗਰੋਂ ਬ੍ਰਹਿਮੰਡ ਦਾ ਵਿਕਾਸ ਅਤੇ ਹੁਣ ਧਰਤੀ ਉਤੇ ਵਾਪਰ ਰਹੀਆਂ ਘਟਨਾਵਾਂ ਇਹ ਦਰਸਾਉਂਦੀਆਂ ਹਨ ਕਿ ਹੁਣ ਅਸੀਂ ਕਿਸੇ ਵਿਨਾਸ਼ ਵੱਲ ਤੇਜ਼ੀ ਨਾਲ ਦੌੜ ਰਹੇ ਹਾਂ। ਜੰਗਲਾਂ ਦਾ ਕੱਟਿਆ ਜਾਣਾ, ਆਬਾਦੀ ਦਾ ਖ਼ਤਰਨਾਕ ਹੱਦ ਤਕ ਵਧਣਾ, ਪਰਿਆਵਰਨ ਦੇ ਪ੍ਰਦੂਸ਼ਣ ਦਾ ਚਰਮ ਸੀਮਾ ਤਕ ਪਹੁੰਚ ਜਾਣਾ ਇਹੀ ਦੱਸਦਾ ਹੈ, ਕਿ ਮਹਾਂ ਵਿਨਾਸ਼ ਹੁਣ ਦੂਰ ਨਹੀਂ। ਆਉਣ ਵਾਲੇ ਸਮੇਂ ਵਿਚ ਪੀਣ ਨੂੰ ਪਾਣੀ, ਖਾਣ ਨੂੰ ਅੰਨ, ਸਾਹ ਲੈਣ ਜੋਗੀ ਹਵਾ ਅਤੇ ਰਿਹਾਇਸ਼ ਲਈ ਧਰਤੀ ਉੱਤੇ ਸਥਾਨ ਨਹੀਂ ਹੋਵੇਗਾ। ਜੰਗਲਾਂ ਦੇ ਕੱਟੇ ਜਾਣ ਕਾਰਨ ਉੱਚੇ ਪਹਾੜਾਂ ਦੀਆਂ ਬਰਫ਼ਾਂ ਗਲ ਕੇ ਸਮੁੰਦਰ ਦੇ ਜਲ ਦੇ ਸਤਰ ਨੂੰ ਇਸ ਖ਼ਤਰਨਾਕ ਹੱਦ ਤਕ ਵਧਾ ਲੈਣਗੇ, ਕਿ ਮਾਨੋ ਸਮੁੰਦਰਾਂ ਵਿਚ ਹੜ੍ਹ ਆ ਜਾਏਗਾ। ਤਕਰੀਬਨ ਅੱਧੀ ਦੁਨੀਆ ਗ਼ਰਕਾਬ ਹੋ ਜਾਏਗੀ। ਸਾਨੂੰ ਆਪਣੀ ਧਰਤੀ ਬਾਰੇ ਤਾਂ ਪਤਾ ਹੈ ਪ੍ਰੰਤੂ ਬਿਲਕੁਲ ਅਜਿਹਾ ਕਾਰਾ ਖ਼ਬਰੈ ਕਿੰਨਿਆਂ ਗ੍ਰਹਿਆਂ ਅਤੇ ਸਿਤਾਰਿਆਂ 'ਤੇ ਰੋਜ਼ ਵਾਪਰ ਰਿਹਾ ਹੈ। ਸੂਰਜ ਦਾ ਸੇਕ, ਆਕਾਰ ਤੇ ਅਕ੍ਰਿਤੀ ਨਿਤ ਤਬਦੀਲ ਹੋ ਰਹੇ ਹਨ। ਪੁਰਾਣੇ ਸਿਤਾਰੇ ਤੇ ਗ੍ਰਹਿ ਆਪਣਾ ਤੇਜ ਗਵਾ ਕੇ ਮੁੜ ਰੇਜ਼ਾ ਰੇਜ਼ਾ ਅਤੇ ਖੇਹ ਹੋ ਜਾਣਗੇ ਅਤੇ ਨਿਰਮਾਣ ਵੀ ਹੋ ਰਿਹਾ ਹੈ। ਇਸ ਸਾਰੇ ਖੇਡ ਤਮਾਸ਼ੇ ਦੇ ਸ਼ੁਰੂ ਤੋਂ ਬਹੁਤ ਪਹਿਲਾਂ ਸ੍ਰਿਸ਼ਟੀ ਦਾ ਰਚਣਹਾਰ ਮੌਜੂਦ ਸੀ। ਇਸ ਦੇ ਵਿਕਾਸ ਵੇਲੇ ਵੀ ਹੈ ਤੇ ਵਿਕਾਸ ਤੋਂ ਬਾਦ ਵੀ ਹੋਵੇਗਾ।

ਇਸ ਤੱਥ ਉੱਤੇ ਗੁਰਬਾਣੀ ਆਪਣੀ ਛਾਪ ਲਾ ਕੇ ਹੁਕਮ ਕਰਦੀ ਹੈ:

**ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥**

*(ਗਉੜੀ ਮ: ੫, ਪੰਨਾ ੨੭੬)*

ਸਰਬ-ਸ਼ਕਤੀਮਾਨ ਵਾਹਿਗੁਰੂ ਆਦਿ, ਮੱਧ, ਅੰਤ, ਹਰ ਵੇਲੇ, ਹਰ ਦਸ਼ਾ ਵਿਚ, ਹਰ ਥਾਵੇਂ ਜ਼ਾਹਿਰਾ ਜ਼ਹੂਰ ਅਤੇ ਹਾਜ਼ਰਾ ਹਜ਼ੂਰ ਹੈ। ਇਸ ਸਬੰਧੀ ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ ਜੋ ਇਸ ਵਿਗਿਆਨਕ ਤੱਥ ਤੇ ਸਿਧਾਂਤ ਨੂੰ ਸਪਸ਼ਟ ਕਰਦਾ ਹੈ ਕਿ ਮੇਰਾ ਮਾਲਕ ਉਪਜਾਉਂਦਿਆਂ ਥੱਕਦਾ ਨਹੀਂ ਤੇ ਢਾਹੁਣ ਤੋਂ ਉੱਕਦਾ ਨਹੀਂ। ਪਰ ਇਹ ਪਤਾ ਉਸਨੂੰ ਹੀ ਹੈ ਕਿ ਕਦੋਂ ਬਣਾਉਣਾ ਹੈ, ਕਿਵੇਂ ਪਾਲਣਾ ਹੈ ਤੇ ਕਿਵੇਂ ਮੁਕਾਉਣਾ ਹੈ। ਇਸ ਸਬੰਧ ਵਿਚ ਉਸ ਦਾ ਉਤਸ਼ਾਹ ਤੇ ਉਮਾਹ ਕਦੀ ਘਟਦਾ ਨਹੀਂ।

**ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ॥**
**ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ॥੧॥**
**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥੧॥ਰਹਾਉ॥**

*(ਧਨਾਸਰੀ ਮ: ੧, ਪੰਨਾ ੬੬੦)*

ਪਾਤਿਸ਼ਾਹ ਗੁਰੂ ਨਾਨਕ ਦੇਵ ਜੀ ਹੁਕਮ ਕਰਦੇ ਹਨ ਕਿ ਅੰਦਰੋਂ ਮੇਰਾ ਮਨ ਡਰਦਾ ਹੈ ਪਰ ਮੈਂ ਆਖਾਂ ਕਿਸ ਨੂੰ। ਤ੍ਰੈਕਾਲ ਦਰਸ਼ੀ ਬਾਬਾ ਜੀ ਵਾਹਿਗੁਰੂ ਦੇ ਸਾਰੇ ਪੱਖਾਂ ਨੂੰ ਇੱਕੋ ਦ੍ਰਿਸ਼ਟੀ ਨਾਲ ਦੇਖ ਕੇ ਆਖਦੇ ਹਨ, ਕਿ ਦਾਤਾ ਤੂੰ ਪਾਲਕ ਵੀ ਹੈਂ ਤੇ ਘਾਲਕ ਵੀ ਹੈਂ। ਪੈਦਾ ਵੀ ਕਰਦਾ ਹੈਂ ਤੇ ਵਿਨਾਸ਼ ਵੀ ਕਰਦਾ ਹੈਂ। ਦੇਂਦਾ ਵੀ ਹੈਂ ਤੇ ਲੈ ਵੀ ਲੈਂਦਾ ਹੈਂ। ਅਸੀਂ ਤੇਰੇ ਲੈਣ ਦਾ ਸੁੱਖ ਮਾਣਦੇ ਹਾਂ ਪਰ ਜਦ ਤੂੰ ਦੇ ਕੇ ਵਾਪਸ ਲੈਂਦਾ ਹੈਂ ਤਾਂ ਇਸ ਦਾ ਦੁੱਖ ਸਾਨੂੰ ਨਾ ਹੋਵੇ, ਇਸ ਦੁੱਖ ਦਾ ਵਿਸਾਰਣਹਾਰ ਵੀ ਤੂੰ ਹੈਂ। ਤੂੰ ਕ੍ਰਿਪਾ ਕਰ ਕੇ ਮੇਰੀ ਸੋਚ ਇਹੋ ਜਿਹੀ ਬਣਾ ਦੇ, ਤੇਰੀ ਉਸਾਰਣ ਵਾਲੀ ਸ਼ਕਤੀ ਮੈਨੂੰ ਬੜੀ ਚੰਗੀ ਚਲਦੀ ਹੈ ਤੇ ਤੂੰ ਨਿੱਤ ਨਵਾਂ ਅਤੇ ਦਾਤਾਰ ਹੈਂ। ਇਹ ਸੁਆਦ ਹੈ ਜੋ ਗੁਰੂ ਨਾਨਕ ਪਾਤਿਸ਼ਾਹ ਨੇ ਆਪ ਮਾਣਿਆ ਹੈ ਤੇ ਇਸ ਦਾ ਬੋਧ ਸਾਨੂੰ ਕਰਾਇਆ ਹੈ। ਵਾਹਿਗੁਰੂ ਦੇ ਵਿਨਾਸ਼ ਕਰਨ ਦੀ ਸ਼ਕਤੀ ਤੋਂ ਡਰ ਨਾ ਲੱਗੇ। ਜੀਉ ਨਾ ਡਰੇ, ਉਹ ਸਾਨੂੰ ਦੁੱਖ ਦੇਣ ਵਾਲਾ ਨਾ ਲੱਗ ਕੇ, ਦੁੱਖ ਵਿਸਾਰਣ ਵਾਲਾ ਜਾਪੇ। ਉਹ ਹਰ ਘੜੀ ਸਭਨਾਂ ਨੂੰ ਨਿੱਤ ਨਵੇਂ ਉਤਸ਼ਾਹ ਨਾਲ ਦਾਤਾਂ ਵੰਡ ਰਿਹਾ ਹੈ।

ਆਦਿ, ਮੱਧ, ਅੰਤ, ਉਹ ਸਰਬ ਕਾਲ ਦਾ ਕਰਤਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦਿਆਂ ਅਸੀਂ ਮੱਧ ਦੀ ਅਰਦਾਸ 705 ਪੰਨੇ 'ਤੇ ਪੁੱਜ ਕੇ ਜੈਤਸਰੀ ਦੀ ਵਾਰ ਦੇ ਆਰੰਭ ਦੇ ਸਲੋਕਾਂ ਨਾਲ ਕਰਦੇ ਹਾਂ। ਗੁਰੂ ਗ੍ਰੰਥ ਸਾਹਿਬ ਦੇ ਕੁਲ ਪੰਨੇ 1430 ਹਨ, ਜਿਸ ਦਾ ਮਧ 715 ਬਣਦਾ ਹੈ। 715 ਪੰਨੇ ਉੱਤੇ ਸ਼ਬਦ ਆਉਂਦਾ ਹੈ:

**ਰੂੜੋ ਮਨੁ ਹਰਿ ਰੰਗੋ ਲੋੜੈ॥ ਗਾਲੀ ਹਰਿ ਨੀਹੁ ਨ ਹੋਇ॥ਰਹਾਉ॥**
**ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ॥** *(ਟੋਡੀ ਮ: ੫, ਪੰਨਾ ੭੧੫)*

ਇਸ ਸਮੁੱਚੇ ਸ਼ਬਦ ਦਾ ਭਾਵ ਹੈ ਕਿ ਮੇਰਾ ਖ਼ੂਬਸੂਰਤ ਮਨ ਉਸ ਰਾਂਗਲੇ ਸੱਜਣ ਵਾਹਿਗੁਰੂ ਨੂੰ ਢੂੰਢਦਾ ਹੈ। ਗੱਲਾਂ ਨਾਲ ਤਾਂ ਗੱਲ ਬਣਦੀ ਨਹੀਂ, ਕੇਵਲ ਗੱਲਾਂ ਨਾਲ ਵਾਹਿਗੁਰੂ ਸੰਗ ਪਿਆਰ ਕਿਵੇਂ ਹੋ ਜਾਏਗਾ। ਮੈਂ ਉਸ ਦੀ ਪ੍ਰਾਪਤੀ ਤੇ ਦਰਸ਼ਨ ਲਈ ਗਲੀ ਗਲੀ ਢੂੰਡ ਰਿਹਾ ਹਾਂ। ਉਸ ਦੀ ਪ੍ਰਾਪਤੀ ਕਿਵੇਂ ਕਰਨੀ ਹੈ, ਇਸ ਦੀ ਜਾਚ ਮੈਨੂੰ ਮੇਰੇ ਸਤਿਗੁਰੂ ਪਾਸੋਂ ਆਈ

ਹੈ। ਮੈਨੂੰ ਇਹ ਜਾਚ ਗੁਰੂ ਪਾਸੋਂ ਆਈ ਹੈ। ਉਹ ਵਿਧੀ ਹੈ ਕਿ ਮੇਰੀ ਆਪਣੀ ਅਕਲ ਘੱਟ ਹੈ। ਮੈਂ ਅੰਞਾਣੇ ਨੇ ਗੁਰੂ ਕੀ ਮਤਿ ਲਈ ਹੈ। ਜਿਸ ਨੇ ਮੈਨੂੰ ਇਹ ਗਿਆਨ ਦਿੱਤਾ ਹੈ ਕਿ ਮਿਲਾਉਣ ਤੇ ਵਿਛੋੜਨ ਵਾਲਾ ਵਾਹਿਗੁਰੂ ਖ਼ੁਦ ਹੈ। ਇਹ ਪਵਿੱਤਰ ਸਿਧਾਂਤ ਨਿਰੋਲ ਗੁਰਮਤਿ ਦੀ ਜੀਵਨ ਵਿਧੀ ਤੇ ਉਸ ਦੀ ਵਿਆਖਿਆ ਹੈ। ਫਿਰ ਮੱਧ ਇਸ ਸ਼ਬਦ 'ਤੇ ਕਿਉਂ ਨਹੀਂ।

ਪੰਨਾ ਨੰਬਰ 705 ਵਾਲੇ ਸ਼ਬਦ ਨੂੰ ਧਿਆਨ ਨਾਲ ਪੜ੍ਹਨ, ਵਿਚਾਰਨ ਤੇ ਮਨ ਵਿਚ ਵਸਾਉਣ ਦੀ ਲੋੜ ਹੈ। ਇਹੀ ਗੱਲ ਇਸ ਸ਼ਬਦ ਵਿਚ ਭਲੀ ਪ੍ਰਕਾਰ ਜ਼ੋਰ ਦੇ ਕੇ ਸਪਸ਼ਟ ਕੀਤੀ ਗਈ ਹੈ :

**ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥**

*(ਜੈਤਸਰੀ ਮ: ੫, ਪੰਨਾ ੭੦੫)*

**ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥**
**ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥੨॥**

*(ਜੈਤਸਰੀ ਮ: ੫, ਪੰਨਾ ੭੦੬)*

ਭਾਵ ਇਹ ਹੈ ਕਿ 'ਆਦਿ, ਮੱਧ, ਅੰਤ' ਸਭ ਵਾਹਿਗੁਰੂ ਹੈ ਅਤੇ ਉਸ ਤੋਂ ਇਲਾਵਾ ਹੋਰ ਕੋਈ ਨਹੀਂ। ਉਹੀ ਸਾਰਿਆਂ ਵਿਚ ਰਚਿਆ ਹੋਇਆ ਹੈ। ਸਾਡਾ ਕੰਮ ਇਹ ਹੈ ਕਿ ਅਸੀਂ ਆਪਣੇ ਮਨ ਨੂੰ ਉਸ ਦੇ ਰੰਗ ਵਿਚ ਰੰਗ ਲਈਏ। ਨਿਰਾ ਆਪਣੇ ਆਲੇ ਦੁਆਲੇ ਜਾਂ ਗੁਰੂ ਨੂੰ ਦੇਖਣ ਨਾਲ, ਉਸ ਸਬੰਧੀ ਸੁਣਨ ਨਾਲ ਜਾਂ ਉਸ ਦੀਆਂ ਗੱਲਾਂ ਸੁਣਾਉਣ ਨਾਲ ਕੁਝ ਹੋਵੇਗਾ ਨਹੀਂ। ਗੱਲ ਉਦੋਂ ਬਣੇਗੀ ਜਦੋਂ ਇਹ ਮਹਾਨ ਸੱਚ ਪੱਕੀ ਤਰ੍ਹਾਂ ਦ੍ਰਿੜ੍ਹਤਾ ਨਾਲ ਮਨ ਵਿਚ ਬੈਠ ਜਾਏਗਾ। ਗੁਰੂ ਕੇ ਸਿੱਖ ਸੰਤ ਇਸ ਪ੍ਰਕਾਰ ਨਾਲ ਉਸ ਦਾ ਸਿਮਰਨ ਕਰਦੇ ਹਨ ਕਿ ਉਹ ਇਸ ਜਗ ਵਿਚ ਰਹਿੰਦਿਆਂ ਹੋਇਆਂ ਉਸ ਦੀ ਵਡਿਆਈ ਨੂੰ ਜਾਣ ਕੇ ਆਪਣੇ ਹਿਰਦੇ ਅੰਦਰ ਧਾਰਨ ਕਰ ਲੈਂਦੇ ਹਨ। "ਬਾਤਨ ਹੀ ਅਸਮਾਨ ਗਿਰਾਵੇ" ਵਾਲੀ ਗੱਲ ਨਹੀਂ ਹੈ।

ਅਸੀਂ ਜਾਣਦੇ ਹਾਂ ਕਿ 'ਮਹਾਂਭਾਰਤ' ਭਾਰਤ ਦਾ ਇਕ ਮਹਾਨ ਗ੍ਰੰਥ ਹੈ। ਉਸ ਦਾ ਮੱਧ ਗੀਤਾ ਹੈ ਅਤੇ ਗੀਤਾ ਵਿਚ ਲਿਖਿਆ ਹੈ ਕਿ ਜਦੋਂ ਜਦੋਂ ਇਸ ਧਰਤੀ 'ਤੇ ਧਰਮ ਦੀ ਗਿਲਾਨੀ ਹੋਵੇਗੀ, ਮੈਂ ਅਵਤਾਰ ਧਾਰ ਕੇ ਇਸ ਦੁਨੀਆ ਦੇ ਕਲਿਆਣ ਵਾਸਤੇ ਆਵਾਂਗਾ। ਇਹ ਗੱਲ ਠੀਕ ਹੈ ਕਿ ਕਲਿਆਣਕਾਰੀ ਵਾਹਿਗੁਰੂ ਹੀ ਹੈ ਪਰ ਗੁਰਮਤਿ ਇਹ ਗੱਲ ਨਹੀਂ ਮੰਨਦੀ ਕਿ ਵਾਹਿਗੁਰੂ ਕਦੀ ਸਰੀਰ ਧਾਰ ਕੇ ਇਸ ਦੁਨੀਆ 'ਤੇ ਆਉਂਦਾ ਜਾਂ ਅਵਤਾਰ ਲੈਂਦਾ ਹੈ ਤੇ ਨਾ ਹੀ ਕੋਈ ਮਨੁੱਖ ਵਾਹਿਗੁਰੂ ਹੋ ਸਕਦਾ ਹੈ। ਇਸ ਬਾਰੇ ਗੁਰਬਾਣੀ ਦਾ ਸਖ਼ਤ ਫ਼ੁਰਮਾਨ ਹੈ ਕਿ ਜਿਹੜਾ ਇਹ ਕਹਿੰਦਾ ਹੈ ਕਿ ਵਾਹਿਗੁਰੂ ਇਸ ਦੁਨੀਆ 'ਤੇ ਸਰੀਰ ਧਾਰ ਕੇ ਅਵਤਾਰ ਲੈਂਦਾ ਹੈ, ਰੱਬ ਕਰੇ ਉਹ ਮੂੰਹ ਹੀ ਸੜ ਜਾਏ।

**ਸਗਲ ਪਰਾਧ ਦੇਹਿ ਲੋਰੋਨੀ ॥ ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥**
**ਜਨਮਿ ਨ ਮਰੈ ਨ ਆਵੈ ਨ ਜਾਇ ॥ ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥੧॥**

*(ਭੈਰਉ ਮ: ੫, ਪੰਨਾ ੧੧੩੬)*

ਇਸ ਮਹਾਂਵਾਕ ਨਾਲ ਇਹ ਗੱਲ ਸਪਸ਼ਟ ਹੋਈ ਕਿ ਸਭ ਕਲਾ ਵਾਹਿਗੁਰੂ ਦੀ ਵਰਤ ਰਹੀ ਹੈ। ਉਹੀ 'ਆਦਿ, ਮੱਧ, ਅੰਤ' ਸਾਰੀ ਰਚਨਾ ਦਾ ਰਚਣਹਾਰ ਹੈ ਅਤੇ ਸਾਰੀ ਖੇਡ ਖ਼ੁਦ ਆਪ ਖੇਡ ਰਿਹਾ ਹੈ। ਉਹ ਖ਼ੁਦ ਹੀ ਕਲਾ ਧਾਰ ਕੇ ਜ਼ੁਲਮ ਦਾ ਵਿਨਾਸ਼ ਕਰਦਾ ਹੈ। ਉਹ ਸਭ ਕੁਝ ਸਭ ਕਾਸੇ ਦਾ ਸਿਰਜਣਹਾਰ ਹੈ ਤੇ ਖ਼ੁਦ ਹੀ ਵਿਨਾਸ਼-ਕਰਤਾ ਹੈ। ਉਸਨੂੰ ਕਿਸੇ ਦੀ

ਸਹਾਇਤਾ ਦੀ ਲੋੜ ਨਹੀਂ। ਸਾਰੇ ਹੀ ਭਲੇ ਕੰਮ ਤੇ ਅਪਰਾਧ ਉਹ ਖ਼ੁਦ ਹੀ ਕਰਾਉਂਦਾ ਹੈ। ਅਜਿਹਾ ਕਹਿਣਾ ਜਾਇਜ਼ ਨਹੀਂ ਕਿ ਹਰਿ ਜੀ ਜਨਮ ਲੈ ਕੇ, ਇਸ ਦੁਨੀਆ ਉਤੇ ਕਿਸੇ ਜੋਨੀ ਵਿਚੋਂ ਅਵਤਰਿਤ ਹੁੰਦੇ ਹਨ। ਉਹਦੀ ਵਡਿਆਈ ਇਹ ਹੈ ਕਿ ਉਹ ਸਰਬਤ੍ਰ ਤੇ ਸਰਬ-ਕਾਲ ਸਭ ਖ਼ੁਦ ਕਰ ਰਿਹਾ ਹੈ। ਉਹ ਸਾਰਿਆਂ ਵਿਚ ਸਮਾਇਆ ਹੋਇਆ ਵੀ ਹੈ ਅਤੇ ਵੱਖ ਬਹਿ ਕੇ ਵੀ ਸਾਰਾ ਤਮਾਸ਼ਾ ਵੇਖ ਰਿਹਾ ਹੈ। ਇਹ ਕਹਿਣਾ ਬੜੀ ਕੱਚੀ ਗੱਲ ਹੋਵੇਗੀ ਕਿ ਹਰਿ ਜੀ ਇਹ ਆਖਣ ਕਿ ਮੈਂ ਪਾਪਾਂ ਦਾ ਵਿਨਾਸ਼ ਕਰਨ ਲਈ ਇਸ ਦੁਨੀਆ ਉੱਤੇ ਜਨਮ ਲੈ ਕੇ ਆਵਾਂਗਾ। ਸ੍ਰੀ ਭਗਵਤ ਗੀਤਾ ਦੇ ਅੰਦਰ ਕਹੀ ਹੋਈ ਅਜਿਹੀ ਗੱਲ ਗੁਰਮਤਿ ਦੇ ਅਨੁਕੂਲ ਨਹੀਂ ਅਤੇ ਨਾ ਹੀ ਸਤਿਗੁਰਾਂ ਨੂੰ ਇਹ ਮਨਜ਼ੂਰ ਹੈ। ਇਸੇ ਲਈ ਇਸ ਸਿਧਾਂਤ ਦੀ ਸੁਦ੍ਰਿੜ੍ਹਤਾ ਲਈ ਗੁਰਮੁਖਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੱਦ ਹੀ ਉਥੇ ਰੱਖਿਆ, ਜਿਥੇ ਇਹ ਹੁਕਮ ਅੰਕਿਤ ਹੈ ਕਿ ਵਾਹਿਗੁਰੂ ਆਦਿ ਵੀ ਪੂਰਨ ਸੀ, ਮੱਧ ਵੀ ਪੂਰਨ ਹੈ ਅਤੇ ਅੰਤ ਵਿਚ ਵੀ ਪੂਰਨ ਹੋਵੇਗਾ। ਉਸ ਤੋਂ ਬਿਨਾ ਕੋਈ ਹੋਰ ਹੈ ਹੀ ਨਹੀਂ। ਇਹ ਗੱਲ ਨਿਰੀ ਬਾਤਚੀਤ ਦੀ ਨਹੀਂ, ਸਗੋਂ ਪੱਕੀ ਤਰ੍ਹਾਂ ਚਿੱਤ ਵਿਚ ਦ੍ਰਿੜ੍ਹ ਕਰ ਕੇ ਧਾਰਨ ਕਰਨ ਦੀ ਹੈ। ਵਾਹਿਗੁਰੂ ਸਰਬਤ੍ਰ ਵਿਚ ਰਮ ਰਿਹਾ ਹੈ ਅਤੇ ਰਚਿਆ ਹੋਇਆ ਹੈ। ਇਸੇ ਵਾਰ ਦੇ ਉੱਤੇ ਅੰਕਿਤ ਸਲੋਕ ਦੀ ਪਉੜੀ ਦੇ ਅੰਦਰ ਭਲੀ ਪ੍ਰਕਾਰ ਜ਼ੋਰ ਦੇ ਕੇ ਸਤਿਗੁਰ ਫ਼ੁਰਮਾਉਂਦੇ ਹਨ ਕਿ ਉਸ ਨਿਰੰਕਾਰ ਤੇ ਸਦੀਵ ਰਹਿਣ ਵਾਲੇ ਇਕ ਅਕਾਲ ਪੁਰਖ ਦੇ ਹੀ ਗੁਣ ਗਾਉਣੇ ਚਾਹੀਦੇ ਹਨ। ਉਹ ਦੀਪਾਂ, ਲੋਆਂ, ਖੰਡਾਂ ਅਤੇ ਬ੍ਰਹਿਮੰਡਾਂ ਵਿਚ ਰਚਿਆ ਹੋਇਆ ਹੈ। ਜਿਸ ਉੱਤੇ ਉਹ ਕ੍ਰਿਪਾ ਕਰ ਦਏ, ਉਸ ਨੂੰ ਇਹ ਗੱਲ ਜ਼ਹਿਨ-ਨਸ਼ੀਨ ਕਰਾ ਦਿੰਦਾ ਹੈ ਤੇ ਉਹੀ ਜਨ ਪੂਰਨ ਪੁਰਖ ਹਨ।

ਸਭਨਾਂ ਦਾ ਆਸਰਾ ਤੇ ਸਭਨਾਂ ਦੀ ਸਹਾਇਤਾ ਕਰਨ ਵਾਲਾ ਖ਼ੁਦ ਪਾਰਬ੍ਰਹਮ ਹੀ ਹੈ। ਸਾਡਾ ਕੰਮ ਉਸ ਦੀ ਸਿਫ਼ਤ ਕਰਨੀ ਅਤੇ ਗੁਣ ਗਾਉਣੇ ਹਨ। ਉਸ ਦੇ ਧਿਆਉਣ ਨਾਲ ਮਨ ਦੀਆਂ ਸਾਰੀਆਂ ਇੱਛਾਂ ਪੂਰੀਆਂ ਹੋ ਜਾਂਦੀਆਂ ਹਨ ਜਾਂ ਇੰਜ ਕਹੀਏ ਕਿ ਉਸ ਅੰਮ੍ਰਿਤ ਦੇ ਨਾਮ ਨਾਲ ਇਕ ਰੱਜ ਪ੍ਰਾਪਤ ਹੁੰਦਾ ਹੈ ਤੇ ਫਿਰ ਕੋਈ ਭੁੱਖ ਰਹਿੰਦੀ ਹੀ ਨਹੀਂ। ਬੇਲੋੜੀਆਂ ਇੱਛਾਂ ਨਹੀਂ ਉਪਜਦੀਆਂ।

**ਮਨ ਇਛੇ ਸੇਈ ਫਲ ਪਾਏ ਹਰਿ ਕੀ ਕਥਾ ਸੁਹੇਲੀ ॥**
**ਆਦਿ ਅੰਤਿ ਮਧਿ ਨਾਨਕ ਕਉ ਸੋ ਪ੍ਰਭੁ ਹੋਆ ਬੇਲੀ ॥੪॥**

*(ਸੋਰਠਿ ਮ: ੫, ਪੰਨਾ ੬੧੬)*

ਉਹ ਆਪ ਹੀ ਸਭ ਦਾਤਾਂ ਤੇ ਸੁਗਾਤਾਂ ਦੇਣ ਵਾਲਾ ਹੈ, ਜਿਸ ਨੇ ਸੰਸਾਰ ਸਿਰਜਣ ਤੋਂ ਪਹਿਲਾਂ ਮਨੁੱਖੀ ਜੀਵਨ ਦੀਆਂ ਲੋੜਾਂ ਤੇ ਰਿਜਕ ਮਨੁੱਖ ਦੇ ਉਪਜਣ ਤੋਂ ਪਹਿਲਾਂ ਬਣਾਇਆ ਹੈ। ਉਸ ਨੂੰ ਹੀ ਧਿਆਉਣਾ ਤੇ ਉਸ ਦਾ ਜ਼ਿਕਰ ਕਰਨਾ ਹੀ ਸ਼ੋਭਦਾ ਹੈ। ਜਿਹੜੇ ਇਹ ਮੰਨਦੇ ਹਨ ਕਿ ਵਾਹਿਗੁਰੂ ਪਰਮ ਸ਼ਕਤੀ ਤੇ ਸਰਬੱਗ ਹੈ, ਪਰ ਸੰਸਾਰ ਉਪਜਾਉਣ ਤੋਂ ਬਾਦ ਉਸ ਨੇ ਆਪਣੇ ਕੰਮ ਚਲਾਉਣ ਲਈ ਹੋਰ ਦੇਵੀ ਦੇਵਤੇ ਬਣਾ ਦਿੱਤੇ। ਉਹ ਇਕ ਭੁੱਲ ਤੇ ਭੁਲੇਖੇ ਅੰਦਰ ਵਾਹਿਗੁਰੂ ਦੀ ਸ਼ਕਤੀ ਉੱਤੇ ਸ਼ੱਕ ਕਰ ਰਹੇ ਹੁੰਦੇ ਹਨ ਕਿ ਵਾਹਿਗੁਰੂ ਆਪ ਇਤਨਾ ਸ਼ਕਤੀਸ਼ਾਲੀ ਨਹੀਂ ਕਿ ਉਹ ਸਭ ਕੁਝ ਖ਼ੁਦ ਕਰ ਰਿਹਾ ਹੋਵੇ। ਕਦੀ ਕੋਈ ਕਿਸੇ ਦੇਵੀ ਦੇ ਚਾਰ ਹੱਥ, ਕਦੀ ਕਿਸੇ ਦੇ ਹਜ਼ਾਰ ਸਿਰ, ਕਦੀ ਕਿਸੇ ਦੇਵਤੇ ਦੀਆਂ ਹਜ਼ਾਰ ਬਾਹਾਂ ਬਣਾ ਦਿੰਦਾ ਹੈ। ਅਤੇ ਦੱਸਣਾ ਚਾਹੁੰਦਾ ਹੈ ਕਿ ਇਹ ਦੇਵੀ ਦੇਵਤੇ ਬੜੇ ਸ਼ਕਤੀਸ਼ਾਲੀ ਹਨ। ਹੁਣ ਵਾਹਿਗੁਰੂ ਇਨ੍ਹਾਂ ਕੋਲੋਂ ਕੰਮ ਕਰਾ ਰਿਹਾ ਹੈ। ਜਾਂ ਤਾਂ ਇਹ ਭੋਲਾਪਨ ਹੈ ਜਾਂ ਭਰਮ ਤੇ ਅਗਿਆਨਤਾ।

ਜਿਸ ਨੇ ਸ੍ਰਿਸ਼ਟੀ ਸਿਰਜੀ ਹੈ ਉਸ ਨੇ ਸਾਜੀ ਹੈ ਅਤੇ ਉਹੀ ਇਸਨੂੰ ਜਦੋਂ ਚਾਹੇਗਾ ਗੋਏਗਾ। ਆਦਿ, ਮੱਧ, ਅੰਤ ਉਹ ਖ਼ੁਦ ਹੀ ਕਰਨ ਕਾਰਨ ਸਮਰੱਥ ਹੈ।

ਗੁਰਮਤਿ ਐਸੇ ਮਨੁੱਖਾਂ ਨੂੰ ਮੂਰਖ ਤੇ ਗੰਵਾਰ ਕਹਿੰਦੀ ਹੈ, ਜਿਹੜੇ ਅਜਿਹਾ ਸੋਚਦੇ ਹਨ ਕਿ ਥਾਪੀ ਕਿਸੇ ਹੋਰ ਨੇ, ਪਾਲਦਾ ਕੋਈ ਹੋਰ ਹੈ ਤੇ ਵਿਨਾਸ਼ ਕਰਨ ਵਾਲੇ ਹੋਰ ਆਉਣਗੇ। ਸਭ ਕਲਾ ਵਾਹਿਗੁਰੂ ਜੀ ਦੀ ਆਪਣੀ ਵਰਤ ਰਹੀ ਹੈ। ਉਹ ਆਦਿ, ਮਧ ਰੱਖਣ ਵਾਲਾ ਹੈ ਤੇ ਅੰਤ ਵੀ ਖ਼ੁਦ ਈ ਕਰਦਾ ਹੈ। ਇਹ ਉਸੇ ਨੂੰ ਹੀ ਪਤਾ ਹੈ ਕਿ ਕਦੋਂ ਕਿਸ ਦਾ ਅੰਤ ਕਰਨਾ ਹੈ।

**ਆਦਿ ਅੰਤਿ ਜੋ ਰਾਖਨਹਾਰੁ ॥**
**ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ ॥** *(ਗਉੜੀ ਸੁਖਮਨੀ ਮ: ੫, ਪੰਨਾ ੨੬੭)*

ਸਾਡਾ ਕੰਮ ਹੈ ਕਿ ਉਸ ਪ੍ਰਭੂ ਨਾਲ ਪ੍ਰੀਤ ਪਾਈ ਜਾਏ। ਉਸ ਨੂੰ ਪਿਆਰ ਕਰੀਏ। ਉਸ ਸਿਫ਼ਤੀ ਦੇ ਖ਼ਜ਼ਾਨੇ ਦੀ ਸਿਫ਼ਤ ਕਰ ਕੇ ਆਪਣੇ ਆਪ ਨੂੰ ਅਮੀਰ ਤੇ ਸਮ੍ਰਿਧ ਕਰ ਲਈਏ।

# ਧੂੜਿ

ਗੁਰਮਤਿ ਦੇ ਮਹਾਨਤਮ ਆਦਰਸ਼ਾਂ ਵਿਚੋਂ ਨਿਮਰਤਾ ਪ੍ਰਮੁੱਖ ਹੈ। ਨਿਮਰਤਾ ਦੇ ਸੂਚਕ ਪੈਰੀਂ ਪਾਉਣਾ, ਮੱਥਾ ਟੇਕਣਾ, ਸਿਰ ਝੁਕਾਉਣਾ, ਵਾਰੀ ਜਾਣਾ, ਬਲਿਹਾਰੀ ਜਾਣਾ, ਵਾਰਨੇ ਜਾਣਾ, ਘੁੰਮ ਘੁੰਮ ਜਾਣਾ, ਡੰਡਉਤ ਕਰਨਾ ਆਦਿ ਗੁਰਬਾਣੀ ਵਿਚ ਕਈ ਵਾਰੀ ਆਏ ਹਨ। ਸੰਤ ਜਨਾਂ ਦੇ ਪੈਰਾਂ ਦੀ ਧੂੜ ਹੋਣਾ, ਧੂੜਿ ਮੁਖਿ ਮਸਤਕ ਲਾਉਣਾ, ਸਾਧ ਜਨਾਂ ਭਾਵ ਸਾਧ ਸੰਗਤ ਦੀ ਧੂੜ ਨੂੰ ਮੱਥੇ 'ਤੇ ਲਾਉਣਾ, ਕਰਕੇ ਵੀ ਬਿਆਨਿਆ ਗਿਆ ਹੈ। ਅੱਖਰ 'ਧੂੜਿ' ਦੇ ਨਾਲ ਧੂੜੀ, ਧੁਰਾ, ਧੂੜਾ, ਰੇਣੂਕਾ, ਰੇਣੁ, ਰੱਜ ਆਦਿ ਵੀ ਅਨੇਕਾਂ ਵਾਰ ਪ੍ਰਯੋਗ ਹੋਏ ਹਨ। ਇਹ ਸਭ ਨਿਮਰਤਾ ਸੂਚਕ ਕਰਮ ਹਨ। ਇਥੇ ਇਹ ਬੜੇ ਧਿਆਨ ਦੇਣ ਦੀ ਗੱਲ ਹੈ ਕਿ ਇਸ ਕਰਮ ਨੂੰ ਸਤਿਗੁਰਾਂ ਨੇ ਇਕ ਕਰਮਕਾਂਡ ਨਹੀਂ ਬਣਨ ਦਿੱਤਾ, ਸਗੋਂ ਅਤਿ ਉੱਤਮ ਪ੍ਰਕਾਰ ਦੀ ਨਿਮਰਤਾ ਕਰਕੇ ਦਰਸਾਇਆ ਹੈ।

ਜਿਥੇ ਕਿਤੇ ਹੁਕਮ ਆਇਆ ਹੈ ਕਿ ਹੇ ਵਾਹਿਗੁਰੂ, ਤੇਰੇ ਚਰਨ ਮੇਰੇ ਹਿਰਦੇ ਵਿਚ ਵੱਸਣ ਜਾਂ ਉਨ੍ਹਾਂ ਚਰਨਾਂ ਦੀ ਧੂੜਿ ਮੇਰੀਆਂ ਅੱਖਾਂ ਵਿਚ ਰਚ ਜਾਏ ਤਾਂ ਇਸ ਦੇ ਠੁੱਲ੍ਹੇ ਜਿਹੇ ਮਤਲਬ ਅਨੁਸਾਰ ਅਜਿਹਾ ਨਹੀਂ ਕਿ ਕਿਰਿਆਤਮਕ ਤੌਰ 'ਤੇ ਉਸ ਧੂੜ ਨੂੰ ਅੱਖਾਂ ਵਿਚ ਹੀ ਪਾਇਆ ਜਾਏ। ਸਗੋਂ ਇਸ ਦਾ ਭਾਵ ਹੈ ਕਿ ਨਿਮਰਤਾਪੂਰਵਕ ਸਾਧ ਸੰਗਤ ਜਾਂ ਸਤਿਗੁਰੂ ਦੇ ਅੱਗੇ ਬੇਨਤੀ ਕਰ ਕੇ ਉਸ ਉੱਚੀ ਅਵਸਥਾ ਨੂੰ ਪ੍ਰਾਪਤ ਕੀਤਾ ਜਾਏ ਜਿਥੇ ਭਗਤ, ਅਕਾਲ ਪੁਰਖ ਦੇ ਨਾਲ ਇਕਮਿੱਕ ਹੋ ਜਾਂਦਾ ਹੈ। ਆਪਣੀ ਹੋਂਦ ਨੂੰ ਮਿਟਾ ਕੇ ਸਹਿਜੇ ਹੀ ਉਸ ਵਿਚ ਸਮਾ ਕੇ ਇਕਮਿੱਕ ਹੋ ਜਾਂਦਾ ਹੈ।

ਆਮ ਮੁਹਾਵਰਾ ਹੈ, ਮੰਗਣਾ ਕੀ ਤੇ ਆਕੜ ਕੀ ? ਜੇ ਇਹ ਦੁਨਿਆਵੀ ਤੌਰ 'ਤੇ ਸੱਚ ਹੈ ਤਾਂ ਸਭ ਤੋਂ ਵੱਡੇ ਸੱਚ ਅਤੇ ਸਭ ਤੋਂ ਵੱਡੀ ਸ਼ਕਤੀ ਅਕਾਲ ਪੁਰਖ ਦੀ ਪ੍ਰਾਪਤੀ ਲਈ ਵੱਡੀ ਨਿਮਰਤਾ ਦੀ ਲੋੜ ਹੈ। ਪਾਤਸ਼ਾਹ ਹੁਕਮ ਕਰਦੇ ਹਨ, "ਧੂੜੀ ਵਿਚਿ ਲੁਡੰਦੜੀ ਸੋਹਾਂ" ਇਸ ਦਾ ਇਹ ਮਤਲਬ ਨਹੀਂ ਕਿ ਮਿੱਟੀ ਵਿਚ ਜਾ ਕੇ ਆਪਣੇ ਆਪ ਨੂੰ ਰੋਲਣਾ ਸ਼ੁਰੂ ਕਰ

ਦਈਏ। ਸਿੱਧਾ ਤੇ ਸਾਫ਼ ਮਤਲਬ ਹਾਰਦਿਕ ਨਿਮਰਤਾ ਤੋਂ ਹੈ। ਧੂੜਿ, ਧੂੜੀ ਜਾਂ ਮਿੱਟੀ ਦਾ ਕੋਈ ਮੁੱਲ ਨਹੀਂ, ਇਸੇ ਹੀ ਤਰ੍ਹਾਂ ਆਪਣੇ ਆਪ ਨੂੰ ਨਿਵਾਰ ਕੇ ਉਸ ਦੇ ਦਰ ਵੜਨਾ ਹੈ।

ਦਰਕਾਰ ਵਾਹਿਗੁਰੂ ਦੀ ਪ੍ਰਾਪਤੀ ਹੈ। ਇਹ ਨਿਮਰਤਾ ਨਾਲ ਹੋਵੇਗੀ। ਹੰਕਾਰ ਤੇ ਮਾਣ ਦੇ ਤਿਆਗਣ ਨਾਲ ਹੋਏਗੀ। ਮਤੇ ਹੰਕਾਰ ਦੇ ਤਿਆਗਣ ਦਾ ਸੂਖਮ ਅਹੰਕਾਰ ਨਾ ਹੋ ਜਾਏ। ਪਾਤਸ਼ਾਹ ਬੜੇ ਸਿੱਧੇ ਤੇ ਸਪਸ਼ਟ ਢੰਗ ਨਾਲ ਫ਼ੁਰਮਾਂਦੇ ਹਨ ਕਿ ਮੈਂ ਸਾਰੇ ਸੰਤਾਂ ਤੋਂ, ਭਾਵ ਸਾਧ ਸੰਗਤ ਤੋਂ ਇਕ ਵੱਡਮੁੱਲੀ ਵਸਤ ਮੰਗਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਮੈਨੂੰ ਮਾਣ ਤਿਆਗਣ ਦੀ ਜਾਚ ਆ ਜਾਏ।

**ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥**
**ਕਰਉ ਬਿਨੰਤੀ ਮਾਨੁ ਤਿਆਗਉ ॥**
**ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥੧॥**

*(ਮਾਝ ਮ: ੫, ਪੰਨਾ ੯੯)*

ਮੈਂ ਸਾਧ ਸੰਗਤ ਤੋਂ ਲੱਖ ਲੱਖ ਵਾਰੀ ਵਾਰਨੇ ਜਾਂਦਾ ਹਾਂ ਅਤੇ ਉਨ੍ਹਾਂ ਦੇ ਪੈਰਾਂ ਦੀ ਧੂੜ ਮੰਗਦਾ ਹਾਂ। ਨਿਮਰਤਾ ਦੀ ਕਿਤਨੀ ਉੱਚੀ ਅਵਸਥਾ ਹੈ। ਗੁਰੂਦੇਵ ਇਸ ਦੀ ਪ੍ਰਾਪਤੀ ਨਾਲ ਆਤਮਗੜ੍ਹ ਨੂੰ ਜਿੱਤਣ ਦੀ ਗੱਲ ਦਸਦੇ ਹਨ। ਗੁਰੂ ਸੂਰਮਾ ਇਸ ਯੁੱਧ ਦੀ ਖ਼ੁਦ ਅਗਵਾਈ ਕਰ ਰਿਹਾ ਹੈ। ਤੇ ਫ਼ੁਰਮਾਂਦੇ ਹਨ ਕਿ ਸਾਧ ਸੰਗਤ ਦੀ ਰੇਨੁ ਮੇਰੇ ਮੱਥੇ 'ਤੇ ਲੱਗੀ, ਜਿਸ ਨਾਲ ਦੁਰਮਤ ਭੱਜ ਗਈ। ਦੁਰਮਤ ਦਾ ਨਾਸ ਹੋਇਆ ਤੇ ਬੁੱਧ ਪ੍ਰਕਾਸ਼ ਹੋਇਆ।

**ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ ॥**
**ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥**
**ਸਚਿ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ ਜੀਉ ॥੪॥**

*(ਮਾਝ ਮ: ੫, ਪੰਨਾ ੧੦੦)*

ਨਿਮਰਤਾ ਦੇ ਅਧਿਆਤਮਕ ਸੁਭਾਅ ਕਾਰਨ ਵਸਤ ਪ੍ਰਾਪਤ ਹੋਈ। ਜੀਵਨ ਸਫਲ ਹੋਇਆ। ਕੂੜ, ਕੁਸੱਤ, ਕੁਬੁੱਧ, ਰੂਪ ਕੂੜਾ ਕਬਾੜਾ ਖ਼ਤਮ ਹੋ ਗਿਆ। ਗੱਲ ਧੂੜਿ ਨੂੰ ਪਿੰਡੇ 'ਤੇ ਮਲਣ ਜਾਂ ਉਸ ਦਾ ਤਿਲਕ ਮੱਥੇ 'ਤੇ ਲਾਉਣ ਦੀ ਨਹੀਂ। ਜੇ ਅਜਿਹਾ ਹੀ ਹੈ ਤਾਂ ਫਿਰ ਜੋਗੀਆਂ ਨੇ ਤਾਂ ਆਪਣੇ ਪਿੰਡੇ ਉੱਤੇ ਮਸਾਣਾਂ ਦੀ ਸੁਆਹ ਦੀ ਮੋਟੀ ਪਰਤ ਚੜ੍ਹਾਈ ਹੁੰਦੀ ਹੈ, "ਉਡਿ ਉਡਿ ਰਾਵਾ ਝਾਟੈ ਪਾਇ" ਦੇ ਕਰਮ ਨਾਲ ਸੁੰਦਰ ਖ਼ੂਬਸੂਰਤ ਕੇਸਾਂ ਨੂੰ ਜਟਾਜੂਟ ਬਣਾਇਆ ਹੁੰਦਾ ਹੈ। "ਅਪਰਾਧੀ ਦੂਣਾ ਨਿਵੈ" ਦੇ ਅਨੁਸਾਰ ਢਿੱਡੋਂ ਮਾੜਾ ਮਨੁੱਖ ਬਹੁਤਾ ਝੁਕਦਾ ਹੈ, ਉਚੇਚਾ ਮਿੱਠਾ ਬੋਲਦਾ ਹੈ। ਦੁਕਾਨਦਾਰ ਆਪਣਾ ਸੌਦਾ ਵੇਚਣ ਵਾਸਤੇ ਜੀ ਹਜ਼ੂਰ, ਜੀ ਸਰਕਾਰ ਤੇ ਹੋਰ ਕਿਤਨਾ ਕੁਝ ਆਖਦਾ ਹੈ। ਇਸ ਸਭ ਕਾਰੇ ਤੇ ਅਭਿਆਸ ਨੂੰ ਗੁਰਮਤਿ ਨੇ ਰਤਾ ਵੀ ਨਹੀਂ ਪ੍ਰਵਾਨਿਆ। ਗੁਰੂ ਕ੍ਰਿਪਾ ਕਰੇ, ਅਸੀਂ ਵੀ ਇਹ ਧਿਆਨ ਰੱਖੀਏ ਕਿ ਧੂੜ ਜਾਂ ਰੇਨੁ ਨੂੰ ਮੱਥੇ ਲਾਉਣਾ ਅਭਿਆਸ ਜਾਂ ਇਕ ਕਰਮ ਨਾ ਬਣੇ, ਸਗੋਂ ਨਿਮਰਤਾ ਦਾ ਸੁਭਾਅ ਬਣੇ। ਗੁਰੂ ਪਾਤਸ਼ਾਹ ਦੀ ਖ਼ੁਸ਼ੀ ਤੇ ਅਕਾਲ ਪੁਰਖ ਦੀ ਪ੍ਰਾਪਤੀ ਅਵੱਸ਼ ਹੋਵੇਗੀ।

ਐਸੀ ਹੀ ਭਾਵਨਾ ਸੰਤਾਂ ਦੀ ਰੇਨੁ ਜਾਂ ਧੂੜ ਬਣਨ ਤੋਂ ਪ੍ਰਗਟ ਹੁੰਦੀ ਹੈ। ਨਿਮਰਤਾ ਦੀ ਭਾਵਨਾ ਇਕ ਜਾਨਦਾਰ ਮਜ਼ਬੂਤ ਓਟ ਤੇ ਆਸਰਾ ਬਣ ਜਾਂਦੀ ਹੈ। ਫਿਰ ਕੋਈ ਕਮਜ਼ੋਰੀ ਨਹੀਂ ਆਉਂਦੀ। ਦ੍ਰਿੜ੍ਹਤਾ ਇਕ ਸ਼ਕਤੀ ਬਣ ਕੇ ਜੀਵਨ ਸਫ਼ਰ ਨੂੰ ਕਾਮਯਾਬੀ ਨਾਲ ਪੂਰਾ ਕਰਨ ਵਿਚ ਸਹਾਈ ਹੁੰਦੀ ਹੈ।

**ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ॥**
**ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ॥੧॥**

*(ਸੋਰਠਿ ਮ: ੫, ਪੰਨਾ ੬੧੪)*

ਗੁਰੂ ਪਾਤਸ਼ਾਹ ਫ਼ੁਰਮਾਂਦੇ ਹਨ ਕਿ ਮੇਰਾ ਲੈਣ ਦੇਣ ਵਿਉਹਾਰ ਸਭ ਕੁਝ ਸੰਤਾਂ ਨਾਲ ਹੈ, ਸਾਧ ਸੰਗਤ ਨਾਲ ਹੈ। ਇਹ ਭਾਵਨਾ ਸਮੂਹਿਕ ਸੋਚ ਦੀ ਹੈ। ਸਾਂਝੀ ਸੋਚ ਹੋਣਾ ਜਾਂ ਭਲੇ ਪੁਰਸ਼ਾਂ ਦੇ ਕਥਨ ਨੂੰ ਸੁਣਨਾ, ਸਮਝਣਾ, ਮੰਨਣਾ ਨਿਮਰਤਾ ਦਾ ਹੀ ਲਖਾਇਕ ਹੈ। ਆਕੜ ਵਾਲਾ ਕਦੇ ਕਿਸੇ ਦੀ ਗੱਲੇ ਸੁਣੇਗਾ ? ਉਹਨੂੰ ਚੰਗੀ ਗੱਲ ਆਖ ਕੇ ਤਾਂ ਵੇਖੋ, ਉਹ ਝੱਟ ਕਹੇਗਾ, ਉਏ ਰਹਿਣ ਦੇ, ਮੈਂ ਸਭ ਜਾਣਦਾ ਹਾਂ, ਇਹ ਹੋਛਾਪਨ ਹੈ। ਇਥੇ ਸੰਤ ਗੁਰੂ ਹੈ ਤੇ ਸੰਤਨ ਸਾਧ ਸੰਗਤ। ਗੁਰੂ ਨੇ ਸਾਧ ਸੰਗਤ ਮੇਲੀ ਤੇ ਸਾਧ ਸੰਗਤ ਨੇ ਅਕਾਲ ਪੁਰਖ ਮਿਲਾ ਦਿੱਤਾ। ਸੰਤਨ ਕੀ ਰੇਨ ਹੋਣਾ, ਭਾਵ ਨਿਮਰਤਾ ਨੇ ਇਕ ਸ਼ਕਤੀ ਬਣ ਕੇ ਸੰਚਾਲਨ ਕੀਤਾ।

ਧੂੜੀ ਵਿਚ ਇਸ਼ਨਾਨ ਕਰਨਾ ਅਤਿਅੰਤ ਉੱਚੇ ਸਤਰ ਦੀ ਨਿਮਰਤਾ ਹੈ। ਅਜਿਹਾ ਹੀ ਭਾਵ ਮਾਘ ਮਹੀਨੇ ਕਰਮ ਕਾਂਡ ਵਜੋਂ ਇਸ਼ਨਾਨ ਕਰਨ ਵਾਲੇ ਨੂੰ ਸੰਬੋਧਨ ਕਰ ਕੇ ਗੁਰੂ ਦੇਵ ਫ਼ੁਰਮਾਂਦੇ ਹਨ ਕਿ ਜੇ ਤੂੰ ਇਸ਼ਨਾਨ ਕਰਨਾ ਹੀ ਹੈ ਤਾਂ ਸਾਧ ਸੰਗਤ ਦੀ ਧੂੜ ਵਿਚ ਕਰ। ਕਰਮਕਾਂਡ ਨਾਲ ਹਉਮੈ ਨਹੀਂ ਵਧਾਉਣੀ, ਬਲਕਿ "ਧੂੜੀ ਕਰ ਇਸਨਾਨ" ਭਾਵਨਾ ਨਾਲ ਹੀ ਨਿਮਰਤਾ ਉਪਜਾਉਣੀ ਹੈ। ਕਰਮ ਧਰਮ ਤੇ ਭਰਮ ਮਾਇਆ ਰੂਪ ਹੋ ਕੇ ਇਕ ਹਰੀ ਤੋਂ ਦੂਰ ਕਰ ਦਿੰਦੇ ਹਨ। ਇਹ ਹਉਮੈ ਦੇ ਪਰਿਵਾਰ ਦੇ ਸਿਰਕੱਢ ਸਦੱਸਯ ਹਨ। ਪਾਤਸ਼ਾਹ ਹੁਕਮ ਕਰਦੇ ਹਨ ਕਿ ਜੇ ਤੂੰ ਆਪਣੇ ਸਰੀਰ ਨੂੰ ਪਵਿੱਤਰ ਕਰਨਾ ਚਾਹੁੰਦਾ ਹੈਂ ਤਾਂ ਵਾਹਿਗੁਰੂ ਦੀ ਨੇੜਤਾ-ਪ੍ਰਾਪਤ ਜਨਾਂ ਦੀ ਧੂੜਿ ਵਿਚ ਇਸ਼ਨਾਨ ਕਰ।

**ਨਿਰਮਲ ਭਏ ਸਰੀਰ ਜਨ ਧੂਰੀ ਨਾਇਆ॥**
**ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ॥**
**ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ॥੧੮॥**

*(ਵਾਰ ਜੈਤਸਰੀ ਮ: ੫, ਪੰਨਾ ੭੧੦)*

ਇਸ ਧੂੜੀ ਦੇ ਇਸ਼ਨਾਨ ਕਾਰਨ, ਭਾਵ ਨਿਮਰਤਾ ਦੇ ਨਾਲ ਸਰੀਰ ਵੀ ਸ਼ੁਧ ਹੋ ਗਿਆ ਕਿਉਂਕਿ ਮਨ ਦੇ ਅੰਦਰ ਸੰਤੋਖ ਦੀ ਦੌਲਤ ਆ ਵੱਸੀ। ਹਉ ਹਉ ਤੇ ਹਾਇ ਹੱਤਿਆ ਮੁੱਕ ਗਈ। ਨਦੀਆਂ, ਨਾਲਿਆਂ, ਸਰੋਵਰਾਂ, ਸਾਗਰਾਂ ਆਦਿ ਦੇ ਇਸ਼ਨਾਨ ਨਾਲ ਤਾਂ ਇਸ਼ਨਾਨ ਕਰਨ ਵਾਲਾ ਸਾਫ਼ ਹੋਵੇਗਾ, ਉਹ ਵੀ ਪਤਾ ਨਹੀਂ ਹੋਵੇਗਾ ਕਿ ਨਹੀਂ ਹੋਵੇਗਾ, ਪਰ ਜਿਸ ਨੇ ਹਰਿ ਜੀ ਦੇ ਜਨਾਂ ਦੇ ਪੈਰਾਂ ਦੀ ਧੂੜੀ ਦੇ ਵਿਚ ਇਸ਼ਨਾਨ ਕਰ ਲਿਆ, ਉਸ ਦਾ ਸਾਰਾ ਕੁਟੰਬ ਹੀ ਪਾਰ ਉਤਰ ਜਾਏਗਾ।

ਗੁਰਮਤਿ ਦਾ ਜ਼ੋਰ ਮਾਨਵੀ ਮਨ ਨੂੰ ਅਕਾਲ ਪੁਰਖ ਦੇ ਨਾਲ ਜੋੜਨ ਉੱਤੇ ਹੈ। ਉਸ ਲਈ ਗੁਰੂ ਦੇਵ ਤੋਂ ਪਹਿਲਾਂ ਵਰਤੇ ਜਾਣ ਵਾਲੇ ਤਰੀਕੇ ਤੇ ਵਿਧੀਆਂ ਅਕਾਲ ਪੁਰਖ ਨੂੰ ਭੁੱਲ ਕੇ ਆਕਾਰਾਂ ਤੇ ਅਕ੍ਰਿਤੀਆਂ ਨਾਲ ਜੋੜਨ ਦਾ ਕਾਰਨ ਬਣਦੇ ਸਨ। ਕਿਸੇ ਵਿਰਲੇ ਨੂੰ ਨਾਮ ਦੀ ਸੋਝੀ ਹੁੰਦੀ ਸੀ। "ਕਬਹੂ ਕ ਕੋਊ ਪਾਵੈ ਆਤਮ ਪ੍ਰਗਾਸ ਕਉ" ਵਾਲੀ ਹਾਲਤ ਸੀ। ਗੁਰੂ ਪਾਤਸ਼ਾਹ ਉਨ੍ਹਾਂ ਦੁਆਰਾ ਵਰਤੇ ਜਾ ਰਹੇ ਸਭ ਤਰੀਕਿਆਂ ਦਾ ਜ਼ਿਕਰ ਤਾਂ ਕਰਦੇ ਹਨ ਪਰ ਉਨ੍ਹਾਂ ਦੀ ਭਾਵਨਾ ਉਸ ਕਰਮ ਨੂੰ ਤਿਆਗ ਕੇ ਅਕਾਲ ਪੁਰਖ ਨਾਲ ਜੁੜਨ ਦਾ ਆਦੇਸ਼ ਕਰਦੀ ਹੈ। ਅਜਿਹਾ ਹੀ ਧੂੜਿ, ਧੂੜੀ, ਰੇਨੁ ਜਾਂ ਰੇਣੁਕਾ ਦੇ ਸਬੰਧ ਵਿਚ ਵੀ ਹੈ। ਇਹ ਨਿਮਰਤਾ

ਸੂਚਕ ਚਿੰਨ੍ਹ ਹਨ। ਇਨ੍ਹਾਂ ਨੂੰ ਜੀਵਨ ਜਾਚ ਵਿਚ ਸ਼ਾਮਲ ਕਰਨਾ ਹੈ। ਰਾਹ ਚਲਦਿਆਂ ਜੇ ਕਿਸੇ ਮਨੁੱਖ ਨੂੰ ਕਿਤੇ ਸੱਟ ਲੱਗ ਜਾਏ ਤਾਂ ਗੁਰਸਿੱਖ ਬਿਨਾ ਕਿਸੇ ਝਿਜਕ ਦੇ ਉਸ ਨੂੰ ਰਾਹਤ ਪਹੁੰਚਾਉਣ ਦਾ ਯਤਨ ਕਰੇਗਾ। ਉਸ ਦੇ ਫੱਟ ਵਿਚੋਂ ਵਗਦੇ ਲਹੂ ਦੇ ਉੱਤੇ ਖ਼ੂਬਸੂਰਤ ਕੀਮਤੀ ਰੁਮਾਲ ਰੱਖਣ ਲੱਗਿਆਂ ਸੋਚੇਗਾ ਨਹੀਂ। ਦਰਦਵੰਦ ਦਾ ਦੁੱਖ ਵੰਡਾਉਣ ਦਾ ਯਤਨ ਕਰੇਗਾ। ਉਸ ਦੀ ਪੀੜ ਨੂੰ ਆਪਣੇ ਮਰ੍ਹਮ ਵਿਚ ਮਹਿਸੂਸ ਕਰ ਕੇ ਆਪਣੇ ਬਚਨ ਤੇ ਕਰਮ ਦੀ ਮਰ੍ਹਮ ਬਣਾ ਕੇ ਉਸ ਦਾ ਦੁੱਖ ਦੂਰ ਕਰੇਗਾ। ਇਸੇ ਨੂੰ ਹੀ ਪਰਉਪਕਾਰ ਉਮਾਹਾ ਕਰਕੇ ਆਖਿਆ ਹੈ। ਗੁਰਸਿੱਖ ਦੇ ਅੰਦਰ ਪਰਉਪਕਾਰ ਦੀ ਇੱਛਾ ਸਦਾ ਪ੍ਰਬਲ ਰਹੇਗੀ। ਗੁਰਮਤਿ ਸੁਰਤ ਦੀ ਘਾੜਤ ਕਰਦੀ ਹੈ। ਸ਼ਬਦ ਸੱਚੀ ਟਕਸਾਲ ਦੇ ਅੰਦਰ ਸਰੀਰ ਰੂਪੀ ਭਾਂਡੇ ਨੂੰ ਭਾਉ ਰੂਪੀ ਅੰਮ੍ਰਿਤ ਨਾਲ ਲਬਰੇਜ਼ ਕਰਦੀ ਹੈ। ਕਰਮ, ਧਰਮ, ਪਖੰਡ ਨੂੰ ਇਥੇ ਕੋਈ ਅਸਥਾਨ ਨਹੀਂ।

**ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ ॥**
**ਸਾਧੂ ਧੂਰਿ ਮਿਲੈ ਨਿਸਤਰੀਐ ॥੪॥** *(ਬਿਲਾਵਲੁ ਮ: ੫, ਪੰਨਾ ੮੦੪)*

# ਪੰਚ ਸ਼ਬਦ

ਪੰਚ ਦਾ ਅਰਥ ਆਮ ਕਰਕੇ ਪੰਜ ਵਜੋਂ ਲਿਆ ਜਾਂਦਾ ਹੈ। ਪੰਚ ਦਾ ਇਕ ਅਰਥ ਪ੍ਰਮੁੱਖ ਜਾਂ ਪ੍ਰਧਾਨ ਵਜੋਂ ਵੀ ਬਣਦਾ ਹੈ। ਪੰਚਾਇਤਾਂ ਦੇ ਸਦੱਸਯ ਨੂੰ ਵੀ ਇਸੇ ਭਾਵਨਾ ਅਨੁਸਾਰ ਪੰਚ ਆਖਿਆ ਜਾਂਦਾ ਹੈ। ਗੁਰਬਾਣੀ ਵਿਚ ਅੱਖਰ 'ਪੰਚ' ਇਨ੍ਹਾਂ ਦੋਹਾਂ ਹੀ ਭਾਵਨਾਵਾਂ ਨਾਲ ਵਰਤਿਆ ਗਿਆ ਹੈ। ਜਦੋਂ, "ਪੰਚ ਦੂਤ ਵਸਿ ਕੀਨੇ ਜੰਮਤ ਨਾ ਤਰਾਸ" ਆਉਂਦਾ ਹੈ ਤਾਂ ਇਥੇ ਗਿਣਤੀ ਵਾਲੇ ਪੰਜ ਦੀ ਭਾਵਨਾ ਦਾ ਮਤਲਬ ਹੈ ਜਿਵੇਂ ਕਾਮ, ਕਰੋਧ, ਲੋਭ, ਮੋਹ, ਅਹੰਕਾਰ। ਜਪੁਜੀ ਸਾਹਿਬ ਵਿਚ ਵੀ ਅਜਿਹੀ ਭਾਵਨਾ ਨਾਲ ਅੱਖਰ 'ਪੰਚ' ਦਾ ਪ੍ਰਯੋਗ ਗੁਰੂ ਨਾਨਕ ਦੇਵ ਜੀ ਨੇ ਕੀਤਾ ਹੈ।

**ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥** *(ਜਪੁਜੀ)*

ਭਾਵ ਉਹ ਪੰਜ ਇੰਦਰੀਆਂ ਪ੍ਰਵਾਨ ਹਨ, ਪ੍ਰਧਾਨ ਹਨ ਅਤੇ ਦਰਗਾਹੇ ਮਾਣ ਪਾਉਂਦੀਆਂ ਹਨ, ਜਿਨ੍ਹਾਂ ਦਾ ਇਕ ਗੁਰੂ ਅਕਾਲ ਪੁਰਖ ਏਕੰਕਾਰ ਵੱਲ ਧਿਆਨ ਹੈ।

ਪ੍ਰਮੁੱਖ, ਪ੍ਰਧਾਨ, ਸਭ ਤੋਂ ਅੱਗੇ ਅਤੇ ਸਿਰਕੱਢ ਦੀ ਭਾਵਨਾ ਨਾਲ ਅੱਖਰ 'ਪੰਚ' ਦਾ ਪ੍ਰਯੋਗ ਬੜੀ ਜਗ੍ਹਾ ਗੁਰਬਾਣੀ ਵਿਚ ਹੋਇਆ ਹੈ। ਵਿਸ਼ੇਸ਼ ਕਰਕੇ ਪੰਚ, ਸ਼ਬਦ ਨਾਲ ਲੱਗ ਕੇ ਸ਼ਬਦ ਦੀ ਵਡਿਆਈ ਨੂੰ ਪ੍ਰਗਟਾਉਂਦਾ ਹੈ। ਪੰਚ, ਸ਼ਬਦ ਦੀ ਮਹਾਨਤਾ ਅਤੇ ਸਰਵੋਤਮਤਾ ਦਾ ਲਖਾਇਕ ਹੈ। ਪੰਚ ਸ਼ਬਦ ਦਾ ਅਰਥ ਗਿਣਤੀ ਦੀਆਂ ਪੰਜ ਧੁਨਾਂ ਜਾਂ ਪੰਜ ਸੁਰਾਂ ਤੋਂ ਲੈਣਾ ਠੀਕ ਨਹੀਂ ਜਾਪਦਾ। ਕਈ ਮਹਾਤਮਾ ਇਸ ਗੱਲ 'ਤੇ ਜ਼ੋਰ ਦਿੰਦੇ ਹਨ ਕਿ ਸਾਡੇ ਦਸਵੇਂ ਦੁਆਰ ਵਿਚ ਕਿਧਰੇ ਵੱਖੋ ਵੱਖਰੀਆਂ ਪੰਜ ਧੁਨਾਂ ਇਕ ਇਕ ਕਰਕੇ ਜਾਂ ਇਕੱਠੀਆਂ ਵੱਜਦੀਆਂ ਹਨ। ਨਾਮ ਜਪਣ ਵਾਲਿਆਂ ਨੂੰ ਇਹ ਸੁਰਾਂ ਸੁਣਾਈ ਦੇਣ ਲਗ ਜਾਂਦੀਆਂ ਹਨ। ਇਕ ਮਹਾਂਪੁਰਖ ਤਾਂ ਇੱਥੋਂ ਤਕ ਪ੍ਰਸ਼ਨ ਕਰ ਰਹੇ ਸਨ ਕਿ ਤੁਸੀਂ ਦੱਸੋ ਜੀ, ਤੁਹਾਨੂੰ ਹੁਣ ਤਕ ਕਿਤਨੀਆਂ ਧੁਨਾਂ ਜਾਂ ਕਿਤਨੇ ਕੁ ਸ਼ਬਦ ਸੁਣਾਈ ਦਿੱਤੇ ਹਨ ? ਇਹ ਗਿਣਤੀ ਵਿਚ ਪਾਉਣ ਵਾਲੀ ਕਹਾਣੀ

ਸਹੀ ਨਹੀਂ ਜਾਪਦੀ। "ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ" ਹੈ। ਪੰਚ ਸ਼ਬਦ ਵੱਖੋ ਵੱਖਰੇ ਨਹੀਂ, ਬਲਕਿ ਸ਼ਬਦ ਹੀ ਪੰਚ ਹੈ, ਸ਼ਬਦ ਹੀ ਪ੍ਰਧਾਨ ਹੈ, ਸ਼ਬਦ ਹੀ ਮਹਾਨ ਹੈ, ਸ਼ਬਦ ਹੀ ਗਿਆਨ ਹੈ, ਸ਼ਬਦ ਹੀ ਅਕਾਲ ਪੁਰਖ ਹੈ, ਸ਼ਬਦ ਹੀ ਭਗਵਾਨ ਹੈ, ਸ਼ਬਦ ਖ਼ੁਦ ਹੀ ਪੰਚ ਹੈ, ਕੋਈ ਪਰਪੰਚ ਨਹੀਂ ਹੈ। ਸ਼ਬਦ ਖ਼ੁਦ ਪੰਚ ਹੈ, ਸ਼ਬਦ ਇਕ ਹੈ। ਇਸ ਤੋਂ ਇਲਾਵਾ ਸਾਡੇ ਮੰਨ ਅੰਦਰ ਸਾਡੇ ਅੰਤਹਿਕਰਣ ਵਿਚ, ਸਾਡੇ ਆਲੇ ਦੁਆਲੇ ਬੇਅੰਤ ਰੌਲਾ ਗੌਲਾ ਹੈ। ਮਨੁੱਖ ਆਪ ਹੀ ਵਾਵਰੋਲਾ ਬਣਿਆ ਫਿਰਦਾ ਹੈ। ਇਸ ਦੇ ਕੋਲ ਜੋ ਕੁਝ ਥੋੜਾ ਬਹੁਤ ਮੱਤ, ਅਕਲ ਜਾਂ ਦੌਲਤ ਰੂਪ ਵਿਚ ਹੈ ਦਰਅਸਲ ਉਹ ਅਕਾਲ ਪੁਰਖ ਦੇ ਬ੍ਰਹਿਮੰਡ ਵਿਚ ਇਕ ਕੱਖ ਬਰਾਬਰ ਵੀ ਨਹੀਂ। ਗੱਲ ਤਾਂ ਇਹ ਹੋਈ ਕਿ ਮਨੁੱਖ ਕੋਲ ਕੱਖ ਵੀ ਨਹੀਂ। ਫਿਰ ਮਨੁੱਖ ਦੀ ਅੱਖ ਵਿਚ ਕਿਹੜਾ ਕੱਖ ਹੈ ਜੋ ਇਸ ਨੂੰ ਨਿਰੰਕਾਰ ਦਾ ਆਕਾਰ, ਪ੍ਰਕਾਰ ਤੇ ਪਾਸਾਰ ਵੇਖਣ ਨਹੀਂ ਦਿੰਦਾ। ਇਸ ਦੇ ਕੰਨਾਂ ਵਿਚ ਕਿਹੜੇ ਝੱਪੇ ਚੜ੍ਹੇ ਹੋਏ ਹਨ ਜੋ ਇਸਨੂੰ ਪੰਚ ਸ਼ਬਦ ਸੁਣਨ ਨਹੀਂ ਦਿੰਦੇ। ਗੁਰੂ ਕਿਰਪਾ ਦੁਆਰਾ ਜੇ ਉਹ ਹਟ ਜਾਣ ਤਾਂ ਸ਼ਬਦ ਦੀ ਧੁਨ ਉਹ ਸੁਣ ਸਕੇਗਾ।

ਸ਼ਬਦ ਅਨਾਹਤ ਹੈ। ਸ਼ਬਦ ਅਨਾਹਦ ਹੈ। ਸ਼ਬਦ ਅਨਹਦ ਹੈ। ਸ਼ਬਦ ਅਨਦ ਹੈ। ਸ਼ਬਦ ਅਨਹਦ ਹੈ। ਸ਼ਬਦ ਆਨੰਦ ਹੈ। ਸ਼ਬਦ ਅਨਹਦ ਝੁਨਕਾਰ ਹੈ। ਸ਼ਬਦ ਅਨਹਦ ਨਾਦ ਹੈ। ਸ਼ਬਦ ਵਿਸਮਾਦ ਨਾਦ ਹੈ। ਸ਼ਬਦ ਸਹਿਜ ਹੈ। ਜੋ ਅਨਾਹਿਤ ਹੈ, ਉਹ ਬਿਨਾ ਕਿਸੇ ਟਕਰਾਅ ਤੋਂ ਚੁੱਪ ਚਾਪ ਆਪਣੇ ਆਪ ਸੁਤੇ-ਸਿਧ ਸਹਿਜੇ ਸਹਿਜ ਵੱਜ ਰਿਹਾ ਹੈ ਤੇ ਸਾਰਾ ਬ੍ਰਹਿਮੰਡ ਉਸੇ ਦੇ ਕਾਰਨ ਸੱਜ ਰਿਹਾ ਹੈ। ਜਦ ਮਨੁੱਖ ਦੇ ਅੰਦਰ ਦਾ ਰੌਲਾ ਮਨ-ਸ਼ੋਰ ਕੁਝ ਘਟੇਗਾ, ਮੁੱਕੇਗਾ ਜਾਂ ਹਟੇਗਾ ਤਾਂ ਜੋ ਸੁਣਾਈ ਦਏਗਾ ਉਹੀ ਸ਼ਬਦ ਹੈ, ਉਹੀ ਪੰਚ ਸ਼ਬਦ ਹੈ। ਆਦਿ ਗੁਰੂ, ਗੁਰੂ ਨਾਨਕ ਸਾਹਿਬ ਜੀ ਹੁਕਮ ਕਰਦੇ ਹਨ ਕਿ ਦੁਨੀਆ ਵਿਚ ਬੜਾ ਗਿਆਨ ਹੈ। ਵਿਗਿਆਨ ਦਾ ਪਾਸਾਰਾ ਹੈ। ਇਸ ਗਿਆਨ ਦੀ ਪ੍ਰਾਪਤੀ ਹਉਮੈ ਵਧਾਉਂਦੀ ਹੈ। ਇਸ ਦੇ ਨਾਲ ਹੀ ਕਾਮ, ਕਰੋਧ, ਲੋਭ, ਮੋਹ ਵਧ ਰਹੇ ਹਨ ਤੇ ਪ੍ਰਬਲ ਹੋ ਜਾਂਦੇ ਹਨ। ਜੇ ਗਿਆਨ ਤੇ ਵਿਦਿਆ, ਵਿਚਾਰ ਬਣ ਜਾਣ ਤਾਂ ਇਹ ਪਰਉਪਕਾਰ ਬਣ ਜਾਣਗੇ। ਪਰ ਅਜਿਹਾ ਹੁੰਦਾ ਨਹੀਂ, ਕਾਰਨ ਇਹ ਹੈ ਕਿ ਇਹ ਪੰਜ ਵਿਪਰੀਤ ਸ਼ਕਤੀਆਂ ਬੇਲਗਾਮ ਹੋ ਜਾਂਦੀਆਂ ਹਨ ਜਿਸ ਕਾਰਨ ਇਹ ਬੇਮੁਹਾਰਾ ਹੋ ਕੇ, ਕਿਤਨਾ ਕੁਝ ਕੋਮਲ ਤੇ ਕੀਮਤੀ ਲਿਤਾੜ ਦਿੰਦੀਆਂ ਹਨ, ਰੌਂਦ ਦਿੰਦੀਆਂ ਹਨ। ਜ਼ਰੂਰਤ ਹੈ ਕਿ ਇਨ੍ਹਾਂ ਨੂੰ ਬੇਲਗਾਮ ਨਾ ਹੋਣ ਦਿੱਤਾ ਜਾਏ ਤੇ ਇਨ੍ਹਾਂ ਨੂੰ ਰਾਸ ਪਾਈ ਜਾਏ। ਰਾਸ ਤੋਂ ਭਾਵ ਹੈ ਲਗਾਮ।

**ਵਿਦਿਆ ਵੀਚਾਰੀ ਤਾਂ ਪਰਉਪਕਾਰੀ॥ ਜਾਂ ਪੰਚ ਰਾਸੀ ਤਾਂ ਤੀਰਥ ਵਾਸੀ॥੧॥**
**ਘੁੰਘਰੂ ਵਾਜੈ ਜੇ ਮਨੁ ਲਾਗੈ॥ ਤਉ ਜਮੁ ਕਹਾ ਕਰੇ ਮੋ ਸਿਉ ਆਗੈ॥੧॥ਰਹਾਉ॥**
*(ਆਸਾ ਮ: ੧, ਪੰਨਾ ੩੫੬)*

ਜੋਗੀ ਜੰਗਮ ਤੁਰਦਾ ਫਿਰਦਾ ਗੋਡਿਆਂ ਦੀ ਠੋਕਰ ਨਾਲ ਘੁੰਗਰੂ ਵਜਾ ਕੇ ਆਪਣੇ ਮਨ ਨੂੰ ਟਿਕਾਉਣਾ ਚਾਹੁੰਦਾ ਹੈ। ਮਨ ਕਿੱਦਾਂ ਟਿਕੇਗਾ, ਸਾਰਾ ਕੰਮ ਤਾਂ ਕਾਮ ਆਦਿਕ ਪੰਜ ਸ਼ਕਤੀਆਂ ਨੇ ਵਿਗਾੜਿਆ ਹੋਇਆ ਹੈ। ਇਨ੍ਹਾਂ ਸ਼ਕਤੀ ਰੂਪੀ ਘੋੜਿਆਂ ਨੂੰ ਰਾਸ ਪਾ ਕੇ ਰਾਸ ਕੀਤਾ ਜਾਏ ਤਾਂ ਮਨ ਮੰਦਰ ਤੇ ਘਟਿ ਹੀ ਤੀਰਥ ਬਣ ਜਾਣਗੇ। ਘੁੰਗਰੂ ਵਜਾਉਣ ਦੀ ਲੋੜ ਨਹੀਂ, ਭਾਵ ਕਿਸੇ ਪਖੰਡ ਜਾਂ ਪਰਪੰਚ ਦੀ ਜ਼ਰੂਰਤ ਨਹੀਂ ਹੈ। ਬੇਲਗਾਮ ਸ਼ਕਤੀਆਂ ਨੂੰ ਰਾਸ ਪੈ ਗਈ ਤਾਂ ਸ਼ਬਦ ਅਨਾਹਦ ਜਾਂ ਪੰਚ ਸ਼ਬਦ ਸੁਣਾਈ ਦੇਣ ਲੱਗ ਜਾਏਗਾ। ਉਸ ਇਕ ਨੂੰ ਵੇਸ ਨਾਲ ਨਹੀਂ, ਬਲਕਿ ਗੁਰੂ ਉਪਦੇਸ਼ ਨਾਲ ਵੱਸ ਕੀਤਾ ਜਾਏਗਾ, ਤਾਂ ਪੰਚ ਸ਼ਬਦ ਸੁਣਨ ਯੋਗ ਹੋ ਜਾਵਾਂਗੇ।

ਗੁਰੂ ਅਮਰਦਾਸ ਜੀ ਇਸੇ ਹੀ ਸਬੰਧ ਵਿਚ ਅਨੰਦ ਸਾਹਿਬ ਦੀ ਬਾਣੀ ਵਿਚ ਹੁਕਮ ਕਰਦੇ ਹਨ ਕਿ ਪੰਚ ਸ਼ਬਦ ਜਿਨ੍ਹਾਂ ਦੇ ਅੰਦਰ ਵੱਜਦਾ ਸੁਣਾਈ ਦੇਣ ਲੱਗ ਜਾਂਦਾ ਹੈ, ਉਹ ਮਨੁੱਖ ਵੱਡਭਾਗੇ ਹਨ। ਉਹ ਸਰੀਰ ਸੁਭਾਗੇ ਹਨ। ਪੰਚ ਸ਼ਬਦ ਦਾ ਵੱਜਣਾ ਤੇ ਉਸ ਦਾ ਸੁਣਾਈ ਦੇਣਾ ਪਰਪੰਚ, ਪਖੰਡ ਜਾਂ ਕਰਮਕਾਂਡ ਨਾਲ ਨਹੀਂ ਹੁੰਦਾ, ਜਦੋਂ ਵਾਹਿਗੁਰੂ ਅਕਾਲ ਪੁਰਖ ਦੀ ਕ੍ਰਿਪਾ ਨਾਲ ਪੂਰਨ ਆਸਥਾ ਹੋ ਜਾਂਦੀ ਹੈ ਤਾਂ ਉਹ ਅਜਿਹੀ ਕਲਾ ਵਰਤਾਉਂਦਾ ਹੈ ਕਿ ਪੰਚ ਦੂਤ ਵਸ ਵਿਚ ਆ ਜਾਂਦੇ ਹਨ। ਕਾਲ ਕੰਟਕ ਮਰ ਜਾਂਦਾ ਹੈ। ਹਿੰਸਾ ਜਾਂ ਅਹਿੰਸਾ ਦਾ ਪ੍ਰਸ਼ਨ ਹੀ ਨਹੀਂ ਕਿ ਕਿਸੇ ਨੂੰ ਮਾਰਨਾ ਹੈ ਜਾਂ ਨਹੀਂ ਮਾਰਨਾ। ਜੇ ਮਾਰਨਾ ਹੈ ਤਾਂ ਆਪਣੇ ਆਪ ਨੂੰ ਮਾਰਨਾ ਹੈ। ਆਪਣੀ ਹਵਸ ਤੇ ਤ੍ਰਿਸ਼ਨਾ ਨੂੰ ਮਾਰਨਾ ਹੈ। ਫਿਰ ਧੁਰ ਦੇ ਕਰਮ ਨਾਲ, ਅਕਾਲ ਪੁਰਖ ਦੀ ਮਿਹਰ ਕ੍ਰਿਪਾ ਕਾਰਨ ਇਹ ਜੀਅ ਹਰਿ ਜੀ ਦੇ ਨਾਮ ਨਾਲ ਲੱਗ ਜਾਂਦਾ ਹੈ। ਸਾਰੇ ਰੌਲੇ ਮੁੱਕ ਜਾਂਦੇ ਹਨ ਅਤੇ ਪੰਚ ਸ਼ਬਦ ਸੁਣਾਈ ਦੇਣ ਲੱਗ ਪੈਂਦਾ ਹੈ।

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥**
**ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ॥**
**ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥**
**ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ॥**
**ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ॥੫॥**

*(ਰਾਮਕਲੀ ਮ: ੩, ਪੰਨਾ ੯੧੭)*

ਪੰਜ ਚੋਰਾਂ ਦੀ ਮੁਸ਼ਕਾਂ ਬੰਨ੍ਹਣ ਨਾਲ, ਪੰਚ ਦੂਤਾਂ ਨੂੰ ਵੱਸ ਕਰਨ ਨਾਲ, ਅਨਹਦ ਸ਼ਬਦ ਦਾ ਤੂਰ ਜਾਂ ਅਨਹਦ ਨਾਦ ਸਰੀਰ ਰੂਪੀ ਘਰ ਦੇ ਵਿਚ ਵੱਜਣ ਲੱਗ ਪੈਂਦਾ ਹੈ। ਕਾਮ ਆਦਿਕ ਦੇ ਵੱਸ ਹੋਣ ਨਾਲ ਪ੍ਰਾਪਤ ਹੋਈ ਸ਼ੁੱਧਤਾ ਹੀ ਅਨਹਦ ਨਾਦ ਜਾਂ ਪੰਚ ਸ਼ਬਦ ਦਾ ਵੱਜਣਾ ਹੈ। ਹੋਰ ਕੋਈ ਅਭਿਆਸ, ਊਠਕ ਬੈਠਕ, ਕਿਰਿਆਵਾਂ, ਨਾਸਣ ਭਾਜਣ ਜਾਂ ਕਿਸੇ ਤਰੱਦਦ ਦੀ ਲੋੜ ਨਹੀਂ ਪੈਂਦੀ, ਇਹ ਸਭ ਸਹਿਜ ਸੁਭਾਏ ਸੁਤੇ-ਸਿੱਧ ਮਨੁੱਖ ਦਾ ਸੁਭਾਅ ਬਣ ਜਾਂਦਾ ਹੈ ਅਤੇ ਅਜਿਹਾ ਹੀ ਪੰਚ ਸ਼ਬਦ ਦਾ ਆਪਣਾ ਸੁਭਾਅ ਹੈ। ਅਨਦ ਸੁਣਨ ਨਾਲ ਜੀਉੜਾ ਵਡਭਾਗੀ ਹੋ ਗਿਆ, ਅਨਹਦ ਵੱਜ ਉਠਿਆ ਤੇ ਸਾਰੇ ਮਨੋਰਥ ਪੂਰੇ ਹੋ ਗਏ। ਹੁਣ ਹੋਰ ਕੋਈ ਲੋੜ ਜਾਂ ਤੱਕ ਰਹਿੰਦੀ ਹੀ ਨਹੀਂ।

ਗੁਰਮਤਿ ਦੀ ਸਿੱਖ ਮੱਤ ਲੈਣ ਨਾਲ ਪੰਚ ਸ਼ਬਦ ਸਾਫ਼ ਸੁਣਾਈ ਦੇਣ ਲੱਗ ਪੈਣਗੇ। ਮਨੁੱਖ ਵੱਡਿਆਂ ਭਾਗਾਂ ਵਾਲਾ ਬਣ ਜਾਏਗਾ। ਅਨਹਤ ਸ਼ਬਦ ਦਾ ਅਨੁਭਵ ਹੋਵੇਗਾ। ਮਨੁੱਖੀ ਊਣਤਾਈਆਂ ਤੇ ਹੋਰ ਮਨਫ਼ੀ ਤੇ ਵਿਪਰੀਤ ਸ਼ਕਤੀਆਂ ਅਕਾਲ ਪੁਰਖ ਤੋਂ ਦੂਰੀ ਪੈਦਾ ਕਰਦੀਆਂ ਹਨ। ਗੁਣ ਵਿਚ ਗੁਣ ਲੈ ਸਾਰ ਦੀ ਅਵਸਥਾ ਪੈਦਾ ਕਰਨੀ ਹੈ। ਗੁਰ ਕਾ ਸ਼ਬਦ ਪੰਚ ਸ਼ਬਦ ਨੂੰ ਹਿਰਦੇ ਵਿਚ ਇਸ ਤਰ੍ਹਾਂ ਪ੍ਰਬਲਤਾ ਨਾਲ ਗੁੰਜਾਏਗਾ ਕਿ ਹੋਰ ਚੀਕਾਂ, ਚਾਂਗਰਾਂ ਤੇ ਹੋਰ ਰੌਲਾ ਰੱਪਾ ਸਭ ਖ਼ਤਮ ਹੋ ਜਾਏਗਾ। ਪੰਚ ਸ਼ਬਦ ਦੀ ਸੁਰ ਪ੍ਰਧਾਨ ਹੋਏਗੀ।

**ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ॥**
**ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ॥**

*(ਵਾਰ ਕਾਨੜਾ, ਮ: ੪, ਪੰਨਾ ੧੩੧੫)*

ਇਥੇ ਇਹ ਗੱਲ ਧਿਆਨ ਗੋਚਰੀ ਹੈ ਕਿ ਪੰਚ ਸ਼ਬਦ ਦਾ ਸੁਣਾਈ ਦੇਣਾ, ਕਿਸੇ ਵੇਸ ਜਾਂ ਭੇਖ ਨਾਲ ਸੰਭਵ ਨਹੀਂ ਹੁੰਦਾ। ਅਕਾਲ ਪੁਰਖ ਵੇਸਾਂ 'ਤੇ ਨਹੀਂ ਰੀਝਦਾ। ਉਹ ਜੁੱਗੋ ਜੁੱਗ

ਅਟੱਲ ਹੈ ਅਤੇ ਆਦਿ ਜੁਗਾਦਿ ਉਸ ਦਾ ਇੱਕੋ ਹੀ ਵੇਸ ਹੈ। ਉਸ ਪਾਸੋਂ ਉਸ ਦੀ ਕ੍ਰਿਪਾ ਦਾਤ ਮੰਗਣੀ ਹੈ, ਜਿਸ ਨਾਲ ਮਨ ਸ਼ਾਂਤ ਆਏਗੀ। ਸ਼ਬਦ ਸ਼ਾਂਤ ਪ੍ਰਾਪਤ ਹੋ ਜਾਏਗੀ ਅਤੇ ਉਦੋਂ ਹੀ ਪੰਚ ਸ਼ਬਦ ਦਾ ਅਨੁਭਵ ਹੋਵੇਗਾ।

ਪੰਚ ਦੂਤ ਮਾਰੇ ਜਾਣ ਤਾਂ ਪੰਚ ਸ਼ਬਦ ਸੁਣਾਈ ਦੇਵੇਗਾ। ਇਹ ਅਵਸਥਾ ਕਿਸੇ ਹੱਠ ਜੋਗ ਨਾਲ ਪ੍ਰਾਪਤ ਨਹੀਂ ਹੋਵੇਗੀ। ਜਿਹੜਾ ਸ਼ੈਤਾਨ ਸਾਰੇ ਕੰਮ ਨੂੰ ਖ਼ਰਾਬ ਕਰ ਰਿਹਾ ਹੈ, ਉਸ ਵੱਲੋਂ ਚਿੱਤ ਫੇਰ ਕੇ, ਉਸ ਦੀਆ ਕੂਕਾਂ ਤੇ ਚੀਕਾਂ ਵਲੋਂ ਧਿਆਨ ਹਟਾ ਕੇ ਇਕ ਉੱਤੇ ਕੇਂਦਰਿਤ ਹੋਣ ਨਾਲ ਅਨਹਦ ਦਾ ਆਨੰਦ ਪ੍ਰਾਪਤ ਹੋ ਸਕੇਗਾ। ਕੰਨਾਂ ਵਿਚ ਬੁੱਝੇ ਦੇਣ ਨਾਲ ਵੀ ਇਸ ਕਾਰਜ ਦੀ ਸਿੱਧੀ ਨਹੀਂ ਹੋ ਸਕੇਗੀ ਅਤੇ ਨਾ ਹੀ ਬਹੁਤੀਆਂ ਚੀਕਾਂ ਤੇ ਹੂ ਹੂ ਕਰਨ ਨਾਲ ਵਾਹਿਗੁਰੂ ਖ਼ੁਸ਼ ਹੁੰਦਾ ਹੈ। ਉਹ ਆਪ ਸਹਿਜ ਹੈ ਤੇ ਸਹਿਜ ਦਾ ਸੰਬੰਧ ਸਹਿਜ ਵਾਲਿਆਂ ਨਾਲ ਹੈ।

ਅਕਾਲ ਪੁਰਖ ਨੂੰ ਰਿਝਾਉਣ ਵਾਸਤੇ ਮਨ ਨੂੰ ਰੁਝਾਉਣਾ ਹੈ। ਫਿਰ ਸਾਰੀਆਂ ਰੀਝਾਂ ਪੂਰੀਆਂ ਹੋਣਗੀਆਂ। ਜਿਥੇ ਪੰਚ ਦੂਤਾਂ ਨੂੰ ਰੋਕਣਾ ਹੈ, ਉਥੇ ਪੰਜ ਇੰਦਰੀਆਂ ਨੂੰ ਸ਼ਬਦ ਰੂਪ ਅਕਾਲ ਪੁਰਖ ਦੇ ਵੱਲ ਲਾਉਣਾ ਹੈ। ਜਦੋਂ ਇਹ ਪੰਜ ਸਖੀਆਂ ਉਸ ਦੇ ਗੁਣ ਗਾਉਣ ਲੱਗ ਜਾਣਗੀਆਂ ਤਾਂ ਪੰਚ ਦੂਤ ਦੁਸ਼ਟ, ਤਸਕਰ ਤਕ ਕਮਜ਼ੋਰ ਪੈ ਜਾਣਗੇ। ਬੱਸ ਫਿਰ ਅਨਹਦ ਬਾਣੀ ਦਾ ਨਾਦ, ਪੰਚ ਸ਼ਬਦ ਦਾ ਵਿਸਮਾਦ ਪ੍ਰਾਪਤ ਹੋਵੇਗਾ।

**ਪੰਚ ਸਖੀ ਮਿਲਿ ਮੰਗਲੁ ਗਾਇਆ॥**
**ਅਨਹਦ ਬਾਣੀ ਨਾਦੁ ਵਜਾਇਆ॥੩॥**
**ਗੁਰੁ ਨਾਨਕੁ ਤੁਠਾ ਮਿਲਿਆ ਹਰਿ ਰਾਇ॥** *(ਆਸਾ ਮ: ੫, ਪੰਨਾ ੩੭੫)*

ਪਾਤਸ਼ਾਹ ਗੁਰੂ ਨਾਨਕ ਦੀ ਮਿਹਰ ਨਾਲ ਹਰਿ ਰਾਇ ਦੀ ਪ੍ਰਾਪਤੀ ਹੋਵੇਗੀ ਅਤੇ ਅੰਧਕਾਰ ਰਾਤ ਰੂਪ ਇਹ ਜ਼ਿੰਦਗੀ, ਸੁੱਖ ਸਹਿਜ ਤੇ ਅਨੰਦਮਈ ਹੋ ਜਾਏਗੀ।

## ਸੁਹਾਗਣ

ਸਾਰੇ ਜਗ ਵਿਚ ਉਹ ਖ਼ੁਦ ਵਿਚਰ ਰਿਹਾ ਹੈ। ਹਰ ਇਕ ਅੰਦਰ ਉਸ ਦੀ ਜੋਤ ਹੈ। ਇਸ ਦੇ ਬਾਵਜੂਦ ਇਕ ਮਨੁੱਖ ਦੂਜੇ ਦੇ ਨਾਲ ਨਹੀਂ ਚੱਲਦਾ। ਮਨੁੱਖੀ ਸੁਭਾਅ ਹੈ ਕਿ ਆਪਣੇ ਜਿਹਾ ਕਿਸੇ ਨੂੰ ਸਮਝਦਾ ਹੀ ਨਹੀਂ। ਇਕ ਮਨੁੱਖ ਕਈ ਮਨੁੱਖਾਂ ਦਾ ਨਿਕਟਵਰਤੀ ਹੋ ਸਕਦਾ ਹੈ। ਕਈ ਮਨੁੱਖ, ਇਕ ਮਨੁੱਖ ਨਾਲ ਵਰਤਦੇ ਹਨ। ਪਰ ਅਜਿਹਾ ਘੱਟ ਹੀ ਹੁੰਦਾ ਹੈ, ਕਿ ਦੋ ਮਨੁੱਖਾਂ ਦਾ ਸੁਭਾਅ ਰਲ ਜਾਏ। ਜੋ ਸੰਬੰਧ ਤੇ ਜੋੜ, ਮਨੁੱਖਾਂ ਦੇ ਵਿਚਾਲੇ ਬਣੇ ਹੋਏ ਹਨ ਉਹ ਉਨ੍ਹਾਂ ਦੀਆਂ ਨਿਜੀ ਲੋੜਾਂ ਕਾਰਨ ਹਨ। ਜਿਤਨਾ ਚਿਰ ਉਹ ਲੋੜਾਂ ਪੁੱਗਦੀਆਂ ਹਨ, ਉਨਾ ਚਿਰ ਕਿਸੇ ਦੋਹਾਂ ਮਨੁੱਖਾਂ ਦਰਮਿਆਨ ਸੰਬੰਧ ਰਹਿੰਦਾ ਹੈ ਪਰ ਉਹੀ ਸੰਬੰਧ ਖ਼ਤਮ ਵੀ ਹੋ ਜਾਂਦਾ ਹੈ ਤੇ ਵਿਗਾੜ ਵੀ ਪੈਦਾ ਹੋ ਜਾਂਦਾ ਹੈ।

ਇਹੀ ਹਾਲ ਹੈ ਮਨੁੱਖਾਂ ਦਾ। ਮਨੁੱਖ, ਮਨੁੱਖਾਂ ਨੂੰ ਮਿਲਦੇ ਦਿਸਦੇ ਹਨ ਅਤੇ ਉਨ੍ਹਾਂ ਦਰਮਿਆਨ ਰਿਸ਼ਤੇ ਹਨ। ਜਿਸ ਸਿਰਜਣਹਾਰ ਨੇ ਸਾਨੂੰ ਸਿਰਜਿਆ ਹੈ, ਉਹ ਅਦ੍ਰਿਸ਼ਟ ਤੇ ਅਗੋਚਰ ਹੈ। ਅਸੀਂ ਸਭ ਕੁਝ ਉਸ ਤੋਂ ਪ੍ਰਾਪਤ ਕਰਦੇ ਹਾਂ। ਪਰ ਉਸ ਨਾਲ ਸਾਡਾ ਸੰਬੰਧ ਕੋਈ ਨਹੀਂ। ਅਜਿਹੇ ਮਨੁੱਖਾਂ ਨੂੰ ਗੁਰਬਾਣੀ ਨੇ ਸਾਕਤ ਆਖਿਆ ਹੈ। ਸਾਡੇ ਅੰਦਰਲੀ ਹਉਂ

ਸਾਨੂੰ ਆਪਸ ਵਿਚ ਜੁੜਨ ਨਹੀਂ ਦਿੰਦੀ। ਅਸੀਂ ਗਉਂ ਕਾਰਨ ਜੁੜੇ ਹੁੰਦੇ ਹਾਂ। ਜਿਨ੍ਹਾਂ ਪਵਿੱਤਰ ਰੂਹਾਂ ਉੱਤੇ ਵਾਹਿਗੁਰੂ ਆਪ ਹੀ ਕ੍ਰਿਪਾ ਕਰਦਾ ਹੈ, ਉਹ ਉਸ ਨਾਲ ਸਦੀਵੀ ਸੰਬੰਧ ਪੈਦਾ ਕਰ ਲੈਂਦੀਆਂ ਹਨ ਅਤੇ ਵਾਹਿਗੁਰੂ ਨਾਲ ਅਜਿਹਾ ਮਿਲਦੀਆਂ ਹਨ ਕਿ ਫਿਰ ਵਿਛੜ ਕੇ ਕਿਧਰੇ ਜਾਂਦੀਆਂ ਹੀ ਨਹੀਂ। ਐਸੀਆਂ ਪਵਿੱਤਰ ਆਤਮਾਵਾਂ ਨੂੰ ਗੁਰਬਾਣੀ ਵਿਚ ਸੁਹਾਗਣ ਦਾ ਨਾਂ ਦਿੱਤਾ ਗਿਆ ਹੈ। ਅਜੋਕੇ ਜੀਵਨ ਵਿਚ ਅਸੀਂ ਵੇਖ ਰਹੇ ਹਾਂ ਕਿ ਅਖੌਤੀ ਅਗਾਂਹ-ਵਧੂ ਸਮਾਜ ਬਥੇਰੇ ਤਜਰਬੇ ਕਰ ਰਿਹਾ ਹੈ ਤੇ ਅਜੀਬ ਅਜੀਬ ਤਰ੍ਹਾਂ ਦੀਆਂ ਆਵਾਜ਼ਾਂ ਕੰਨਾਂ ਵਿਚ ਪੈਂਦੀਆਂ ਹਨ। ਔਰਤ ਦੀ ਹੋਂਦ, ਔਰਤ ਦੇ ਹੱਕ, ਔਰਤ ਦੀ ਆਜ਼ਾਦੀ, ਔਰਤ ਦਬਾਈ ਜਾ ਰਹੀ ਹੈ, ਆਦਿ। ਗੁਰਮਤਿ ਨੇ ਔਰਤ ਨੂੰ ਕੁਦਰਤ ਦੀ ਮਜ਼ੇਦਾਰ ਗ਼ਲਤੀ ਨਹੀਂ, ਸਗੋਂ ਇਕ ਸੁਚੱਜੀ, ਸੁਲਝੀ, ਸਹਿਜ ਅਤੇ ਸ਼ਾਲੀਨਤਾ ਵਾਲੀ ਕਿਰਤ ਆਖਿਆ ਹੈ। ਇਸ ਦੇ ਸਾਰੇ ਸ਼ਿੰਗਾਰ ਜੋ ਇਸ ਦੀ ਖ਼ੂਬਸੂਰਤੀ ਨੂੰ ਹੋਰ ਵਧਾਉਂਦੇ ਹਨ, ਦਾ ਜ਼ਿਕਰ ਬਹੁਤ ਵਾਰ ਬੜੇ ਵਿਸਥਾਰ ਨਾਲ ਕੀਤਾ ਹੈ। ਗੁਰੂ ਨਾਨਕ ਪਾਤਸ਼ਾਹ ਤੋਂ ਪਹਿਲਾਂ ਔਰਤ ਦੀ ਦਸ਼ਾ ਪਸ਼ੂਆਂ ਵਾਂਗ ਜਾਂ ਧਨ ਦੌਲਤ ਵਾਂਗ ਮਿੱਥੀ ਜਾਂਦੀ ਸੀ। ਔਰਤ ਨੂੰ ਗੁਰੂ ਨਾਨਕ ਦੇ ਸਮੇਂ ਵਿਚ ਵੀ ਪਸ਼ੂ ਗੰਵਾਰ ਤੇ ਢੋਰ ਦੇ ਨਾਲ ਨਾਲ ਤਾੜਨ ਦਾ ਅਧਿਕਾਰੀ ਵੀ ਆਖਿਆ ਗਿਆ ਹੈ। ਜਦ ਇਹ ਮਸਲਾ ਗੁਰੂ ਪਾਤਸ਼ਾਹ ਦੇ ਸਾਹਮਣੇ ਆਇਆ ਤਾਂ ਗੁਰਮਤਿ ਦੀ ਪਵਿੱਤਰ ਤੇ ਵਿਸ਼ਾਲ ਸੋਚ ਨੇ ਝਗੜਾ ਹੀ ਮੁਕਾ ਦਿੱਤਾ ਤੇ ਹੁਕਮ ਕਰ ਦਿੱਤਾ ਕਿ ਇਸ ਜਗ ਦੇ ਅੰਦਰ ਪੁਰਖ ਇੱਕੋ ਹੀ ਹੈ। ਬਾਕੀ ਹੋਰ ਸਾਰੀਆਂ ਤਾਂ ਨਾਰੀਆਂ ਹੀ ਹਨ। ਜਿਹੜੀਆਂ ਗੁਣਵੰਤੀਆਂ ਇੱਕੋ ਪੁਰਖ ਸਤਿ ਪੁਰਖ ਅਕਾਲ ਪੁਰਖ ਨਾਲ ਜੁੜ ਗਈਆਂ, ਉਹ ਸੁਹਾਗਣਾਂ ਹਨ। ਬਾਕੀ ਸਾਰੀਆਂ ਛੁੱਟੜ ਦੁਹਾਗਣਾਂ ਤੇ ਅਭਾਗਣਾਂ।

**ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥**
**ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ॥**
**ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ॥**
**ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ॥**

*(ਵਾਰ ਵਡਹੰਸੁ ਮ: ੩, ਪੰਨਾ ੫੯੨)*

ਉਹ ਪਰਮਪਤੀ ਪਰਮਾਤਮਾ ਸਭ ਸਰੀਰਾਂ ਨੂੰ ਭੋਗਦਾ ਹੈ, ਭਾਵ ਆਪਣੀ ਇੱਛਾ ਅਨੁਸਾਰ ਚਲਾਉਂਦਾ ਹੈ। ਉਹ ਨਿਰੰਕਾਰ ਪਤੀ ਇਨ੍ਹਾਂ ਭੌਤਿਕ ਅੱਖਾਂ ਨਾਲ ਦਿੱਸਦਾ ਨਹੀਂ। ਇਸ ਦੀ ਸੋਝੀ ਪੂਰੇ ਗੁਰੂ ਨੇ ਸਾਨੂੰ ਭਲੀ ਪ੍ਰਕਾਰ ਕਰਵਾ ਦਿੱਤੀ ਹੈ। ਬੜੀ ਕਮਾਲ ਦੀ ਗੱਲ ਹੈ ਕਿ ਜਿਹੜੇ ਗੁਰਮੁਖ ਸਿੱਖ ਸੱਜਣ ਸਤਿਪੁਰਖ ਅਕਾਲ ਪੁਰਖ ਦੀ ਸੇਵਾ ਵਿਚ ਰਹਿੰਦੇ ਹਨ, ਉਹ ਉਸ ਦਾ ਹੀ ਰੂਪ ਹੋ ਜਾਂਦੇ ਹਨ। ਇਹ ਠੀਕ ਹੈ ਕਿ ਉਹ ਅਕਾਲ ਪੁਰਖ ਨੂੰ ਪਿਆਰ ਕਰਦੇ ਹਨ ਪਰ ਇਸ ਪ੍ਰਕਾਰ ਅਜਿਹੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਕਿ ਹੁਣ ਅਕਾਲ ਪੁਰਖ ਉਨ੍ਹਾਂ ਨੂੰ ਪਿਆਰ ਕਰਨ ਲੱਗ ਜਾਂਦਾ ਹੈ। ਐਸੀ ਦਸ਼ਾ ਦੁਨਿਆਵੀ ਹਾਲਤ ਵਿਚ ਵੀ ਘੱਟ ਹੀ ਹੁੰਦੀ ਹੈ, ਜਦੋਂ ਕੋਈ ਮਨੁੱਖ ਆਪਣੀ ਅੰਤਰੀਵ ਖ਼ੂਬਸੂਰਤੀ ਵਾਲੀ ਔਰਤ ਦੇ ਵੱਸ ਗਤਿ ਹੋ ਕੇ ਚਲਦਾ ਹੈ। ਅਧਿਆਤਮਕ ਜਗਤ ਵਿਚ ਵੀ ਅਜਿਹਾ ਘੱਟ ਹੀ ਹੁੰਦਾ ਹੈ ਪਰ ਜਿਨ੍ਹਾਂ ਆਤਮਾਵਾਂ ਨੇ ਇਹ ਪਦਵੀ ਪ੍ਰਾਪਤ ਕਰ ਲਈ ਹੁੰਦੀ ਹੈ, ਉਹ ਸੱਚੀਆਂ ਸੁਹਾਗਣਾਂ ਹੁੰਦੀਆਂ ਹਨ।

ਪਾਤਸ਼ਾਹ ਗੁਰੂ ਅਮਰਦਾਸ ਜੀ ਹੀ ਪੁੱਛ ਕਰਦੇ ਹਨ ਕਿ ਸੁਹਾਗਣ ਦੀ ਨਿਸ਼ਾਨੀ ਕੀ ਹੈ ? ਆਪ ਜੀ ਖ਼ੁਦ ਹੀ ਬੜਾ ਖ਼ੂਬਸੂਰਤ ਉੱਤਰ ਦਿੰਦੇ ਹਨ ਕਿ ਸੁਹਾਗਣ ਕਈ ਪ੍ਰਕਾਰ ਦੇ

ਸ਼ਿੰਗਾਰ ਕਰਦੀ ਹੈ ਕਿ ਉਹ ਸੋਹਣੀ ਲੱਗੇ ਤਾਂ ਜੋ ਉਸ ਦਾ ਖਸਮ ਉਸ 'ਤੇ ਰੀਝਿਆ ਰਹੇ। ਉਸ ਤੋਂ ਬਾਹਿਰਾ ਨਾ ਜਾਏ। ਜੋ ਉਹ ਖਸਮ ਨੂੰ ਕਹੇ, ਖਸਮ ਉਹ ਮੰਨ ਲਏ। ਅਜਿਹਾ ਹੀ ਚਲਨ ਰੱਬ ਦੀਆਂ ਸੁਹਾਗਣਾਂ ਦਾ ਹੈ। ਇਹ ਦੂਜੀ ਗੱਲ ਹੈ ਕਿ ਉਨ੍ਹਾ ਦਾ ਸਾਰਾ ਸ਼ਿੰਗਾਰ ਸਰੀਰ ਨੂੰ ਨਹੀਂ ਸਗੋਂ ਆਤਮਾ ਨੂੰ ਸ਼ਿੰਗਾਰਨ ਵਾਸਤੇ ਹੈ। ਮਨੋਵਿਗਿਆਨ ਨੇ ਇਹ ਗੱਲ ਮੰਨੀ ਹੈ ਕਿ ਜਿਨ੍ਹਾਂ ਦੀ ਆਤਮਾ ਖ਼ੂਬਸੂਰਤ ਹੈ ਉਨ੍ਹਾਂ ਦਾ ਮੂੰਹ, ਨੈਣ ਨਕਸ਼ ਸੋਹਣੇ ਨਾ ਹੋ ਕੇ ਵੀ ਸੋਹਣੇ ਲੱਗਦੇ ਹਨ। ਗੁਰੂ ਪਿਤਾ ਹੁਕਮ ਕਰਦੇ ਹਨ :

**ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ ॥**
**ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ ॥**
**ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ ਹੋਵਈ ਅਹਿਨਿਸਿ ਲਾਗੈ ਭਾਉ ॥**
**ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ**
**ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥੧॥**

*(ਵਾਰ ਸੂਹੀ ਮ: ੩, ਪੰਨਾ ੭੮੫)*

ਰੇਸ਼ਮ ਤੇ ਕਮਖ਼ਾਬ ਦੇ ਕੱਪੜੇ, ਹੱਥੀ ਰਾਂਗਲੀਆਂ ਚੂੜੀਆਂ, ਰੱਤਲੀ ਮਾਂਗ, ਬੁੱਲ੍ਹਾਂ 'ਤੇ ਲਾਲੀ, ਬਹੁ ਪ੍ਰਕਾਰ ਦੇ ਗਹਿਣੇ ਰੱਬ ਦੀ ਸੁਹਾਗਣ ਨਹੀਂ ਬਣਾਉਂਦੀ। ਉਹ ਸਭ ਤੋਂ ਪਹਿਲਾਂ ਕਰਤਾਰ ਨੂੰ ਮੰਨਦੀ ਹੈ, ਫਿਰ ਉਸ ਦਾ ਹੁਕਮ ਮੰਨਦੀ ਹੈ। ਮੂੰਹੋਂ ਉਸ ਦੇ ਗੁਣ ਗਾਉਂਦੀ ਹੈ। ਮਿੱਠਾ ਬੋਲਦੀ ਹੈ, ਨਿਉਂ ਚਲਦੀ ਹੈ, ਹਉਮੈ ਦਾ ਉਸ ਨੇ ਤਿਆਗ ਕਰ ਦਿੱਤਾ ਹੁੰਦਾ ਹੈ। ਖਿਮਾਂ ਉਸ ਦਾ ਸ਼ਿੰਗਾਰ ਹੈ, ਆਕੜ ਉਹਦੇ ਵਿਚ ਹੁੰਦੀ ਨਹੀਂ। ਚਿਹਰੇ 'ਤੇ ਚਮਕ ਤੇ ਮੱਥੇ ਉੱਤੇ ਖੇੜਾ ਹੁੰਦਾ ਹੈ। ਕਾਹਲੀ ਨਹੀਂ ਪੈਂਦੀ, ਵੱਢੂੰ ਵੱਢੂੰ ਨਹੀਂ ਕਰਦੀ, ਹਸੂੰ ਹਸੂੰ ਕਰਦੀ ਹੈ। ਅਜਿਹੀ ਆਤਮਾ ਦੀ ਮਾਲਕ ਸੁਹਾਗਣ ਨੂੰ ਰੱਜਵਾਂ ਰੂਪ ਚੜ੍ਹਦਾ ਹੈ। ਇਹ ਸ਼ਿੰਗਾਰ ਕਦੀ ਮੈਲਾ ਨਹੀਂ ਹੁੰਦਾ, ਅਜਿਹਾ ਵੀ ਨਹੀਂ ਹੁੰਦਾ ਕਿ ਅੱਜ ਇਹ ਸ਼ਿੰਗਾਰ ਕੀਤਾ ਹੈ ਕੱਲ ਵੀ ਕਰਨਾ ਪਵੇਗਾ। ਉਹ ਦਿਨ ਰਾਤ ਇਕਸਾਰ ਰਹਿੰਦਾ ਹੈ, ਇਹ ਸਭ ਕੁਝ ਹਿਰਦੇ ਅੰਦਰ ਸਚਿ ਦੇ ਵੱਸਣ ਕਾਰਨ ਹੈ। ਸੱਚਾ ਖਸਮ ਉਸ 'ਤੇ ਰੀਝ ਜਾਂਦਾ ਹੈ ਤੇ ਉਹ ਖਸਮ ਵਿਚ ਹੀ ਸਮਾ ਜਾਂਦੀ ਹੈ। ਅਸੀਂ ਸਾਰੇ ਹੀ ਮਨੁੱਖ ਰੱਬ ਦੀਆਂ ਇਸਤਰੀਆਂ ਹਾਂ। ਜਿਨ੍ਹਾਂ ਨੇ ਉਸ ਨੂੰ ਨਹੀਂ ਮੰਨਿਆ, ਉਹ ਰੱਬ ਦੀਆਂ ਦੁਹਾਗਣਾਂ ਹਨ ਅਤੇ ਰੱਬ ਦੀਆਂ ਦੁਹਾਗਣਾਂ ਝੁਰ ਝੁਰ ਕੇ ਮਰਦੀਆਂ ਰਹਿੰਦੀਆਂ ਹਨ।

ਇਕ ਹੋਰ ਮਹਾਨ ਗੁਣ ਜੋ ਸੁਹਾਗਣ ਦੀ ਖ਼ੂਬਸੂਰਤੀ ਹੈ, ਉਸ ਦਾ ਜ਼ਿਕਰ ਗੁਰੂ ਪਾਤਸ਼ਾਹ ਕਰਦਿਆਂ ਆਖਦੇ ਹਨ ਕਿ ਰੱਬ ਦਾ ਭਾਣਾ ਜਾਂ ਆਗਿਆ ਵਿਚ ਰਹਿਣ ਵਾਲਾ ਮਨੁੱਖ ਰੱਬ ਦੀ ਸੁਹਾਗਣ ਹੈ। ਦੁਨੀਆ ਦੇ ਮਾਲਕ, ਖਸਮ ਨਿਰੰਕਾਰ ਨੂੰ ਤਾਂ ਮੰਨੇ ਨਾ ਪਰ ਸਭਨਾਂ ਰਸਾਂ ਦਾ ਭੋਗ ਕਰੇ। ਚੰਗੇ ਕਪੜੇ ਪਾਏ, ਸੁਆਦੀ ਤੋਂ ਸੁਆਦੀ ਭੋਜਨ ਖਾਏ। ਚੰਗੇ ਘਰ ਵਿਚ ਰਹੇ, ਸੇਜ ਸੁਖਾਲੀ ਹੋਵੇ। ਸੁੱਖਾਂ ਵਿਚ ਵਾਸ ਉਸ ਨੂੰ ਸੁੱਖ-ਰਹਿਣਾ ਬਣਾ ਦਏ ਪਰ ਪਰਮਪਤੀ ਪਰਮਾਤਮਾ ਉਸ ਨੂੰ ਭੁੱਲਿਆ ਹੋਵੇ। ਉਸ ਨੂੰ ਹਾਜ਼ਰ ਨਾਜ਼ਰ ਤਾਂ ਕੀ ਸਮਝਣਾ ਹੈ, ਉਸ ਦਾ ਨਾਂ ਵੀ ਨਾ ਲਏ। ਇਸ 'ਤੇ ਹੋਰ ਗੁਨਾਹ ਇਹ ਹੈ ਕਿ ਉਹ ਸਤਿਪੁਰਖ ਤੋਂ ਮੁਨਕਰ ਵੀ ਹੋਵੇ। ਅਜਿਹੇ ਮਨੁੱਖ ਨੂੰ ਸੁੱਖਾਂ ਦੇ ਭੋਗ ਤੇ ਸੁਆਦਾਂ ਕਾਰਨ ਰੋਗ ਹੀ ਲੱਗਣਗੇ। ਅਜਿਹੇ ਮਨੁੱਖ ਨੂੰ ਗੁਰਮਤਿ ਨੇ ਦੁਹਾਗਣ ਜਾਂ ਧਰਕਟ ਨਾਰ ਆਖਿਆ ਹੈ। ਗੁਰੂ ਅਮਰਦਾਸ ਜੀ ਨੇ ਅਜਿਹੇ ਬੰਦਿਆਂ ਨੂੰ ਨੱਕ-ਵੱਢੀਆਂ ਵੀ ਗਰਦਾਨਿਆ ਹੈ।

ਇਸ ਦੇ ਵਿਪਰੀਤ ਜਿਹੜਾ ਮਨੁੱਖ ਸਾਹਿਬ-ਸੰਦੀਆਂ ਦਾਤਾਂ ਨੂੰ ਭੋਗਦਿਆਂ ਉਸ ਦੇ ਸ਼ੁਕਰਾਨੇ ਵਿਚ ਰਹਿੰਦਾ ਹੈ, ਉਸ ਦੀ ਆਗਿਆ ਨੂੰ ਸਿਰ ਮੱਥੇ 'ਤੇ ਮੰਨਦਾ ਹੈ, ਉਹ ਵੱਡੇ ਭਾਗਾਂ ਵਾਲੀ ਸੁਹਾਗਣ ਰੂਹ ਹੈ।

**ਆਗਿਆਕਾਰੀ ਸਦਾ ਸੋੁਹਾਗਣਿ ਆਪਿ ਮੇਲੀ ਕਰਤਾਰਿ ॥**
**ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋੁਹਾਗਣਿ ਨਾਰਿ ॥੧॥**

*(ਵਾਰ ਸੂਹੀ, ਮ: ੩, ਪੰਨਾ ੭੮੫)*

ਅਜਿਹੇ ਪਵਿੱਤਰ ਮਨੁੱਖ, ਜੋ ਅਕਾਲ ਪੁਰਖ ਦੀ ਆਗਿਆ ਵਿਚ ਰਹਿੰਦੇ ਹਨ, ਅਕਾਲ ਪੁਰਖ ਉਨ੍ਹਾਂ ਦੇ ਨਿਕਟ ਵੱਸਦਾ ਹੈ, ਤੇ ਉਨ੍ਹਾਂ ਉੱਤੇ ਮਿਹਰਬਾਨ ਰਹਿੰਦਾ ਹੈ। ਉਹ ਇਕ ਸੁਹਾਗਣ ਨਾਰ ਵਾਂਗੂੰ ਆਪਣੇ ਪਿਰੁ, ਪ੍ਰਿਅ, ਪਰਮਾਤਮਾ ਦੇ ਮਹੱਲ ਵਿਚ ਵੱਸਦੇ ਹਨ। ਅਜਿਹੇ ਮਨੁੱਖ ਸੁਹਾਗਣਾਂ ਵਾਂਗ ਸਦਾ ਖਿੜੇ, ਖ਼ੁਸ਼ ਤੇ ਸਦੀਵੀ ਆਨੰਦ ਵਿਚ ਜੀਵਨ ਬਤੀਤ ਕਰਦੇ ਹਨ। ਉਨ੍ਹਾਂ ਨੂੰ ਜੀਵਨ ਮਰਨ ਦਾ ਭੈਅ ਵੀ ਨਹੀਂ ਰਹਿੰਦਾ। ਇਸ ਸੰਸਾਰ ਵਿਚ ਉਨ੍ਹਾਂ ਦੀ ਆਮਦ ਅਕਾਲ ਪੁਰਖ ਦੀ ਆਗਿਆ ਨਾਲ ਹੀ ਹੁੰਦੀ ਹੈ ਤੇ ਜਦੋਂ ਉਹ ਆਪਣੇ ਸਰੀਰ ਦਾ ਤਿਆਗ ਕਰਦੇ ਹਨ ਉਦੋਂ ਉਨ੍ਹਾਂ ਦੀ ਮੌਤ ਨਹੀਂ ਹੁੰਦੀ, ਸਗੋਂ ਉਹ ਸਰਬ-ਵਿਆਪੀ ਖਸਮ ਵਿਚ ਹੀ ਸਮਾ ਜਾਂਦੇ ਹਨ।

ਸੁਹਾਗਣ ਨੂੰ ਸੂਹੇ ਵੇਸ ਸ਼ੋਭਦੇ ਹਨ। ਉਹ ਉਨ੍ਹਾਂ ਵੇਸਾਂ ਵਿਚ ਸੁਹਣੀ ਹੀ ਨਹੀਂ ਲੱਗਦੀ, ਸਗੋਂ ਉਨ੍ਹਾਂ ਵੇਸਾਂ ਦਾ ਮੁੱਲ ਵਧ ਜਾਂਦਾ ਹੈ ਤੇ ਉਹ ਵੇਸ ਸੋਹਣੇ ਹੋ ਜਾਂਦੇ ਹਨ। ਰੱਤੀਆਂ ਰੂਹਾਂ ਠੰਢੀਆਂ ਠਾਰ ਤੇ ਸਦੀਵੀ ਸ਼ਾਂਤੀ ਵਿਚ ਵਿਚਰਦੀਆਂ ਹਨ। ਉਨ੍ਹਾਂ ਦੀ ਨਿਮਰਤਾ ਉਨ੍ਹਾਂ ਦਾ ਵੱਡਮੁੱਲਾ ਗਹਿਣਾ ਹੈ। ਵਾਹਿਗੁਰੂ ਜਿਵੇਂ ਉਨ੍ਹਾਂ ਨੂੰ ਰੱਖਦਾ ਹੈ ਉਹ ਤਿਵੇਂ ਹੀ ਖ਼ੁਸ਼ ਰਹਿੰਦੇ ਹਨ। ਜਿਥੇ ਬਿਠਾਉਂਦਾ ਹੈ, ਬੈਠ ਜਾਂਦੇ ਹਨ। ਜਿਥੇ ਉਹ ਭੇਜਦਾ ਹੈ, ਚਲੇ ਜਾਂਦੇ ਹਨ। ਭੁੱਖ ਉਨ੍ਹਾਂ ਨੂੰ ਸਤਾਉਂਦੀ ਨਹੀਂ ਤੇ ਰੱਜ ਕਾਰਨ ਉਹ ਆਫਰਦੇ ਨਹੀਂ। ਉਹ ਆਪਣੀਆਂ ਦਾਤਾਂ ਨੂੰ ਵੇਖ ਵੇਖ ਕੇ ਦਾਤਾਂ ਨੂੰ ਨਹੀਂ ਬਲਕਿ ਦਾਤੇ ਨੂੰ ਸਲਾਹੁੰਦੇ ਹਨ।

**ਜਪ ਤਪ ਸੰਜਮ ਦੇਉ ਜਤੀ ਰੀ ॥ ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ ॥੩॥**
**ਮਾਣੁ ਤਾਣੁ ਅਹੰਬੁਧਿ ਹਤੀ ਰੀ ॥ ਸਾ ਨਾਨਕ ਸੋਹਾਗਵਤੀ ਰੀ ॥੪॥**

*(ਸੂਹੀ ਮ: ੫, ਪੰਨਾ ੭੩੯)*

ਪਤੀ ਪਰਮਾਤਮਾ ਨੂੰ ਰਿਝਾਉਣ ਵਾਸਤੇ ਜਪ, ਤਪ, ਸੰਜਮ, ਸੁੱਚ, ਨੇਮ, ਕਰਮ, ਹੱਠ ਕਰਨ ਆਦਿ ਦੀ ਕੋਈ ਲੋੜ ਹੀ ਨਹੀਂ। ਕੁਬੁੱਧ, ਕੁਗਿਆਨ, ਕਠੋਰਤਾ, ਕੁਚੀਲਤਾ, ਅਹੰਕਾਰ ਦਾ ਤਿਆਗ ਕਰਨਾ ਜ਼ਰੂਰੀ ਹੈ। ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਮੈਂ ਉਸ ਵਾਹਿਗੁਰੂ ਨੂੰ ਇਕ ਪਲ ਮਿਲਣ ਲਈ ਇਸ ਸਭ ਕਾਸੇ ਦਾ ਤਿਆਗ ਕਰ ਸਕਦਾ ਹਾਂ। ਪਰ ਜਿਹੜੇ ਇਕ ਵਾਰੀ ਇਸ ਦਾ ਤਿਆਗ ਕਰ ਕੇ ਵਾਹਿਗੁਰੂ ਦਾ ਸਾਥ ਮਾਣ ਲੈਂਦੇ ਹਨ ਫਿਰ ਉਨ੍ਹਾਂ ਨੂੰ ਅਜਿਹਾ ਰਸ ਤੇ ਸੁਆਦ ਪ੍ਰਾਪਤ ਹੁੰਦਾ ਹੈ ਕਿ ਉਹ ਕਿਸੇ ਹੋਰ ਪਾਸੇ ਜਾਂਦੇ ਹੀ ਨਹੀਂ। ਅਜਿਹੇ ਗੁਰਮੁਖਾਂ ਨੂੰ ਸੁਹਾਗਵਤੀ ਨਾਰੀ ਦੀ ਉਪਮਾ ਦਿੱਤੀ ਗਈ ਹੈ। ਇਹੀ ਸੁਹਾਗਣ ਦਾ ਉਤਮ ਦਰਜਾ ਤੇ ਉੱਚੀ ਪਦਵੀ ਹੈ।

ਇਸ ਸਬੰਧ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਬੜੀ ਦ੍ਰਿੜ੍ਹਤਾ ਨਾਲ ਆਦੇਸ਼ ਕਰਦੇ ਹਨ ਕਿ ਜੇ ਕੋਈ ਨਾਰੀ ਆਪਣੀ ਸਰੀਰਕ ਖ਼ੂਬਸੂਰਤੀ ਦੇ ਵਾਧੇ ਲਈ ਆਪਣੇ ਸੋਹਣੇ ਪਿੰਡੇ ਜਾਂ ਮੁਖੜੇ ਉੱਤੇ ਮਾਣ ਦੀ ਗੁਦਾਈ ਕਰਾਏ, ਭਾਵ ਸੁਹੱਪਣ ਦਾ ਚਿੰਨ੍ਹ (ਬਿਊਟੀ ਸਪਾਟ) ਬਣਾ

ਲਏ, ਸਿਰ ਦੀਆਂ ਪੱਟੀਆਂ ਮਿੱਢੀਆਂ ਗੁੰਦੇ, ਰਾਂਗਲੀਆਂ ਚੂੜੀਆਂ ਪਾਵੇ, ਮਾਂਗ ਵਿਚ ਸੰਧੂਰ ਰਚਾਵੇ, ਉਸ ਦਾ ਪਲੰਘ ਵੀ ਰੱਤਾ ਹੋਵੇ, ਹੋਰ ਜਿਤਨੇ ਮਰਜ਼ੀ ਵੇਸ ਕਰੇ, ਉਹ ਕਿਸੇ ਕੰਮ ਦੇ ਨਹੀਂ। ਪਾਤਸ਼ਾਹ ਫ਼ੁਰਮਾਂਦੇ ਹਨ ਕਿ ਜੇ ਉਸ ਨੂੰ ਪਤੀ ਪਰਮਾਤਮਾ ਨਹੀਂ ਚੇਤੇ ਤਾਂ ਉਹ ਆਪਣੀਆਂ ਰੰਗਲੀਆਂ ਚੂੜੀਆਂ, ਆਪਣੀਆਂ ਬਾਹਾਂ ਪਲੰਘ ਦੀ ਬਾਹੀ ਸਣੇ ਭੰਨ ਦਏ ਕਿਉਂਕਿ ਉਹ ਤੇ ਇਸ 'ਤੇ ਰੀਝਦਾ ਨਹੀਂ। ਜੇ ਕੋਈ ਸੁਆਣੀ ਇਹ ਸਮਝ ਲਏ ਕਿ ਮੈਂ ਬੜੀ ਸਿਆਣੀ ਹਾਂ, ਮੈਂ ਬੜੀ ਸੁਚੱਜੀ ਹਾਂ, ਮੈਨੂੰ ਬੜੀਆਂ ਹਿਕਮਤਾਂ ਆਉਂਦੀਆਂ ਨੇ, ਤਾਂ ਇਹ ਉਸ ਦਾ ਭੁਲੇਖਾ ਹੀ ਹੈ। ਸਤਿਪੁਰਖ, ਕਰਤਾ ਪੁਰਖ ਦੇ ਦਰਬਾਰ ਵਿਚ ਇਨ੍ਹਾਂ ਦੀ ਕੋਈ ਥਾਂ ਨਹੀਂ।

**ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ ॥**
**ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥** *(ਵਡਹੰਸੁ ਮ: ੧, ਪੰਨਾ ੫੫੮)*

ਜੇ ਇਹ ਸਭ ਪ੍ਰਵਾਨ ਨਹੀਂ ਤਾਂ ਫਿਰ ਕੀ ਪ੍ਰਵਾਨ ਹੈ। ਉਸ ਦਾ ਉੱਤਰ ਵੀ ਬੜੇ ਵਿਸਥਾਰ ਨਾਲ, ਪਰ ਸਮਝਾ ਕੇ ਦਿੰਦੇ ਹਨ। ਗੁਰੂ ਦੇਵ ਫ਼ੁਰਮਾਂਦੇ ਹਨ ਕਿ ਜਿਹੜਾ ਸੱਜਣ ਮਿੱਤਰ ਮੈਨੂੰ ਉਸ ਸਾਹਿਬ ਦੀ ਗੱਲ ਸੁਣਾਵੇ, ਮੈਂ ਉਸ ਦੀ ਖ਼ਾਤਰ ਆਪਣਾ ਸਿਰ ਵੱਢ ਦਿਆਂਗਾ ਅਤੇ ਉਸ ਦਾ ਬੈਠਕਾ ਬਣਾ ਕੇ ਉਸ ਉੱਤੇ ਆਦਰ ਨਾਲ ਉਸ ਸੱਜਣ ਨੂੰ ਬਿਠਾਵਾਂਗਾ। ਮੈਂ ਆਪੂੰ ਬਿਨਾ ਸਿਰ ਹੀ ਉਸ ਦੀ ਸੇਵਾ ਕਰਦਾ ਰਹਾਂਗਾ।

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥**
*(ਵਡਹੰਸੁ ਮ: ੧, ਪੰਨਾ ੫੫੮)*

ਇਹ ਸਿਰਵੱਢ ਦੇਣ ਦਾ ਭਾਵ ਹਉਮੈ ਦਾ ਤਿਆਗ ਹੈ। ਜੇ ਉਸ ਵਾਹਿਗੁਰੂ ਦੀ ਬਾਤ ਸੁਣਾਉਣ ਵਾਲੇ ਦੀ ਸੇਵਾ ਵਾਸਤੇ ਸਿਰ ਵੱਢ ਕੇ ਦਿੱਤਾ ਜਾ ਸਕਦਾ ਹੈ ਤਾਂ ਖ਼ੁਦ ਉਹ ਸਾਹਿਬ ਕਿਵੇਂ ਰੀਝਦਾ ਹੋਵੇਗਾ। ਇਹ ਗੱਲ ਸਾਫ਼ ਤੇ ਸਪਸ਼ਟ ਹੈ, ਇਸ ਲਈ ਕਿਸੇ ਹੋਰ ਵਿਸਥਾਰ ਦੀ ਲੋੜ ਨਹੀਂ। ਸੁਹਾਗਣ ਰੂਪ ਰੱਤੀਆਂ ਰੂਹਾਂ ਉਹ ਹਨ ਜਿਨ੍ਹਾਂ ਨੇ ਹਉਮੈ ਤਿਆਗ ਦਿੱਤੀ ਹੈ।

ਗੁਰੂ ਪਾਤਸ਼ਾਹ ਦੇ ਆਦੇਸ਼ ਅਨੁਸਾਰ ਆਪਣੇ ਮਨ ਨੂੰ ਹੋਰ ਸੁੰਦਰ ਬਣਾਉਣ ਲਈ ਨਾਮ ਦੇ ਮਜੀਠੇ ਰੰਗ ਵਿਚ ਰੰਗਣਾ ਹੁੰਦਾ ਹੈ। ਸੱਚ ਦੀ ਸੇਜ ਵਿਛਾ ਕੇ ਗੁਰੂ ਦੇ ਗਿਆਨ ਦਾ ਦੀਪਕ ਜਗਾਉਣ ਨਾਲ ਤਨ ਤੇ ਮਨ ਅਤੇ ਆਲਾ ਦੁਆਲਾ ਉਜਿਆਲਾ ਹੋ ਜਾਂਦਾ ਹੈ। ਅਜਿਹੀਆਂ ਰੰਗ ਰੱਤੀਆਂ ਗੁਣਵੰਤੀਆਂ ਰੂਹਾਂ ਸਦਾ ਪ੍ਰਿਅ ਪਿਰੁ ਦੇ ਅੰਗ ਲੱਗੀਆਂ ਰਹਿੰਦੀਆਂ ਹਨ। ਉਨ੍ਹਾਂ ਨੂੰ ਜੇਠ ਦੀ ਤਪਸ਼ ਨਹੀਂ ਸਾੜਦੀ ਤੇ ਪੋਹ ਦੀ ਠੰਢ ਸਤਾਉਂਦੀ ਨਹੀਂ। ਅਜਿਹੇ ਪੂਜਾ ਯੋਗ ਪਵਿੱਤਰ ਪੁਰਖ ਸੁਹਾਗਣ ਵਾਂਗ ਭਾਗਸ਼ਾਲੀ ਤੇ ਖ਼ੁਸ਼ਹਾਲ ਹੁੰਦੇ ਹਨ। ਸੁਹਾਗਣਾਂ ਨੂੰ ਆਪਣੇ ਪਤੀ ਪਰਮਾਤਮਾ ਉੱਤੇ ਇਤਨਾ ਭਰੋਸਾ ਹੁੰਦਾ ਹੈ ਕਿ ਉਨ੍ਹਾਂ ਨੂੰ ਹੋਰ ਤੱਕ ਜਾਂ ਝਾਕ ਨਹੀਂ ਰਹਿੰਦੀ। ਸੁਹਾਗਣ ਰੂਹਾਂ ਵਾਲੇ ਗੁਰਸਿੱਖ ਪ੍ਰਾਣੀ ਗੁਰੂ ਦੇ ਦੱਸੇ ਗੁਣ ਧਾਰਨ ਕਰ ਲੈਂਦੇ ਹਨ। ਉਹ ਗੁਣ ਅਕਾਲ ਪੁਰਖ ਨੂੰ ਚੰਗੇ ਲੱਗਦੇ ਹਨ ਅਤੇ ਇਹ ਸੁਹਾਗਣ ਰੂਹਾਂ ਅਕਾਲ ਪੁਰਖ ਨੂੰ ਚੰਗੀਆਂ ਲੱਗਦੀਆਂ ਹਨ ਜੋ ਇਥੇ ਤੇ ਉਥੇ ਪ੍ਰਵਾਨ ਹਨ।

**ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ ॥**
*(ਆਸਾ ਮ: ੫, ਪੰਨਾ ੪੦੦)*

# ਚਉਥਾ ਪਦ ਜਾਂ ਤੁਰੀਆ ਅਵਸਥਾ

ਸਾਰੀ ਦੁਨੀਆ, ਸਾਰਾ ਬ੍ਰਹਿਮੰਡ ਜਾਂ ਸਾਰੀ ਸ੍ਰਿਸ਼ਟੀ ਕਰਤੇ ਨੇ ਤ੍ਰੈਗੁਣ ਵਿਚ ਉਪਜਾਈ ਹੈ। ਸਭ ਹੀ ਤ੍ਰੈਗੁਣ ਦੇ ਅਧੀਨ ਹਨ। ਗੁਰੂ ਪਾਤਸ਼ਾਹ ਨੇ ਇਸ ਸੰਸਾਰ ਪਾਸਾਰੇ ਨੂੰ ਮਾਇਆ ਜਾਂ ਤ੍ਰਿਗੁਣੀਆ ਵੀ ਆਖਿਆ ਹੈ। ਸੰਸਾਰ ਦਾ ਕਰਤਾ ਅਕਾਲ ਪੁਰਖ ਤ੍ਰਿਗੁਣ ਤੋਂ ਭਿੰਨ ਹੈ। ਗੁਰ ਪਾਤਸ਼ਾਹ ਦਾ ਹੁਕਮ ਹੈ :

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥**
**ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥**

*(ਗਉੜੀ ਸੁਖਮਨੀ ਮ: ੫, ਪੰਨਾ ੨੮੩)*

ਹਰ ਆਕਾਰ ਦਾ ਕੋਈ ਨਾ ਕੋਈ ਪ੍ਰਕਾਰ ਹੈ। ਉਸ ਦਾ ਕੋਈ ਹੁੱਜਮ ਹੈ। ਹਰ ਵਸਤੂ ਲੰਬਾਈ, ਚੌੜਾਈ, ਮੋਟਾਈ ਰੱਖਦੀ ਹੈ। ਉਸ ਦਾ ਇਕ ਘੇਰਾ ਹੈ, ਉਸ ਦਾ ਇਕ ਨਾਪ ਤੋਲ ਹੈ। ਇਹ ਸਭ ਕਾਸੇ ਦਾ ਰਚਣਹਾਰ ਇਨ੍ਹਾਂ ਤੋਂ ਬਾਹਰ ਹੈ। 'ਰਚਨਾ ਰਾਮ' ਬਣਾਈ ਹੈ। ਉਹ ਰਚਨਾ ਵਿਚ ਰਚਿਆ ਹੋਣ ਦੇ ਬਾਵਜੂਦ ਵੀ ਉਸ ਤੋਂ ਬਾਹਰ ਹੈ। ਪਰਮ ਸਤਿ ਇਹ ਹੈ ਕਿ ਉਹ ਰਚਨਾ ਦੇ ਵਿਚ ਮੌਜੂਦ ਹੋਣ ਦੇ ਬਾਵਜੂਦ ਵੀ ਰਚਨਾ ਤੋਂ ਅਲੱਗ ਹੈ। ਸ੍ਰਿਸ਼ਟੀ ਦੇ ਵਿਚ ਰਚ ਰਿਹਾ ਹੈ, ਜਚ ਰਿਹਾ ਹੈ। ਕੋਈ ਵਸਤ ਉਸ ਤੋਂ ਵਿਰਵੀ ਨਹੀਂ ਪਰ ਫਿਰ ਵੀ ਉਹ ਅਲੱਗ ਹੈ। ਗੁਰੂ ਨਾਨਕ ਪਾਤਸ਼ਾਹ ਹੁਕਮ ਕਰਦੇ ਹਨ : "ਜਿਨਿ ਉਪਾਈ ਰੰਗੁ ਰਵਾਈ ਬੈਠਾ ਵੇਖੈ ਵੱਖ ਅਕੇਲਾ ॥" ਭਾਵ ਉਹ ਕਿਸੇ ਬੰਦਿਸ਼ ਜਾਂ ਕੈਦ ਵਿਚ ਨਹੀਂ। ਉਹ ਤ੍ਰੈਗੁਣਾਂ ਤੋਂ ਉੱਤੇ ਹੈ।

ਰਜੋ ਗੁਣ, ਤਮੋ ਗੁਣ ਤੇ ਸਤੋ ਗੁਣ ਵੀ ਤ੍ਰੈਗੁਣ ਹਨ। ਇਹ ਅਸਥੂਲ ਨਾ ਹੋ ਕੇ, ਇਹ ਮਨੁੱਖੀ ਮਾਨਸਿਕ ਦਸ਼ਾ ਹੈ। ਜਦੋਂ ਮਨੁੱਖ ਨੂੰ ਕੋਈ ਪ੍ਰਾਪਤੀ ਹੋ ਜਾਂਦੀ ਹੈ ਤਾਂ ਉਸ ਨੂੰ ਕੁਝ ਸੰਤੁਸ਼ਟਤਾ ਜਿਹੀ ਮਿਲ ਜਾਂਦੀ ਹੈ। ਉਹ ਰੱਜਿਆ ਰੱਜਿਆ ਮਹਿਸੂਸ ਕਰਦਾ ਹੈ। ਰੱਜ, ਚਾਂਦੀ, ਚਿੱਟੇਪਨ, ਉੱਜਲੇਪਨ ਜਾਂ ਰੌਸ਼ਨ ਪੱਖ ਨੂੰ ਵੀ ਆਖਿਆ ਗਿਆ ਹੈ, ਭਾਵ ਰਜੋ ਗੁਣ ਇਕ ਸੰਤੁਸ਼ਟਤਾ ਦੀ ਅਵਸਥਾ ਜਿਹੀ ਹੈ। ਤਮੋ ਗੁਣ, ਮਨ ਦੇ ਅੰਦਰ ਉੱਠਦੀਆਂ ਤਰ੍ਹਾਂ ਤਰ੍ਹਾਂ ਦੀਆਂ ਲਹਿਰਾਂ ਦੇ ਸਮਾਨ ਹੈ। ਕੁਝ ਮਿਲੇ, ਕੁਝ ਪ੍ਰਾਪਤ ਹੋਵੇ, ਮਨ ਇਸ ਪ੍ਰਕਾਰ ਦੀਆ ਇਛਾਵਾਂ ਇੱਛਦਾ ਰਹਿੰਦਾ ਹੈ। ਇਸ ਲਈ ਬੜੇ ਖੇਖਣ ਕਰਦਾ ਰਹਿੰਦਾ ਹੈ ਤੇ ਜਣੇ ਖਣੇ ਦੇ ਥੱਲੇ ਵਿਛਦਾ ਰਹਿੰਦਾ ਹੈ। ਤਮੋ ਅਵਸਥਾ ਤੇ ਤਮ ਜਾਂ ਲਾਲਚ ਦੀ ਅਵਸਥਾ ਹੈ ਭਾਵ ਪ੍ਰਾਪਤੀ ਦੀ ਇੱਛਾ ਅਤੇ ਕੁਝ ਪ੍ਰਾਪਤ ਹੋ ਜਾਣ ਦੀ ਤਮੰਨਾ, ਇਸ ਤੇ ਰੱਜ ਦੇ ਦਰਮਿਆਨ ਇਕ ਬੜੀ ਥੋੜ੍ਹੇ ਸਮੇਂ ਦੀ ਅਵਸਥਾ ਹੈ ਜਿਸ ਨੂੰ ਸਤੋ ਗੁਣ ਆਖਿਆ ਗਿਆ ਹੈ। ਇਸ ਅਵਸਥਾ ਵਿਚ ਮਨ ਨੂੰ ਕੋਈ ਇੱਛਾ ਲੋਭ ਜਾਂ ਲਾਲਚ ਨਹੀਂ ਹੁੰਦਾ। ਇਹ ਅਵਸਥਾ ਛਿਣਭੰਗਰ ਤੇ ਥੋੜ੍ਹਚਿਰੀ ਹੁੰਦੀ ਹੈ। ਮਨ ਸਤੋ ਅਵਸਥਾ ਵਿਚ ਟਿਕਦਾ ਹੈ। ਇਨ੍ਹਾਂ ਤਿੰਨਾਂ ਮਾਨਸਿਕ ਗੁਣਾਂ ਨੂੰ ਵੀ ਤ੍ਰੈਗੁਣਾ ਕਿਹਾ ਗਿਆ ਹੈ। ਗੁਰਮੁਖਿ ਜੀਵ ਇਨ੍ਹਾਂ ਤੋਂ ਉੱਚਾ ਵਿਚਰਦਾ ਹੈ। ਉਹ ਉੱਚੀ ਅਵਸਥਾ ਪਰਮ ਪਦ, ਅਮਰਾ ਪਦ ਜਾਂ ਤੁਰੀਆ ਅਵਸਥਾ ਹੈ।

ਇਕ ਗੱਲ ਹੋਰ ਵਿਚਾਰ ਯੋਗ ਹੈ ਕਿ ਸਭੇ ਤ੍ਰਿਗੁਣੀਆਂ ਅਵਸਥਾਵਾਂ ਨਾਸ਼ਵਰ ਹਨ। ਉਨ੍ਹਾਂ ਵਿਚ ਦੁਨੀਆ ਦੀ ਹਰ ਸੰਰਚਨਾ, ਸਣੇ ਮਨੁੱਖ ਦੇ, ਸਭ ਹੀ ਨਾਸ਼ਵਾਨ ਹਨ। ਸਭ ਮੌਤ ਦੇ ਅਧੀਨ ਹਨ। ਅਮਰ ਕੋਈ ਵੀ ਨਹੀਂ। ਜਿਸ ਪਵਿੱਤਰ ਆਤਮਾ ਨੂੰ ਵਾਹਿਗੁਰੂ ਇਹ ਗਿਆਨ ਦੇ ਦੇਵੇ ਕਿ "ਜੋ ਆਇਆ ਸੋ ਚਲਸੀ" ਜਾਂ "ਜੋ ਉਪਜਿਓ ਸੋ ਬਿਨਸ ਹੈ।" ਉਹ ਜੀਵਨ

ਉਚੇਰੀ ਆਤਮਕ ਅਵਸਥਾ ਵਿਚ ਰਹਿੰਦਾ ਹੈ। ਉਥੇ ਉਸ ਨੂੰ ਮੌਤ ਦਾ ਭੈਅ ਡਰਾਉਂਦਾ ਨਹੀਂ। ਉਹ ਆਪਣੇ ਸਾਰੇ ਕਾਰਜ ਹੁਕਮ ਦੇ ਹਿੱਸੇ ਵਿਚ ਰਹਿੰਦਿਆਂ ਹੋਇਆਂ ਕਰਦਾ ਹੈ। ਐਸਾ ਪਵਿੱਤਰ ਪੁਰਖ, ਪੂਰਨ ਪੁਰਖ ਹੈ ਅਤੇ ਉਹ ਅਮਰਾ ਪਦ ਨੂੰ ਪ੍ਰਾਪਤ ਕਰ ਚੁੱਕਾ ਹੈ।

ਰੂਪ ਰੇਖ ਤੇ ਰੰਗ ਦਾ ਜ਼ਿਕਰ ਗੁਰਬਾਣੀ ਵਿਚ ਬੜੀ ਵਾਰ ਆਇਆ ਹੈ। ਰੂਪ ਦੀ ਆਪਣੀ ਇਕ ਖਿੱਚ ਹੈ ਪਰ ਰੂਪ ਢਲਦਾ ਢਲਦਾ ਢਲ ਜਾਂਦਾ ਹੈ ਤੇ ਬਿਨਸ ਜਾਂਦਾ ਹੈ। ਗੁਰਬਾਣੀ ਦਾ ਹੁਕਮ ਹੈ:

**ਕਹੁ ਕਬੀਰ ਸੁਨਹੁ ਰੇ ਗੁਨੀਆ॥ ਬਿਨਸੈਗੋ ਰੂਪੁ ਦੇਖੈ ਸਭ ਦੁਨੀਆ॥੪॥੧੧॥**
*(ਗਉੜੀ ਕਬੀਰ ਜੀ, ਪੰਨਾ ੩੨੫)*

ਭਾਵ ਹਰ ਰੋਜ਼ ਨਿਤਾਪ੍ਰਤੀ ਸਾਡੇ ਸਾਹਮਣੇ ਰੂਪ ਦਾ ਵਿਨਾਸ਼ ਹੋ ਰਿਹਾ ਹੈ। ਫਿਰ ਹੋਰ ਰੂਪ ਪੈਦਾ ਹੁੰਦਾ ਹੈ। ਇਕ ਇਕ ਵਸਤੂ ਕਈ ਕਈ ਰੂਪ ਧਾਰਨ ਕਰਦੀ ਹੈ ਪਰ ਅਸਥਿਰ ਕੋਈ ਵੀ ਨਹੀਂ। ਬਿਲਕੁਲ ਇਸੇ ਤਰ੍ਹਾਂ ਰੰਗ ਦੀ ਦਸ਼ਾ ਹੈ। ਉੱਜਲੇ ਚਮਕਦਾਰ ਸ਼ੋਖ਼, ਤੇ ਚਟਕ ਰੰਗ ਫਿੱਕੇ ਪੈ ਜਾਂਦੇ ਹਨ। ਮਨੁੱਖ ਦੇ ਜੀਵਨ ਦੇ ਹੀ ਕਿਤਨੇ ਰੰਗ ਹਨ। ਬਾਲ, ਜੁਆਨੀ ਅਤੇ ਬੁਢਾਪਾ। ਜ਼ਿੰਦਗੀ ਦੇ ਤਿੰਨ ਰੰਗ ਹਨ। ਇਨ੍ਹਾਂ ਰੰਗਾਂ ਵਿਚੋਂ ਲੰਘਦਿਆਂ ਹੋਇਆਂ ਮਨੁੱਖ ਅੰਤ ਖੇਹ ਵਿਚ ਰਲ ਜਾਂਦਾ ਹੈ। ਰੰਗ ਆਮ ਕਰਕੇ, ਕੱਚੇ ਕਸੁੰਭੜੇ ਹੁੰਦੇ ਹਨ, ਟਿਕਾਊ ਨਹੀਂ। ਮਜੀਠਾ ਰੰਗ ਸੁਦ੍ਰਿੜ ਹੈ ਜੋ ਆਤਮਾਵਾਂ ਨੂੰ ਆਪਣੇ ਵਿਚ ਰੰਗ ਲੈਂਦਾ ਹੈ ਪਰ ਉਹ ਵੀ ਤਾਂ ਅੰਤ ਮਜੀਠ ਰੰਗ ਵਾਲੇ ਰਮਈਏ ਵਿਚ ਸਮਾ ਜਾਂਦੀਆਂ ਹਨ। ਥਿਰੁ ਤਾਂ ਕੁਝ ਵੀ ਨਾ ਹੋਇਆ।

ਰੇਖਾਵਾਂ ਦਾ ਵੀ ਇਹੀ ਹਾਲ ਹੈ। ਰੇਖਾਵਾਂ ਉਪਜਦੀਆਂ ਹਨ, ਨਿਪਜਦੀਆਂ ਹਨ, ਅੰਤ ਸਮਾ ਜਾਂਦੀਆਂ ਹਨ। ਜਿਸ ਤਰ੍ਹਾਂ ਸਾਗਰ ਵਿਚ ਲਹਿਰਾਂ ਉਠਦੀਆਂ ਹਨ ਤੇ ਫਿਰ "ਜਲ ਤੇ ਉਪਜੇ ਤਰੰਗ ਜਿਉ ਜਲ ਹੀ ਬਿਖੈ ਸਮਾਹਿ" ਅਨੁਸਾਰ ਖ਼ਤਮ ਹੋ ਜਾਂਦੀਆਂ ਹਨ। ਜਿਸ ਭਾਗਸ਼ਾਲੀ ਮਨੁੱਖ ਨੂੰ ਇਹ ਸਮਝ ਆ ਜਾਂਦੀ ਹੈ ਅਤੇ ਉਹ ਇਨ੍ਹਾਂ ਅਵਸਥਾਵਾਂ ਤੋਂ ਉਚੇਰਾ ਹੋ ਕੇ ਜੀਵਨ ਬਿਤਾਉਂਦਾ ਹੈ। ਉਹ ਗੁਰੂ, ਪਿਤਾ ਦੁਆਰਾ ਵਰੋਸਾਇਆ ਹੋਇਆ ਜੀਵ ਹੈ। ਉਹ ਅਮਰਾ ਪਦ, ਪਰਮ ਪਦ ਤੇ ਤੁਰੀਆ ਪਦ ਦਾ ਧਾਰਨੀ ਹੈ।

ਰਜੋ ਤਮੋ ਤੇ ਸਤੋ ਗੁਣ ਜਾਂ ਰੂਪ ਰੇਖ ਤੇ ਰੰਗ, ਇਹ ਤਿੰਨ ਦਸ਼ਾਵਾਂ ਭੌਤਿਕ ਤੇ ਮਾਨਸਿਕ ਹਾਲਤਾਂ ਸਬੰਧੀ ਹਨ। ਚੌਥਾ ਪਦ ਇਨ੍ਹਾਂ ਤੋਂ ਉੱਤੇ ਹੈ ਅਤੇ ਉਹ ਪਵਿੱਤਰ ਅਧਿਆਤਮਕ ਅਵਸਥਾ ਹੈ। ਵੇਦਾਂ ਦੇ ਅੰਦਰ ਇਸ ਸਭ ਕਾਸੇ ਦਾ ਜ਼ਿਕਰ ਬੜੇ ਵਿਸਥਾਰ ਨਾਲ ਕੀਤਾ ਗਿਆ ਹੈ। ਬੱਗਾ, ਚਿੱਟਾ, ਰੱਤਾ, ਪੀਲਾ ਜਾਂ ਕਾਲਾ, ਇਹ ਰੰਗ ਜੁੱਗਾਂ ਦੇ ਵੀ ਲਖਾਇਕ ਹਨ। ਇਨ੍ਹਾਂ ਦੇ ਅਨੁਸਾਰ ਵੇਦਾਂ ਦੇ ਰੰਗ ਬਿਆਨੇ ਗਏ ਹਨ। ਸਤਿਯੁਗ ਬੱਗਾ ਭਾਵ ਚਿੱਟਾ, ਤਰੇਤਾ ਪੀਅਲਾ ਭਾਵ ਪੀਲਾ, ਦੁਆਪਰ ਰੱਤਾ ਭਾਵ ਲਾਲ, ਕਲਯੁਗ ਕਾਲੇ ਰੰਗ, ਭਾਵ ਸਿਆਹ ਆਖਿਆ ਗਿਆ ਹੈ। ਇਸੇ ਅਨੁਸਾਰ ਹੀ ਚੌਹਾਂ ਵੇਦਾਂ ਦੇ ਰੰਗ ਮੰਨੇ ਗਏ ਹਨ। ਪਰਮ ਗੁਰੂ, ਗੁਰੂ ਨਾਨਕ ਸਾਹਿਬ ਇਸ ਦਾ ਜ਼ਿਕਰ ਕਰਦਿਆਂ ਫ਼ੁਰਮਾਉਂਦੇ ਹਨ:

**ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ॥**
**ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ॥**
**ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ॥**
**ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ॥** *(ਵਾਰ ਮਾਝ ਮ: ੧, ਪੰਨਾ ੧੩੯)*

ਭਾਵ ਮੈਂ ਸੋਨੇ ਦੇ ਬਣੇ ਪਹਾੜਾਂ ਦੇ ਅੰਦਰ ਗੁਫਾ ਬਣਾ ਕੇ ਰਹਾਂ ਜਾਂ ਫਿਰ ਧਰਤੀ ਦੇ ਹੇਠਾਂ

ਡੂੰਘੇ ਪਾਣੀ ਦੇ ਵਿਚ ਵਾਸ ਰੱਖਾਂ ਜਾਂ ਫਿਰ ਮੈਂ ਧਰਤੀ ਦੇ ਅੰਦਰ ਗਹਿਰਾ ਚਲਾ ਜਾਵਾਂ ਜਾਂ ਫਿਰ ਕਿਤੇ ਆਕਾਸ਼ ਵਿਚ ਆਪਣਾ ਸਥਾਨ ਬਣਾ ਕੇ ਤਪ ਕਰਾਂ। ਅਜਿਹਾ ਨਾ ਕਰਕੇ, ਮੈਂ ਆਪਣੇ ਸਾਰੇ ਸਰੀਰ ਨੂੰ ਕੱਪੜਿਆਂ ਨਾਲ ਢੱਕ ਲਵਾਂ, ਜਿਹਾ ਕਿ ਪਖੰਡੀ ਕਾਪੜੀਏ ਕਰਦੇ ਹਨ। ਮੁੜ ਉਨ੍ਹਾਂ ਕੱਪੜਿਆਂ ਨੂੰ ਹਰਦਮ ਧੋਂਦਾ ਹੀ ਰਹਾਂ। ਇਹ ਸਭ ਧਾਰਨਾਵਾਂ ਛੱਡ ਕੇ ਬਾਬਾ ਜੀ ਫ਼ੁਰਮਾਂਦੇ ਹਨ ਕਿ ਮੈਂ ਵੇਦਾਂ ਅਨੁਸਾਰ ਕਰਮ ਕਮਾਉਣ ਲਗ ਜਾਵਾਂ। ਚਿੱਟੇ, ਪੀਲੇ, ਸੂਹੇ ਜਾਂ ਕਾਲੇ ਰੰਗ ਨੂੰ ਅਪਨਾ ਲਵਾਂ, ਜਿਹੀ ਕਿ ਵੇਦਾਂ ਨੇ ਦੁਹਾਈ ਪਾਈ ਹੈ। ਇਕ ਹੋਰ ਬੜੀ ਕਮਾਲ ਦੀ ਗੱਲ ਹੈ ਕਿ ਇਸ ਦੁਨੀਆ ਦੀਆਂ ਚੌਹਾਂ ਦਿਸ਼ਾਵਾਂ ਵਿਚ ਵੱਸਣ ਵਾਲੀਆਂ ਜਾਤੀਆਂ ਇਨ੍ਹਾਂ ਰੰਗਾਂ ਅਨੁਸਾਰ ਹੀ ਹਨ। ਯੂਰਪ ਤੇ ਪੱਛਮ ਦੇ ਲੋਕ ਗੋਰੇ ਹਨ। ਪੂਰਬ ਤੇ ਦੂਰ ਪੂਰਬ ਦੀਆਂ ਜਾਤੀਆਂ ਜਿਵੇਂ ਚੀਨੀ, ਜਾਪਾਨੀ, ਮਨਚੂਰੀਅਨ ਆਦਿ ਪੀਲੇ ਰੰਗ ਦੇ ਹਨ, ਮੈਂ ਉਨ੍ਹਾਂ ਵਰਗਾ ਹੋ ਜਾਵਾਂ। ਮੱਧ ਪੂਰਬ ਤੇ ਨਾਲ ਲੱਗਦੇ ਉੱਤਰ ਦੇ ਇਲਾਕੇ ਦਾ ਰੱਤੇ ਸੂਹੇ ਤਾਂਬੇ ਵਰਗਾ ਰੰਗ ਬਣਾ ਲਵਾਂ ਜਾਂ ਫਿਰ ਦੁਨੀਆ ਦੇ ਦੱਖਣ ਵਿਚ ਵੱਸਣ ਵਾਲੀਆਂ ਜਾਤਾਂ ਅਫ਼ਰੀਕਨਾਂ, ਹਬਸ਼ੀਆਂ ਜਾਂ ਦ੍ਰਾਵਿੜਾਂ ਵਰਗਾ ਕਾਲੇ ਰੰਗ ਦਾ ਹੋ ਜਾਵਾਂ। ਇਸ ਸਭ ਦੇ ਨਾਲ ਕਿੱਧਰੇ ਅੰਤਰ ਨਹੀਂ ਪਵੇਗਾ। ਇਹ ਰੰਗ ਦਿਸ਼ਾਵਾਂ, ਹਾਲਤਾਂ ਤੇ ਰੂਪ ਨਾਰਾਇਣ ਦੇ ਹਨ। ਨਾਰਾਇਣ ਦਾ ਇੱਕੋ ਹੀ ਰੂਪ ਹੈ। ਵਾਹਿਗੁਰੂ ਅਨੇਕ ਰੂਪ ਖਿਨ ਪਲ ਦੇ ਅੰਦਰ ਧਾਰਨ ਕਰ ਲੈਂਦਾ ਹੈ ਪਰ ਆਪ ਨਹੀਂ ਬਦਲਦਾ। ਗੁਰੂ ਪਾਤਸ਼ਾਹ ਇਸੇ ਹੀ ਸ਼ਬਦ ਵਿਚ ਟੁੰਬਵੀਂ ਤੇ ਖ਼ੂਬਸੂਰਤ ਗੱਲ ਆਖਦੇ ਹਨ ਕਿ ਇਸ ਤੋਂ ਇਲਾਵਾ ਮੈਂ ਇਕ ਵਿਸ਼ੇਸ਼ ਫ਼ਿਰਕੇ ਵਾਂਗੂੰ ਆਪਣਾ ਵੇਸ ਅਤਿ ਮੈਲਾ ਤੇ ਗੰਦਾ ਬਣਾ ਲਵਾਂ। ਸਾਰੀ ਦੁਰਮਤਿ ਤੇ ਵਿਕਾਰ ਮੇਰੇ ਅੰਦਰ ਆ ਵੱਸਣ।

**ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ॥**
**ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ॥੧॥**

*(ਵਾਰ ਮਾਝ ਮ: ੧, ਪੰਨਾ ੧੩੯)*

ਇਹ ਸਭ ਅਵਸਥਾਵਾਂ ਰੂਪ ਰੇਖ ਜਾਂ ਰੰਗ ਕਿਸੇ ਪ੍ਰਕਾਰ ਦੇ ਵੀ ਹੋਣ, ਇਨ੍ਹਾਂ ਦੀ ਕੋਈ ਮਹਾਨਤਾ ਨਹੀਂ। ਇਹ ਸਾਰੇ ਰੌਲੇ ਜਾਂ ਖਲਾਰੇ ਵਿਚੋਂ ਜੇ ਕਿਤੇ ਮੈਂ, ਹਉ, ਹਉਮੈ ਨਿਕਲ ਜਾਵੇ ਤਾਂ ਜੋ ਬਾਕੀ ਬਚੇਗਾ, ਉਹ ਸ਼ਬਦ ਵਿਚਾਰ ਹੈ। ਉਹੀ ਸਦੀਵੀ ਥਿਰੁ ਤੇ ਸੁਖਦਾਈ ਹੈ। ਬਾਕੀ ਸਾਰੇ ਵੇਸ ਭੇਸ ਆਦਿ ਤ੍ਰੈਗੁਣੀ ਹਨ। ਸ਼ਬਦ ਤੇ ਸ਼ਬਦ ਵਿਚਾਰ ਤੁਰੀਆ ਪਦ ਹੈ, ਪਰਮ ਪਦ ਹੈ, ਅਮਰਾ ਪਦ ਹੈ, ਤੁਰੀਆ ਅਵਸਥਾ ਹੈ।

ਨਾਮ ਅਬਿਨਾਸ਼ੀ ਹੈ। ਨਾਮ ਦਾ ਸਭ ਕੁਝ ਸਿਰਜਿਆ ਸਾਜਿਆ ਹੈ। ਨਾਮ ਸਭਨਾਂ ਵਿਚ ਹੈ। ਨਾਮ ਸਭੀ ਕੇ ਮੱਧ, ਸਭੀ ਤੋਂ ਬਾਹਰ ਹੈ। ਉਹ ਵੇਦਾਂ ਦੀ ਪਕੜ ਵਿਚ ਨਹੀਂ ਹੈ। ਨਾਮ ਦੀ ਮਹਿਮਾ ਤੇ ਵਡਿਆਈ ਦਾ ਤਾਂ ਅੰਦਾਜ਼ਾ ਵੀ ਨਹੀਂ ਕੀਤਾ ਜਾ ਸਕਦਾ। ਉਹ ਰਾਜਾਨ ਰਾਜ ਹੈ। ਉਸੇ ਦਾ ਰਾਜ ਤ੍ਰਿਭਵਨ ਵਿਚ ਚਲਦਾ ਹੈ। ਉਹ ਸਭਨਾਂ ਵਿਚ ਹੁੰਦਿਆਂ ਹੋਇਆਂ ਵੀ ਸਭਨਾਂ ਤੋਂ ਅਲੱਗ ਹੈ।

**ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥**
**ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥** *(ਆਸਾ ਮ: ੫, ਪੰਨਾ ੩੯੭)*

ਬ੍ਰਹਿਮੰਡ ਦਾ ਮਾਲਕ ਰੰਗਾਂ, ਰੂਪਾਂ, ਰੇਖਾਂ, ਜਾਤਾਂ, ਵਰਣਾਂ, ਖਿੱਤਿਆਂ, ਇਲਾਕਿਆਂ,

ਖੰਡਾਂ, ਬ੍ਰਹਿਮੰਡਾਂ ਦਾ ਮਾਲਕ ਸਰਾਂ, ਮੇਰਾਂ, ਜੰਤਾਂ, ਦੀਪਾਂ, ਲੋਆਂ, ਮੰਡਲਾਂ, ਗ੍ਰਹਿਆਂ, ਆਕਾਸ਼ਾਂ, ਖ਼ਲਾਅ ਅਤੇ ਹੋਰ ਤਰ੍ਹਾਂ ਤਰ੍ਹਾਂ ਦੀਆਂ ਰਚਨਾਵਾਂ ਤੇ ਭੇਦਾਂ ਤੋਂ ਬਾਹਰ ਹੈ। ਜੋ ਕੁਝ ਰਚਿਆ ਹੈ, ਉਹ ਤ੍ਰਿਗੁਣੀ ਮਾਇਆ ਹੈ। ਜੋ ਇਸ ਵਿਚ ਰਹਿ ਕੇ ਵੀ ਇਸ ਤੋਂ ਵੱਖਰਾ ਹੈ, ਉਹ ਤ੍ਰਿਗੁਣ-ਅਤੀਤ ਹੈ। ਤ੍ਰਿਭਵਨ ਦਾ ਮਾਲਕ ਹੈ। ਤ੍ਰਿਗੁਣਾਂ ਵਿਚ ਸੰਯੁਕਤ ਹੈ ਤੇ ਸਭਨਾਂ ਤੋਂ ਮੁਕਤ ਹੈ। ਜਿਸ ਨੂੰ ਇਸ ਮਹਾਨਤਾ ਦਾ ਗਿਆਨ ਹੋ ਗਿਆ ਹੈ, ਉਹ ਪਰਮਪਦ ਦਾ ਮਾਲਕ ਹੈ। ਉਹ ਅਮਰਾਪਦ ਵਿਚ ਰਹਿੰਦਾ ਹੈ ਤੇ ਤੁਰੀਆ ਅਵਸਥਾ ਦਾ ਵਾਸੀ ਹੈ।

ਨਾਮ ਨੇ ਸਾਰੀ ਸ੍ਰਿਸ਼ਟੀ ਸਾਜੀ ਹੈ। ਸਭ ਖੰਡ ਬ੍ਰਹਿਮੰਡ ਨਾਮ ਦੇ ਬਣਾਏ ਹੋਏ ਹਨ। ਉਨ੍ਹਾਂ ਵਿਚ ਵੱਸਦੇ ਜੀਵ ਵੀ ਨਾਮ ਦੇ ਉਪਾਏ ਹੋਏ ਹਨ। ਸਾਰੀਆਂ ਹੀ ਪੁਰੀਆਂ, ਸ਼ਹਿਰ, ਬਸਤੀਆਂ ਤੇ ਭਵਨ ਨਾਮ ਦੇ ਹੀ ਉਸਾਰੇ ਹੋਏ ਹਨ। ਜੇ ਹਉਮੈ ਵੱਸ ਹੋ, ਕੋਈ ਮਨੁੱਖ ਇਹ ਕਹੇ ਕਿ ਫਲਾਣੀ ਕਿਰਤ ਮੈਂ ਬਣਾਈ ਹੈ ਤਾਂ ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਉਸ ਵਸਤ ਦੇ ਕਰਤੇ ਦਾ ਕਰਤਾ ਖ਼ੁਦ ਕਰਤਾ ਪੁਰਖ ਹੈ। ਸਾਰੇ ਵੇਦ ਤੇ ਪੁਰਾਨ ਵੀ ਨਾਮ ਦੇ ਹੀ ਬਣਾਏ ਹੋਏ ਹਨ ਅਤੇ ਉਸ ਦੇ ਅੰਦਰਲੇ ਗਿਆਨ ਦਾ ਦਾਤਾ ਵੀ ਨਾਮ ਹੀ ਹੈ। ਮੁੱਕਦੀ ਗੱਲ ਇਹ ਹੈ ਕਿ ਸਾਰੇ ਆਕਾਸ਼ ਪਾਤਾਲ, ਗ੍ਰਹਿ ਤੇ ਸ੍ਰਿਸ਼ਟੀਆਂ ਨਾਮ ਦੀਆਂ ਹੀ ਕੀਤੀਆਂ ਹੋਈਆਂ ਹਨ। ਗੁਰੂ ਪਾਤਸ਼ਾਹ ਹੁਕਮ ਕਰਦੇ ਹਨ ਕਿ ਵਾਹਿਗੁਰੂ ਕ੍ਰਿਪਾ ਕਰ ਕੇ ਜਿਸ ਨੂੰ ਇਹ ਗਿਆਨ ਕਰਵਾ ਦਏ, ਉਹ ਚੌਥੇ ਪਦ ਦਾ ਧਾਰਨੀ ਹੈ।

**ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥**
**ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥੫॥**

*(ਗਉੜੀ ਸੁਖਮਨੀ ਮ: ੫, ਪੰਨਾ ੨੮੪)*

ਸਭ ਕੁਝ ਕੀਤਾ ਕਰਾਇਆ, ਧਰਿਆ, ਕਰਿਆ ਨਾਮ ਦਾ ਹੈ। ਸਾਰੀਆਂ ਕਿਰਤਾਂ ਬਿਨਸਣਹਾਰੀਆਂ ਹਨ। ਨਾਮ ਅਬਿਨਾਸ਼ੀ ਹੈ, ਜਿਸ ਨੂੰ ਗੁਰਿ ਕੀ ਮੱਤਿ ਆ ਗਈ, ਉਹ ਚੌਥੇ ਪਦ ਵਿਚ ਵਿਚਰ ਰਿਹਾ ਹੈ।

ਕਰਤੇ ਨੇ ਜੋ ਕੁਝ ਰਚਿਆ ਹੈ, ਉਹ ਤ੍ਰੈਗੁਣੀਆ ਹੈ। ਇਹ ਸਭ ਮਾਇਆ ਹੈ, ਇਸ ਦੀ ਪਕੜ ਹਰਿ ਜੀ ਨੂੰ ਬਿਸਰਾਂਦੀ ਹੈ। ਹਰਿ ਜੀ ਦਾ ਵਿਸਰਨਾ ਇਸ ਪਾਸਾਰੇ ਨੂੰ ਮੋਹ ਤੇ ਮਾਇਆ ਬਣਾ ਦਿੰਦਾ ਹੈ। ਗੁਰੂ ਅਮਰਦਾਸ ਜੀ ਹੁਕਮ ਕਰਦੇ ਹਨ:

**ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ ॥**
**ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ ॥੨॥**
**ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ ॥**
**ਹਰਿ ਜਨ ਕਰਣੀ ਊਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ ॥੩॥**

*(ਮਲਾਰ ਮ: ੩, ਪੰਨਾ ੧੨੬੦)*

ਸਾਰੇ ਆਕਾਰ ਤ੍ਰੈਗੁਣ ਹਨ। ਇਸ ਤੋਂ ਉਪਰਲੀ ਅਵਸਥਾ ਤੁਰੀਆ ਅਵਸਥਾ ਹੈ। ਤੁਰੀਆ ਗੁਣ ਦੀ ਪ੍ਰਾਪਤੀ ਅਕਾਲ ਪੁਰਖ ਦੀ ਨਦਰਿ ਤੇ ਗੁਰੂ ਪਾਤਸ਼ਾਹ ਦੇ ਦੱਸੇ ਹੋਏ ਮਾਰਗ 'ਤੇ ਚੱਲਣ ਨਾਲ ਸਤਿ ਸੰਗਤ ਵਿਚੋਂ ਪ੍ਰਾਪਤ ਹੁੰਦੀ ਹੈ।

ਚੰਦਨ ਵਿਚ ਖ਼ੁਸ਼ਬੋਈ ਹੋਣ ਦੇ ਨਾਲ ਨਾਲ ਉਸ ਦੇ ਅੰਦਰ ਇਕ ਹੋਰ ਵਿਸ਼ੇਸ਼ ਗੁਣ ਹੈ ਕਿ ਜਿਹੜਾ ਬੂਟਾ ਚੰਦਨ ਦੇ ਨੇੜੇ ਉਗਿਆ ਹੁੰਦਾ ਹੈ, ਉਹ ਵੀ ਖ਼ੁਸ਼ਬੂਦਾਰ ਹੋ ਜਾਂਦਾ ਹੈ। ਚੰਦਨ ਦੇ ਗੁਣ ਉਸ ਵਿਚ ਸਹਿਜ ਸੁਭਾਏ ਆਉਣੇ ਸ਼ੁਰੂ ਹੋ ਜਾਂਦੇ ਹਨ। ਬਿਲਕੁਲ ਇਸੇ ਤਰ੍ਹਾਂ

ਜਿਨ੍ਹਾਂ ਗੁਰਮੁਖਾਂ ਨੂੰ ਤੁਰੀਆ ਗੁਣ ਦੀ ਪ੍ਰਾਪਤੀ ਹੋ ਜਾਂਦੀ ਹੈ, ਉਨ੍ਹਾਂ ਦੀ ਉੱਤਮ ਕਰਣੀ ਦੇ ਕਾਰਨ, ਉਨ੍ਹਾਂ ਦੇ ਆਲੇ ਦੁਆਲੇ ਵੱਸਣ ਵਾਲੇ, ਉਨ੍ਹਾਂ ਦੇ ਨੇੜੇ ਰਹਿਣ ਵਾਲੇ ਤੇ ਉਨ੍ਹਾਂ ਦੇ ਲਾਗੇ ਵਿਚਰਣ ਵਾਲੇ ਜੀਵਨ ਵਿਚ ਵੀ ਇਹ ਖ਼ੁਸ਼ਬੋਈ ਪੈਦਾ ਹੋ ਜਾਂਦੀ ਹੈ। ਹਰਿ ਕੇ ਜਨਾਂ ਦੀ ਕਰਣੀ ਅਤਿ ਉੱਤਮ ਹੈ। ਉਹ ਕਰਣੀ ਹੀ ਕੀਰਤ ਹੈ, ਉਨ੍ਹਾਂ ਦੀ ਕਿਰਤ ਹੀ ਕੀਰਤੀ ਹੁੰਦੀ ਹੈ ਤੇ ਉਸ ਦੀ ਖ਼ੁਸ਼ਬੋਈ ਸਭਨਾਂ ਵਿਚ ਫੈਲ ਜਾਂਦੀ ਹੈ। ਤੁਰੀਆ ਪਦ ਅਮਰਾਪਦ ਹੈ। ਅਮਰਾਪਦ ਵਾਲੇ ਅਮਰ ਹਨ, ਅੰਮ੍ਰਿਤ ਦੇ ਧਾਰਨੀ ਹਨ। ਪਰਮਪਦ ਦੇ ਮਾਲਕ ਹਨ, ਇਸੇ ਨੂੰ ਚੌਥਾ ਪਦ ਕਿਹਾ ਹੈ।

# ਆਪ ਸਵਾਰਣਹਾਰ

ਸਾਡੇ ਰਹਿਣ ਸਹਿਣ ਦਾ ਚਲਨ ਬਣਿਆ ਹੋਇਆ ਹੈ ਕਿ ਅਸੀਂ ਘਰ ਦੀਆਂ ਵਸਤਾਂ, ਵਰਤਨਾਂ, ਭਾਂਡੇ ਟੀਂਡੇ ਤੇ ਬਰਤਨਾਂ ਆਦਿ ਨੂੰ ਸੁਆਰਦੇ ਰਹਿੰਦੇ ਹਾਂ ਤੇ ਸੁਆਰ ਸੁਆਰ ਕੇ ਰੱਖਦੇ ਹਾਂ। ਸੁਆਰਨ ਦਾ ਭਾਵ ਹੈ ਕਿ ਕਿਸੇ ਕਰੀਨੇ ਜਾਂ ਅਜਿਹੇ ਢੰਗ ਨਾਲ ਵਸਤਾਂ ਨੂੰ ਪੇਸ਼ ਕਰਨਾ ਜੋ ਉਹ ਮਨ-ਭਾਉਂਦੀਆਂ ਲੱਗਣ ਤੇ ਆਕਰਸ਼ਿਤ ਕਰਨ।

ਵਸਤਾਂ ਬਾਰੇ ਅਸੀਂ ਬਹੁਤ ਜਾਗਰੂਕ ਹਾਂ। ਆਪਣੇ ਵਿੱਤ ਅਨੁਸਾਰ ਸਾਰੇ ਹੀ ਉਨ੍ਹਾਂ ਨੂੰ ਸੁਆਰਦੇ ਰਹਿੰਦੇ ਹਾਂ ਪਰ ਚਲਨ ਨੂੰ ਸੁਆਰਨ ਦਾ ਸਾਨੂੰ ਚੇਤਾ ਹੀ ਨਹੀਂ ਰਹਿੰਦਾ। ਅਸੀਂ ਉਤਨਾ ਕੁਝ ਹੀ ਸੁਆਰਦੇ ਹਾਂ ਜਿਸ ਨਾਲ ਸਾਨੂੰ ਵਾਹ ਵਾਹ ਹੀ ਮਿਲੇ। ਉਦਾਹਰਣ ਵਜੋਂ ਅਸੀਂ ਆਪਣੇ ਕੱਪੜਿਆਂ 'ਤੇ ਇਤਨਾ ਖ਼ਰਚ ਕਰਦੇ ਹਾਂ ਕਿ ਜਦ ਕੋਈ ਖ਼ਾਸ ਕੱਪੜਾ ਅਸੀਂ ਕਿਸੇ ਖ਼ਾਸ ਵਿਆਹ ਢੰਗ, ਧਾਰਮਿਕ ਜਾਂ ਸਮਾਜਿਕ ਇਕੱਤਰਤਾ ਵਿਚ ਪਾਇਆ ਹੋਇਆ ਹੋਵੇ ਤਾਂ ਵੇਖਣ ਵਾਲਾ ਉਸ ਨੂੰ ਵੇਖਦਾ ਹੀ ਰਹਿ ਜਾਏ। ਜੇ ਨਹੀਂ ਤਾਂ ਘੱਟੋ ਘੱਟ ਤ੍ਰਭਕ ਉੱਠੇ। ਵਿਸ਼ੇਸ਼ ਕਰਕੇ ਬੀਬੀਆਂ ਤਾਂ ਪੁੱਛ ਹੀ ਲੈਂਦੀਆਂ ਹਨ—ਭੈਣਾਂ! ਇਸ ਸੂਟ ਦਾ ਕੱਪੜਾ ਕਿੱਥੋਂ ਲਿਆ ਜੇ ? ਕਿਸ ਪਾਸੋਂ ਸਿਵਾਇਆ ਜੇ ਆਦਿ ? ਉਸ ਵੇਲੇ ਜਿਸ ਬੀਬੀ ਤੋਂ ਇਹ ਪੁੱਛਿਆ ਜਾਏ, ਉਸ ਦੀ ਮਾਨਸਿਕ ਦਸ਼ਾ ਵੇਖਣ ਵਾਲੀ ਹੁੰਦੀ ਹੈ। ਉਸ ਦੇ ਚਿਹਰੇ 'ਤੇ ਫ਼ਖ਼ਰ ਤੇ ਗਰਵ ਦੀਆਂ ਲਕੀਰਾਂ ਜਿਹੀਆਂ ਉਭਰ ਆਉਂਦੀਆਂ ਹਨ। ਜਦ ਕਿ ਮੈਂ ਆਪ ਮਹਿਸੂਸ ਕੀਤਾ ਹੈ ਕਿ ਇਹ ਚਾਅ ਤੇ ਗਰਬ ਕੁਝ ਕੁ ਪਲਾਂ ਲਈ ਹੀ ਹੁੰਦਾ ਹੈ। ਉਸ ਬਾਦ ਮੇਲੇ ਠੇਲੇ ਤੇ ਉਹੀ ਇਕੱਠ ਦੀ ਉਹੀ ਪਾਗਲ ਭੀੜ। ਤੇ ਉਸ ਵਿਚ ਰਲਗੱਡ ਹੋਏ ਸਾਰੇ ਦੇ ਸਾਰੇ ਲੋਕ। ਜਦੋਂ ਪਾਰਟੀ ਦੇ ਖਾਣੇ ਤੋਂ ਕੱਪੜਾ ਲਾਹਿਆ ਜਾਂਦਾ ਹੈ ਤਾਂ ਦਸ ਹਜ਼ਾਰ ਦਾ ਸੂਟ ਪਾਉਣ ਵਾਲੀ ਤੋਂ ਲੈ ਕੇ ਆਮ ਕੱਪੜਿਆਂ ਵਾਲੀ ਕਿਸੇ ਸੁਆਣੀ ਵਿਚ ਸਭ ਤੋਂ ਪਹਿਲਾਂ ਤੇ ਸਭ ਤੋਂ ਵੱਧ ਖਾਣ ਦੀ ਲਾਲਸਾ ਇੱਕੋ ਜਿਹੀ ਹੁੰਦੀ ਹੈ। ਕਾਰਨ ਇਹ ਹੈ ਕਿ ਅੰਦਰਲਾ ਸੁਆਰਿਆ ਨਹੀਂ ਗਿਆ।

ਇਸ ਸੁਆਰਨ ਸਬੰਧੀ ਗੁਰੂ ਪਾਤਸ਼ਾਹ ਨੇ ਬੜਾ ਸੁੰਦਰ ਲਿਖਿਆ ਹੈ। ਅਸੀਂ ਧਨ ਇਕੱਤਰ ਕਰਦੇ ਹਾਂ ਅਤੇ ਉਸ ਧਨ ਨਾਲ ਆਪਣੇ ਧਾਮ ਨੂੰ ਭਰ ਲੈਂਦੇ ਹਾਂ। ਸਾਨੂੰ ਇਸ ਦਾ ਖ਼ਿਆਲ ਹੀ ਨਹੀਂ ਆਉਂਦਾ ਕਿ ਜਿਹੜੇ ਉਸ ਅਕਾਲ ਪੁਰਖ ਨੂੰ ਧਿਆਉਂਦੇ ਹਨ, ਉਸਨੂੰ ਧਿਆਨ ਵਿਚ ਰੱਖਦੇ ਹਨ, ਉਨ੍ਹਾਂ ਦਾ ਘਰ ਸਦਾ ਫੁੱਲਦਾ ਫਲਦਾ ਹੈ ਤੇ ਘਰ ਭਰਿਆ ਭਰਿਆ ਰਹਿੰਦਾ

ਹੈ। "ਜਿਨ ਹੇ ਤੁਮੁ ਧਿਆਇਓ ਤਿਨਿ ਪੂਰਨ ਪ੍ਰਤਾਪ ਪਾਇਓ", "ਸਗਲ ਤਨੁ ਧਾਮੁ ਫਲੁ ਫੂਲ ਸਿਉ ਫਲਤ ਹੈ", ਧਨ ਸੰਚੈ ਕਰਦਿਆਂ ਸਾਨੂੰ ਵਾਹਿਗੁਰੂ ਬਿਲਕੁਲ ਭੁੱਲਿਆ ਹੀ ਹੁੰਦਾ ਹੈ। ਅਸੀਂ ਤਾਂ ਆਪਣਾ ਰੋਅਬ ਦਾਬ ਤੇ ਦਬਦਬਾ ਬਣਾਉਣ ਲਈ ਧਨ ਇਕੱਠਾ ਕਰ ਰਹੇ ਹੁੰਦੇ ਹਾਂ। ਘਰ ਸੁਆਰਦੇ ਹਾਂ, ਮੰਦਰ ਸੁਆਰਦੇ ਹਾਂ, ਅੰਦਰ ਬਿਲਕੁਲ ਨਹੀਂ ਸੁਆਰਦੇ। ਇਸ ਸਾਰੇ ਸੰਚ ਨੇ ਸਾਡੇ ਨਾਲ ਨਹੀਂ ਜਾਣਾ। ਇਹ ਗੱਲ ਸਭਨਾਂ ਨੂੰ ਪਤਾ ਹੈ। ਬੜੀ ਦੁਖਦਾਈ ਗੱਲ ਹੈ ਕਿ ਇਸ ਕੰਮ ਤੋਂ ਮੁੜਦਾ ਕੋਈ ਨਹੀਂ। ਤਰ੍ਹਾਂ ਤਰ੍ਹਾਂ ਦੇ ਰੰਗਾਂ ਨਾਲ ਘਰ ਦੇ ਫ਼ਰਸ਼, ਕੰਧਾਂ, ਬੂਹੇ, ਬਾਰੀਆਂ, ਪੜਦੇ ਸੁਆਰ ਸਜਾ ਕੇ ਰੱਖੇ ਹੁੰਦੇ ਹਨ। ਇਹ ਸਭ ਕਰਨਾ ਕੋਈ ਗ਼ਲਤ ਨਹੀਂ, ਗ਼ਲਤ ਤਾਂ ਇਹ ਹੈ ਕਿ ਦਾਤਾ ਭੁੱਲਿਆ ਹੁੰਦਾ ਹੈ, ਘਰ ਮੰਦਰ ਸੌਰ ਜਾਂਦਾ ਹੈ, ਮਨ ਮੰਦਰ ਨਹੀਂ ਸੌਰਦਾ।

**ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ॥**
**ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ॥**
**ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ॥**
**ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ॥**
**ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ॥੧੫॥**

*(ਸੋਰਠਿ ਕੀ ਵਾਰ ਮ: ੪, ਪੰਨਾ ੬੪੮)*

ਘਰ ਨੂੰ ਸਵਾਰਨ ਦੇ ਨਾਲ ਨਾਲ ਤਰ੍ਹਾਂ ਤਰ੍ਹਾਂ ਦੇ ਘੋੜੇ ਵੀ ਹਾਸਲ ਕਰ ਲਏ। ਅੱਗੇ ਘੋੜੇ ਹੁੰਦੇ ਸਨ, ਹੁਣ ਮਾਰੂਤੀ, ਡੀਲੈਕਸ, ਜ਼ੈੱਨ, ਸੀਲੋ, ਮਰਸਡੀਜ਼ ਆਦਿ ਜੁਟਾ ਲੈਂਦੇ ਹਾਂ। ਮਨ ਨੂੰ ਸੰਤੋਖ ਨਹੀਂ, ਮਨ ਸਵਾਰਿਆ ਨਹੀਂ ਤੇ ਨਾਲ ਕੁਝ ਜਾਣਾ ਨਹੀਂ। ਗੱਲ ਸਾਰੀ ਇਹ ਹੈ ਕਿ ਇਨ੍ਹਾਂ ਵਸਤਾਂ ਨੇ ਵਾਹਿਗੁਰੂ ਵਲੋਂ ਚਿੱਤ ਹਟਾ ਦਿੱਤਾ। ਇਸ ਪ੍ਰਕਾਰ ਇਹ ਸਾਰੇ ਰੰਗ ਬਦਰੰਗ ਹਨ, ਫਿੱਕੇ ਹਨ, ਫਿੱਟੇ ਹਨ, ਕਿਉਂਕਿ ਇਨ੍ਹਾਂ ਰੰਗਾਂ ਦਾ ਦੁਨਿਆਵੀ ਮਾਲਕ ਤੇ ਧਾਰਕ ਇਨ੍ਹਾਂ ਦੇ ਕਾਰਨ ਫਿੱਟ ਗਿਆ। ਆਪਣੇ ਆਪ ਵਿਚ ਸਮਿੱਚਦਾ ਨਹੀਂ, ਲੋਕਾਂ ਨੂੰ ਬੁਲਾਉਂਦਾ ਤਾਂ ਹੈ ਪਰ ਉਨ੍ਹਾਂ ਨਾਲ ਰਲਦਾ ਮਿਲਦਾ ਨਹੀਂ ਤੇ ਨਾ ਹੀ ਕਿਸੇ ਨੂੰ ਆਪਣੇ ਨਾਲ ਰਲਾਉਂਦਾ ਹੈ। ਇਸ ਲਈ ਇਹ ਸਾਰੀਆਂ ਵਸਤਾਂ ਸੁਖਦਾਇਕ ਲਗਦਿਆਂ ਹੋਇਆਂ ਵੀ ਦੁੱਖਾਂ ਦਾ ਕਾਰਨ ਬਣ ਜਾਂਦੀਆਂ ਹਨ। ਜਦੋਂ ਗ੍ਰਹਿ ਵਿਚ ਲਾਲ ਰੰਗੀਲਾ ਹੋਵੇ ਤਾਂ ਸੁੱਖ ਮਿਲਦਾ ਹੈ। ਜਿਸ ਨੇ ਅਜਿਹਾ ਕਰ ਲਿਆ, ਉਸ ਨੇ ਆਪਾ ਸੁਆਰ ਲਿਆ।

ਅੱਜ ਦੇ ਮਾਇਆਵਾਦੀ ਯੁੱਗ ਵਿਚ ਆਪਾ ਸੁਆਰਨ ਦਾ ਕਾਰਜ ਪਛੜ ਗਿਆ ਹੈ, ਕਿ ਸਾਰਾ ਸਿਆਪਾ ਹੀ ਉਸੇ ਦਾ ਹੈ। ਸਭ ਕੁਝ ਹੁੰਦਿਆਂ ਹੋਇਆਂ ਵੀ ਕੁਝ ਨਹੀਂ। ਜਿਤਨੇ ਕੱਪੜੇ ਹਨ ਉਦੂੰ ਵੱਧ ਨੰਗੇਜ, ਜਿਤਨੇ ਖਾਣੇ ਹਨ ਉਦੂੰ ਵੱਧ ਭੁੱਖ ਬਲੱਸਾ। ਜਿਤਨਾ ਧਨ ਹੈ, ਉਦੂੰ ਵੱਧ ਧਨ ਧਨਾਢ ਗ਼ਰੀਬ ਹਨ। ਰੱਫੜ ਇਹੀ ਹੈ ਕਿ ਆਪਾ ਨਹੀਂ ਸੁਆਰਿਆ। ਆਪਾ ਉਦੋਂ ਹੀ ਸੁਆਰਿਆ ਜਾ ਸਕੇਗਾ, ਜਦੋਂ ਆਪਾ-ਚੀਨਣ ਜਾਂ ਪਹਿਚਾਨਣ ਦੀ ਇੱਛਾ ਪੈਦਾ ਹੋਏਗੀ। ਇਹ ਅਕਾਲ ਪੁਰਖ ਦੀ ਕ੍ਰਿਪਾ, ਸਤਿਗੁਰੂ, ਗੁਰੂ, ਗੁਰਬਾਣੀ ਜਾਂ ਗੁਰ-ਸ਼ਬਦ ਦੁਆਰਾ ਹੋਏ ਜਾਂ ਫਿਰ ਸਾਧ ਸੰਗਤ ਵਿਚ ਬੈਠ ਕੇ। ਇਹ ਤਿੰਨੇ ਵਸਤਾਂ ਗੁਰਮਤਿ ਦੇ ਮੁੱਖ ਸਰੋਤ ਹਨ। ਜੇ ਹਰਿਮੰਦਰ ਦੀ ਗੱਲ ਕੀਤੀ ਹੈ ਤਾਂ ਵੱਖ ਵੱਖ ਥਾਵਾਂ 'ਤੇ ਤਿੰਨੇ ਹਰਿਮੰਦਰ ਆਏ ਹਨ। ਜੇ ਅੰਮ੍ਰਿਤਸਰ ਦੀ ਗੱਲ ਕੀਤੀ ਹੈ ਤਾਂ ਇਹ ਤਿੰਨੇ ਖ਼ੁਦ ਸਾਖਿਆਤ ਅੰਮ੍ਰਿਤਸਰ ਹਨ। ਜੇ ਨਾਮ ਦੀ ਗੱਲ ਹੋਈ ਹੈ ਤਾਂ ਨਾਮ ਕਾ ਦਾਤਾ ਅਕਾਲ ਪੁਰਖ ਸਤਿਗੁਰੂ

ਜਾਂ ਸਾਧ ਸੰਗਤ ਹੈ। ਆਪਾ ਵੀ ਇਹਨਾਂ ਦੁਆਰਾ ਸੁਆਰਿਆ ਜਾ ਸਕਦਾ ਹੈ। ਗੁਰਬਾਣੀ ਵਿਚ ਹੁਕਮ ਹੈ:

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥੯੫॥**

*(ਸਲੋਕ ਫਰੀਦ ਜੀ, ਪੰਨਾ ੧੩੮੨)*

ਸਤਿਕਾਰਯੋਗ ਸ਼ੇਖ਼ ਫ਼ਰੀਦ ਸਾਹਿਬ ਫ਼ੁਰਮਾਉਂਦੇ ਹਨ ਕਿ ਆਪ ਸੁਆਰਨ ਨਾਲ ਆਪਣੇ ਆਪ ਦਾ ਪਤਾ ਲੱਗ ਜਾਏਗਾ। ਮੈਂ ਨਾਲ ਮਿਲਾਪ ਹੋ ਜਾਏਗਾ। ਮੈਂ ਮਾੜੀ ਤੇ ਖੀਨ ਪੈ ਜਾਏਗੀ। ਸੁੱਖ ਉਪਜ ਜਾਏਗਾ, ਇਸ ਆਪਾ-ਚੀਨਣ ਨਾਲ ਹੀ ਭਰਮ ਦੀ ਕਾਈ ਮਿਟ ਜਾਂਦੀ ਹੈ ਅਤੇ ਅੰਦਰਲੀ ਵਸਤ ਦੀ ਖ਼ੁਸ਼ਬੂ ਮਾਣੀ ਜਾ ਸਕਦੀ ਹੈ। ਇਥੇ ਸ਼ੇਖ਼ ਸਾਹਿਬ ਅਕਾਲ ਪੁਰਖ ਪਰਮਾਤਮਾ ਕੋਲੋਂ ਅਖਵਾ ਰਹੇ ਹਨ—ਫ਼ਰੀਦਾ ਆਪਾ ਪਛਾਣ। ਮੈਨੂੰ ਆਪਣੀ ਦ੍ਰਿੜ੍ਹਤਾ ਨਾਲ ਮਿਲ, ਤੈਨੂੰ ਸੁੱਖ ਮਿਲੇਗਾ। ਜੇ ਤੂੰ ਮੇਰਾ ਹੋ ਜਾਏਂ ਤਾਂ ਸਭ ਜਗ ਤੇਰਾ ਹੋ ਜਾਏਗਾ। ਬਿਲਕੁਲ ਐਸੀ ਹੀ ਸ਼ੈਲੀ ਭਗਤ ਨਾਮਦੇਵ ਜੀ ਨੇ ਪਵਿੱਤਰ ਸ਼ਬਦ "ਦੂਧੁ ਕਟੋਰੈ ਗਡਵੈ ਪਾਨੀ" ਵਿਚ ਵਰਤੀ ਹੈ। ਆਪ ਜੀ ਆਖਦੇ ਹਨ "ਏਕੁ ਭਗਤੁ ਮੇਰੇ ਹਿਰਦੇ ਬਸੈ" ਮੇਰੇ ਜਿਸ ਪਿਆਰੇ ਭਗਤ ਨੇ ਸਰੀਰ ਰੂਪੀ ਗੜਵੇ ਉੱਤੇ ਦੁੱਧ ਰੂਪੀ ਸੁੱਧ ਬੁੱਧ ਮੇਰੇ ਸਮਰਪਿਤ ਕਰ ਦਿੱਤੀ ਹੈ, ਉਸ ਦਾ ਜੀਵਨ ਸਫਲ ਹੈ। ਅਜਿਹੇ ਭਗਤਾਂ ਨੂੰ ਵੇਖ ਕੇ ਸ੍ਰੀ ਨਰਪਤਿ ਨਾਰਾਇਣ ਜੀ ਖ਼ੁਸ਼ ਹੁੰਦੇ ਤੇ ਮੁਸਕਰਾਉਂਦੇ ਹਨ; ਇਤਨਾ ਵੱਡਾ ਰੁਤਬਾ ਹੈ ਆਪ ਸੁਆਰਣ ਵਾਲਿਆਂ ਦਾ, ਕਿ ਉਹ ਨਾਰਾਇਣ ਦੇ ਹਿਰਦੇ ਵਿਚ ਵਸਦੇ ਹਨ।

ਸਾਡੇ ਮਾਨਵੀ ਮਨ ਵਿਚ ਇਕ ਬੜੀ ਵੱਡੀ ਘਾਟ ਹੈ ਕਿ ਜਦੋਂ ਅਜਰ ਵਸਤੂ ਦੀ ਕੁਝ ਪ੍ਰਾਪਤੀ ਹੋਣ ਲਗਦੀ ਹੈ ਤਾਂ ਸਾਡੇ ਕੋਲੋਂ ਜਰਿਆ ਨਹੀਂ ਜਾ ਸਕਦਾ। ਜੋ ਅਕਾਲ ਪੁਰਖ ਪਿਤਾ ਚਾਹੁੰਦੇ ਹਨ, ਉਹ ਕਰਿਆ ਨਹੀਂ ਜਾਂਦਾ। ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਅਜਿਹੇ ਪੁਰਖ ਪਾਪੀ ਤੇ ਹਤਿਆਰੇ ਹਨ, ਹੇ ਅਕਾਲ ਪੁਰਖ! ਕਿਰਪਾ ਕਰ ਕਿ ਇਹੋ ਜਿਹੇ ਬੰਦਿਆਂ ਨਾਲ ਮੇਰਾ ਸਾਹਮਣਾ ਹੀ ਨਾ ਹੋਏ। ਮੈਂ ਉਨ੍ਹਾਂ ਨੂੰ ਅੱਖੀਂ ਨਾ ਵੇਖਾਂ। ਅਜਿਹੇ ਮਨੁੱਖ ਘਟੀਆ ਤੇ ਬੁਰਿਆਰ ਹਨ। ਉਹ ਕਿਸੇ ਛਨਾਰ ਵਾਂਗ ਘਰ ਘਰ ਫਿਰਦੇ ਰਹਿੰਦੇ ਹਨ ਤੇ ਉਨ੍ਹਾਂ ਦੀ ਕੋਈ ਪਤ ਨਹੀਂ।

**ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ॥**
**ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ॥**
**ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ॥**
**ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ॥**
**ਹਰਿ ਮੇਲਹੁ ਸਤਿਗੁਰ ਦਇਆ ਕਰਿ ਗੁਰ ਕਉ ਬਲਿਹਾਰੀ॥੨੩॥**

*(ਵਾਰ ਸੋਰਠਿ ਮ: ੪, ਪੰਨਾ ੬੫੧)*

ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਬੜੇ ਚੰਗੇ ਭਾਗ ਹੋਣ ਤਾਂ ਗੁਰ ਸੰਗਤ ਦੀ ਪ੍ਰਾਪਤੀ ਹੁੰਦੀ ਹੈ। ਗੁਰ ਸੰਗਤ ਵਿਚ ਇੱਕੋ ਨਾਮ ਦਾ ਵਾਸਾ ਹੈ। ਕੇਵਲ ਅਕਾਲ ਪੁਰਖ ਦੀ ਮਹਿਮਾ ਹੈ ਅਤੇ ਉਹੀ ਗੁਰਮੁਖਿ ਅਕਾਲ ਪੁਰਖ ਕ੍ਰਿਪਾ ਕਰ ਕੇ ਸਤਿ ਸੰਗੀਆਂ ਨੂੰ ਸੁਆਰ ਦਿੰਦਾ ਹੈ। ਪਾਤਸ਼ਾਹ ਫਿਰ ਵਨਿਮਰਤਾ ਵਿਚ ਬਿਨੈ ਕਰਦੇ ਹਨ ਕਿ ਵਾਹਿਗੁਰੂ, ਦਇਆ ਕਰ ਕੇ ਮੈਨੂੰ ਸਤਿਗੁਰੂ ਨਾਲ ਮੇਲ ਦੇ। ਮੈਂ ਐਸੇ ਸਤਿਗੁਰੂ ਤੋਂ ਬਲਿਹਾਰੇ ਜਾਂਦਾ ਹਾਂ, ਵਾਰ ਵਾਰ ਜਾਂਦਾ

ਹਾਂ, ਜਿਸ ਗੁਰੂ ਨੇ ਸਾਧ ਸੰਗਤ ਨਾਲ ਮਿਲਾ ਕੇ ਅਕਾਲ ਪੁਰਖ ਨਾਲ ਮੈਨੂੰ ਮੇਲ ਦਿੱਤਾ ਅਤੇ ਸੁਆਰ ਦਿੱਤਾ।

ਇਸੇ ਹੀ ਸਬੰਧ ਵਿਚ ਗੁਰੂ ਅਮਰਦਾਸ ਜੀ ਦੀ ਨਦਰੇ ਕਰਮ ਦਾ ਜ਼ਿਕਰ, ਰਾਮਕਲੀ ਦੀ ਵਾਰ ਵਿਚ, ਸੱਤਾ ਜੀ ਤੇ ਬਲਵੰਡ ਜੀ ਨੇ ਕੀਤਾ ਹੈ। ਆਪ ਜੀ ਆਖਦੇ ਹਨ ਕਿ ਸਤਿਗੁਰਾਂ ਦੀ ਮਿਹਰ ਦੀ ਨਿਗਾਹ ਘੁੰਙਣੀਆਂ ਵੇਚਣ ਵਾਲੇ ਯਤੀਮ ਤੇ ਗ਼ਰੀਬ ਮਾਲਕ ਭਾਈ ਜੇਠਾ ਜੀ ਉੱਤੇ ਪੈ ਗਈ। ਉਹ ਇਸ ਭਾਗਸ਼ਾਲੀ ਤੇ ਪ੍ਰਤਾਪੀ ਬਾਲਕ ਨੂੰ ਆਪਣੇ ਨਾਲ ਹੀ ਗੋਇੰਦਵਾਲ ਸਾਹਿਬ ਲੈ ਗਏ। ਸੇਵਾ ਅਤੇ ਸਾਧ ਸੰਗਤ ਵਿਚ ਭਾਈ ਜੇਠਾ ਜੀ ਦਾ ਮਨ ਮਾਂਜ ਮਾਂਜ ਕੇ ਗੁਰੂ ਪਿਤਾ ਨੇ ਅਗੰਮੀ ਚਮਕ ਪੈਦਾ ਕਰ ਦਿੱਤੀ। ਕਮਾਲ ਦੀ ਗੱਲ ਇਹ ਹੈ ਕਿ "ਇਹ ਕਾਰਜ ਤੂੰ ਆਪ ਕੀਉ" ਦੇ ਮਹਾਂਵਾਕ ਅਨੁਸਾਰ ਗੁਰੂ ਪਾਤਸ਼ਾਹ ਨੇ ਖ਼ੁਦ ਕੀਤਾ।

**ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥**
**ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥**
**ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥**
**ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥**

*(ਵਾਰ ਰਾਮਕਲੀ, ਸਤੈ ਤਥਾ ਬਲਵੰਡ, ਪੰਨਾ ੯੬੮)*

ਇਹ ਕਰਾਮਾਤ ਹੈ ਪੂਰੇ ਗੁਰੂ ਦੀ, ਜਿਸ ਨੇ ਇਸ ਤਰ੍ਹਾਂ ਨਾਲ ਸਿਰਿਆ ਤੇ ਸਵਾਰਿਆ, ਨਿਤਾਣੇ ਤੇ ਨਿਮਾਣੇ ਬਾਲਕ ਦੇ ਚਲਨ ਦੀ ਉਸਾਰੀ ਇਸ ਤਰ੍ਹਾਂ ਨਾਲ ਕੀਤੀ ਕਿ ਉਸ ਨੂੰ ਆਪਣਾ ਰੂਪ ਹੀ ਪ੍ਰਦਾਨ ਕਰ ਦਿੱਤਾ। ਆਪਣੀ ਜੋਤਿ ਦੇ ਕੇ ਆਪਣੇ ਵਰਗਾ ਬਣਾ ਲਿਆ। ਇਸ ਸਿਰਜੇ ਤੇ ਸਵਾਰੇ ਜਾਣ ਵਾਲੇ ਦੀ ਮਹਾਨਤਾ ਇਹ ਹੈ ਕਿ ਉਸ ਨੇ ਅਜਰ ਵਸਤੂ ਨੂੰ ਜਰ ਲਿਆ। ਨਿਮਰਤਾ ਦਾ ਲੜ ਨਹੀਂ ਛੱਡਿਆ ਅਤੇ ਪ੍ਰਾਪਤੀ ਉਪਰੰਤ ਕਿਹਾ:

**ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥**
**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥**
**ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥੪॥**

*(ਗਉੜੀ ਮ: ੪, ਪੰਨਾ ੧੬੭)*

ਪੂਰੇ ਗੁਰੂ ਦੀ ਇਹ ਕਰਾਮਾਤ ਹੀ ਹੈ ਕਿ ਸਿਰਜਣਹਾਰੇ ਨੇ ਜਿਵੇਂ ਆਪਣੇ ਮਨ ਵਿਚ ਧਾਰਿਆ, ਬਿਲਕੁਲ ਉਸੇ ਤਰ੍ਹਾਂ ਦੇ ਜੇਠਾ ਨੂੰ ਸਵਾਰਿਆ। ਇਹ ਕਾਰਜ ਕਿਸੇ ਕਰਾਮਾਤ ਤੋਂ ਘੱਟ ਨਹੀਂ ਸੀ ਕਿ ਇਹ ਬੇ-ਸਹਾਰਾ ਮਾਲਕ ਸਤਿਗੁਰੂ ਗੁਰੂ ਨਾਨਕ ਦੀ ਗੱਦੀ ਪ੍ਰਾਪਤ ਕਰ ਕੇ ਪਾਰਬ੍ਰਹਮ ਦਾ ਰੂਪ ਬਣ ਗਿਆ। ਸਭਨਾਂ ਸਿੱਖਾਂ, ਗੁਰੂ ਪੁੱਤਰਾਂ, ਰਿਸ਼ਤੇਦਾਰਾਂ, ਗੁਰੂ ਗੱਦੀ ਦੇ ਦਾਅਵੇਦਾਰਾਂ, ਸੰਬਾਰੀ ਸਿੱਕਦਾਰਾਂ ਤੇ ਸਰਦਾਰਾਂ ਸਭਨਾਂ ਨੇ ਹੀ ਗੁਰੂ ਰਾਮਦਾਸ ਅੱਗੇ ਸਿਰ ਨਿਵਾ ਦਿੱਤਾ।

ਅਕਾਲ ਪੁਰਖ ਕ੍ਰਿਪਾ ਕਰ ਕੇ ਸਤਿਗੁਰੂ ਦੀ ਸੰਗਤ ਬਖ਼ਸ਼ ਦਿੰਦਾ ਹੈ। ਗੁਰ ਸੰਗਤ ਗੁਰੂ ਦੇ ਗੁਣ ਪ੍ਰਦਾਨ ਕਰ ਕੇ ਮਨੁੱਖ ਨੂੰ ਸਵਾਰ ਦਿੰਦਾ ਹੈ। ਜਨਮ ਨੂੰ ਸਵਾਰ ਦਿੰਦਾ ਹੈ। ਹਲਤ ਤੇ ਪਲਤ ਦੋਵੇਂ ਹੀ ਸਵਾਰ ਦਿੱਤੇ। ਬਿਧੀਆਂ ਉਹੀ ਬਣਾਉਂਦਾ ਹੈ ਤੇ ਉਹ ਆਪ ਸਵਾਰਣਹਾਰ ਹੈ।

# ਜੋਗ

ਮੁੰਦਰਾਂ, ਖਿੰਥਾ, ਝੋਲੀ, ਜੋਗ, ਡੰਡਾ, ਕੁਤਕ, ਲਕੜੀ, ਚਮੜੀ, ਚਪੜੀ, ਖੱਲੜੀ, ਖੱਪਰੀ, ਜਟਾਜੂਟ, ਬਿਭੂਤੀ, ਖੇਹ, ਖੱਲ, ਮ੍ਰਿਗਸ਼ਾਲਾ, ਸਿੰਵੀ ਆਦਿ ਹੋਰ ਸਾਰੇ ਵੇਸ ਭੇਖ ਪਖੰਡ ਤੇ ਕਰਮਕਾਂਡ ਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਤਰ੍ਹਾਂ ਨਾਲ ਇਕ ਪਾਸੇ ਖੋਟੀ ਵਸਤੂ ਸਮਝ ਕੇ ਇੰਜ ਬਾਹਰਵਾਰ ਸੁੱਟਿਆ ਕਿ ਮੁੜ ਇਹ ਗੁਰਮਤਿ ਦੇ ਨੇੜੇ ਹੀ ਨਾ ਆਵੇ। ਅਸੀਂ ਕੱਚੀ ਪ੍ਰੀਤ ਵਾਲੇ ਫਿਰ ਇਸ ਸਭ ਕਾਸੇ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਗੁਰਮਤਿ ਦੁਆਰਾ ਪ੍ਰਵਾਨਿਤ ਤੇ ਪ੍ਰਮਾਣਿਕ ਸਿੱਧ ਕਰਨ ਦੇ ਹਠੀਲੇ ਤੇ ਕੋਝੇ ਯਤਨ ਕਰਦੇ ਹੀ ਰਹਿੰਦੇ ਹਾਂ।

ਗੁਰੂ ਨਾਨਕ ਪਾਤਸ਼ਾਹ ਨੇ ਇਸ ਸਾਰੇ ਨੂੰ ਕੂੜ ਕਬਾੜਾ ਆਖਿਆ। ਅਸੀਂ ਕਿਤਨੇ ਆਗਿਆਕਾਰ ਅਤੇ ਫਰਮਾਬਰਦਾਰ ਬੇਟੇ ਹਾਂ ਕਿ ਜਿਸ ਕੂੜੇ ਨੂੰ ਗੁਰੂ ਪਾਤਸ਼ਾਹ ਨੇ 'ਗਿਆਨੇ ਕੀ ਬੱਢਣੀ' ਭਾਵ ਗੁਰੂ ਮਤਿ ਦੇ ਝਾੜੂ ਨਾਲ ਬਾਹਰ ਕੱਢਿਆ ਸੀ, ਅਸੀਂ ਮੁੜ ਗੁਰਦੁਆਰਿਆਂ ਵਿਚ ਖਿਲਾਰੀ ਜਾ ਰਹੇ ਹਾਂ। ਗੁਰੂ ਨਾਨਕ ਦੇਵ ਜੀ ਹੁਕਮ ਕਰਦੇ ਹਨ:

**ਛੋਡਹੁ ਪ੍ਰਾਣੀ ਕੂੜ ਕਬਾੜਾ॥ ਕੂੜੁ ਮਾਰੇ ਕਾਲੁ ਉਛਾਹਾੜਾ॥**

*(ਮਾਰੂ ਮ: ੧, ਪੰਨਾ ੧੦੨੫)*

ਜਿਸ ਕਾਰਤਾ ਕੁਤਵਾਰ ਨੂੰ ਬੁਹਾਰ ਬਾਹਰ ਕੱਢਿਆ ਸੀ, ਉਸ ਵਿਚੋਂ ਕੁਝ ਨਹੀਂ ਨਿਕਲਣਾ। ਜੇ ਫਿਰ ਵੀ ਅਜਿਹਾ ਕਰਦੇ ਹਾਂ ਤਾਂ ਅਸੀਂ ਜ਼ਿੰਦਗੀ ਨੂੰ ਅਜਾਈਂ ਗੁਆ ਕੇ ਮੌਤ ਨੂੰ ਜੱਫੇ ਪਏ ਮਾਰਦੇ ਹਾਂ।

ਗੁਰੂ ਪਾਤਸ਼ਾਹ ਦਾ ਆਪਣਾ ਵਿਲੱਖਣ ਢੰਗ ਹੈ, ਉਹ ਜਾਣਦੇ ਸਨ ਕਿ ਲੋਕਾਂ ਕੋਲੋਂ ਸਦੀਆਂ ਪੁਰਾਣੇ ਇਸ ਵਿਚਾਰ ਨੂੰ ਛੇਤੀ ਛੱਡ ਨਹੀਂ ਹੋਣਾ। ਜੋਗ ਦਾ ਇਹ ਧੰਧ ਤੇ ਪਖੰਡ, ਮਨੁੱਖਾ, ਜੇ ਤੈਨੂੰ ਇਤਨਾ ਹੀ ਪਿਆਰਾ ਹੈ ਤਾਂ ਤੂੰ ਸੰਤੋਖ ਦੀਆਂ ਮੁੰਦਰਾਂ ਸੁੱਚੀ ਕਿਰਤ ਤੇ ਸ਼ਰਮ ਨੂੰ ਝੋਲੀ ਬਣਾ ਲੈ। ਜੋਗੀ ਆਪਣੇ ਪਿੰਡੇ 'ਤੇ ਬਿਭੂਤੀ ਮਲਦਾ ਹੈ। ਪਾਤਸ਼ਾਹ ਫ਼ੁਰਮਾਂਦੇ ਹਨ ਕਿ ਤੂੰ ਆਪਣੇ ਆਲੇ ਦੁਆਲੇ ਅਕਾਲ ਪੁਰਖ ਦੇ ਧਿਆਨ ਦੀ ਬਿਭੂਤੀ ਰੱਖ ਕੇ, ਉਸ ਵਿਚ ਸੁਰੱਖਿਅਤ ਰਹਿ, ਜ਼ਿੰਦਗੀ ਥੋੜ੍ਹਚਿਰੀ ਹੈ। ਕਾਲ ਦੀ ਖਿੰਥਾ ਨੂੰ ਸਾਹਮਣੇ ਰੱਖ ਕੇ ਅਕਾਲ ਦੇ ਗੁਣ ਅਰਜਿਤ ਕਰ। ਕੋਈ ਪਤਾ ਨਹੀਂ ਕਦੋਂ ਇਸ ਕੁਆਰੀ ਕੰਨਿਆ ਰੂਪ ਕਾਇਆ ਨੂੰ ਕਾਲ ਪਰਣਾ ਕੇ ਲੈ ਜਾਏ। ਇਸ ਜੀਵਨ ਨੂੰ ਇਸ ਦੁਨੀਆ ਦੀ ਭੀੜ ਵਿਚੋਂ ਸਾਫ਼ ਸਾਫ਼ ਅਤੇ ਪਤ ਨਾਲ ਕੱਢ ਕੇ ਲੈ ਜਾਣ ਵਾਸਤੇ ਆਪਣੇ ਹੱਥ ਵਿਚ ਵਿਸ਼ਵਾਸ ਦਾ ਡੰਡਾ ਕੁਤਕ ਜਾਂ ਲੱਕੜੀ ਰੱਖ; ਇਸ ਨਾਲ ਤੂੰ ਕਾਮ ਦੇ ਹਾਥੀ, ਕਰੋਧ ਦੇ ਸੱਪ, ਲੋਭ ਦੇ ਕੁੱਤੇ, ਮੋਹ ਦੇ ਲੂੰਬੜ ਅਤੇ ਅਹੰਕਾਰ ਦੇ ਬਘਿਆੜ ਨੂੰ ਆਪਣੇ ਤੋਂ ਦੂਰ ਰਖ ਨਿਅੰਤਰਿਤ ਕਰ ਸਕੇਂ। ਅਜਿਹਾ ਕਰਨ ਨਾਲ ਮਨੁੱਖ ਆਪਣੇ ਮਨ ਨੂੰ ਜਿੱਤ ਕੇ ਜਗਜੀਤ ਹੋਵੇਗਾ ਅਤੇ ਜੋਗੀਆਂ ਦੇ ਸਭ ਤੋਂ ਉੱਤਮ ਪੰਥ 'ਆਈ ਪੰਥ' ਦਾ ਸਿਰਮੌਰ ਬਣ ਸਕੇਗਾ।

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥**
**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥** *(ਜਪੁਜੀ, ਪੰਨਾ ੬)*

ਇਸ ਤਰ੍ਹਾਂ ਦਾ ਜੋਗੀ ਸੁੰਨ ਸਮਾਧ ਅਤੇ ਅਭੁਰ ਅਵਸਥਾ ਵਿਚ ਪੁੱਜ ਕੇ ਸ਼ਬਦ ਅਨਾਹਿਤ ਨੂੰ ਸੁਣ ਸਕੇਗਾ। ਅਨਹਦ ਝੁਣਕਾਰ ਦਾ ਰਸ ਮਾਣ ਸਕੇਗਾ। ਇਹ ਸਭ ਕੁਝ

ਕਰਦਿਆਂ ਉਸ ਕਰਤੇ ਨੂੰ ਨਹੀਂ ਭੁੱਲਣਾ। ਉਸ ਨੂੰ ਸਦਾ ਆਦੇਸ ਤੇ ਨਮਸਕਾਰ ਕਰਦਿਆਂ ਹੀ ਰਹਿਣਾ। ਜੇ ਉਸ ਨੂੰ ਭੁਲਾ ਦਿੱਤਾ ਤਾਂ ਕਰਮ ਪ੍ਰਧਾਨ ਕਰਕੇ ਵਾਹਿਗੁਰੂ ਨਾਲੋਂ ਵਿਛੋੜਾ ਪਾ ਲਵਾਂਗੇ।

ਗੁਰਮਤਿ ਨੇ ਜੋਗ ਨੂੰ ਜੀਵਨ ਦੇ ਯੋਗ ਨਹੀਂ ਮੰਨਿਆ, ਸਗੋਂ ਇਹ ਇਕ ਅਯੋਗ ਜੀਵਨ ਵਿਧੀ ਹੈ। ਜਿਨ੍ਹਾਂ ਨੂੰ ਅਕਾਲ ਪੁਰਖ ਅਤੇ ਜੀਵਨ ਬਾਰੇ ਕੁਝ ਸਮਝ ਆ ਜਾਵੇ ਤਾਂ ਉਹ ਦੁਨੀਆ ਤਿਆਗ ਪਹਾੜਾਂ ਦੀਆਂ ਕੁੱਛਾਂ ਤੇ ਕੰਦਰਾਂ ਵਿਚ ਜਾ ਛੁਪਣ, ਇਹ ਗੱਲ ਬੜੀ ਅਯੋਗ ਹੈ। ਯੋਗ ਇਹ ਹੈ ਕਿ ਜੀਵਨ ਦੀ ਸੱਚਾਈ ਤੋਂ ਭੱਜ ਕੇ ਪਿੱਠ ਨਾ ਵਿਖਾਈ ਜਾਏ, ਸਗੋਂ ਬਹਾਦਰੀ ਨਾਲ ਅਕਾਲ ਪੁਰਖ ਨੂੰ ਸਨਮੁਖ ਰੱਖ ਕੇ ਉਸ ਦਾ ਮੁਕਾਬਲਾ ਕੀਤਾ ਜਾਏ। ਮਨ, ਕਿਰਤ ਦੀ ਜੋਗ ਨਾਲ ਹਿਰਦੇ ਰੂਪੀ ਧਰਤੀ ਵਿਚ ਨਾਮ ਨੂੰ ਬੋਏ।

ਗੁਰੂ ਕੇ ਅਨਿਨ ਸਿੱਖ ਭਾਈ ਹਿੱਤਾ ਰੰਧਾਵਾ ਜੀ ਦੇ ਬੇਟੇ ਅਜਿੱਤਾ ਰੰਧਾਵਾ ਨੇ ਗੁਰੂ ਨਾਨਕ ਸਾਹਿਬ ਦੇ ਬਟਾਲੇ ਵਿਖੇ ਦਰਸ਼ਨ ਕੀਤੇ। ਉਹਨੇ ਪ੍ਰਸ਼ਨ ਕੀਤਾ—ਬਾਬਾ ਜੀ, ਜੋਗੀ ਆਪਣੇ ਅਸ਼ਟ ਯੋਗ ਦੱਸਦਿਆਂ ਇਸ ਦੇ ਅੱਠ ਭਾਗ ਦੱਸਦੇ ਹਨ। ਤੇ ਅੱਗੋਂ ਉਪਭਾਗਾਂ ਵਿਚ ਵੰਡਿਆ ਹੋਇਆ ਹੈ। ਜਿਵੇਂ ਯਾਮ, ਪ੍ਰਤਿਆਚਾਰ, ਪ੍ਰਾਣਾਯਾਮ ਅਤੇ ਹੋਰ ਕਈ ਕੁਝ। ਇਥੇ ਉਸ ਵਿਸਥਾਰ ਦੀ ਲੋੜ ਨਹੀਂ। ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਦੇ ਸਹਿਜ ਯੋਗ ਦੇ ਅੱਠ ਭਾਗ ਦੱਸਦਿਆਂ ਸਾਧ ਸੰਗਤ, ਸ਼ਬਦ, ਸ਼ਬਦ ਗੁਰੂ ਅਤੇ ਅਕਾਲ ਪੁਰਖ ਨਿਰੰਕਾਰ ਦੀ ਪੂਜਾ ਦਾ ਉਪਦੇਸ਼ ਤੇ ਆਦੇਸ਼ ਦੇ ਕੇ ਭਾਈ ਜੀ ਨੂੰ ਨਿਵਾਜਿਆ।

ਇਹ ਸਾਰਾ ਤੱਥ ਸਿਧ ਗੋਸਟਿ ਬਾਣੀ ਦਾ ਹੈ। ਜੋ ਪਾਤਸ਼ਾਹ ਨੇ ਅਚੱਲ ਬਟਾਲੇ ਵਿਖੇ ਆਪਣੇ ਮੁਖਾਰਬਿੰਦ ਤੋਂ ਮੁੜ ਫ਼ੁਰਮਾਇਆ।

ਜੋਗ ਮਤਿ ਦਾ ਜੋਗ ਮਾਰਗਿ ਸੰਸਾਰ ਤਿਆਗਣ ਦਾ ਮਾਰਗ ਹੈ। ਤਰ੍ਹਾਂ ਤਰ੍ਹਾਂ ਦੇ ਕਰਮਾਂ ਕਰਤੂਤਾਂ ਤੇ ਕਰਤਵਾਂ ਦਾ ਤਮਾਸ਼ਾ ਹੈ। ਗੁਰੂ ਦੇਵ ਨੇ ਸਿੱਧਾਂ ਨੂੰ ਸ਼ਬਦ ਤੇ ਸੁਰਤ ਦੀ ਮਹਾਨਤਾ ਦੱਸੀ ਹੈ। ਇਸ ਜਗਤ ਵਿਚ ਵੀ ਵਿਚਰ ਕੇ ਮੁਕਤੀ ਤਕ ਸਹਿਜੇ ਹੀ ਪੁੱਜਣ ਦਾ ਸਹਿਜ ਮਾਰਗ ਦੱਸਿਆ। ਆਪ ਹੁਕਮ ਕਰਦੇ ਹਨ ਕਿ ਜਿਸ ਤਰ੍ਹਾਂ ਕਮਲ ਦਾ ਫੁੱਲ ਪਾਣੀ ਦੇ ਅੰਦਰ ਰਹਿ ਕੇ ਵੀ ਨਹੀਂ ਭਿੱਜਦਾ, ਅਤੇ ਜਿਸ ਤਰ੍ਹਾਂ ਮੁਰਗਾਬੀ ਪਾਣੀ ਦੇ ਉੱਤੇ ਤਰਦੀ ਹੈ ਪਰ ਉਸ ਦੇ ਪਰ ਨਹੀਂ ਭਿੱਜਦੇ; ਬਿਲਕੁਲ ਇਸੇ ਤਰ੍ਹਾਂ ਗੁਰਮਤਿ ਦੇ ਸਹਿਜ ਮਾਰਗ ਉੱਤੇ ਚਲਣ ਵਾਲਿਆਂ ਦੇ ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ ਉਸ ਵਿਚ ਗ਼ਰਕਾਬ ਨਹੀਂ ਹੁੰਦੇ। ਸਾਰੇ ਕਾਰਜ ਕਰਦਿਆਂ ਉਹ ਇਸ ਵਿਚ ਗ਼ਲਤਾਨ ਨਹੀਂ ਹੁੰਦੇ।

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**

*(ਰਾਮਕਲੀ ਮ: ੧, ਪੰਨਾ ੯੩੮)*

ਬਿਲਕੁਲ ਇਸੈ ਹੀ ਭਾਵਨਾ ਨੂੰ ਗੁਰੂ ਪਾਤਸ਼ਾਹ ਸੂਹੀ ਰਾਗ ਵਿਚ ਵਿਅਕਤ ਕਰਦੇ ਹਨ। ਆਪ ਜੀ ਫ਼ੁਰਮਾਉਂਦੇ ਹਨ ਕਿ ਭੇਖ ਨਾਲ ਕੋਈ ਜੋਗ ਨਹੀਂ ਹੁੰਦਾ। ਇਹੀ ਭਾਵਨਾ ਮੂਲ ਬਾਣੀ ਸ੍ਰੀ ਜਪੁ ਜੀ ਸਾਹਿਬ ਵਿਚ ਦਿੱਤੀ ਹੈ, ਜਿਸ ਦਾ ਅਸੀਂ ਉੱਤੇ ਉਲੇਖ ਕੀਤਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ ਕਿ ਜਗ ਰੂਪੀ ਕਾਲਖ ਦੇ ਵਿਚ ਰਹਿਣ ਦੇ ਬਾਵਜੂਦ ਆਪਣੇ ਦਾਮਨ 'ਤੇ ਦਾਗ਼ ਨਹੀਂ ਲੱਗਣ ਦੇਣਾ ਅਤੇ ਵਾਹਿਗੁਰੂ ਨੂੰ ਸਦਾ ਹਾਜ਼ਰ ਹਜ਼ੂਰ ਸਮਝ ਕੇ ਉਸ ਦੇ ਵਿਚ ਅਭੇਦ ਹੋਣਾ ਹੈ। ਗੱਲਾਂ ਨਾਲ ਇਹ ਕਾਰਜ ਸਿੱਧ ਨਹੀਂ ਹੋ ਸਕਦਾ।

**ਗਲੀ ਜੋਗੁ ਨ ਹੋਈ॥**
**ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥੧॥ਰਹਾਉ॥...**
**ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥**
**ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੨॥**

*(ਸੂਹੀ ਮ: ੧, ਪੰਨਾ ੭੩੦)*

ਦੇਸ਼ਾਂ ਪ੍ਰਦੇਸ਼ਾਂ ਵਿਚ ਥਾਇ ਪ੍ਰਥਾਇ ਫਿਰਨਾ ਜੋਗ ਨਹੀਂ ਹੋਵੇਗਾ। ਜੋਗ ਇਸ ਜਗਤ ਵਿਚ ਹੀ ਗੁਰੂ ਦੀ ਦੱਸੀ ਜੀਵਨ ਜੁਗਤ ਵਿਚ ਰਹਿੰਦਿਆਂ ਸੰਭਵ ਹੈ।

ਇਸ ਸਬੰਧੀ ਗੁਰਬਾਣੀ ਵਿਚ ਬੇਅੰਤ ਵਾਰ ਗੁਰੂ ਸਾਹਿਬਾਨ ਨੇ ਸੁਚੇਤ ਰਹਿਣ ਦੀ ਚਿਤਾਵਨੀ ਦਿੱਤੀ ਹੈ ਤਾਂ ਜੋ ਗੁਰਿਸੱਖ ਇਧਰ ਉਧਰ ਨਾ ਭਟਕਣ ਅਤੇ ਕੇਵਲ ਇਕ ੧ੳਿ ਨੂੰ ਆਧਾਰ ਰੱਖ ਕੇ ਦੁਤਰ ਭਵਸਾਗਰ ਨੂੰ ਪਾਰ ਕਰ ਸਕਣ। ਗੁਰੂ ਰਾਮਦਾਸ ਜੀ ਦਾ ਹੁਕਮ ਏਕੇ ਤੇ ਇਕ 'ਤੇ ਕੇਂਦਰਿਤ ਹੋਣ ਦਾ ਪਵਿੱਤਰ ਆਦੇਸ਼ ਹੈ।

**ਆਪੇ ਜੋਗੀ ਜੁਗਤਿ ਜੁਗਾਹਾ॥ ਆਪੇ ਨਿਰਭਉ ਤਾੜੀ ਲਾਹਾ॥**
**ਆਪੇ ਹੀ ਆਪਿ ਆਪਿ ਵਰਤੈ ਆਪੇ ਨਾਮਿ ਉਮਾਹਾ ਰਾਮ॥੧॥**

*(ਜੈਤਸਰੀ ਮ: ੪, ਪੰਨਾ ੬੯੯)*

ਵਾਹਿਗੁਰੂ ਆਪ ਹੀ ਮਹਾਨ ਜੋਗੀ ਹੈ। ਉਸ ਦੀ ਜੁਗਤ ਅਨੁਸਾਰ ਚਲਣਾ ਭਾਵ ਹੁਕਮ ਵਿਚ ਰਹਿਣਾ ਸੱਚਾ ਜੋਗ ਹੈ। ਅਜਿਹਾ ਕਰਨ ਨਾਲ ਕਿਸੇ ਹੋਰ ਕਰਮ ਦੀ ਲੋੜ ਨਹੀਂ। ਤਾੜੀ ਲਾਉਣੀ ਹੈ ਜਾਂ ਇਕ ਵਿਸ਼ੇਸ਼ ਥਾਂ ਉੱਤੇ ਨਿਗਾਹ ਨੂੰ ਕੇਂਦਰਿਤ ਕਰਨਾ ਹੈ, ਤਾਂ ਉਹ ਅਕਾਲ ਪੁਰਖ ਤੋਂ ਇਲਾਵਾ ਹੋਰ ਕੋਈ ਨਹੀਂ। ਇਸ ਪ੍ਰਕਾਰ ਹੀ ਨਾਮ ਦੀ ਪ੍ਰਾਪਤੀ ਹੋਵੇਗੀ ਅਤੇ ਸਭ ਪਾਸੇ ਉਸ ਦਾ ਵਰਤਾਰਾ ਤੇ ਪਸਾਰਾ ਨਜ਼ਰ ਆਵੇਗਾ।

ਗੁਰੂ ਪਾਤਸ਼ਾਹ ਨੇ ਪਖੰਡ ਕਰਮ ਅਤੇ ਨਿਕੰਮੇ ਖਲਾਰੇ ਤੋਂ ਮਨੁੱਖ ਨੂੰ ਹੋੜਿਆ ਹੈ। ਆਪ ਜੀ ਫ਼ੁਰਮਾਉਂਦੇ ਹਨ ਕਿ ਇਹ ਸਰੀਰ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਮਿਲਿਆ ਹੈ। ਇਹ ਸਰੀਰ ਕਾਗ਼ਜ਼ ਦੀ ਨਿਆਈਂ ਹੈ। ਇਸ ਦੇ ਉੱਤੇ ਲਿਖੇ ਹੋਏ ਲੇਖ ਵਾਹਿਗੁਰੂ ਦਾ ਹੁਕਮ ਮਨ ਦੀ ਤੱਕੜੀ ਤੇ ਵੱਟਿਆਂ ਨਾਲ ਉਸ ਨੂੰ ਤੋਲ ਕੇ ਉਸ ਦਾ ਮੁੱਲ ਮਨੋਂ ਜਾਣਨਾ ਹੈ। ਇਸ ਤਰ੍ਹਾਂ ਅੰਦਰਲੇ ਵਿਚੋਂ ਕਾਲਖ ਦੂਰ ਹੋ ਜਾਵੇਗੀ। ਚਿੱਤ ਚਾਂਦੀ ਜਿਹਾ ਚਿੱਟਾ ਹੋ ਜਾਏਗਾ। ਭੇਖ ਬਣਾਉਣ ਦੀ ਲੋੜ ਨਹੀਂ ਪਏਗੀ। ਸਹਿਜੇ ਹੀ ਜਿਹੜਾ ਦੇਖੇਗਾ, ਉਹ ਖਰਾ ਖਰਾ ਕਹਿ ਕੇ ਪੁਕਾਰੇਗਾ। ਜੋਗੀਆਂ ਦੀ ਇਕ ਹੋਰ ਆਦਤ ਹੈ ਕਿ ਉਹ ਕੰਦ ਮੂਲ ਜੜ੍ਹਾਂ, ਭਾਵ ਗਾਜਰ ਆਦਿ ਹੀ ਖਾਂਦੇ ਹਨ। ਗੁਰੂ ਨਾਨਕ ਪਾਤਸ਼ਾਹ ਦੀ ਵਡਿਆਈ ਇਹ ਹੈ ਕਿ ਉਹ ਮੁੱਢ ਮੂਲ ਤੇ ਜੜ੍ਹ ਨੂੰ ਫੜਦੇ ਹਨ। ਇਹ ਗੱਲ ਵਿਗੜੀ ਕਿਥੋਂ ? ਆਪ ਨੇ ਜਦ ਸਾਰੀ ਪ੍ਰਿਥਵੀ ਜਲਦੀ ਸੜਦੀ ਵੇਖੀ ਤਾਂ ਬੜਾ ਸੁਚੱਜਾ ਹੱਲ ਕੱਢਿਆ। ਗੁਰੂ ਪਿਤਾ ਫ਼ੁਰਮਾਂਦੇ ਹਨ ਕਿ ਨਿਆਂ ਦੇਣ ਵਾਲਾ ਕਾਜ਼ੀ ਵੱਢੀ ਲੈ ਕੇ ਹੱਕ ਗੁਆਉਂਦਾ ਹੈ। ਕੂੜ ਬੋਲਦਾ ਹੈ ਤੇ ਕੂੜਾ ਖਾਂਦਾ ਹੈ। ਗਿਆਨ ਦੇਣ ਵਾਲਾ ਬ੍ਰਾਹਮਣ ਲਾਲਚ ਦਾ ਮਾਰਿਆ ਲੋਕਾਂ ਨੂੰ ਲੁੱਟਦਾ ਹੈ ਤੇ ਉਨ੍ਹਾਂ ਦੇ ਖ਼ੂਨ ਵਿਚ ਨਹਾ ਰਿਹਾ ਹੈ। ਜੋਗੀ ਨੂੰ ਕੁਝ ਕੁ ਸਮਝ ਆਈ ਸੀ ਕਿ ਅਕਾਲ ਪੁਰਖ ਦੀ ਪ੍ਰਾਪਤੀ ਕਰਨੀ ਹੈ। ਉਹ ਸੰਸਾਰ ਹੀ ਛੱਡ ਕੇ ਭੱਜ ਗਿਆ ਤੇ ਖੁੱਡਾਂ ਵਿਚ ਵੜ ਗਿਆ।

**ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥੨॥**

*(ਧਨਾਸ਼ਰੀ ਮ: ੧, ਪੰਨਾ ੬੬੨)*

ਸਮਾਜ ਨੂੰ ਚੁਰਾਉਣ ਵਾਲੇ ਤਿੰਨ ਮੁੱਖ ਅੰਗਾਂ ਨੂੰ ਗੁਰੂ ਪਾਤਸ਼ਾਹ ਨੇ ਫੜਿਆ। ਇਨ੍ਹਾਂ ਨੂੰ ਸੋਧਿਆ ਤੇ ਸਾਧਿਆ; ਅਤੇ ਜੋਗੀ ਬਾਰੇ ਆਖਿਆ ਕਿ ਇਹ ਅੰਨ੍ਹਾ ਹੈ, ਇਸ ਨੂੰ ਜੀਵਨ ਜੁਗਤ ਦਾ ਪਤਾ ਹੀ ਨਹੀਂ, ਐਵੇਂ ਜੀਵਨ ਜ਼ਾਇਆ ਕਰ ਰਿਹਾ ਹੈ। ਇਨ੍ਹਾਂ ਤਿੰਨਾਂ ਦੇ ਕਾਰਨ ਉਜਾੜਾ ਪਿਆ ਹੋਇਆ ਹੈ। ਗੁਰਮਤਿ ਦੇ ਸਹਿਜ ਮਾਰਗ ਨਾਲ ਗਿਆਨ, ਨਿਆਂ ਅਤੇ ਜੀਵਨ ਜੁਗਤ ਦੀ ਪ੍ਰਾਪਤੀ ਹੁੰਦੀ ਹੈ। ਇਤਨੇ ਸਪਸ਼ਟ ਤੇ ਸਵਿਸਤਾਰ ਹੁਕਮ ਹੋਣ ਦੇ ਬਾਵਜੂਦ, ਪਤਾ ਨਹੀਂ ਫਿਰ ਕਿਉਂ ਅਸੀਂ ਥਿੜਕ ਜਾਂਦੇ ਹਾਂ।

ਗੁਰੂ ਤੇਗ ਬਹਾਦਰ ਜੀ ਦਾ ਪਵਿੱਤਰ ਕਥਨ ਗੁਰਮਤਿ ਦੀ ਭਾਵਨਾ ਦੀ ਸੁਚੱਜੀ ਪ੍ਰੋੜ੍ਹਤਾ ਕਰਦਾ ਹੈ। ਆਪ ਫ਼ੁਰਮਾਂਦੇ ਹਨ ਕਿ ਜਿਹੜੀ ਵੀ ਕਿਰਿਆ ਤੇ ਕਾਰਜ ਸਾਨੂੰ ਅਕਾਲ ਪੁਰਖ ਤੇ ਨਾਮ ਤੋਂ ਦੂਰ ਕਰੇ, ਉਹ ਪ੍ਰਵਾਨ ਨਹੀਂ। ਭਾਵੇਂ ਉਹ ਹਉਮੈ, ਧਨ, ਦੌਲਤ, ਪੁੱਤਰ, ਕਲੱਤਰ ਭਾਵੇਂ ਜਾਂ ਹੋਰ ਕੁਝ। ਜਿਹੜੀ ਵਸਤ ਵਾਹਿਗੁਰੂ ਤੋਂ ਵਿੱਥ ਪੈਦਾ ਕਰਦੀ ਹੈ, ਉਸ ਨੂੰ ਦੂਰ ਹੀ ਰੱਖਣਾ ਚਾਹੀਦਾ ਹੈ ਭਾਵੇਂ ਉਹ ਜੋਗ ਹੋਵੇ ਜਾਂ ਜਗ।

**ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥੧॥**

*(ਬਿਲਾਵਲੁ ਮ: ੯, ਪੰਨਾ ੮੩੧)*

# ਰਾਜ ਜੋਗਿ

ਰਾਜ ਦਾ ਸਿੱਧਾ ਸੰਬੰਧ ਸੱਤਾ ਨਾਲ ਹੈ। ਸੱਤਾ ਪ੍ਰਾਪਤ ਕਰਨ ਲਈ ਸਿਆਸਤ ਦੀ ਵਰਤੋਂ ਕੀਤੀ ਜਾਂਦੀ ਹੈ। ਸਿਆਸਤ ਕਿਸੇ ਵੀ ਕਿਸਮ ਦੀ ਸਿਆਹਕਾਰੀ ਤੋਂ ਗੁਰੇਜ਼ ਨਹੀਂ ਕਰਦੀ। ਉਸ ਨੂੰ ਮੱਥੇ ਲੱਗੀ ਕਾਲਖ ਦੀ ਕੋਈ ਪ੍ਰਵਾਹ ਨਹੀਂ। ਸਿਆਸਤ ਸਿਆਹੀ ਦੇ ਨੇੜੇ ਅਤੇ ਸਤਿ ਤੋਂ ਕਾਫ਼ੀ ਦੂਰ ਹੈ। ਜੋਗਿ ਉਪਰਾਮਤਾ ਤੇ ਉਦਾਸੀਨਤਾ ਵੱਲ ਲੈ ਜਾਂਦਾ ਹੈ। ਇਹ ਨਿਰਾ ਸੱਤਾ ਹੀ ਨਹੀਂ, ਬਲਕਿ ਸੰਸਾਰ ਤਿਆਗਣ ਲਈ ਪ੍ਰੇਰਦਾ ਹੈ। ਜੋਗੀ "ਅਲਖ ਨਾਮੁ ਕਰਤਾਰੁ" ਦੀ ਪ੍ਰਾਪਤੀ ਦੀ ਗੱਲ ਤਾਂ ਕਰਦਾ ਹੈ ਪਰ ਪੈ ਜਾਂਦਾ ਹੈ ਕਾਇਆ ਦੇ ਆਕਾਰ ਵਿਚ।

ਰਾਜ ਤੇ ਜੋਗ ਦੋਵੇਂ ਇਕ ਦੂਜੇ ਦੇ ਬਿਲਕੁਲ ਵਿਪਰੀਤ ਹਨ। ਗੁਰਮਤਿ ਦੀ ਵਡਿਆਈ ਤੇ ਨਿਰਾਲਾਪਨ ਇਸ ਵਿਚ ਹੈ ਕਿ ਉਹ ਇਨ੍ਹਾਂ ਵਿਪਰੀਤ ਤੇ ਸਵੈ-ਵਿਰੋਧੀ ਵਿਧੀਆਂ ਦੇ ਵਿਚੋਂ ਇਕ ਨਵੀਂ ਪ੍ਰਕਾਰ ਦੀ ਜੀਵਨ ਵਿਧੀ ਮਨੁੱਖਤਾ ਨੂੰ ਬਖ਼ਸ਼ਦੀ ਹੈ, ਜਿਸ ਨੂੰ ਰਾਜ ਜੋਗਿ ਕਿਹਾ ਗਿਆ। ਧਰਮ ਇਕ ਪ੍ਰਕਾਰ ਦਾ ਕਰਮ ਕਾਂਡ ਹੀ ਬਣ ਕੇ ਰਹਿ ਜਾਂਦਾ ਹੈ। ਗੁਰਮਤਿ ਨੇ ਇਸ ਨੂੰ ਜੀਵਨ ਵਿਧੀ ਤੇ ਜੀਵਨ ਜਾਚ ਬਣਾਇਆ। ਗੁਰਮਤਿ ਦੀ ਉਤਮਤਾ ਇਹ ਹੈ ਕਿ ਇਸ ਨੇ ਸਵੈ-ਵਿਰੋਧੀ ਸ਼ਕਤੀਆਂ ਨੂੰ ਬੜੀ ਸੁਘੜਤਾ ਨਾਲ ਜੋੜ ਕੇ ਮਨੁੱਖ ਨੂੰ ਸਹਿਜ ਦੀ ਦਾਤ ਦਿੱਤੀ ਹੈ। ਧਰਮ ਤੇ ਸਿਆਸਤ, ਗ੍ਰਿਹਸਤ ਤੇ ਨਿਰਬਾਣ, ਮਾਇਆ ਤੇ ਉਦਾਸੀ ਨੂੰ ਇਕੱਠਿਆਂ ਕਰ ਕੇ ਜ਼ਿੰਦਗੀ ਦੇ ਵਿਚ ਇਨ੍ਹਾਂ ਨੂੰ ਵਰਤਣਯੋਗ ਬਣਾ ਦਿੱਤਾ। ਇਸੇ ਹੀ ਤਰ੍ਹਾਂ ਰਾਜ ਤੇ ਜੋਗ ਨੂੰ ਜੋੜ ਦਿੱਤਾ।

ਰਾਜ ਦੀ ਤਾਕਤ ਪ੍ਰਾਪਤ ਕਰ ਕੇ ਮਨੁੱਖ, ਆਫਰ ਆਫਰ ਕੇ ਪਰਮਾਤਮਾ ਦੀਆਂ ਹੁਕਮ-ਅਦੂਲੀਆਂ ਕਰਦਾ ਹੈ। ਬਹੁਤੀ ਵਾਰੀ ਤਾਂ ਆਪ ਹੀ ਰੱਬ ਬਣ ਬਹਿੰਦਾ ਹੈ। ਗੁਰਬਾਣੀ ਨੇ

ਇਸ ਪ੍ਰਕਾਰ ਦੀ ਭਾਵਨਾ ਨੂੰ ਕਤਈ ਪ੍ਰਵਾਨ ਨਹੀਂ ਕੀਤਾ। ਇਕ ਛੱਤ ਰਾਜ, ਵਾਹਿਗੁਰੂ ਦਾ ਮੰਨਿਆ ਹੈ। ਅਕਾਲ ਪੁਰਖ ਨੂੰ ਰਾਜਿਆਂ ਦਾ ਰਾਜਾ ਅਤੇ ਸ਼ਾਹਾਂ ਦਾ ਸ਼ਾਹ ਸ਼ਹਿਨਸ਼ਾਹ ਆਖਿਆ ਹੈ। ਸੱਚਾ ਪਾਤਸ਼ਾਹ ਆਖਿਆ ਹੈ। ਬਹੁਤ ਸਾਰੇ ਅਖੌਤੀ ਵਿਦਵਾਨ ਜੋਗ ਤੋਂ ਪ੍ਰਭਾਵਿਤ ਹੋ ਕੇ ਗੁਰਮਤਿ ਤੇ ਗੁਰਬਾਣੀ ਵਿਚੋਂ ਵੀ ਜੋਗ ਮਤਿ ਦੀਆਂ ਗੱਲਾਂ ਤੇ ਸਿਧਾਂਤ ਲੱਭ ਢੂੰਡ ਕੇ ਵਾਹਿਗੁਰੂ ਦੀ ਸਿਫ਼ਤੋ-ਸਾਲਾਹ ਤੇ ਕੀਰਤਨ ਨੂੰ ਹੀ ਜੋਗ ਦਾ ਨਾਮ ਦਿੰਦੇ ਹਨ। ਪਵਿੱਤਰ ਆਦੇਸ਼ ਹੈ :

**ਰਾਜ ਲੀਲਾ ਤੇਰੈ ਨਾਮਿ ਬਨਾਈ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ॥੧॥**
**ਸਰਬ ਸੁਖਾ ਬਨੇ ਤੇਰੈ ਓਲ੍ਹੈ॥ ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ॥੧॥ਰਹਾਉ॥**

*(ਆਸਾ ਮ: ੫, ਪੰਨਾ ੩੮੫)*

ਹਰੀ ਸਮਾਨ ਕੋਈ ਹੋਰ ਰਾਜਾ ਨਹੀਂ ਹੈ। ਉਹੀ ਸਰਬ-ਸ਼ਕਤੀਮਾਨ, ਸਰਬ-ਕਲਾ ਭਰਪੂਰ, ਸਭ ਤੋਂ ਵੱਡਾ, ਵੱਡੀ ਹੂੰ ਵੱਡਾ, ਅਪਾਰ ਮਰਤਬੇ ਵਾਲਾ ਹੈ। ਸਭ ਪਾਸੇ ਉਸ ਦਾ ਹੀ ਹੁਕਮ ਚਲਦਾ ਹੈ। ਉਹ ਸੱਚੇ ਪਾਤਸ਼ਾਹ ਦੀ ਸੱਚੀ ਸਰਕਾਰ ਹੈ। ਜਿਹੜਾ ਉਸ ਦੇ ਹੁਕਮ ਵਿਚ ਰਹੇ, ਉਹੀ ਸਰਦਾਰ ਹੈ। ਉਸ ਦਾ ਹੁਕਮ ਆਪਾਰ ਹੈ, ਉਹ ਖ਼ੁਦ ਅਪਰੰਪਾਰ ਹੈ। ਨਾਮ ਹੀ ਹੁਕਮ ਹੈ ਤੇ ਨਾਮ ਦੀ ਹੀ ਸਾਰੀ ਰਾਜ ਲੀਲਾ ਹੈ। ਇਸੁ ਦੀ ਪ੍ਰਾਪਤੀ ਲਈ ਕਿਸੇ ਚਤੁਰਾਈ, ਚਲਾਕੀ, ਸਿਆਸਤ ਜਾਂ ਕਿਸੇ ਹੇਰਾਫੇਰੀ ਦੀ ਜ਼ਰੂਰਤ ਨਹੀਂ। ਜੋਗੁ ਉਸ ਦਾ ਕੀਰਤਨ ਤੇ ਕੀਰਤੀ ਹੈ। ਉਸ ਦੀ ਸਿਫ਼ਤੋ-ਸਾਲਾਹ ਹੈ। ਅਜਿਹਾ ਕਰਨ ਵਾਲਾ ਰਾਜ ਜੋਗੀ ਹੈ। ਜਿਸ ਨੂੰ ਇਹ ਨਿਰਮਲ ਮਤ ਆ ਗਈ, ਉਸ ਲਈ ਗ੍ਰਿਹਸਥ ਤੇ ਉਦਾਸੀ ਦਾ ਕੋਈ ਅੰਤਰ ਨਹੀਂ। ਉਹ ਸੱਚੀ ਦਰਗਾਹੇ ਪ੍ਰਵਾਨ ਹੈ। ਨਾਮ ਦਾ ਨਿਧਾਨ ਅਖੁੱਟ ਹੈ ਤੇ ਉਸੇ ਦਾ ਸਿੱਕਾ ਚਲ ਰਿਹਾ ਹੈ।

ਇਹ ਗੱਲ ਕੇਵਲ ਲਿਖਣ ਪੜ੍ਹਨ ਜਾਂ ਸਮਝਣ ਦੀ ਹੀ ਨਹੀਂ, ਸਗੋਂ ਜੀਵਨ ਵਿਚ ਸਭ ਤੋਂ ਢੁੱਕਵੀਂ ਤੇ ਕਾਰਾਮਦ ਵਿਧੀ ਹੈ। ਗੁਰੂ ਪਾਤਸ਼ਾਹਾਂ ਨੇ ਇਸ ਨੂੰ ਕਰ ਕੇ ਵਿਖਾਇਆ ਹੈ। ਜੀਵਨ ਪ੍ਰਯੰਤ ਇਸ ਨੂੰ ਨਿਬਾਹਿਆ ਹੈ। ਵਿਦਵਾਨ ਭੱਟ ਕਲ੍ਹ ਜੀ ਆਖਦੇ ਹਨ ਕਿ ਧੋਮ ਵਰਗੇ ਰਿਸ਼ੀ, ਵਿਦਵਾਨ, ਜੋਗੀ, ਜੁਗੇਸ਼ਵਰ, ਰਿਖੀਸਰ, ਉਧੋ ਤੇ ਅਕ੍ਰੂਰ ਵਰਗੇ ਭਗਤ, ਬਿਦਰ ਜੀ ਵਰਗੇ ਧਰਮੀ ਨੀਤੀਵਾਨ, ਚਾਰੇ ਵੇਦ, ਛੇ ਸ਼ਾਸਤਰ ਤੇ ਕਪਲਾਦਿ ਸਭ ਹੀ ਗੁਰੂ ਨਾਨਕ ਦੇਵ ਜੀ ਦੇ ਗੁਣ ਗਾ ਰਹੇ ਹਨ ਕਿਉਂਕਿ ਗੁਰੂ ਨਾਨਕ ਦੇਵ ਜੀ ਵੱਡੇ ਰਾਜ ਜੋਗੀ ਹਨ।

**ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ॥੪॥**

*(ਸਵਈਏ ਮ: ੧ ਕੇ, ਪੰਨਾ ੧੩੮੯)*

ਗੁਰੂ ਨਾਨਕ ਦੇਵ ਜੀ ਨੇ ਹਿਰਦੇ ਅਤੇ ਆਤਮਾ ਤੋਂ ਵਾਹਿਗੁਰੂ ਨੂੰ ਮਾਣਿਆ। ਆਪ ਜੀ ਨਿਰਭਉ ਨਾਲ ਲੱਗ ਕੇ ਨਿਰਭੈ ਯੋਧਾ ਹੋ ਗਏ। ਆਪਣੇ ਅੰਦਰ ਅਸੀਮ ਸ਼ਕਤੀ ਪ੍ਰਾਪਤ ਕਰਨ ਤੋਂ ਬਾਦ ਨਿਮਰਤਾ ਦਾ ਖ਼ਜ਼ਾਨਾ ਹੀ ਬਣੇ ਰਹੇ। ਹਉਮੈ ਨਿਵਾਰ, ਮਾਰ ਬਾਹਰ ਕੱਢੀ। ਨਾਮ ਤੋਂ ਪ੍ਰਾਪਤ ਅਸੀਮ ਤੇ ਅਜਰ ਸ਼ਕਤੀ ਨੂੰ ਜਰ ਲਿਆ। ਇਹੀ ਰਾਜ ਜੋਗ ਹੈ, ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ ਮਾਣਿਆ।

**ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ॥**
**ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ॥.....**

**ਪਾਤਾਲ ਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ ॥**
**ਹਰਿ ਨਾਮ ਰਸਿਕ ਨਾਨਕ ਗੁਰ ਰਾਜੁ ਜੋਗੁ ਤੈ ਮਾਣਿਓ ॥੬॥**

*(ਸਵਈਏ ਮ: ੧ ਕੇ, ਪੰਨਾ ੧੩੯੦)*

ਸਭਨਾਂ ਤੋਂ ਸ਼੍ਰੋਮਣੀ ਨਾਮ ਦੀ ਦਾਤ ਨੂੰ ਗੁਰੂ ਨਾਨਕ ਦੇਵ ਜੀ ਨੇ ਲੋਕਾਂ 'ਚ ਵੰਡਿਆ। ਪੈਰਾਂ ਹੇਠ ਲਿਤਾੜਿਆਂ ਹੋਇਆਂ ਨੂੰ ਅਕਾਲ ਪੁਰਖ ਦੀ ਸ਼ਕਤੀ ਦਾ ਅਹਿਸਾਸ ਕਰਵਾਇਆ ਅਤੇ ਦੱਸਿਆ ਕਿ ਅਸੀਂ ਸਾਰੇ ਹੀ ਉਸ ਦਾ ਭਾਗ ਹਾਂ। ਇਸ ਪ੍ਰਕਾਰ ਗੁਰੂ ਨਾਨਕ ਦੇਵ ਜੀ ਦੀ ਨਿਰਭੈਤਾ ਭਿਆਨਕ ਨਾ ਬਣ ਕੇ, ਉਦਾਰ ਰੂਪ ਨਿਰਵੈਰਤਾ ਬਣ ਸਾਰੇ ਜਗਤ 'ਤੇ ਵੱਸੀ। ਸਾਰੀ ਸ੍ਰਿਸ਼ਟੀ ਅਕਾਲ ਪੁਰਖ ਦੀ ਛਤਰ ਛਾਇਆ ਵਿਚ ਸਮਾਈ ਹੋਈ ਜਗਤ ਨੂੰ ਦਿਖਾਈ। ਇਸ ਪ੍ਰਕਾਰ ਸਾਰੇ ਸੰਸਾਰ ਦਾ ਉੱਧਾਰ ਕੀਤਾ। ਧਰਤ, ਆਕਾਸ਼, ਪਾਤਾਲ ਤਿੰਨਾਂ ਹੀ ਲੋਕਾਂ ਵਿਚ ਗੁਰੂ ਨਾਨਕ ਦੇਵ ਜੀ ਦੀ ਜੈ ਜੈਕਾਰ ਦੀ ਧੁਨ ਸੁਣਾਈ ਦਿੱਤੀ। ਪਿਤਾ ਗੁਰੂ ਨਾਨਕ ਸਦਾ ਹੀ ਸਨੇਹ ਤੇ ਨਿਮਰਤਾ ਦਾ ਸਰੂਪ ਬਣੇ ਰਹੇ। ਭੱਟ ਕਵੀ ਕਲ੍ਹ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਗੁਰੂ ਨਾਨਕ ਦੇਵ ਜੀ ਨੇ ਰਾਜ ਜੋਗਿ ਮਾਣਿਆ। ਕਿਸੇ ਵੀ ਸ਼ਕਤੀਮਾਨ, ਰਸੂਖ ਵਾਲੇ ਰਾਜੇ ਮਹਾਰਾਜੇ ਨੂੰ ਆਪਣੀ ਗੱਦੀ ਦੀ ਚੋਣ ਕਰਨ ਲੱਗਿਆਂ ਬੜਾ ਗੰਭੀਰ ਹੋਣਾ ਪੈਂਦਾ ਹੈ। ਜੇ ਚੋਣ ਗ਼ਲਤ ਹੋ ਜਾਏ ਤਾਂ ਉਹ ਵਿਚਾਰ ਤੇ ਦ੍ਰਿਸ਼ਟੀਕੋਣ ਬਹੁਤਾ ਅੱਗੇ ਨਹੀਂ ਚਲਦਾ। ਰਾਹ ਵਿਚ ਹੀ ਮੱਧਮ ਜਿਹਾ ਹੋ ਕੇ, ਭਟਕ, ਗੁੰਮ, ਗੁਆਚ ਜਾਂ ਮਰ ਜਾਂਦਾ ਹੈ। ਵੱਡੇ ਭਾਰੀ ਪੁਰਖ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਇਹੀ ਵਡਿਆਈ ਹੈ ਕਿ ਉਨ੍ਹਾਂ ਨੇ ਆਪਣੇ ਜਿਹਾ ਇਕ ਰਾਜ ਜੋਗੀ ਭਾਈ ਲਹਿਣਾ ਵਿਚੋਂ ਘੜਿਆ, ਜਿਸ ਨੂੰ ਆਪਣਾ ਅੰਗ ਕਹਿ ਕੇ ਅੰਗਦ ਦੇਵ ਦਾ ਨਾਮ ਦਿੱਤਾ।

ਗੁਰੂ ਅੰਗਦ ਦੇਵ ਜੀ ਦੇ ਅੰਦਰ ਕਿਤਨੀ ਆਪਾਰ ਸ਼ਕਤੀ ਸੀ ਕਿ ਉਹ ਜਿਸ ਨੂੰ ਵੀ ਅੱਖ ਭਰ ਕੇ ਤੱਕ ਲੈਂਦੇ ਸਨ, ਉਸ ਦੇ ਸਾਰੇ ਦੋਖ ਅੱਘ, ਊਣਤਾਈਆਂ, ਪਾਪ ਆਦਿ ਦਾ ਅੰਧਕਾਰ ਦੂਰ ਹੋ ਜਾਂਦਾ ਸੀ। ਇਹ ਸ਼ਕਤੀਸ਼ਾਲੀ ਸ਼ਖ਼ਸੀਅਤ ਸ਼ਬਦ ਦੀ ਸੂਰਮਗਤੀ ਦੀ ਮਾਲਕ ਸੀ। ਬਲ-ਮਈ ਬਲਵੰਤ ਗੁਰੂ ਜੀ ਕਾਮ, ਕ੍ਰੋਧ, ਲੋਭ, ਮੋਹ ਆਦਿ ਢਾਹੂ ਸ਼ਕਤੀਆਂ ਨੂੰ ਵਿਨਾਸ਼ ਕਰ ਦਿੰਦੇ ਸਨ।

**ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ ॥**
**ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧੁ ਬਿਨਾਸਨ ॥**
**ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ ॥**
**ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ ॥**

*(ਸਵਈਏ ਮ: ੨ ਕੇ, ਪੰਨਾ ੧੩੯੧)*

ਅਸੀਮ ਸ਼ਕਤੀਆਂ ਦੇ ਮਾਲਕ ਗੁਰੂ ਅੰਗਦ ਦੇਵ ਜੀ ਸ਼ਰਨ ਆਇਆਂ ਦੀ ਲਾਜ ਰੱਖਦੇ ਸਨ। ਉਨ੍ਹਾਂ ਨੂੰ ਆਪਣੇ ਅਧੀਨ ਕਰ ਕੇ ਖ਼ੁਸ਼ੀ ਮਹਿਸੂਸ ਨਹੀਂ ਸਨ ਕਰਦੇ, ਸਗੋਂ ਸ਼ਰਨ ਆਇਆਂ ਨੂੰ ਲੋਭ ਮੋਹ ਵੱਸ ਕਰਨ ਦੀ ਤਾਕਤ ਬਖ਼ਸ਼ਦੇ ਸਨ। ਉਹ ਆਪ ਆਤਮ ਰੂਪ ਸਨ, ਜਿਸ ਕਾਰਨ ਉਹ ਹੋਰਨਾਂ ਨੂੰ ਆਤਮ ਰੱਤ ਕਰ ਕੇ ਸ਼ੁਭ ਗੁਣਾਂ ਦੇ ਸੰਗ੍ਰਹਿ ਯੋਗ ਬਣਾ ਦਿੰਦੇ ਸਨ। ਜੀਵਨ ਨੂੰ ਸੱਚ ਦੇ ਸੱਚੇ ਵਿਚ ਢਾਲ ਦਿੰਦੇ ਸਨ।

**ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ ॥**
**ਗੁਰੁ ਜਗਤ ਫਿਰਣਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ ॥੫॥**

*(ਸਵਈਏ ਮ: ੨ ਕੇ, ਪੰਨਾ ੧੩੯੧)*

ਗੁਰੂ ਨਾਨਕ ਦੀ ਮਿਹਰ ਨਾਲ ਗੁਰੂ ਅੰਗਦ ਪ੍ਰਵਾਨ ਹੋਏ। ਕਲਜੁਗ ਵਿਚ ਸਭਨਾਂ ਤੋਂ ਉੱਤਮ ਪਦਵੀ ਪਾਈ। ਬਾਬਾ ਫੇਰੂ ਜੀ ਦੇ ਬੇਟੇ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੇ ਇਮਤਿਹਾਨ ਵਿਚੋਂ ਸ਼ੇਰ ਵਾਂਗੂੰ ਨਿੱਤਰ ਕੇ ਸਫਲ ਹੋਏ। ਸਰਬ ਸ਼ਕਤੀਆਂ ਦੇ ਮਾਲਕ ਹੋਣ ਦੇ ਬਾਵਜੂਦ ਉਹ ਸਦਾ ਹੀ ਨਿਮਰਤਾ ਵਿਚ ਰਹੇ ਅਤੇ ਅਕਾਲ ਪੁਰਖ ਦੇ ਉਪਾਸ਼ਕ। ਉਸ ਤੋਂ ਬਿਨਾਂ ਇਨ੍ਹਾਂ ਹੋਰ ਕਿਸੇ ਨੂੰ ਜਾਣਿਆ ਹੀ ਨਹੀਂ ਅਤੇ ਇਸ ਪ੍ਰਕਾਰ ਰਾਜ ਜੋਗਿ ਮਾਣਿਆ। ਬਿਲਕੁਲ ਐਸਾ ਹੀ ਸੁਭਾਅ ਗੁਰੂ ਅਮਰਦਾਸ ਜੀ ਦਾ ਸੀ "ਪਿਉ ਦਾਦੇ ਜਿਵੇਹਾ ਪੋਤਰਾ ਪਰਵਾਣੁ"। ਨਾਨਕ ਕੁੱਲ ਦੇ ਰਤਨ ਗੁਰੂ ਅਮਰਦਾਸ ਜੀ ਨੇ ਜੋਗ ਕਮਾਇਆ ਤੇ ਮਾਣਿਆ। ਆਪ ਜੀ ਦੀ ਸ਼ਕਤੀ ਅਡੋਲ ਤੇ ਮਹਾਨ ਸੀ। ਗੁਰੂ ਪਿਤਾ ਅਹਿੱਲ ਸਨ। ਇਨ੍ਹਾਂ ਦੀ ਸ਼ਖ਼ਸੀਅਤ ਪਰਬਤ ਮੇਰਾਨ ਸੀ। ਆਪ ਜੀ ਨੂੰ ਅਜੇ ਗੱਦੀ ਪ੍ਰਾਪਤ ਨਹੀਂ ਸੀ ਹੋਈ ਕਿ ਅਜਰ ਸ਼ਕਤੀ ਦਾ ਪ੍ਰਵੇਸ਼ ਕਾਇਆਗੜ੍ਹ ਵਿਚ ਹੋਣਾ ਸ਼ੁਰੂ ਹੋ ਗਿਆ। ਆਪ ਜੀ ਨੇ ਇਕ ਵਾਰੀ, ਭਾਵੇਂ ਸ਼ਕਤੀ ਦਾ ਪ੍ਰਯੋਗ ਹੀ ਨਹੀਂ ਕੀਤਾ, ਕੇਵਲ ਸੰਕਲਪ ਹੀ ਧਾਰਿਆ, ਤਦ ਗੁਰੂ ਅੰਗਦ ਦੇਵ ਜੀ ਨੇ ਆਪ ਜੀ ਨੂੰ ਇਸ ਸਬੰਧੀ ਸੁਚੇਤ ਕਰ ਦਿੱਤਾ ਕਿ ਮਾਣ ਹੁੰਦਿਆਂ ਨਿਮਾਣਾ ਰਹਿਣਾ ਹੈ ਤੇ ਨਿਤਾਣ ਹੁੰਦਿਆਂ ਨਿਤਾਣਾ।

ਨਿਮਰਤਾ ਭਰੀ ਸੇਵਾ ਅਤੇ ਤਪ ਵਰਗੀ ਘਾਲਣਾ ਘਾਲਣ ਤੋਂ ਬਾਦ ਗੁਰੂ ਅੰਗਦ ਦੇਵ ਜੀ ਨੇ ਜੋ ਸੱਤ ਵਰ ਆਪ ਜੀ ਨੂੰ ਬਖ਼ਸ਼ੇ, ਉਨ੍ਹਾਂ ਵਿਚ ਅਮਰਦਾਸ ਜੀ ਨੇ ਨਿਮਾਣਿਆਂ ਮਾਣ ਤੇ ਨਿਤਾਣਿਆਂ ਤਾਣ ਆਖ ਕੇ ਨਿਵਾਜਿਆ। ਪਹਿਲਾ, ਸ਼ਕਤੀ ਲਈ ਲਾਲਾਇਤ ਨਾ ਰਹੇ। ਸ਼ਕਤੀ ਪ੍ਰਾਪਤ ਹੋਣ 'ਤੇ ਉਸ ਦੀ ਵਰਤੋਂ ਆਪਣੇ ਲਈ ਨਾ ਕਰੇ। ਜੇਕਰ ਵਰਤੋਂ ਕਰੇ ਵੀ ਤਾਂ ਉਹ ਦੂਜਿਆਂ ਦੇ ਭਲੇ ਲਈ ਕਰੇ। ਇਕ ਅਕਾਲ ਪੁਰਖ ਦੀ ਪੂਜਾ ਤੇ ਉਪਾਸ਼ਨਾ ਹੋਵੇ, ਮਨ ਅੰਦਰ ਹੋਰ ਕੋਈ ਵਾਸ਼ਨਾ ਨਾ ਹੋਵੇ, ਇਹੀ ਰਾਜ ਜੋਗ ਹੈ। ਇਹੀ ਸਤਿਗੁਰਾਂ ਨੇ ਜੀਵਨ ਪ੍ਰਯੰਤ ਮਾਣਿਆ ਤੇ ਨਿਬਾਹਿਆ।

ਸਭ ਤੋਂ ਪਹਿਲਾਂ ਗੁਰੂ ਨਾਨਕ ਰੂਪੀ ਚੰਦ ਚੜ੍ਹਨ ਨਾਲ ਅੰਧਕਾਰ ਛਟਿਆ ਤੇ ਜਗਤ ਵਿਚ "ਅਨੰਦੋ ਅਨੰਦ ਭਇਆ" ਕਲ ਧਾਰਨ ਗੁਰੂ ਨਾਨਕ ਮਨੁੱਖਾਂ ਨੂੰ ਭਵਸਾਗਰ ਤੋਂ ਸਹਿਜੇ ਤਾਰਨ ਦਾ ਸਬੰਧ ਬਣਾ ਦਿੱਤਾ। ਇਹ ਖ਼ਜ਼ਾਨਾ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਬਖ਼ਸ਼ ਦਿੱਤਾ। ਪੰਜ ਭੂਤ ਵੱਸ ਕਰਨ ਦੀ ਜੀਵਨ ਵਿਧੀ ਸਿਖਾ ਕੇ ਜਮਾਂ ਦਾ ਭੈਅ ਵੀ ਮੁਕਾ ਦਿੱਤਾ।

**ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗਿ ਰਾਖੀ ਪਤਿ**
**ਅਘਨ ਦੇਖਤ ਗਤੁ ਚਰਨ ਕਵਲ ਜਾਸ॥**
**ਸਭ ਬਿਧਿ ਮਾਨ੍ਹਿਉ ਮਨੁ ਤਬ ਹੀ ਭਯਉ ਪ੍ਰਸੰਨੁ**
**ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥੪॥**

*(ਸਵਈਏ ਮ: ੪ ਕੇ, ਪੰਨਾ ੧੩੯੯)*

ਸੱਚ ਦੇ ਪੁਜਾਰੀ, ਸਤਿ ਸਰੂਪ ਗੁਰੂ ਅਮਰਦਾਸ ਜੀ ਨੇ ਕਲਯੁਗੀ ਮਨੁੱਖਾਂ ਦੀ ਪੱਤ ਰੱਖ ਲਈ। ਉਨ੍ਹਾਂ ਦੇ ਦਰਸ਼ਨਾਂ ਨਾਲ, ਉਨ੍ਹਾਂ ਨੂੰ ਪਰਸਣ ਨਾਲ ਦੁੱਖਾਂ ਦਾ ਬਿਨਾਸ ਹੋਇਆ। ਐਸੇ ਕਿਰਪਾਲੂ ਗੁਰੂ ਨੇ ਕ੍ਰਿਪਾ ਕਰ ਕੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਖ਼ੁਦ ਸਿਰਜਿਆ ਤੇ ਸੰਵਾਰਿਆ। ਹਰ ਪ੍ਰਕਾਰ ਨਾਲ ਪਰਖਿਆ ਅਤੇ ਖ਼ੁਸ਼ ਹੋ ਕੇ ਗੁਰੂ ਨਾਨਕ ਦੇ ਰਾਜ ਜੋਗ ਦਾ ਤਖ਼ਤ ਗੁਰੂ ਰਾਮਦਾਸ ਜੀ ਨੂੰ ਬਖ਼ਸ਼ ਦਿੱਤਾ।

ਗੁਰੂ ਰਾਮਦਾਸ ਜੀ ਸਰਬ-ਸ਼ਕਤੀਮਾਨ ਸਨ ਪਰ ਉਹ ਨਿਮਰਤਾ ਦੇ ਖ਼ਜ਼ਾਨੇ ਸਨ। ਆਪ

ਜੀ ਨੇ ਸਦਾ ਹੀ ਹੁਕਮ ਮੰਨਿਆ ਅਤੇ ਕੇਵਲ ਅਕਾਲ ਪੁਰਖ ਨੂੰ ਸਾਲਾਹਿਆ। ਉਸ ਵਾਹਿਗੁਰੂ ਦੀ ਸ਼ਕਤੀ ਤੋਂ ਇਲਾਵਾ ਹੋਰ ਕਿਸੇ ਨੂੰ ਅੱਖਾਂ ਹੇਠ ਨਹੀਂ ਲਿਆਂਦਾ। ਆਗਿਆਕਾਰਤਾ ਤੇ ਨਿਰਮਾਣਤਾ ਉਨ੍ਹਾਂ ਦਾ ਸੁਭਾਅ ਸੀ। ਇਹੀ ਰਾਜ ਜੋਗ ਦੀ ਅਵਸਥਾ ਹੈ ਜੋ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ਿਸ਼ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਇਸ ਰਾਜ ਜੋਗ ਦੀ ਕਮਾਈ ਸਬੰਧੀ ਬਹੁਤ ਸੁੰਦਰ ਤੇ ਸਟੀਕ ਹੁਕਮ ਕਰਦੇ ਹਨ, ਜਿਸ ਨਾਲ ਰਾਜ ਜੋਗ ਦੀ ਭਾਵਨਾ ਤੇ ਵਿਧੀ ਉਘੜ ਕੇ ਸਾਡੇ ਮਨਾਂ ਨੂੰ ਪ੍ਰਕਾਸ਼ਮਾਨ ਕਰਦੀ ਹੈ। ਆਪ ਜੀ ਫ਼ੁਰਮਾਂਦੇ ਹਨ ਕਿ ਮੈਂ ਗੁਰੂ ਦੀ ਕ੍ਰਿਪਾ ਨਾਲ ਚਿੱਤ ਨੂੰ ਥਿਰੁ ਰੱਖਦਾ ਹਾਂ। ਜੈਸਾ ਗੁਰੂ ਨੇ ਹੁਕਮ ਕੀਤਾ ਹੈ, ਵੈਸਾ ਹੀ ਕਰਦਾ ਹਾਂ। ਗੁਰੂ ਦੇ ਬਚਨ ਨੂੰ ਹਿਰਦੇ ਵਿਚ ਧਾਰਦਾ ਹਾਂ।

**ਥਿਰ ਥਿਰ ਚਿਤ ਥਿਰ ਹਾਂ॥ ਬਨੁ ਗ੍ਰਿਹੁ ਸਮਸਰਿ ਹਾਂ॥**
**ਅੰਤਰਿ ਏਕ ਪਿਰ ਹਾਂ॥ ਬਾਹਰਿ ਅਨੇਕ ਧਰਿ ਹਾਂ॥**
**ਰਾਜਨ ਜੋਗੁ ਕਰਿ ਹਾਂ॥ ਕਹੁ ਨਾਨਕ ਲੋਗ ਅਲੋਗੀ ਰੀ ਸਖੀ॥੨॥੧॥**

*(ਆਸਾ ਮ: ੫, ਪੰਨਾ ੪੦੯)*

ਘਰ ਦੇ ਅੰਦਰ ਵੱਸਦਾ ਹੋਵਾਂ ਜਾਂ ਬਨ ਹੋਵਾਂ, ਮੈਨੂੰ ਕੋਈ ਫ਼ਰਕ ਨਹੀਂ ਪੈਂਦਾ, ਭਾਵ ਮੈਨੂੰ ਬਨਵਾਸੀ ਬਣਨ ਦੀ ਕੋਈ ਲੋੜ ਨਹੀਂ। ਉਪਰਾਮ ਜਾਂ ਉਦਾਸੀ ਦੀ ਕੋਈ ਜ਼ਰੂਰਤ ਨਹੀਂ। ਇਹ ਠੀਕ ਹੈ ਕਿ ਲੋਕਾਂ ਨਾਲੋਂ ਮੈਂ ਸੰਬੰਧ ਤੋੜਿਆ ਨਹੀਂ ਹੋਇਆ। "ਲੋਗਨ ਸਿਉਂ ਮੇਰਾ ਠਾਠਾ ਬਾਗਾ" ਹੈ ਪਰ ਮੇਰੀ ਆਸਥਾ ਆਸਰਾ ਅਤੇ ਧਿਰ ਅਕਾਲ ਪੁਰਖ ਵਾਹਿਗੁਰੂ ਹੀ ਹੈ। ਇਹੀ ਗੁਰਮਤਿ ਦਾ ਰਾਜ ਜੋਗਿ ਹੈ। ਐਸੇ ਗੁਰਮੁਖਿ ਜਨ ਲੋਕਾਂ ਵਿਚ ਹੀ ਵਿਚਰਦੇ ਹਨ; ਲੋਕਾਂ ਵਿਚ ਰਹਿ ਅਲੋਕੇ ਹਨ; ਅਲੌਕਿਕ ਤੇ ਵਿਲੱਖਣ ਹਨ। ਉਹ ਗੁਰਸਿੱਖ ਹਨ, ਜਾਗਦੇ ਹੋਏ ਗੁਰਸਿੱਖ ਜੋਗੀ ਹਨ; ਸਦਾ ਸਦ ਜਾਗਤ ਹਨ ਅਤੇ ਉਨ੍ਹਾਂ ਨੂੰ ਸਹਿਜ ਸੁਭਾਏ ਅਕਾਲ ਪੁਰਖ ਦੀ ਪ੍ਰਾਪਤੀ ਹੁੰਦੀ ਹੈ। ਉਹ ਨਿਰੰਕਾਰ ਦੇ ਦੇਸ਼ ਵਸਦੇ ਹਨ। ਨਿਰੰਕਾਰ ਉਨ੍ਹਾਂ ਦੇ ਨੇੜੇ ਹੈ। ਅਕਾਲ ਪੁਰਖ ਉਨ੍ਹਾਂ ਦੀ ਸਾਰ ਕਰਦਾ ਤੇ ਹਮੇਸ਼ਾ ਸੰਭਾਲਦਾ ਹੈ।

ਇਸੇ ਭਾਵਨਾ ਦੀ ਬੜੀ ਵਿਲੱਖਣ ਵਿਆਖਿਆ ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਕੀਤੀ ਹੈ। ਆਪ ਜੀ ਫ਼ੁਰਮਾਂਦੇ ਹਨ ਕਿ ਜਿਹੜਾ ਇਸ ਨੂੰ ਮਾਰ ਲਏ, ਉਹ ਪੂਰਨ ਮਨੁੱਖ ਹੈ। ਜਿਹੜਾ ਇਸ ਨੂੰ ਮਾਰ ਲਏ, ਉਹ ਸੂਰਮਾ ਹੈ। ਜਿਹੜਾ ਇਸ ਨੂੰ ਮਾਰ ਲਏ, ਉਸ ਨੂੰ ਸਭਨੀਂ ਥਾਈਂ ਵਡਿਆਈ ਮਿਲਦੀ ਹੈ। ਜੋ ਇਸ ਨੂੰ ਮਾਰ ਲਏ, ਉਸ ਦੇ ਦੁੱਖ ਦੂਰ ਹੋ ਜਾਂਦੇ ਹਨ।

**ਜੋ ਇਸੁ ਮਾਰੇ ਸੋਈ ਸੂਰਾ॥ ਜੋ ਇਸੁ ਮਾਰੇ ਸੋਈ ਪੂਰਾ॥**
**ਜੋ ਇਸੁ ਮਾਰੇ ਤਿਸਹਿ ਵਡਿਆਈ॥ ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ॥੧॥**

*(ਗਉੜੀ ਮ: ੫, ਪੰਨਾ ੨੩੭)*

ਹੁਣ ਮਨ ਵਿਚ ਝੱਟ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਉਹ ਕਿਹੜੀ ਸੋਹਣੀ ਤੇ ਕੀਮਤੀ ਵਸਤੂ ਹੈ, ਜਿਸ ਦੇ ਮਾਰਨ ਨਾਲ ਇਤਨਾ ਕੁਝ ਪ੍ਰਾਪਤ ਹੁੰਦਾ ਹੈ। ਗੁਰੂ ਪਾਤਸ਼ਾਹ ਆਪ ਹੀ ਰਮਜ਼ ਖੋਲ੍ਹ ਕੇ ਦੱਸਦੇ ਹਨ ਕਿ ਮਾਰਨ ਵਾਲੀ ਇਹ ਵਸਤੂ ਦੁਬਿਧਾ ਹੈ। ਇਹੀ ਮਨੁੱਖ ਨੂੰ ਮਾਰਦੀ ਹੈ। ਗੁਰਮੁਖਿ ਗੁਰਸਿੱਖ ਜਨ ਇਸ ਨੂੰ ਮਾਰ ਦਿੰਦੇ ਹਨ। ਇਸ ਦੇ ਮਾਰਨ ਨਾਲ ਅਸੀਂ ਰਾਜ ਜੋਗ ਕਮਾਉਣ ਜੋਗੇ ਹੋ ਜਾਂਦੇ ਹਾਂ।

**ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥**
**ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ਰਹਾਉ॥** *(ਗਉੜੀ ਮ: ੫, ਪੰਨਾ ੨੩੭)*

ਦੁਬਿਧਾ ਦਾ ਤਿਆਗ ਕਰ ਕੇ ਅਸੀਂ ਨਿਰੰਕਾਰੀ ਤੇ ਨਿਰੰਕਾਰ ਦੇ ਪੁਜਾਰੀ ਬਣਦੇ ਹਾਂ। ਨਿਰੰਕਾਰ ਦਾ ਪੁਜਾਰੀ ਰਾਜ ਜੋਗੀ ਹੈ। ਦੁਬਿਧਾ ਨੇ ਬੜੇ ਘਰ ਗਾਲੇ ਹਨ। ਬਿਬੇਕੀ ਸੱਜਣ ਦੁਬਿਧਾ ਦਾ ਤਿਆਗ ਕਰ ਕੇ ਰਾਜ ਜੋਗੀ ਬਣ ਜਾਂਦੇ ਹਨ। ਗੁਰਮਤਿ ਦੀ ਇਹ ਨਿਵੇਕਲੀ ਤੇ ਵਿਲੱਖਣ ਜੀਵਨ ਜਾਚ ਹੈ।

**ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥ ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥**
*(ਗਉੜੀ ਮ: ੫, ਪੰਨਾ ੨੩੮)*

ਦੁਬਿਧਾ ਨੂੰ ਮਾਰਨਾ ਬ੍ਰਹਮ ਵਿਚਾਰ ਦਾ ਸੁੰਦਰ ਸੰਜੋਗ ਹੈ। ਰਾਜ ਜੋਗੀ ਕੇਵਲ ਬ੍ਰਹਮ, ਪਾਰਬ੍ਰਹਮ, ਪੂਰਨ ਬ੍ਰਹਮ ਨੂੰ ਮੰਨਦਾ, ਸਤਿਕਾਰਦਾ, ਵਿਚਾਰਦਾ ਤੇ ਪਿਆਰਦਾ ਹੈ। ਇਹੀ ਗੁਰਮਤਿ ਦੀ ਜੀਵਨ ਜਾਚ ਤੇ ਰਾਜ ਜੋਗ ਹੈ।

# ਲੇਖਾ

ਇਸ ਦੁਨੀਆ ਵਿਚ ਕੋਈ ਵੀ ਵਪਾਰ ਲੇਖੇ ਜੋਖੇ ਤੋਂ ਬਿਨਾਂ ਨਹੀਂ ਚਲਦਾ। ਖੇਤਾਂ ਵਿਚ ਹੋਈ ਅਣਗਿਣਤ ਜਿਨਸ ਤੋਲੀ ਜਾਂਦੀ ਹੈ। ਉਸ ਦੇ ਕੁਝ ਵਿਸ਼ੇਸ਼ ਮਾਣਕ ਹਨ, ਨਾਪ ਤੋਲ ਹੈ। ਫ਼ੈਕਟਰੀਆਂ ਜਾਂ ਮਿੱਲਾਂ ਵਿਚ ਬਣਿਆ ਹੋਇਆ ਕੱਪੜਾ ਗਜ਼ਾਂ ਨਾਲ ਨਾਪਿਆ ਜਾਂਦਾ ਹੈ। ਕਿਸੇ ਧਨੀ ਦੁਆਰਾ ਪੈਦਾ ਕੀਤੀ ਹੋਈ ਦੌਲਤ ਹਜ਼ਾਰਾਂ, ਲੱਖਾਂ, ਕਰੋੜਾਂ ਵਿਚ ਗਿਣੀ ਜਾਂਦੀ ਹੈ। ਸਮੇਂ ਦਾ ਵੀ ਇਕ ਨਾਪ ਤੋਲ ਹੈ, ਜਿਵੇਂ ਫਲਾਣਾ ਦੌੜਾਕ ੧੦੦ ਮੀਟਰ ਦੀ ਦੌੜ ੧੧ ਸਕਿੰਟਾਂ ਵਿਚ ਦੌੜਿਆ ਤੇ ਉਹ ਅਵਲ ਆਇਆ। ਗੱਲ ਕੀ ਕਿ ਹਰ ਚੀਜ਼ ਦਾ ਇਕ ਨਾਪ ਤੋਲ ਹੈ।

ਬੜੀ ਹੈਰਾਨਕੁੰਨ ਗੱਲ ਹੈ ਕਿ ਇਨ੍ਹਾਂ ਸਾਰੀਆਂ ਵਸਤਾਂ ਦਾ ਕਰਤਾ ਆਦਿ ਪੁਰਖ, ਅਕਾਲ ਪੁਰਖ, ਗਿਣਤੀ ਮਿਣਤੀ ਤੋਂ ਬਾਹਰ ਹੈ। ਉਹ ਅਗੰਮ ਹੈ, ਅਗਾਧ ਹੈ, ਪਾਰਬ੍ਰਹਮ ਹੈ, ਪੂਰਾ ਹੈ, ਸਮਰੱਥ ਹੈ, ਕਰੰਨ ਕਾਰਨ ਹੈ, ਸਭ ਕੁਝ ਕਰਨੇ ਯੋਗ ਹੈ ਤੇ ਉਹ ਕਿਸੇ ਨਾਪ ਤੋਲ ਤੇ ਘੇਰੇ ਵਿਚ ਨਹੀਂ ਆਉਂਦਾ; ਹੁਕਮ ਹੈ :

**ਕੋਊ ਹਰਿ ਸਮਾਨਿ ਨਹੀ ਰਾਜਾ ॥**
**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥੧॥ਰਹਾਉ॥**
**ਤੇਰੋ ਜਨੁ ਹੋਇ ਸੋਇ ਕਤ ਡੋਲੈ**
**ਤੀਨਿ ਭਵਨ ਪਰ ਛਾਜਾ ॥**
**ਹਾਥੁ ਪਸਾਰਿ ਸਕੈ ਕੋ ਜਨ ਕਉ**
**ਬੋਲਿ ਸਕੈ ਨ ਅੰਦਾਜਾ ॥੧॥** *(ਬਿਲਾਵਲੁ ਕਬੀਰ ਜੀ, ਪੰਨਾ ੮੫੬)*

ਦੁਨੀਆ ਦੇ ਰਾਜਿਆਂ ਦੀਆਂ ਰਿਆਸਤਾਂ ਦੀਆਂ ਕੁਝ ਕੁ ਹੱਦਾਂ ਹੁੰਦੀਆਂ ਹਨ ਅਤੇ ਉਹ ਰਿਆਸਤਾਂ ਰਾਜ ਤੇ ਰਾਜੇ ਸਦੀਵੀ ਨਹੀਂ। ਥੋੜ੍ਹ-ਚਿਰਾਂ, ਥੋੜ੍ਹੇ ਦਿਨਾਂ ਲਈ ਹਨ। ਰਾਜੇ

ਤੇ ਉਨ੍ਹਾਂ ਦੇ ਰਾਜ ਦੀਆਂ ਹੱਦਾਂ ਤਬਦੀਲ ਹੁੰਦੀਆਂ ਰਹਿੰਦੀਆਂ ਹਨ। ਜਿਨ੍ਹਾਂ ਪੁਰਖਾਂ ਨੇ ਵਾਹਿਗੁਰੂ ਨੂੰ ਹਿਰਦੇ ਤੋਂ ਮੰਨਿਆ ਹੈ, ਉਨ੍ਹਾਂ ਅੰਦਰ ਵਾਹਿਗੁਰੂ ਦੇ ਗੁਣਾਂ ਦਾ ਸਮਾਵੇਸ਼ ਹੋ ਜਾਂਦਾ ਹੈ, ਉਨ੍ਹਾਂ ਦੀ ਸ਼ਕਤੀ ਤੇ ਵਡਿਆਈ ਅਸੀਮ ਹੁੰਦੀ ਹੈ, ਉਸ ਨੂੰ ਨਾਪਿਆ ਤੋਲਿਆ ਨਹੀਂ ਜਾ ਸਕਦਾ। ਜੇ ਵਾਹਿਗੁਰੂ ਦੇ ਜਨ ਨਾਪ ਤੋਲ ਤੇ ਅੰਦਾਜ਼ੇ ਤੋਂ ਪ੍ਰੇਰੇ ਹਨ ਤਾਂ ਫਿਰ ਅਸੀਂ ਕਿਸ ਲੇਖੇ ਵਿਚ ਹਾਂ ਤੇ ਉਹਨੂੰ ਲੇਖਿਆਂ ਵਿਚ ਲਾਇਆ ਹੋਇਆ ਹੈ। ਅਸੀਂ ਇਹ ਪ੍ਰਚਾਰਦੇ ਥੱਕਦੇ ਨਹੀਂ ਕਿ ਵਾਹਿਗੁਰੂ ਲੇਖਾ ਮੰਗਦਾ ਹੈ। ਜੇ ਅਸੀਂ ਇਹ ਮੰਨ ਲਈਏ ਕਿ ਵਾਹਿਗੁਰੂ ਲੇਖਾ ਮੰਗਦਾ ਹੈ, ਹਿਸਾਬ ਕਰਦਾ ਹੈ ਤਾਂ ਇਹ ਸਮਝਿਆ ਜਾਏਗਾ ਕਿ ਜਨ, ਸੇਵਕ, ਭਗਤ ਤੇ ਗੁਰਸਿੱਖ ਨੂੰ ਅਜੇ ਉਸ ਦੀ ਵਡਿਆਈ ਅਤੇ ਸਰਵ-ਉਚਤਾ 'ਤੇ ਵਿਸ਼ਵਾਸ ਨਹੀਂ ਹੈ। ਵਾਹਿਗੁਰੂ ਲੇਖੇ ਨਹੀਂ ਕਰਦਾ, ਉਹ ਬਖ਼ਸ਼ੰਦ ਹੈ। ਉਹ ਗੁਣਾਂ, ਔਗੁਣਾਂ ਦਾ ਵਿਚਾਰ ਛੱਡ ਕੇ ਅੱਖ ਦੇ ਇਕ ਫੋਰ ਜਿੰਨੀ ਦੇਰ ਵਿਚ ਬਖ਼ਸ਼ਿਸ਼ ਕਰ ਕੇ ਆਪਣੇ ਨਾਲ ਰਲਾ ਲੈਂਦਾ ਹੈ। ਵਾਹਿਗੁਰੂ ਪ੍ਰੇਮ ਦਾ ਅਥਾਹ ਸਾਗਰ ਹੈ। ਉਹ ਕਰੁਣਾ ਦਾ ਘਰ ਹੈ। ਉਹ ਖ਼ੁਦ ਦਇਆ ਤੇ ਬਖ਼ਸ਼ਣਹਾਰ ਹੈ।

ਇਕ ਪ੍ਰਸ਼ਨ ਆਮ ਕਰਕੇ ਸੁਣਨ ਵਿਚ ਆਉਂਦਾ ਹੈ ਅਤੇ ਉਸ ਉਤੇ ਭਖਵੀਆਂ ਬਹਿਸਾਂ ਵੀ ਹੁੰਦੀਆਂ ਹਨ। ਗੁਰਬਾਣੀ ਵਿਚੋਂ ਹੀ ਮਿਸਾਲਾਂ ਦਿੱਤੀਆਂ ਜਾਂਦੀਆਂ ਹਨ, ਜਿਵੇਂ "ਤਿਲ ਪੀੜੇ ਘਾਣੀ" ਜਾਂ "ਲੇਖਾ ਮੰਗੇ ਬਾਣੀਆ" ਜਾਂ ਇਸ ਪ੍ਰਕਾਰ ਦੇ ਹੋਰ ਹੁਕਮ ਗੁਰਬਾਣੀ ਵਿਚੋਂ ਸੁਣਾ ਕੇ ਜਗਿਆਸੂਆਂ ਦਾ ਤ੍ਰਾਹ ਇਸ ਤਰ੍ਹਾਂ ਕੱਢ ਦਿੱਤਾ ਜਾਂਦਾ ਹੈ ਜਿਵੇਂ ਸਕੂਲ ਵਿਚ ਨਵੇਂ-ਨਵੇਂ ਦਾਖ਼ਲ ਹੋਏ ਬੱਚੇ ਨੂੰ ਅਧਿਆਪਕ ਡੰਡੇ, ਚੰਡਾਂ, ਥੱਪੜਾਂ, ਚਪੇੜਾਂ ਤੇ ਮੁੱਕਿਆਂ ਦੇ ਡਰ ਨਾਲ ਸਬਕ ਪੜ੍ਹਾਉਣਾ ਚਾਹੁੰਦਾ ਹੋਵੇ। ਮਾਰ ਤੋਂ ਡਰਿਆ ਵਿਦਿਆਰਥੀ ਤ੍ਰਹਿਣ ਦਾ ਕੰਮ ਜ਼ਿਆਦਾ ਤੇ ਗ੍ਰਹਿਣ ਦਾ ਕੰਮ ਘੱਟ ਕਰਦਾ ਹੈ। ਸਤਿਗੁਰੂ, ਅਧਿਆਪਕ ਜਾਂ ਮੇਰਾ ਪੂਜਣਯੋਗ ਗੁਰੂ ਪਾਂਧਾ ਨਾ ਭਿਆਨਕ ਹੈ ਨਾ ਡਰਾਉਣਾ। ਉਹ ਨਿਰਭਉ ਜ਼ਰੂਰ ਹੈ ਪਰ ਨਿਰਵੈਰ ਵੀ ਤਾਂ ਹੈ। ਉਹ ਪਿਤਾ ਵਾਂਗ ਪਾਲਦਾ ਤੇ ਪ੍ਰਤਿਪਾਲਦਾ ਹੈ। ਮਾਤਾ ਵਾਂਗ ਖੁਆਲਦਾ ਹੈ। ਉਹ ਘੜਦਾ ਹੈ, ਸਵਾਰਦਾ ਹੈ, ਪਿਆਰਦਾ ਹੈ, ਸ਼ਿੰਗਾਰਦਾ ਹੈ, ਮਾਰਦਾ ਨਹੀਂ, ਡਰਾਉਂਦਾ ਬਿਲਕੁਲ ਨਹੀਂ। ਇਹ ਕਿਸੇ ਹੋਰ ਮੱਤਾਂ ਵਾਲਿਆਂ ਦਾ ਸਿਧਾਂਤ ਹੋਵੇਗਾ, ਗੁਰਮਤਿ ਐਸਾ ਨਹੀਂ ਮੰਨਦੀ।

ਗੁਰਬਾਣੀ ਦਾ ਫ਼ੁਰਮਾਨ ਹੈ ਕਿ ਹੇ ਮਨੁੱਖ, ਤੈਨੂੰ ਜੀਵਨ ਵਰਗੀ ਰਤਨਾਂ ਤੋਂ ਅਮੋਲਕ ਦਾਤ ਦਿੱਤੀ ਹੈ, ਤੂੰ ਇਹਦੇ ਵਿਚ ਕੀ ਕਰ ਰਿਹਾ ਹੈਂ। ਸਵੇਰੇ ਅੰਮ੍ਰਿਤ ਵੇਲਾ ਖੁੰਝਾ ਕੇ ਉਠਿਉਂ, ਪਸ਼ੂਆਂ ਵਾਂਗੂੰ ਢਿੱਡ ਭਰਿਆ ਤੇ ਭੱਜਣ-ਦੌੜਨ ਲੱਗ ਪਿਆ; ਦਮ ਗੁਆਏ, ਦਮੜੇ ਇਕੱਠੇ ਕੀਤੇ; ਤ੍ਰਿਕਾਲਾਂ ਪਈਆਂ, ਸ਼ਰਾਬ ਪੀ ਲਈ ਤੇ ਸੌਂ ਗਿਆ।

**ਫਰੀਦਾ ਏ ਵਿਸੁ ਗੰਦਲਾ, ਧਰੀਆਂ ਖੰਡੁ ਲਿਵਾੜਿ॥**
**ਇਕਿ ਰਾਹੇਦੇ ਰਹਿ ਗਏ, ਇਕਿ ਰਾਧੀ ਗਏ ਉਜਾੜਿ॥੩੭॥**
**ਫਰੀਦਾ ਚਾਰਿ ਗਵਾਇਆ ਹੰਢਿ ਕੈ, ਚਾਰਿ ਗਵਾਇਆ ਸੰਮਿ॥**
**ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥੩੮॥**

*(ਸਲੋਕ ਫਰੀਦ ਜੀ, ਪੰਨਾ ੧੩੭੯)*

ਜਿਹੜੇ ਬੰਦੇ ਕੇਵਲ ਭਰਨ, ਪੋਖਣ ਵਿਚ ਜ਼ਿੰਦਗੀ ਬਿਤਾ ਕੇ ਚਲੇ ਜਾਂਦੇ ਹਨ, ਉਹ ਇੰਝ ਹੀ ਹਨ ਜਿਵੇਂ ਜ਼ਹਿਰ ਭਰੀਆਂ ਗੰਦਲਾਂ ਉਗਾ ਰਹੇ ਹਨ। ਉਹ ਗੰਦਲਾਂ ਖੰਡ ਦੀਆਂ ਗਲੇਫੀਆਂ ਹੋਈਆਂ ਹਨ ਤੇ ਉਨ੍ਹਾਂ ਨੂੰ ਉਹ ਭੋਗ ਰਹੇ ਹਨ। ਬਹੁਤੇ ਤਾਂ ਭੋਗਦੇ ਭੋਗਦੇ ਮਰ ਗਏ ਅਤੇ ਜੇ ਕਿਸੇ ਨੂੰ ਰਤਾ ਕੁ ਜਿੰਨੀ ਸਮਝ ਆਈ ਤੇ ਉਹ ਤਿਆਗੀ ਹੋ ਤੁਰੇ। ਇਹ ਦੋਵੇਂ ਹਾਲਤਾਂ ਨਾਕਾਰਤਮਕ ਹਨ। ਇਕ ਸਰੀਰਕ ਭੋਗੀ ਹਨ ਤੇ ਦੂਜੇ ਨਾਮ-ਨਿਹਾਦ ਤਿਆਗੀ

ਮਾਨਸਿਕ ਰੋਗੀ ਹਨ। ਗੁਰਮਤਿ ਵਿਚ ਦੋਵੇਂ ਅਪ੍ਰਵਾਨ ਹਨ। ਗੁਰਮਤਿ ਸੰਤੁਲਨ ਹੈ, ਗੁਰਮਤਿ ਤਵਾਜ਼ਨ ਹੈ। ਗੁਰਮਤਿ ਸਹਿਜ ਹੈ, ਇਹ ਬਿਲਕੁਲ ਉਲਾਰ ਨਹੀਂ। ਜਿਹੜੇ ਉਲਾਰ ਹੋਏ ਹਨ, ਰੱਜ ਵਿਗਾੜ ਹੋਏ ਹਨ, ਨਾਸ਼ੁਕਰੇ ਤੇ ਬੋਲ ਵਿਗਾੜ ਹਨ, ਅਸਿੱਖ ਹਨ, ਮਨਮਤੀਏ ਹਨ, ਇਨ੍ਹਾਂ ਕੋਲੋਂ ਰੱਬ ਲੇਖਾ ਮੰਗੇਗਾ ਕਿ ਤੈਨੂੰ ਭੇਜਿਆ ਕਿਹੜੇ ਕੰਮ ਸੀ ਤੇ ਕੀਤਾ ਕੀ ?

ਗੁਰਮਤਿ ਦੀ ਪਹੁੰਚ ਸਦਾ ਸਾਕਾਰਤਮਕ ਰਹੀ ਹੈ। ਸਾਨੂੰ ਵਾਹਿਗੁਰੂ ਦੇ ਬਖ਼ਸ਼ਿੰਦ ਹੋਣ 'ਤੇ ਮਾਣ ਹੈ ਨਾ ਕਿ ਉਸ ਦੇ ਭਿਆਨਕ ਹੋਣ ਦਾ ਡਰ। ਉਸ ਦਾ ਸੁਭਾਅ ਅਜਿਹਾ ਪ੍ਰੇਮ ਭਰਿਆ ਹੈ ਕਿ ਉਹ ਸ਼ਰਨ ਪਿਆਂ ਦਾ ਗੁਣ, ਔਗੁਣ ਵਿਚਾਰਦਾ ਹੀ ਨਹੀਂ; ਡਰਾਉਣਾ, ਧਮਕਾਉਣਾ, ਮਾਰਨਾ ਜਾਂ ਸਜ਼ਾਵਾਂ ਦੇਣੀਆਂ ਤਾਂ ਦੂਰ ਦੀ ਗੱਲ ਹੈ।

ਗੁਰੂ ਪਾਤਿਸ਼ਾਹ ਬੇਨਤੀ ਕਰਦੇ ਹਨ ਕਿ ਮੇਰੇ ਅੰਦਰ ਕੋਈ ਗੁਣ ਨਹੀਂ, ਮੈਂ ਔਗੁਣਾਂ ਦਾ ਭਰਿਆ ਹੋਇਆ ਹਾਂ, ਉਹ ਵਾਹਿਗੁਰੂ ਮਿਹਰਬਾਨ ਹੈ। ਉਹਨੇ ਮੇਰਾ ਗੁਣ ਔਗੁਣ ਕੁਝ ਵਿਚਾਰਿਆ ਹੀ ਨਹੀਂ ਤੇ ਪਲਾਂ ਵਿਚ ਮੈਨੂੰ ਬਖ਼ਸ਼ ਕੇ ਪ੍ਰਵਾਨ ਕਰ ਲਿਆ ਹੈ।

**ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ॥**
**ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ॥**

*(ਵਡਹੰਸੁ ਮਹਲਾ ੫, ਪੰਨਾ ੫੭੭)*

ਸਾਡਾ ਕੰਮ ਹੈ ਕਿ ਅਸੀਂ ਉਸ ਦੀ ਸਿਫ਼ਤ ਕਰੀਏ, ਉਹਦੇ ਗੁਣ ਗਾਈਏ, ਨਾ ਕਿ ਉਸ ਦੇ ਨਾਲ ਹਿਸਾਬ ਕਿਤਾਬ ਦੇ ਲੇਖੇ ਕਰਨ ਬਹਿ ਜਾਈਏ। ਵਾਹਿਗੁਰੂ ਨਾਲ ਲੇਖੇ ਕਰਨੇ ਤਾਂ ਅਸਥੂਲ ਹੰਕਾਰ ਹੈ। ਲੋੜ ਹੈ ਸ਼ਰਨਾਗਤ ਹੋਣ ਦੀ। ਉਸ ਨਾਲ ਵਰ ਮੇਚਿਆਂ ਕੁਝ ਵੀ ਨਹੀਂ ਬਣਨਾ, ਬੱਸ ਘਾਟਾ ਹੀ ਪੈਣਾ ਹੈ। ਫਿਰ ਜਿਥੇ ਘਾਟਾ ਹੈ, ਉਥੇ ਲੇਖੇ ਕਰਨ ਦੀ ਕਾਹਦੀ ਆਕੜ ਹੋਈ ?

ਭਾਈ ਗੁਰਦਾਸ ਜੀ ਨੇ ਇਸੇ ਹੀ ਸਬੰਧ ਵਿਚ ਬੜਾ ਉਤਮ ਵਿਚਾਰ ਦਿੱਤਾ ਹੈ। ਭਾਈ ਜੀ ਆਖਦੇ ਹਨ, ਜੇ ਮੈਂ ਆਪਣੇ ਚਲਨ ਜਾਂ ਆਪਣੀ ਕਿਰਤ ਤੇ ਕ੍ਰਮ ਨਾਲ ਵਾਹਿਗੁਰੂ ਸੰਗ ਲੇਖੇ ਕਰਨ ਬਹਿ ਜਾਵਾਂ ਤਾਂ ਤੇ ਮੈਨੂੰ ਨਰਕਾਂ ਵਿਚ ਵੀ ਥਾਂ ਨਹੀਂ ਮਿਲਣੀ। ਇਸ ਪ੍ਰਕਾਰ ਬੱਸ ਇੱਕੋ ਰਾਹ ਬਚਦਾ ਹੈ, ਉਹ ਇਹ ਕਿ ਸਾਡੇ ਮਨਾਂ ਵਿਚ ਉਸ ਦੇ ਬਖ਼ਸ਼ਿੰਦ ਹੋਣ ਦਾ ਵਿਸ਼ਵਾਸ ਪੱਕਾ ਘਰ ਕਰ ਲਵੇ। ਕਿਰਤ ਕਰਮ ਵਿਛੋੜਾ ਹੈ ਤੇ ਨਦਰ ਕਰਮ ਮਿਲਾਪ। ਇਹ ਨਿਆਂ-ਸ਼ਾਸਤਰ ਹੈ, ਗੁਰਮਤਿ ਨਹੀਂ, ਸਗੋਂ ਗੁਰਮਤਿ ਨਾਲ ਅਨਿਆਂ ਹੈ।

ਸਾਰੀ ਦੁਨੀਆ ਚਿੰਤਾ ਵਿਚ ਗ੍ਰਸਤ ਹੈ। ਬਹੁਤਾ ਧਨ ਸਾਂਭਣ ਦੀ ਚਿੰਤਾ, ਧਨ ਥੋੜ੍ਹਾ ਹੈ ਤਾਂ ਧਨ ਇਕੱਠਾ ਕਰਨ ਦੀ ਚਿੰਤਾ। ਕਰਮ-ਧਰਮ, ਭਰਮ ਕੀਤੇ ਸਵਰਗ ਦੀ ਇੱਛਾ ਤੇ ਨਰਕਾਂ ਦੀ ਚਿੰਤਾ। ਕੰਮ ਨਹੀਂ ਸਰਿਆ ਤਾਂ ਚਿੰਤਾ। ਕੁਝ ਪ੍ਰਾਪਤੀ ਹੋ ਗਈ ਤਾਂ ਉਹ ਖੁੱਸੇ ਨਾ, ਇਸ ਗੱਲ ਦੀ ਚਿੰਤਾ ਤਾਂ ਬੱਸ ਚਿੰਤਾ ਹੀ ਚਿੰਤਾ। ਜਿਹੜੇ ਸਤਿਗੁਰੂ ਦੀ ਸ਼ਰਣ ਵਿਚ ਆ ਗਏ, ਉਨ੍ਹਾਂ ਦੀ ਚਿੰਤਾ ਲਹਿ ਗਈ। ਨਾਮ ਮਿਲਿਆ, ਸਦੀਵੀ ਸੁੱਖ ਪ੍ਰਾਪਤ ਹੋ ਗਿਆ। ਉਸ ਦੇ ਨਾਲ ਹੀ ਸਾਰੇ ਲੇਖੇ ਮੁੱਕ ਗਏ। ਲੇਖੇ ਦੀ ਨਾ ਕੋਈ ਲੋੜ ਹੈ ਤੇ ਨਾ ਹੀ ਕੋਈ ਅਸਥਾਨ ਹੈ। ਜ਼ਰੂਰਤ ਹੈ ਕਿ ਨਿਰੰਕਾਰ ਦੀ ਪਹਿਚਾਣ ਹੋਵੇ।

**ਸਤਿਗੁਰ ਆਇਓ ਸਰਣਿ ਤੁਹਾਰੀ॥**
**ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥੧॥ਰਹਾਉ॥**
**ਅਵਰ ਨ ਸੂਝੈ ਦੂਜੀ ਠਾਹਰ, ਹਾਰਿ ਪਰਿਓ ਤਉ ਦੁਆਰੀ॥**
**ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ॥੧॥**

*(ਟੋਡੀ ਮ: ੫, ਪੰਨਾ ੭੧੩)*

ਗੁਰਮਤਿ ਨੇ ਇਸ ਵਾਦ-ਵਿਵਾਦ ਵਿਚ ਗੁਰਸਿੱਖ ਨੂੰ ਪਾਇਆ ਹੀ ਨਹੀਂ। ਆਦੇਸ਼ ਤਾਂ ਇਹ ਹੈ ਕਿ ਤੂੰ ਲੇਖਿਆਂ ਦੀ ਗੱਲ ਛੱਡ, ਉਹ ਬਿਨਾਂ ਲੇਖਿਉਂ ਹੀ ਤੈਨੂੰ ਛੱਡ ਦੇਵੇਗਾ। ਜੇ ਕੋਈ ਬੰਦਾ ਰੁਤਬੇ ਵਾਲਾ ਧਨੀ ਧਨਾਢ ਹੋਵੇ ਤਾਂ ਅਸੀਂ ਆਮ ਬੋਲ ਚਾਲ ਦੀ ਭਾਸ਼ਾ ਵਿਚ ਕਹਿੰਦੇ ਹਾਂ 'ਕਯਾ ਬਾਤ ਹੈ ਜੀ, ਫਲਾਣੇ ਸਰਦਾਰ ਸਾਹਬ ਜੀ ਦੇ ਲੱਖੀਂ ਲੇਖੇ ਹਨ।' ਜੇ ਇਕ ਦੁਨਿਆਵੀ ਮਨੁੱਖ ਦੇ ਲੱਖੀ ਲੇਖੇ ਹੋ ਸਕਦੇ ਹਨ, ਤਾਂ ਸਭ ਦੁਨੀਆ ਦੇ ਦਾਤਾਰ, ਸਿਰਜਣਹਾਰ ਕਰਤਾਰ, ਨਿਰੰਕਾਰ ਜੋ ਅਲੱਖ ਹੈ, ਐਵੇਂ ਭੁਲੇਖਿਆਂ ਵਿਚ ਪੈਣ ਦੀ ਲੋੜ ਨਹੀਂ, ਲੋੜ ਹੈ ਉਸ ਦੇ ਚਰਨੀਂ ਪੈਣ ਦੀ। ਚਰਨੀਂ ਤਾਂ ਅਸੀਂ ਪੈਂਦੇ ਨਹੀਂ ਐਵੇਂ ਚੂੰ-ਚੂੰ, ਚਿੜ-ਚਿੜ ਕਰਦੇ ਰਹਿੰਦੇ ਹਾਂ ਅਤੇ ਉਤਨਾ ਚਿਰ ਕਰਦੇ ਰਹਿੰਦੇ ਹਾਂ, ਜਿਤਨਾ ਚਿਰ ਅਡੰਬਰ ਦਾ ਬਣਾਇਆ ਹੋਇਆ ਸਾਰਾ ਢਾਂਚਾ ਚਰਮਰਾ ਨਹੀਂ ਜਾਂਦਾ।

ਲੇਖਾ ਭੁਲੇਖਾ ਹੈ। ਲੇਖਿਆਂ ਦੇ ਟਪਲੇ ਘਪਲੇ ਵਾਲੇ ਪਾਉਂਦੇ ਹਨ। ਜਿਹੜੇ ਘਪਲੇ ਪਾਉਂਦੇ ਹਨ, ਉਹ ਘਾਪੇ ਪੂਰੇ ਕਰਨ ਲਈ ਲੇਖੇ ਦਾ ਸਹਾਰਾ ਲੈਂਦੇ ਹਨ। ਅਸੀਂ ਖਿਨ ਖਿਨ ਭੁੱਲਣਹਾਰ ਹਾਂ, ਇਸ ਲਈ ਲੇਖਿਆਂ ਕਾਰਨ ਫਸ ਜਾਂਦੇ ਹਾਂ।

ਨਰਕ, ਸਵਰਗ, ਜਮ-ਦੂਤ, ਧਰਮਰਾਏ, ਕਚਹਿਰੀ ਆਦਿ ਹੋਰ ਕਹਾਣੀਆਂ ਤਾਂ ਉਨ੍ਹਾਂ ਨੂੰ ਸਮਝਾਉਣ ਵਾਸਤੇ ਹਨ ਜਿਨ੍ਹਾਂ ਦੀ ਸੁਰਤ ਨਹੀਂ ਜਾਗੀ ਹੋਈ। ਜਿਨ੍ਹਾਂ ਸੁਰਤ ਵਾਲੇ ਗੁਰਮੁਖਾਂ, ਗੁਰਸਿੱਖਾਂ ਦੀ ਘਾੜਤ ਸ਼ਬਦ ਦੀ ਟਕਸਾਲ ਵਿਚ ਘੜੀ ਗਈ ਹੈ, ਉਨ੍ਹਾਂ ਦੇ ਲੇਖਿਆਂ ਦੇ ਕਾਗਦ ਸਤਿਗੁਰੂ ਫਾੜ ਵਗਾਹ ਮਾਰਦੇ ਹਨ ਅਤੇ ਸਾਰੇ ਭਰਮ ਮੁਕਾ ਦਿੰਦੇ ਹਨ।

**ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ॥**
**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥੪॥੫॥**

*(ਜੈਤਸਰੀ ਮ: ੪, ਪੰਨਾ ੬੯੮)*

# ਨਿਆਂ

ਗੁਰੂ ਨਾਨਕ ਦੇਵ ਜੀ ਨੇ ਪਾਰਬ੍ਰਹਮ ਦਾ ਪੰਥ ਦ੍ਰਿੜ੍ਹ ਕੀਤਾ। ਇਹੀ ਦਾਤ ਹੁਕਮ ਰੂਪ ਵਿਚ ਗੁਰੂ ਅੰਗਦ ਦੇਵ ਜੀ ਨੂੰ ਦਿੱਤੀ। ਪਾਰਬ੍ਰਹਮ ਧਰਮ ਹੈ ਅਤੇ ਧਰਮ ਨਿਆਂ।

ਦੁਨੀਆ ਵਿਚ ਕਿਸੇ ਵੀ ਮਨੁੱਖ ਕੋਲ ਰਤਾ ਕੁ ਜਿੰਨੀ ਤਾਕਤ, ਵਡਿਆਈ ਜਾਂ ਰੁਤਬਾ ਆ ਜਾਏ, ਉਸ ਦਾ ਸਿਰ ਫਿਰ ਜਾਂਦਾ ਹੈ ਤੇ ਮੱਤ ਟਿਕਾਣੇ ਨਹੀਂ ਰਹਿੰਦੀ। ਉਸ ਤਾਕਤ ਦੀ ਵਰਤੋਂ ਉਸ ਨੂੰ ਨਿਆਂ ਤੋਂ ਪਰੇ ਲੈ ਜਾਂਦੀ ਹੈ, ਜਾਂ ਇੰਜ ਕਹੀਏ ਕਿ ਧਰਮ ਤੋਂ ਦੂਰ ਲੈ ਜਾਂਦੀ ਹੈ। ਪਾਰਬ੍ਰਹਮ ਧਰਮ ਹੈ, ਧਰਮ ਨਿਆਂ ਹੈ ਅਤੇ ਨਿਆਂ ਵਾਹਿਗੁਰੂ ਦਾ ਪਵਿੱਤਰ ਕਾਰਜ ਤੇ ਸੁਭਾਅ ਹੈ।

ਗੁਰੂ ਨਾਨਕ ਤੋਂ ਪਹਿਲਾਂ ਇਕ ਗੱਲ ਬੜੀ ਆਮ ਫਹਿਮ ਸੀ, ਹੁਣ ਵੀ ਅਸੀਂ ਸਹਿਜ ਸੁਭਾਏ ਉਸ ਦਾ ਜ਼ਿਕਰ ਕਰਦੇ ਹਾਂ। ਗੁਰਬਾਣੀ ਵਿਚੋਂ ਵੀ ਉਦਾਹਰਣ ਦੇ ਕੇ ਉਦਰਿਤ ਕਰਦੇ ਹਾਂ ਕਿ ਜਿਹਾ ਕੋਈ ਕਰੇਗਾ ਉਹੋ ਜਿਹਾ ਪਾਏਗਾ, "ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥" ਇਹ ਨਿਆਇ ਸ਼ਾਸਤਰ ਹੈ। ਸ਼ਾਸ਼ਤਰਾਂ ਨੂੰ ਗੁਰਮਤਿ ਨੇ ਕੋਈ ਮਹੱਤਤਾ ਨਹੀਂ ਦਿੱਤੀ। ਨਿਆਇ ਸ਼ਾਸਤਰ ਵਿਚ ਅਜਿਹਾ ਲਿਖਿਆ ਹੋਇਆ ਹੈ ਕਿ ਜੋ ਅਸੀਂ ਕਰਾਂਗੇ ਉਹੀ ਸਾਨੂੰ ਮਿਲੇਗਾ। ਗੁਰਮਤਿ ਨੇ ਅਜਿਹਾ ਬਿਲਕੁਲ ਨਹੀਂ ਮੰਨਿਆ। ਜੇ ਇਸ ਗੱਲ ਨੂੰ ਮੰਨ ਲਈਏ ਤਾਂ ਫਿਰ

ਵਾਹਿਗੁਰੂ ਅਕਾਲ ਪੁਰਖ ਦਾ ਕੀ ਅਸਥਾਨ ਹੈ। ਉਹ ਬਖ਼ਸ਼ਿੰਦ ਹੈ, ਕ੍ਰਿਪਾਲੂ ਹੈ, ਦਿਆਲੂ ਹੈ, ਦਾਤਾ ਹੈ, ਸਭਨਾਂ ਜੀਆਂ ਕਾ ਏਕੋ ਦਾਤਾ ਹੈ। ਅਣਮੰਗਿਆ ਦਾਨ ਦੇਂਦਾ ਹੈ। ਇਕ ਖਿਨ ਭਰ ਵਿਚ ਗੁਣ ਔਗੁਣ ਵਿਚਾਰੇ ਬਿਨਾਂ ਬਖ਼ਸ਼ ਲੈਂਦਾ ਹੈ। ਫਿਰ ਨਿਆਇ ਸ਼ਾਸਤਰ ਦੀ ਕੀ ਮਹੱਤਤਾ ਰਹਿ ਗਈ। ਜਿਥੇ ਇਹ ਗੱਲ "ਜੇਹਾ ਬੀਜੈ ਸੋ ਲੁਣੈ" ਲਿਖੀ ਹੋਈ ਹੈ, ਉਸ ਬਾਣੀ ਨੂੰ ਧਿਆਨ ਨਾਲ ਪੜ੍ਹਨ 'ਤੇ ਸਿੱਟਾ ਇਹੀ ਨਿਕਲੇਗਾ ਕਿ ਕਰਣ ਕਾਰਣ ਵਾਹਿਗੁਰੂ ਹੈ। ਅਸੀਂ ਆਪਣੀ ਸੁਰਤ ਮੱਤ ਨੂੰ ਅਕਾਲ ਪੁਰਖ 'ਤੇ ਕੇਂਦਰਿਤ ਕਰਨਾ ਹੈ ਅਤੇ ਇਹ ਵਿਸ਼ਵਾਸ ਗੁਰੂ ਨੇ ਪੱਕਾ ਕਰ ਕੇ ਦ੍ਰਿੜ੍ਹਾਇਆ ਹੈ ਕਿ ਉਹ ਦਾਤਾ ਨਿਰਾ ਨਿਆਂਕਾਰੀ ਨਹੀਂ, ਖ਼ੁਦ ਆਪ ਨਿਆਂ ਹੈ।

ਜੋ ਵੀ ਰਚਨਾ ਉਸ ਨੇ ਰਚੀ ਹੈ ਤੇ ਜਿਸ ਤਰ੍ਹਾਂ ਉਹ ਸਾਰੇ ਬ੍ਰਹਿਮੰਡ ਨੂੰ ਚਲਾ ਰਿਹਾ ਹੈ, ਜਦੋਂ ਉਸ ਦੀ ਵਿਸ਼ਾਲਤਾ ਨੂੰ ਅਸੀਂ ਸੰਕੀਰਣਤਾ ਤੋਂ ਉੱਠ ਕੇ ਵੇਖਦੇ ਹਾਂ ਤਾਂ ਆਨੰਦ ਰੂਪ ਆਨੰਦ ਦਾਤਾ ਅਕਾਲ ਪੁਰਖ ਸਾਨੂੰ ਸਾਕਾਰ ਨਿਆਂ ਜਾਪਣ ਲੱਗ ਜਾਂਦਾ ਹੈ। ਗੁਰਮਤਿ ਨੇ ਗੱਲ ਇਥੇ ਇੰਜ ਟਿਕਾਣੇ ਲਾਈ ਹੈ ਕਿ ਜੋ ਕੁਝ ਵੀ ਹੋ ਰਿਹਾ ਹੈ, ਉਹ ਖ਼ੁਦ ਕਰਵਾ ਰਿਹਾ ਹੈ, ਇਥੋਂ ਤਕ ਕਿ :

**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥**

*(ਵਾਰ ਰਾਮਕਲੀ ਮ: ੩, ਪੰਨਾ ੯੫੫)*

ਸਮਝਣਾ ਸਿਰਫ਼ ਇਸ ਗੱਲ ਨੂੰ ਹੈ ਕਿ ਉਸ ਦਾ ਹੁਕਮ ਸਭ ਤੋਂ ਉੱਤਮ ਤੇ ਸਭ ਤੋਂ ਉੱਤੇ ਹੈ।

ਇਹ ਸੰਸਾਰ ਉਸ ਦੀ ਰਚਨਾ ਹੈ। ਇਸ ਵਿਚ ਉਸ ਨੇ ਨੌ ਨਿਧੀਆਂ ਭਰੀਆਂ ਹੋਈਆਂ ਹਨ। ਜਿਹਾ ਕੋਈ ਦਿੰਦਾ ਹੈ ਤੇਹਾ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ। ਉਸ ਦੀ ਹੋਂਦ ਕਾਰਨ ਕੋਈ ਭੁੱਖ ਰਹਿੰਦੀ ਹੀ ਨਹੀਂ। ਕੋਈ ਦੁੱਖ ਲਗਦਾ ਹੀ ਨਹੀਂ। ਇਹ ਜੋ ਦੁੱਖ ਤੇ ਭੁੱਖ ਸਭ ਵਾਪਰ ਰਿਹਾ ਹੈ, ਇਹ ਉਸ ਦੇ ਭੁੱਲਣ ਨਾਲ ਤੇ ਵਿਸਾਰਨ ਨਾਲ ਹੈ। ਜਦੋਂ ਉਹ ਵਿਸਰਦਾ ਹੈ ਤਾਂ ਸਾਰੇ ਦੁੱਖ ਲਾਗੂ ਹੋ ਜਾਂਦੇ ਹਨ। ਜਦੋਂ ਉਹ ਚਿੱਤ ਆਉਂਦਾ ਹੈ ਤਾਂ ਮਨ ਵਿਚ ਸੇਵਾ ਦੀ ਭਾਵਨਾ ਆਉਂਦੀ ਹੈ ਤੇ ਨਿਮਰਤਾ ਦੀ ਭਾਵਨਾ ਜਾਗਦੀ ਹੈ। ਉਹ ਚਿੱਤ ਵੀ ਉਦੋਂ ਹੀ ਆਉਂਦਾ ਹੈ ਜਦੋਂ ਉਹ ਆਪਣੀ ਮਿਹਰ ਕਰਦਾ ਹੈ। ਦੁੱਖ ਦਰਦ ਤੇ ਔਖਿਆਈ ਉਦੋਂ ਸ਼ੁਰੂ ਹੁੰਦੀ ਹੈ ਜਦੋਂ ਅਸੀਂ ਉਸ ਦੀ ਨਾ-ਫ਼ੁਰਮਾਨੀ ਸ਼ੁਰੂ ਕਰ ਦਿੰਦੇ ਹਾਂ। ਜੋ ਉਸ ਨੂੰ ਚੰਗਾ ਲਗਦਾ ਹੈ ਤੇ ਜੋ ਉਸ ਨੂੰ ਪਰਵਾਨ ਹੈ ਉਸ ਦੀ ਹੁਕਮ ਅਦੂਲੀ ਜੇ ਅਸੀਂ ਨਾ ਕਰੀਏ ਤਾਂ ਸੁਖ ਹੀ ਸੁਖ ਪ੍ਰਾਪਤ ਹੋਣਗੇ। ਹੁੰਦਾ ਇੰਜ ਹੈ ਕਿ ਅਸੀਂ ਉਸ ਦੀ ਹੋਂਦ ਤੋਂ ਆਕੀ ਹੋ ਜਾਂਦੇ ਹਾਂ। ਉਹ ਬੜਾ ਨਿਆਂਕਾਰੀ ਹੈ। ਉਸ ਕੋਲੋਂ ਮੰਗ ਕਰੀਏ ਕਿ ਤੂੰ ਆਪਣੇ ਨਾਮ ਦੀ ਦਾਤ ਦੇਹ। ਆਪਣੇ ਗੁਣ ਸਾਡੇ ਕੋਲੋਂ ਗਾਇਨ ਕਰਵਾ। ਅਜਿਹਾ ਹੋਣ ਨਾਲ ਉਸ ਦੇ ਨਿਆਂ ਰੂਪ ਹੋਣ ਦਾ ਆਨੰਦ ਅਸੀਂ ਮਾਣ ਸਕਾਂਗੇ।

ਸਾਨੂੰ ਆਮ ਤੇ ਦੁਨਿਆਵੀ ਤੌਰ 'ਤੇ ਚਤੁਰ ਚਲਾਕ ਲੋਕਾਂ ਨੂੰ ਇਸ ਗੱਲ ਦਾ ਪਤਾ ਹੀ ਨਹੀਂ ਲਗਦਾ ਕਿ ਵਾਹਿਗੁਰੂ ਆਪ ਨਿਆਂ ਰੂਪ ਹੈ। ਜਦੋਂ ਇਸ ਗੱਲ ਦੀ ਕੁਝ ਕੁ ਸਮਝ ਆਉਂਦੀ ਹੈ ਅਤੇ ਉਸ ਦਾ ਬੇਲਾਗ ਨਿਆਂ ਦ੍ਰਿਸ਼ਟੀਗੋਚਰ ਹੋਣ ਲਗਦਾ ਹੈ ਤਾਂ ਹਿਰਦਾ ਅਚੰਭਿਤ ਹੋ ਉਠਦਾ ਹੈ।

**ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ ॥**
**ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ ਆਵਣੁ ਜਾਣੁ ਸਬਾਏ ਰਾਮ ॥...**
**ਅੰਤੁ ਤੇਰਾ ਤੂੰਹੈ ਜਾਣਹਿ ਤੂੰ ਸਭ ਮਹਿ ਰਹਿਆ ਸਮਾਏ ॥**
**ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ ॥੧॥**

*(ਬਿਹਾਗੜਾ ਮ: ੫, ਪੰਨਾ ੫੪੧)*

ਉਸ ਵਾਹਿਗੁਰੂ ਨੇ ਇਹ ਸਾਰੀ ਸ੍ਰਿਸ਼ਟੀ ਰੰਗ ਅਖਾੜੇ ਵਾਂਗੂੰ ਰਚੀ ਹੈ ਜਾਂ ਇਹ ਸਭ ਇਕ ਰੰਗਮੰਚ ਦੀ ਨਿਆਈਂ ਹੈ। ਇਸ ਰੰਗ ਮੰਚ ਦਾ ਸੂਤਰਧਾਰ ਉਹ ਖ਼ੁਦ ਆਪ ਹੈ। ਇਸ ਖਲਾਰੇ ਤੇ ਪਸਾਰੇ ਦਾ ਰਚਣਹਾਰ ਵੀ ਉਹੀ ਹੈ। ਰਚਾਇਤਾ ਦੇ ਨਾਲ ਨਾਲ ਵਿਨਾਸ਼ਕਰਤਾ ਵੀ ਉਹ ਖ਼ੁਦ ਹੀ ਹੈ। ਬਣਾਉਣਾ ਤੇ ਵਿਗਾੜਨਾ, ਥਾਪਣਾ ਤੇ ਉਥਾਪਣਾ ਅਤੇ ਆਉਣਾ ਤੇ ਜਾਣਾ ਸਭ ਉਸ ਨੇ ਹੀ ਬਣਾਇਆ ਹੈ। ਜੋ ਉਸ ਨੇ ਬਣਾਇਆ ਹੈ ਉਸ ਦਾ ਇਕ ਅੰਤ ਹੈ। ਉਸ ਵਾਹਿਗੁਰੂ ਦਾ ਕੋਈ ਅੰਤ ਨਹੀਂ, ਬੇਅੰਤ ਹੈ। ਫ਼ਰਕ ਸਿਰਫ਼ ਇਤਨਾ ਹੈ ਕਿ ਆਪਣੀ ਕਿਰਤ ਵਿਚੋਂ ਕੁਝ ਕੁ ਨੂੰ ਤਾਂ ਉਹ ਆਪਣੇ ਨਾਲ ਕ੍ਰਿਪਾ ਕਰ ਕੇ ਸਹਿਜੇ ਹੀ ਮਿਲਾ ਲੈਂਦਾ ਹੈ, ਬਾਕੀ ਭਰਮਦੇ ਫਿਰਦੇ ਹਨ। ਇਹੀ ਤਾਂ ਜਨਮ ਮਰਨ ਹੈ। ਉਹ ਸਭਨਾਂ ਵਸਤਾਂ ਵਿਚ ਵਿਦਮਾਨ ਹੈ। ਉਹ ਦਿਆਲ ਪਿਤਾ ਧਰਮ ਰੂਪ ਹੈ, ਖ਼ੁਦ ਧਰਮ ਹੈ ਤੇ ਖ਼ੁਦ ਹੀ ਨਿਆਂ ਹੈ।

ਸਾਰੀ ਮੇਦਨੀ ਉਸ ਦੀ ਰਚੀ ਹੋਈ ਹੈ। ਇਸ ਰਚਨਾ ਦੀ ਵਿਸ਼ਾਲਤਾ ਦਾ ਕਿਸੇ ਨੂੰ ਅਜੇ ਤਕ ਕੁਝ ਪਤਾ ਹੀ ਨਹੀਂ ਲੱਗਾ। ਫਿਰ ਰਚਣਹਾਰ ਦਾ ਪਤਾ ਕਿਵੇਂ ਲੱਗ ਜਾਏਗਾ! ਅਸੀਂ ਇਹ ਅੰਦਾਜ਼ਾ ਕਿਵੇਂ ਕਰ ਸਕਦੇ ਹਾਂ ਕਿ ਜੋ ਕੁਝ ਉਹ ਬਣਾ ਰਿਹਾ ਹੈ ਜਾਂ ਜੋ ਕੁਝ ਉਹ ਨਾਲ ਨਾਲ ਵਿਨਾਸ਼ ਕਰ ਰਿਹਾ ਹੈ, ਉਹ ਠੀਕ ਹੈ। ਬਸ ਸੱਚ ਇਹੀ ਹੈ ਕਿ ਜੋ ਕੁਝ ਉਹ ਕਰ ਰਿਹਾ ਹੈ, ਉਹ ਨਿਆਂ ਹੈ।

ਕਈ ਵਾਰ ਓਪਰੀ ਅੱਖ ਨਾਲ ਲੱਗਦਾ ਹੈ ਕਿ ਭਲੇ ਪੁਰਖ ਦੁਖੀ ਹੋ ਰਹੇ ਹਨ। ਜਿਨ੍ਹਾਂ ਦਾ ਕੋਈ ਕਸੂਰ ਨਹੀਂ, ਉਹ ਸਜ਼ਾਵਾਂ ਭੁਗਤ ਰਹੇ ਹਨ। ਅਜਿਹੇ ਹਾਲਾਤ ਵਿਚ ਜੇ ਵਿਸ਼ਵਾਸ ਟੁੱਟੇ ਨਾ ਤਾਂ ਡੋਲ ਜ਼ਰੂਰ ਜਾਂਦਾ ਹੈ। ਇਸ ਸਬੰਧ ਵਿਚ ਉਸ ਨਿਆਂ ਰੂਪ ਵਾਹਿਗੁਰੂ ਨੂੰ ਜਾਣਨ ਵਾਲੇ ਅਕਾਲ ਰੂਪ ਗੁਰੂ ਸਾਹਿਬ ਹੁਕਮ ਕਰ ਕੇ ਮਨ ਨੂੰ ਢਾਸਣਾ ਦਿੰਦੇ ਹਨ:

**ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ॥**
**ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ॥੧॥**

*(ਧਨਾਸਰੀ ਮ: ੫, ਪੰਨਾ ੬੮੧)*

ਮਨੁੱਖ ਦੇ ਮਾਨਸਿਕ ਦੁਸ਼ਟ ਦੂਤ ਤੇ ਦੁਸ਼ਮਣ ਵਾਹਿਗੁਰੂ ਵੱਸ ਕਰ ਕੇ ਫ਼ਤਹਿਯਾਬੀ ਬਖ਼ਸ਼ਦਾ ਹੈ। ਉਹ ਨਿਰੰਕਾਰ ਪਿਤਾ ਬਾਹਰਲੇ ਦੁਸ਼ਟਾਂ ਤੇ ਦੁਸ਼ਮਣਾਂ ਨਾਲ ਵੀ ਨਿਬੜਨ ਦੀ ਸ਼ਕਤੀ ਰੱਖਦਾ ਹੈ। ਜਿਹੜੇ ਉਹਦੇ ਭਗਤਾਂ ਨੂੰ ਉਸ ਦੀ ਮਹਿਮਾ ਕਰਨ ਵਾਲੇ ਸੇਵਕਾਂ ਨੂੰ ਦੁਖਾਉਂਦੇ ਹਨ, ਉਹ ਉਨ੍ਹਾਂ ਨੂੰ ਤਤਕਾਲ ਮਾਰ ਨਿਵਾਰ ਫ਼ਨਾਹ ਕਰ ਦਿੰਦਾ ਹੈ। ਬੇਸ਼ਕ ਸਾਨੂੰ ਐਸਾ ਲਗਦਾ ਨਹੀਂ ਪਰ ਸਾਰੀਆਂ ਆਤਮਾਵਾਂ ਪਰਮਾਤਮਾ ਦਾ ਰੂਪ ਹਨ। ਜਦੋਂ ਇਕ ਬੰਦਾ ਦੂਜੇ ਬੰਦੇ ਨੂੰ ਦੁੱਖ ਦਿੰਦਾ ਹੈ ਤਾਂ ਕੀ ਪਰਮਾਤਮਾ ਉਸ ਤੋਂ ਅਣਭਿੱਜ ਹੈ ? ਨਹੀਂ, ਐਸਾ ਬਿਲਕੁਲ ਨਹੀਂ। ਉਹ ਘਟ ਘਟ ਕੇ ਪਟ ਪਟ ਕੀ ਜਾਣਦਾ ਹੈ। ਭਲੇ ਬੁਰੇ ਦੀ ਪੀੜ ਨੂੰ ਚੰਗੀ ਤਰ੍ਹਾਂ ਪਛਾਣਦਾ ਹੈ। ਜਦ ਸੰਤ ਭਗਤ ਦੁਖੀ ਹੁੰਦੇ ਹਨ ਤਾਂ ਉਹ ਵੀ ਦੁਖੀ ਹੁੰਦਾ ਹੈ।

ਇਸ ਖ਼ਿਆਲ ਦੀ ਜ਼ਿੰਦਾ ਮਿਸਾਲ ਅਸੀਂ ਜਗਤ ਤੇ ਬ੍ਰਹਿਮੰਡ ਵਿਚੋਂ ਲਈਏ ਤਾਂ ਗੱਲ ਸਪਸ਼ਟ ਹੋ ਜਾਏਗੀ। ਰੱਬ ਕੁਦਰਤ ਹੈ, ਉਹ ਸਾਨੂੰ ਮਾਂ ਵਾਂਗ ਪਾਲ ਰਹੀ ਹੈ। ਅਸੀਂ ਪਵਨ, ਪਾਣੀ, ਤੇ ਮਾਤਾ ਰੂਪੀ ਗੁਰੂ ਪਿਤਾ ਤੇ ਧਰਤੀ ਦਾ ਸਤਿਕਾਰ ਛੱਡ ਦਿੱਤਾ ਹੈ। ਅੱਜ ਹਾਲਤ ਕੀ ਹੈ ਕਿ ਦੁਨੀਆ ਦੇ ਨਾਮ ਨਿਹਾਦ ਕਦੀ ਕਿਧਰੇ ਬਹਿ ਕੇ, ਵਿਚਾਰਾਂ ਦਾ ਮੰਥਨ ਕਰਦੇ ਹਨ, ਰੇੜਕਾ ਪਾਈ ਬੈਠੇ ਹਨ ਕਿ ਧਰਤੀ ਨੂੰ ਕਿਵੇਂ ਬਚਾਇਆ ਜਾਏ। ਉਸ ਨੇ ਤਾਂ ਜਲਧਿ ਬਾਂਧ ਧ੍ਰੂ ਥਾਪਿਓ ਹੈ ਪਰ ਅੱਜ ਰੋਣਾ ਤੇ ਰੌਲਾ ਇਹ ਹੈ ਕਿ ਸਾਰੀ ਦੁਨੀਆ ਪਈ ਡਰਦੀ ਹੈ ਕਿ ਸਮੁੰਦਰ ਵਿਚ ਹੜ੍ਹ ਕਦੋਂ ਆਉਣਾ ਹੈ। ਇਹੀ ਹਾਲ ਅਕਾਲ ਪੁਰਖ ਵਲੋਂ ਧਰਤੀ ਮਾਂ ਦੀ

ਦੀ ਚੁੰਨੀ ਜਾਂ ਪੋਛਣ ਰੂਪ ਓਜ਼ੋਨ ਦੀ ਪੱਟੀ ਦਾ ਹੋਇਆ ਪਿਆ ਹੈ। ਜਦੋਂ ਸੂਰਜ ਦੀ ਜੀਵਨ-ਦਾਤੀ, ਰੌਸ਼ਨੀ ਤੇ ਨਿੱਘ ਧਰਤੀ ਦੇ ਬੱਚਿਆਂ ਨੂੰ ਸਾੜ ਸੁਆਹ ਕਰ ਕੇ, ਚਮੜੀ ਦੇ ਕੈਂਸਰ ਆਦਿ ਰੋਗ ਪ੍ਰਦਾਨ ਕਰੇਗੀ, ਉਦੋਂ ਇਨ੍ਹਾਂ ਜ਼ਖ਼ਮਾਂ 'ਤੇ ਪੱਟੀਆਂ ਆਦਿ ਕੌਣ ਬੰਨ੍ਹੇਗਾ ? ਤਦ ਧਰਤੀ ਜਿੱਡਾ ਪੋਛਣ ਵੀ ਛੋਟਾ ਹੋ ਜਾਏਗਾ। ਅਸੀਂ ਧਰਤੀ ਦੇ ਜਾਇਆਂ ਨੇ ਕਸੂਰ ਕੀਤਾ, ਵਾਹਿਗੁਰੂ ਨਿਆਂ ਕਰ ਕੇ ਫ਼ਨਾਹ ਕਰੇਗਾ। ਇਸ ਧਰਤੀ ਦੇ ਪਟਲ ਰੂਪੀ ਸਲੇਟ ਉੱਤੇ ਕੀਤੇ ਗਏ ਗ਼ਲਤ ਸਵਾਲ ਨੂੰ ਮੇਟ ਕੇ, ਫਿਰ ਆਪਣੀ ਕਾਨੀ ਨਾਲ ਨਵੀਆਂ ਤਕਦੀਰਾਂ ਲਿਖੇਗਾ। ਅਕਾਲ ਪੁਰਖ ਨਿਆਂ ਹੈ। ਉਹ ਨਿਆਂ ਹੀ ਕਰੇਗਾ, ਹੋਰ ਕੁਝ ਨਹੀਂ ਕਰੇਗਾ।

ਗੁਰੂ ਨਾਨਕ ਦੇਵ ਪਾਤਸ਼ਾਹ ਨੇ ਬਾਬਰ ਦੇ ਹਮਲੇ ਦੇ ਸਬੰਧ ਵਿਚ ਸਵਿਸਥਾਰ ਹੁਕਮ ਕੀਤੇ ਹਨ। ਆਪ ਜੀ ਫ਼ੁਰਮਾਂਦੇ ਹਨ ਕਿ ਬਾਬਰ ਪਾਪ ਦੀ ਜੰਞ ਲੈ ਕੇ ਕਾਬਲੋਂ ਹਿੰਦੁਸਤਾਨ 'ਤੇ ਚੜ੍ਹ ਆਇਆ। ਜਬਰ ਕੀਤਾ ਤੇ ਹਿੰਦੁਸਤਾਨ ਡਰਾਇਆ। ਬੇਕਸੂਰ ਲੋਕਾਂ ਦੀਆਂ ਲਾਸ਼ਾਂ ਦੇ ਢੇਰ ਲਾ ਦਿੱਤੇ। ਖ਼ੂਨ ਦੀਆਂ ਨਦੀਆਂ ਵਹਿ ਤੁਰੀਆਂ। ਨਿਮਰਤਾ ਸਰੂਪ ਪ੍ਰੇਮ ਪੁੰਜ ਗੁਰੂ ਨਾਨਕ ਦੇਵ ਜੀ ਨੇ ਰੱਤ ਦਾ ਕੁੰਗੂ ਪਾ ਕੇ ਖ਼ੂਨ ਦੇ ਸੋਹਿਲੇ ਗਾਏ ਅਤੇ ਆਖਿਆ ਕਿ ਜ਼ੁਲਮ ਬਹੁਤ ਵਧ ਗਿਆ ਹੈ। ਠਲ੍ਹ ਪਾਉਣ ਲਈ, "ਹੋਰੁ ਭੀ ਉਠਸੀ ਮਰਦ ਕਾ ਚੇਲਾ", ਉਹ ਸੱਚਮੁੱਚ ਉਠਿਆ ਅਤੇ ਜ਼ਾਲਮਾਂ ਨੂੰ ਉਨ੍ਹਾਂ ਦੇ ਘਰ ਦਾ ਰਾਹ ਦਿਖਾਇਆ। ਗੁਰੂ ਨਾਨਕ ਪਾਤਸ਼ਾਹ ਮਾਸਪੁਰੀ ਬਣੇ ਹੋਏ ਐਮਨਾਬਾਦ ਦੇ ਅੰਦਰ ਲਾਸ਼ਾਂ ਦੇ ਢੇਰ ਕੋਲ ਖੜੇ ਹੋ ਕੇ ਫ਼ੁਰਮਾਉਂਦੇ ਹਨ ਕਿ ਸੱਚਾ ਸਾਹਿਬ ਸੱਚੜਾ ਨਿਆਂ ਹੀ ਕਰੇਗਾ। ਜਿਸ ਨੇ ਇਹ ਸ੍ਰਿਸ਼ਟੀ ਬਣਾਈ ਹੈ, ਉਹ ਇਸ ਤੋਂ ਬੇਖ਼ਬਰ ਨਹੀਂ, ਉਹ ਸਭ ਕੁਝ ਦੇਖ ਰਿਹਾ ਹੈ।

**ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥**
**ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥**
**ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥**
**ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥੨॥੩॥**

*(ਤਿਲੰਗ ਮ: ੧, ਪੰਨਾ ੭੨੩)*

ਅੱਯਾਸ਼ ਲੋਧੀਆਂ ਨੇ ਆਪਣੇ ਫ਼ਰਜ਼ ਨੂੰ ਭੁਲਾ ਦਿੱਤਾ। ਖ਼ੁਦਾ ਨੇ ਉਨ੍ਹਾਂ ਨੂੰ ਮੱਤ ਦੇਣ ਲਈ ਬਾਬਰ ਨੂੰ ਹਿੰਦੁਸਤਾਨ 'ਤੇ ਚੜ੍ਹਾ ਦਿੱਤਾ। ਇਹ ਸਾਰਾ ਕਾਰਾ ੭੮ ਵਿਚ ਹੋਇਆ; ਸੰਮਤ ੯੭ ਵਿਚ ਸ਼ੇਰਸ਼ਾਹ ਸੂਰੀ ਆ ਗਿਆ। ਮਨੁੱਖ ਦੀਆਂ ਲਾਸ਼ਾਂ ਉਨ੍ਹਾਂ ਦੇ ਤਨ ਉੱਤੇ ਪਏ ਕੱਪੜਿਆਂ ਸਮੇਤ ਟੋਟੇ ਟੋਟੇ ਹੋਈਆਂ। ਗੁਰੂ ਨਾਨਕ ਪਾਤਸ਼ਾਹ ਵਰਗੇ ਸੂਰਬੀਰ ਨੇ ਸਹੀ ਸਮੇਂ ਉੱਤੇ, ਸਹੀ ਗੱਲ ਕਹਿ ਕੇ ਲੋਕਾਂ ਨੂੰ ਹੁਸ਼ਿਆਰ ਤੇ ਖ਼ਬਰਦਾਰ ਕੀਤਾ। ਮਜ਼ੇਦਾਰ ਗੱਲ ਇਹ ਹੈ ਕਿ ਜੇ ਉਧਰੋਂ ਬਾਬਰ ਆਇਆ ਤੇ ਦੂਜੇ ਪਾਸਿਉਂ ਬਾਬਾ ਆ ਗਿਆ। 'ਬਾਬੇ ਬਾਬਰ ਕੇ ਦਊ ਆਪ ਕਰੇ ਪਰਮੇਸਰ ਸੋਊ' ਜਬਰ ਤੇ ਸੱਚ ਦੀ ਜੰਗ ਤਕਰੀਬਨ ਢਾਈ ਸੌ ਸਾਲ ਤਕ ਚੱਲੀ। ਖ਼ਾਲਸੇ ਦੀ ਹੋਂਦ ਅਕਾਲ ਪੁਰਖ ਦਾ ਸੱਚੜਾ ਨਿਆਂ ਬਣ ਗਈ। ਖ਼ਾਲਸੇ ਨੇ ਮੁਗ਼ਲਾਂ ਦਾ ਐਸਾ ਮੂੰਹ ਮੋੜਿਆ ਕਿ ਮੁੜ ਕਿਸੇ ਨੇ ਪੰਜਾਬ ਵੱਲ ਤੱਕਿਆ ਨਹੀਂ। ਫ਼ੌਜਾਂ ਤੇ ਹਥਿਆਰ ਲੈ ਕੇ ਹਮਲਾ ਕਰਨ ਵਾਲੇ ਮੁੜ ਹਿੰਦੁਸਤਾਨ ਵਿਚ ਆਏ ਤਾਂ ਜ਼ਰੂਰ ਪਰ ਹਿੰਦੁਸਤਾਨ ਦੀ ਪੱਤ ਲੁੱਟਣ ਲਈ ਨਹੀਂ, ਬਲਕਿ ਉਸਰ ਰਹੀਆਂ ਇਮਾਰਤਾਂ ਦੀਆਂ ਇੱਟਾਂ ਢਾਹੁਣ ਅਤੇ ਮਲਬਾ ਚੁੱਕਣ ਲਈ। ਸੱਚ ਸਰੂਪ ਬਾਬਾ ਨਾਨਕ ਦੀ ਸੱਚੀ ਬਾਣੀ ਹੁਣ ਵੀ ਸਾਡੇ ਕੋਲ ਮੌਜੂਦ ਹੈ। ਅਸੀਂ ਹੀ ਉਸ ਦੇ ਵਾਰਿਸ ਹਾਂ। ਨਿਆਂਕਾਰੀ ਬਾਬਾ ਫੇਰ ਨਿਆਂ ਕਰ, ਸਾਨੂੰ ਸੱਚ ਕੀ ਬੇਲਾ ਸੱਚ ਸੁਣਾਉਣ ਦਾ ਜਿਗਰਾ ਪ੍ਰਦਾਨ ਕਰੇਗਾ।

ਉਹ ਦਾਤਾ ਦਿਆਲ ਮਿਹਰ ਕਰੇ, ਉਸ ਨੂੰ ਅਸੀਂ ਭਾਅ ਜਾਈਏ ਅਤੇ ਅਸੀਂ ਉਸ ਦੇ ਅਨੁਸਾਰੀ ਹੋ ਕੇ, ਉਸ ਦੇ ਗੁਣ ਗਾਉਣ ਲੱਗ ਪਈਏ। ਅਜਿਹਾ ਕਰਨ ਨਾਲ ਸਦਾ ਹੀ ਉਸ ਦਾ ਨਿਆਂ ਮਿਲੇਗਾ। ਉਹ ਮਿਹਰਬਾਨ ਅਲਖ ਹੈ, ਅਭਿਉ ਹੈ, ਅਭਿੱਜ ਹੈ। ਜਦੋਂ ਉਹ ਮਿਹਰ ਕਰ ਦਿੰਦਾ ਹੈ ਤਾਂ ਫਿਰ ਆਪਣੀ ਸੇਵਾ ਵਿਚ ਲਾ ਲੈਂਦਾ ਹੈ ਤੇ ਸਦਾ ਸਦਾ ਨਿਆਂ ਹੀ ਹੁੰਦਾ ਹੈ।

**ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ ॥**
**ਤੇਰੈ ਘਰਿ ਸਦਾ ਸਦਾ ਹੈ ਨਿਆਉ ॥੩॥**
**ਸਾਚੇ ਸਾਹਿਬ ਅਲਖ ਅਭੇਵ ॥**
**ਨਾਨਕ ਲਾਇਆ ਲਾਗਾ ਸੇਵ ॥੪॥੨੦॥** *(ਆਸਾ ਮ: ੫, ਪੰਨਾ ੩੭੬)*

ਪਾਰਬ੍ਰਹਮ ਧਰਮ ਰੂਪ ਹੈ, ਧਰਮ ਧਾਰਨਾ ਹੈ। ਪਾਰਬ੍ਰਹਮ ਨਿਆਂ ਰੂਪ ਹੈ, ਨਿਆਂ ਪਾਰਬ੍ਰਹਮ ਦੀ ਧਾਰਨਾ ਹੈ।

# ਬੰਧਨ

ਵਿਰਲੇ ਹੀ ਪੁਰਖ ਹਨ, ਜੋ ਬੰਧਨਾਂ ਤੋਂ ਮੁਕਤ ਹਨ। ਮਨੁੱਖੀ ਕਮਜ਼ੋਰੀਆਂ ਹੀ ਮਨੁੱਖ ਦੇ ਬੰਧਨ ਬਣ ਜਾਂਦੀਆਂ ਹਨ। ਜਿਸ ਆਲੇ ਦੁਆਲੇ ਵਿਚ ਅਸੀਂ ਰਹਿੰਦੇ ਹਾਂ, ਉਸੇ ਦੇ ਹੀ ਆਦੀ ਅਤੇ ਗ਼ੁਲਾਮ ਹੋ ਜਾਂਦੇ ਹਾਂ। ਚਾਹੁੰਦੇ ਭਾਵੇਂ ਅਸੀਂ ਇਹ ਹਾਂ ਕਿ ਇਹ ਸਭ ਪਾਸਾਰਾ ਸਾਡੇ ਮੁਤਾਬਕ ਚੱਲੇ, ਪਰ ਆਪਣੀਆਂ ਕਮਜ਼ੋਰੀਆਂ ਕਾਰਨ ਅਸੀਂ ਬੱਝੇ ਬੱਝੇ ਜਿਹੇ ਹੋ ਜਾਂਦੇ ਹਾਂ। ਸਾਡੇ ਸੋਚਣ, ਭੱਜਣ, ਦੌੜਨ ਤੇ ਉੱਡਣ ਦੀ ਇਕ ਸੀਮਾ ਜਿਹੀ ਹੈ। ਅਸੀਂ ਸਭ ਕਾਸੇ ਵਿਚ ਵਿਚਰਦੇ ਹੋਏ ਵੀ ਬੱਝੇ ਹੋਏ ਭੌਂਦੇ ਹਾਂ। ਜਾਣਦੇ ਸਭ ਹੀ ਹਾਂ ਪਰ ਫਿਰ ਵੀ ਬੰਧਨਾਂ ਵਿਚ ਬੱਝੇ ਹੋਏ ਹਾਂ।

**ਗਿਆਨੁ ਧਿਆਨੁ ਸਭੁ ਕੋਈ ਰਵੈ ॥ ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥੨॥**
**ਸੇਵਾ ਕਰੇ ਸੁ ਚਾਕਰੁ ਹੋਇ ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥੩॥**
*(ਸੂਹੀ ਮ: ੧, ਪੰਨਾ ੭੨੮)*

ਸਭਨੀਂ ਥਾਈਂ ਮੌਜੂਦ, ਸਰਬ ਕਲਾ ਭਰਪੂਰ, ਜਲ ਥਲ ਮਹੀਅਲ ਵਿਚ ਵਿਆਪਤ ਵਾਹਿਗੁਰੂ ਦਾ ਗਿਆਨ ਹੋ ਜਾਏ ਤੇ ਮਨੁੱਖ ਦੀ ਚਾਕਰੀ ਵਿਚ ਆ ਜਾਏ ਤਾਂ ਉਹ ਕ੍ਰਿਪਾ ਕਰ ਕੇ ਸਭ ਬੰਧਨ ਕੱਟ ਦਿੰਦਾ ਹੈ।

ਅਕਲ ਸਭਨਾਂ ਨੂੰ ਹੈ, ਗਿਆਨ ਸਾਰੇ ਹੀ ਜਾਣਦੇ ਹਨ, ਇਸ ਦੇ ਬਾਵਜੂਦ ਮੁਕਤ ਕੋਈ ਵੀ ਨਹੀਂ। ਸਾਰਾ ਜੱਗ ਹੀ ਬੰਧਨਾਂ ਵਿਚ ਬੱਝਿਆ ਹੋਇਆ ਹੈ। ਜੇ ਕਿਧਰੇ ਕਦੀ ਇਸ ਦਾ ਅਹਿਸਾਸ ਹੋਵੇ ਤਾਂ ਹੀ ਤੇ ਇਹਨਾਂ ਨੂੰ ਕੱਟਣ ਦੀ ਇੱਛਾ ਅੰਦਰ ਜਾਗੇ। ਨਿਮਰਤਾ ਵਿਚ ਆ ਕੇ ਸਾਹਿਬ ਦੀ ਚਾਕਰੀ ਕਰੇ ਤੇ ਉਹ ਬੰਧਨ ਕੱਟ ਕੇ ਮੁਕਤ ਕਰ ਦੇਵੇ।

ਗੁਰੂ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਸਭ ਜਗ ਗਿਆਨਵਾਨ ਹੈ ਪਰ ਆਚਾਰ ਉੱਤਮ ਨਹੀਂ। ਸਾਰੇ ਹੀ ਪੜ੍ਹੇ ਹੋਏ ਪੰਡਿਤ ਅਖਵਾਉਂਦੇ ਹਨ। ਸਭ ਕੋਲ ਸਨਦਾਂ, ਲਕਬ, ਡਿਪਲੋਮੇ ਅਤੇ ਡਿਗਰੀਆਂ ਹਨ ਪਰ ਕੋਈ ਵਿਰਲਾ ਹੀ ਵਿਚਾਰਵਾਨ ਹੈ। ਵਿਦਿਆ ਅਤੇ ਗਿਆਨ

ਦੀ ਪ੍ਰਾਪਤੀ ਸਗੋਂ ਗਿਆਨੀਆਂ ਤੇ ਪੰਡਿਤਾਂ ਨੂੰ ਅਹੰਕਾਰੀ ਬਣਾ ਦਿੰਦੀ ਹੈ।

**ਜਗੁ ਬੰਦੀ ਮੁਕਤੇ ਹਉ ਮਾਰੀ॥ ਜਗਿ ਗਿਆਨੀ ਵਿਰਲਾ ਆਚਾਰੀ॥**
**ਜਗਿ ਪੰਡਿਤੁ ਵਿਰਲਾ ਵੀਚਾਰੀ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ॥੬॥**

*(ਆਸਾ ਮ: ੧, ਪੰਨਾ ੪੧੩)*

ਸਾਰੀ ਹੀ ਦੁਨੀਆ ਜਿਵੇਂ ਕਿਸੇ ਕੈਦ ਵਿਚ ਹੈ। ਅਹੰਕਾਰ ਵੱਡਾ ਰੋਗ ਹੈ। ਗਿਆਨ ਨੇ ਹੰਕਾਰ ਦੇ ਕੇ ਰੋਗ ਨੂੰ ਵਧਾ ਦਿੱਤਾ ਹੈ। "ਹਉਮੈ ਦੀਰਘੁ ਰੋਗ" ਗੁਰੂ ਦੀ ਕ੍ਰਿਪਾ ਨਾਲ ਹੀ ਕੱਟ ਸਕਦਾ ਹੈ। "ਬੰਧਨ ਕਾਟਣਹਾਰ ਸੁਆਮੀ" ਆਪ ਹੈ। ਜਿਹੜੇ ਉਸ ਦੀ ਸ਼ਰਨ ਵਿਚ ਆ ਜਾਂਦੇ ਹਨ, ਉਹ ਬੰਧਨ ਰਹਿਤ, ਮੁਕਤ ਹੋ ਜਾਂਦੇ ਹਨ।

ਸਾਨੂੰ ਹੁਕਮ ਹੈ ਕਿ ਅਸੀਂ ਜੋਗੀਆਂ ਵਾਂਗੂੰ ਸੰਸਾਰ ਤਿਆਗ ਕੇ ਰੋਗੀਆਂ ਵਾਂਗ ਨਹੀਂ ਫਿਰਨਾ। ਸੰਸਾਰ ਵਿਚ ਰਹਿੰਦਿਆਂ, ਇਹ ਕੁਟੰਬ ਹੀ ਮਿੱਠਾ ਮਹੁਰਾ ਬਣ ਕੇ ਸਾਨੂੰ ਗ੍ਰਸ ਲੈਂਦਾ ਹੈ। ਅਸੀਂ ਕਨਕ, ਕਾਮਨੀ ਅਤੇ ਕਾਮਨਾਵਾਂ ਦੇ ਗ੍ਰਿਫ਼ਤਾਰ, ਮੱਠੇ ਮੱਠੇ ਮੋਹੇ ਮੋਹੇ ਵਿਚਰਦੇ ਹਾਂ। ਇਸਤਰੀ ਹੈ ਤਾਂ ਈਮਾਨ ਪਰ ਉਹ ਕਾਮ ਦਾ ਜ਼ਰੀਆ ਬਣ ਕੇ ਬੰਧਨ ਬਣ ਜਾਂਦੀ ਹੈ। ਸੰਸਾਰ ਨੂੰ ਸੋਧਣ ਲਈ ਕੁਝ ਕੁ ਕਰੋਧ ਹੋ ਸਕਦਾ ਹੈ, ਪਰ ਅਸੀਂ ਕਰੋਧ ਦੇ ਹੀ ਗ਼ੁਲਾਮ ਬਣ ਜਾਂਦੇ ਹਾਂ। ਟੱਬਰ ਬਾਲ ਬੱਚੇ ਬੜੇ ਪਿਆਰੇ ਹਨ ਪਰ ਇਹ ਮੋਹ ਦਾ ਰੂਪ ਧਾਰ ਕੇ ਬੰਨ੍ਹ ਲੈਂਦੇ ਹਨ। ਜਿਹੜੀ ਪ੍ਰਾਪਤੀ ਕਿਧਰੇ ਹੁੰਦੀ ਹੈ, ਉਹ ਸ਼ੁਕਰਾਨਾ ਨਾ ਬਣ ਕੇ ਹਉਮੈ ਬਣ ਜਾਂਦੀ ਹੈ ਤੇ ਮਨੁੱਖ ਇਨ੍ਹਾਂ ਵਿਚ ਖਪ ਖਪ, ਖੁਆਰ ਹੋ ਮਰ ਜਾਂਦਾ ਹੈ। ਇਹ ਕੁਟੰਬ ਜੀਅ ਦੇ ਬੰਧਨ ਬਣ ਜਾਂਦੇ ਹਨ। ਮਨ ਜਿੱਤਿਆ ਨਹੀਂ ਜਾਂਦਾ। ਮਨ ਦੀਆਂ ਦੁਸ਼-ਭਾਵਨਾਵਾਂ ਅੱਗੇ, ਪੁਲਾਣੇ ਵਿਚ ਜੁਤੇ ਹੋਏ ਵੀ ਬਾਜ਼ੀ ਹਾਰ ਜਾਂਦੇ ਹਨ।

ਬੰਧਨ ਸੁਆਮੀ ਹੀ ਕੱਟ ਸਕਦਾ ਹੈ ਜਾਂ ਹਰੀ ਗੁਰ, ਨਿਰੰਕਾਰ ਸਤਿਗੁਰੂ। ਸੁਖਮਨੀ ਸਾਹਿਬ ਵਿਚੋਂ ਇਕ ਬਹੁਤ ਚਰਚਿਤ ਤੁਕ ਬੜੇ ਠੁੱਕ ਦੀ ਹੈ। ਗੁਰੂ ਅਰਜਨ ਦੇਵ ਜੀ ਹੁਕਮ ਕਰਦੇ ਹਨ ਕਿ ਸਤਿਗੁਰੂ ਗੁਰਸਿਖ ਦੇ ਬੰਧਨ ਕੱਟ ਦਿੰਦਾ ਹੈ ਅਤੇ ਗੁਰੂ ਦਾ ਸਿੱਖ ਵਿਕਾਰਾਂ ਤੋਂ ਹਟ ਜਾਂਦਾ ਹੈ। ਵਿਕਾਰ ਉਸ ਤੋਂ ਕੋਹਾਂ ਦੂਰ ਚਲੇ ਜਾਂਦੇ ਹਨ। ਪਰ ਹੈਰਾਨੀ ਹੈ ਕਿ ਇਸ ਉੱਤਮ ਵਿਚਾਰ ਦੀ ਵਿਆਖਿਆ ਅਸੀਂ ਅੱਧਖੜ ਲੋਕ ਤੋੜ ਮੋੜ ਕੇ ਰੱਖ ਦਿੰਦੇ ਹਾਂ। ਆਮ ਕਰਕੇ ਇਹ ਅਰਥ ਸੁਣੇ ਜਾਂਦੇ ਹਨ, ਕਿ ਸਤਿਗੁਰੂ ਸਿੱਖ ਦੇ ਬੰਧਨ ਕੱਟਦਾ ਹੈ ਪਰ ਸ਼ਰਤ ਇਹ ਹੈ, ਕਿ ਗੁਰੂ ਦਾ ਸਿੱਖ ਵਿਕਾਰਾਂ ਤੋਂ ਹਟ ਜਾਏ। ਇਹ ਅਜੀਬ ਵਿਡੰਬਨਾ ਹੈ, ਕਮਾਲ ਦਾ ਮਜ਼ਾਕ ਹੈ, ਜੇ ਗੁਰੂ ਦਾ ਸਿੱਖ ਵਿਕਾਰਾਂ ਤੋਂ ਹਟ ਹੀ ਗਿਆ ਤਾਂ ਸਤਿਗੁਰੂ ਦੀ ਭੂਮਿਕਾ ਕਿਧਰ ਗਈ ? ਤੱਥ ਤਾਂ ਇਹ ਹੈ ਕਿ ਦਿਆਲੂ ਸਤਿਗੁਰੂ ਇਤਨਾ ਮਹਾਨ ਹੈ, ਕਿ ਉਹ ਸਿੱਖ ਦੇ ਬੰਧਨ ਕੱਟ ਕੇ ਉਸ ਨੂੰ ਵਿਕਾਰਾਂ ਤੋਂ ਹਟਾਉਂਦਾ ਹੈ। ਗੁਰੂ ਨੇ ਸਿੱਖ ਨਾਲ ਕੋਈ ਸ਼ਰਤ ਨਹੀਂ ਲਾਈ ਕਿ ਭਾਈ ਤੂੰ ਵਿਕਾਰਾਂ ਤੋਂ ਹਟ ਤੇ ਮੈਂ ਬੰਧਨ ਕੱਟਦਾ ਹਾਂ। ਬੰਧਨ ਕੋਈ ਅਸਥੂਲ ਰੂਪ ਦੇ ਰੱਸੇ, ਸੰਗਲ, ਜਾਂ ਜ਼ੰਜੀਰੀਆਂ ਨਹੀਂ, ਇਹ ਸਭ ਮਾਨਸਿਕ ਬੰਧਨ ਹਨ। ਮਨ ਦੀ ਸਾਰੀ ਬਿਰਥਾ ਗੁਰੂ ਜਾਣਦਾ ਹੈ। ਜਦ ਗੁਰਸਿਖ ਨਤਮਸਤਕ ਹੋ ਗੁਰੂ ਅੱਗੇ ਬਿਨੈਵਤ ਹੁੰਦਾ ਹੈ, ਗੁਰੂ ਪਿਤਾ ਬਖ਼ਸ਼ਿਸ਼ ਦੇ ਘਰ ਆ ਕੇ ਉਸ ਦੇ ਸਾਰੇ ਬੰਧਨ ਕੱਟ ਦਿੰਦਾ ਹੈ ਤੇ ਸਿੱਖ ਵਿਕਾਰਾਂ ਤੋਂ ਹਟ ਜਾਂਦਾ ਹੈ ਤੇ ਮੁਕਤ ਹੋ ਜਾਂਦਾ ਹੈ, ਜੀਵਨ ਮੁਕਤ ਹੋ ਜਾਂਦਾ ਹੈ।

**ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥**
**ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥੧॥**

*(ਮਾਰੂ ਮ: ੫, ਪੰਨਾ ੧੦੦੨)*

ਮਨੁੱਖ ਭਰਮਾਂ ਵਿਚ ਗ੍ਰਸਿਆ ਹੋਇਆ ਇਸ ਤਰ੍ਹਾਂ ਹਨੇਰੇ ਵਿਚ ਰਹਿ ਰਿਹਾ ਹੈ ਜਿਵੇਂ ਅੰਡੇ ਰੂਪੀ ਗਰਭ ਦੇ ਅੰਦਰ ਚੂਚਾ ਜਾਂ ਅਵਿਕਸਤ ਬੋਟ। ਗੁਰੂ ਪਿਤਾ ਭਰਮ ਦੇ ਅੰਡੇ ਨੂੰ ਤੋੜ ਫੋੜ ਦਿੰਦਾ ਹੈ। ਸਭਨੀਂ ਪਾਸੀਂ ਚਾਨਣ ਹੀ ਚਾਨਣ ਹੋ ਜਾਂਦਾ ਹੈ। ਗੁਰੂ ਪਾਤਿਸ਼ਾਹ ਗਲ ਦੀਆਂ ਜ਼ੰਜੀਰੀਆਂ, ਪੈਰਾਂ ਦੀਆਂ ਬੇੜੀਆਂ ਤੇ ਪੰਜਾਹ ਕਿਸਮ ਦੀਆਂ ਫਾਂਸੀਆਂ ਇੱਕੋ ਨਦਰ ਨਾਲ ਕੱਟ ਕੇ ਮੁਕਤ ਕਰ ਦਿੰਦਾ ਹੈ। ਬੰਧਨ ਕੋਈ ਸੰਸਾਰੀ ਲੋੜਾਂ ਦੇ ਨਹੀਂ ਹਨ, ਬੰਧਨ ਤਾਂ ਲੋੜਾਂ ਪੂਰੀਆਂ ਕਰਨ ਦੇ ਲੋਭ ਲਾਲਚ ਪ੍ਰਾਪਤੀਆਂ ਦੇ ਮੋਹ ਅਤੇ ਹਵਸ ਕਾਰਨ ਹਨ। ਗੁਰਮਤਿ ਨੇ ਕਾਮ, ਕਰੋਧ ਆਦਿ ਪੰਜਾਂ ਦੂਤਾਂ ਨੂੰ ਮਨੁੱਖ ਦਾ ਇਸ ਤਰ੍ਹਾਂ ਨਾਲ ਦਾਸ ਬਣਾਇਆ ਕਿ ਉਹ ਮਨੁੱਖ ਦੀ ਸੇਵਾ ਕਰੇ। ਇਨ੍ਹਾਂ ਪੰਜਾਂ ਦੁਸ਼ਟਾਂ ਤੇ ਦੂਤਾਂ ਨੂੰ ਇਸ ਤਰ੍ਹਾਂ ਨਾਲ ਸਾਧਿਆ ਕਿ ਉਹ ਧਰਤੀ ਦੇ ਸਿੱਕਦਾਰ ਮਾਨਵ ਦੇ ਕਾਰਜ ਸਾਧੇ ਪਰ ਹੋਇਆ ਇਸ ਦੇ ਬਿਲਕੁਲ ਉਲਟ। ਇਹ ਪੰਜੇ ਦੂਤ ਉਸ ਮਨੁੱਖ ਦੇ ਅਜਿਹੇ ਦੁਸ਼ਮਣ ਬਣੇ ਕਿ ਹਰ ਪਲ, ਪਲੋ ਪਲੀ ਹਰਿ ਜੀ ਤੋਂ ਦੂਰੀ ਹੁੰਦੀ ਗਈ। ਇਹ ਕਾਮ, ਕਰੋਧ, ਲੋਭ, ਮੋਹ, ਹੰਕਾਰ ਹੀ ਬੰਧਨ ਹਨ ਅਤੇ ਇਨ੍ਹਾਂ ਦਾ ਕੱਟਣਹਾਰ ਸਤਿਗੁਰੂ ਹੈ।

ਪਾਤਿਸ਼ਾਹ ਹੁਕਮ ਕਰਦੇ ਹਨ ਕਿ ਇਹ ਮਨ, ਕਾਮ, ਕਰੋਧ, ਹੰਕਾਰ ਆਦਿ ਵਿਚ ਪੂਰੀ ਤਰ੍ਹਾਂ ਲੀਨ ਹੋ ਗਿਆ ਹੈ। ਇਸਨੂੰ ਵਾਹਿਗੁਰੂ ਵਿਚ ਲੀਨ ਹੋਣਾ ਚਾਹੀਦਾ ਹੈ। ਮਨ ਤੂੰ ਰਾਮ ਨੂੰ ਚੇਤੇ ਕਰ। ਉਸ ਦਾ ਨਾਮ ਚਿਤਾਰ। ਤੇਰੇ ਅੰਦਰ ਨਿਮਰਤਾ ਸਰੂਪ ਹਰਿ ਜੀ ਦੇ ਚਰਨ ਵਸ ਜਾਣਗੇ।

**ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ॥**
**ਬੰਧਨ ਕਾਟਿ ਮੁਕਤਿ ਗੁਰਿ ਕੀਨਾ॥੨॥** *(ਬਿਲਾਵਲੁ ਮ: ੫, ਪੰਨਾ ੮੦੪)*

ਅਸਲੇ ਤੋਂ ਖੁੰਝਿਆ, ਓਝੜ ਪਿਆ ਸਿੱਧੇ ਰਸਤੇ ਆ ਜਾਏਗਾ। ਸਤਿਗੁਰੂ ਆਪ ਹੀ ਬਾਂਹ ਫੜ ਕੇ ਰਾਹੇ ਪਾ ਨਿਸਤਾਰਾ ਕਰ ਦਿੰਦੇ ਹਨ। ਇਹ ਪੰਜ ਚੋਰ ਮਨੁੱਖੀ ਮਨ ਨੂੰ ਕਿਸ ਤਰ੍ਹਾਂ ਨਾਲ ਗ੍ਰਸ ਕੇ ਆਪਣਾ ਗ਼ੁਲਾਮ ਬਣਾਉਂਦੇ ਹਨ। ਸਤਿਗੁਰੂ ਇਸ ਸਬੰਧ ਵਿਚ ਬੜਾ ਸ਼ੁਧ ਸਪਸ਼ਟ ਉਪਦੇਸ਼ ਦਿੰਦੇ ਹਨ। ਆਪ ਫ਼ੁਰਮਾਂਦੇ ਹਨ ਕਿ ਹਰਨ ਦੇ ਅੰਦਰ ਕੰਨ-ਰਸ ਦੀ ਇਕ ਕਮਜ਼ੋਰੀ ਹੈ ਕਿ ਉਹ ਸ਼ਿਕਾਰੀ ਦਾ ਵਜਾਇਆ ਹੋਇਆ ਕੰਡੇ ਹੇੜੇ ਦਾ ਨਾਦ ਸੁਣ ਕੇ ਭਰਮ ਜਾਂਦਾ ਹੈ ਅਤੇ ਜਾਲ ਵਿਚ ਫਸ ਕੇ ਆਪਣੀ ਜਾਨ ਗੁਆ ਬਹਿੰਦਾ ਹੈ। ਮੱਛਲੀ ਆਪਣੀ ਜੀਭ ਦੇ ਸੁਆਦ ਕਾਰਨ ਆਪਣੇ ਆਪ ਨੂੰ ਕੁੰਡੀ ਵਿਚ ਫਸਾ ਬਹਿੰਦੀ ਹੈ ਅਤੇ ਫਿਰ ਉਸ ਦੇ ਟੋਟੇ ਟੋਟੇ ਕੀਤੇ ਜਾਂਦੇ ਹਨ। ਪਤੰਗਾ ਸ਼ਮ੍ਹਾ ਦੀ ਲਾਟ ਦੀ ਰੌਸ਼ਨੀ ਦਾ ਖਿੱਚਿਆ ਹੋਇਆ ਆਪਣਾ ਸਰੀਰ ਸਾੜ ਬਹਿੰਦਾ ਹੈ। ਭਉਰਾ ਫੁੱਲਾਂ ਦੀ ਵਾਸ਼ਨਾ ਤੋਂ ਆਕਰਸ਼ਿਤ ਹੋ, ਉਸ ਦੇ ਅੰਦਰ ਇਸ ਤਰ੍ਹਾਂ ਬੰਦੀ ਬਣਦਾ ਹੈ ਕਿ ਦੂਜੇ ਦਿਨ ਫੁੱਲ ਖਿੜਨ ਉੱਤੇ ਉਸ ਦਾ ਮਿਰਤਕ ਸਰੀਰ ਹੀ ਭੋਇੰ 'ਤੇ ਡਿੱਗਦਾ ਹੈ। ਹਾਥੀ ਕਿਤਨਾ ਭਾਰੀ ਭਰਕਮ ਤੇ ਲੰਬੇ ਚੌੜੇ ਸਰੀਰ ਵਾਲਾ ਹੈ, ਘਾਹ ਫੂਸ ਦੀ ਬਣੀ ਹੋਈ ਹਥਨੀ ਦੇ ਬੁੱਤ ਨੂੰ ਦੇਖ ਕੇ ਕਾਮ ਦਾ ਮਾਰਿਆ ਹੋਇਆ ਸ਼ਿਕਾਰੀ ਦੇ ਡੂੰਘੇ ਟੋਏ ਵਿਚ ਜਾ ਡਿੱਗਦਾ ਹੈ ਤੇ ਉਸ ਦਾ ਕੈਦੀ ਬਣ ਸਰਕਸ ਵਿਚ ਤਰ੍ਹਾਂ ਤਰ੍ਹਾਂ ਦੇ ਖੇਡ ਤਮਾਸ਼ੇ ਕਰਦਾ ਹੈ ਜਾਂ ਫਿਰ ਜ਼ਿੰਦਗੀ ਭਰ ਗ਼ੁਲਾਮ ਬਣ ਕੇ ਹੀ ਵਿਚਰਦਾ ਹੈ।

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥**
**ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥੧॥**
**ਮਾਧੋ ਅਬਿਦਿਆ ਹਿਤ ਕੀਨ॥**
**ਬਿਬੇਕ ਦੀਪ ਮਲੀਨ॥੧॥ਰਹਾਉ॥** *(ਆਸਾ ਰਵਿਦਾਸ ਜੀ, ਪੰਨਾ ੪੮੬)*

ਮ੍ਰਿਗ, ਮੀਨ, ਹਰਨ, ਮੱਛੀ, ਭ੍ਰਿਗ, ਭਉਰਾ, ਪਤੰਗ, ਪਤੰਗਾ ਤੇ ਕੁੰਚਰ, ਹਾਥੀ ਸਭਨਾਂ ਵਿਚ ਇਕ ਇਕ ਦੋਸ਼ ਹੈ। ਹਰਨ ਨੂੰ ਕੰਨ-ਰਸ, ਮੱਛਲੀ ਨੂੰ ਜੀਭਾ ਦਾ ਰਸ, ਭਉਰੇ ਨੂੰ ਵਾਸ਼ਨਾ ਦਾ ਲੋਭ, ਪਤੰਗੇ ਨੂੰ ਰੌਸ਼ਨੀ ਦੀ ਕਸ਼ਿਸ਼ ਅਤੇ ਹਾਥੀ ਦੀ ਕਾਮ ਰੂਪੀ ਹਵਸ, ਜਿਸ ਕਾਰਨ ਇਹ ਸਾਰੇ ਜਾਂ ਮਾਰੇ ਗਏ ਜਾਂ ਗ਼ੁਲਾਮ ਬਣ ਗਏ। ਮਨੁੱਖ ਵਿਚ ਤਾਂ ਪੰਜੇ ਦੋਸ਼ ਇਕੱਠੇ ਹਨ। ਇਸ ਵਿਚਾਰੇ ਦਾ ਕੀ ਹਾਲ ਹੋਵੇਗਾ ? ਜੋ ਹੋ ਰਿਹਾ ਹੈ, ਉਹ ਨਿਤ ਅਸੀਂ ਦੇਖ ਹੀ ਰਹੇ ਹਾਂ। ਹੇ ਅਕਾਲ ਪੁਰਖ ਮਾਧੋ ! ਇਹ ਸਾਰਾ ਕੁਝ ਅਗਿਆਨ ਤੇ ਅਵਿਦਿਆ ਕਾਰਨ ਹੋਇਆ। ਇਸ ਅਗਿਆਨ ਨੂੰ ਬਿਬੇਕ ਬੁੱਧ ਰੂਪੀ ਚਾਨਣ-ਸਰੋਤ ਬੰਧਨਾਂ ਤੋਂ ਅਜਿਹਾ ਮੁਕਤ ਕਰਦੇ ਹਨ ਕਿ ਅਸੀਂ ਮਾਇਆ ਵਿਚ ਉਦਾਸ ਤੇ ਗ੍ਰਿਹਸਤ ਵਿੰਚ ਗ੍ਰਸੇ ਬਿਨਾ ਨਿਰਬਾਣ ਪ੍ਰਾਪਤ ਕਰ ਲੈਂਦੇ ਹਾਂ। ਮਾਇਆ ਵਿਚ ਰਚ ਪੱਚ ਕੇ ਪੱਚ ਪੱਚ ਕੇ ਨਹੀਂ ਮਰਦੇ। ਕਾਮ, ਕਰੋਧ, ਲੋਭ ਆਦਿ ਬੰਧਨ ਹਨ। ਇਨ੍ਹਾਂ ਨੂੰ ਕੱਟਣ ਵਾਲਾ ਗੁਰੂ ਸਤਿਗੁਰੂ ਹੈ ਜੋ ਸਿੱਖਾਂ 'ਤੇ ਮਿਹਰਬਾਨ ਹੋ ਕੇ ਉਨ੍ਹਾਂ ਨੂੰ ਜੀਵਨ ਮੁਕਤ ਕਰ ਦਿੰਦਾ ਹੈ। ਕਾਮ, ਕਰੋਧ, ਲੋਭ, ਮੋਹ, ਹੰਕਾਰ ਬੰਧਨ ਹਨ ਤੇ ਮੁਕਤੀ ਦਾਤਾ ਸਤਿਗੁਰੂ ਆਪ ਹੈ।

## ਪਾਰਜਾਤੁ

ਗੁਰੂ ਗ੍ਰੰਥ ਸਾਹਿਬ ਦੇ ਅੰਦਰ ਬਹੁਤ ਸਾਰੇ ਪੌਰਾਣਿਕ ਹਵਾਲੇ ਲਏ ਗਏ ਹਨ। ਇਸ ਤੋਂ ਇਹ ਭਾਵ ਕਦੀ ਵੀ ਨਹੀਂ ਲੈਣਾ ਚਾਹੀਦਾ ਕਿ ਗੁਰਮਤਿ ਦਾ ਕੋਈ ਝੁਕਾਅ ਸਿਮ੍ਰਿਤੀ, ਸ਼ਾਸਤਰ ਜਾਂ ਵੇਦਾਂ ਵੱਲ ਹੈ। ਗੁਰਮਤਿ ਪੂਰੀ ਤਰ੍ਹਾਂ ਇਕ ਮੌਲਿਕ ਵਿਚਾਰ ਹੈ ਜੋ ਆਨੰਦ ਮੂਲ, 'ਰਾਮ' ਨਾਲ ਜੁੜਿਆ ਹੋਇਆ ਹੈ। ਗੁਰਮਤਿ ਮੂਲ ਦੀ ਗੱਲ ਕਰਦੀ ਹੈ, ਮੁੱਲ ਭਾਅ ਦੀ ਨਹੀਂ। ਗੁਰਮਤਿ ਵੱਡਮੁੱਲੀ, ਬੇਮੁੱਲੀ, ਅਮੋਲਕ, ਨਿਰਮੋਲਿਕ ਅਤੇ ਅਤੋਲਿਕ ਵਸਤੂ ਹੈ ਜੋ ਸਤਿਗੁਰਾਂ ਨੇ ਮਨੁੱਖਤਾ ਨੂੰ ਪ੍ਰਦਾਨ ਕੀਤੀ ਹੈ।

ਪੌਰਾਣਿਕ ਹਵਾਲੇ ਲੈਣ ਦਾ ਭਾਵ ਹੈ ਕਿ ਦੁਨੀਆ ਵਾਲਿਆਂ ਨੂੰ ਅਤੇ ਵਿਸ਼ੇਸ਼ ਕਰ ਭਾਰਤੀਆਂ ਨੂੰ ਤੱਤ ਦੀ ਬਾਤ ਸਹਿਜੇ ਸਮਝ ਆ ਜਾਵੇ। ਗੁਰਮਤਿ ਆਦਿ ਜੁਗਾਦਿ ਤੇ ਅੰਤ ਦੀ ਗੱਲ ਕਰਦੀ ਹੈ। ਆਦਿ ਵੀ ਵਾਹਿਗੁਰੂ ਹੈ, ਜੁਗਾਦਿ ਵੀ ਵਾਹਿਗੁਰੂ ਤੇ ਅੰਤ ਵੀ। ਗੁਰਮਤਿ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਨੂੰ ਬਿਲਕੁਲ ਨਹੀਂ ਮੰਨਦੀ। ਸੋ ਇਨ੍ਹਾਂ ਪੌਰਾਣਿਕ ਹਵਾਲਿਆਂ ਤੋਂ ਪ੍ਰਭਾਵਿਤ ਹੋ ਕੇ ਅਸਲੇ ਤੋਂ ਨਹੀਂ ਖੁੰਝਣਾ। ਮਹਾਰਾਜ ਦਾ ਹੁਕਮ ਹੈ :

**ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥**
**ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥੨॥**
**ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥**
**ਕਰਮ ਕਰਤ ਜੀਅ ਕਉ ਜੰਜਾਰ ॥੩॥** *(ਆਸਾ ਮ: ੫, ਪੰਨਾ ੩੯੫)*

ਵੇਦ-ਸ਼ਾਸਤਰ ਵਾਲੇ ਅਕਾਲ ਪੁਰਖ ਨੂੰ ਭੁੱਲ ਕੇ ਪਾਪ ਪੁੰਨ, ਨਰਕ-ਸਵਰਗ, ਆਵਾਗਵਣ, ਜਨਮ-ਮਰਨ, ਆਦਿ ਦੀਆਂ ਗੱਲਾਂ ਕਰਦੇ ਹਨ। ਗੁਰਮਤਿ ਨੂੰ ਇਹ ਬਿਲਕੁਲ ਪ੍ਰਵਾਨ ਨਹੀਂ। ਗੁਰਬਾਣੀ ਆਦੇਸ਼ ਦਿੰਦੀ ਹੈ ਕਿ ਸਭ ਤੋਂ ਵੱਡਾ ਨਰਕ ਵਾਹਿਗੁਰੂ ਨੂੰ ਭੁੱਲਣਾ ਹੈ ਤੇ ਸਾਧ-ਸੰਗਤ ਵਿਚ ਬੈਠ ਕੇ, ਅਕਾਲ ਪੁਰਖ ਦਾ ਧਿਆਨ ਧਰਨਾ, ਉਸ ਦੇ ਗੁਣ ਗਾਉਣਾ

ਬੈਕੁੰਠ ਹੈ, ਸਵਰਗ ਹੈ। ਜਿਨ੍ਹਾਂ ਨੇ ਨਾਮ ਆਰਾਧਿਆ, ਉਨ੍ਹਾਂ ਨੂੰ ਸਭ ਸੁੱਖ ਪ੍ਰਾਪਤ ਹੋ ਗਏ। ਜਿਨ੍ਹਾਂ ਨੇ ਨਾਮ ਤਿਆਗਿਆ, ਉਨ੍ਹਾਂ ਕੋਲ ਸਭ ਵਸਤਾਂ ਹੋਣ ਦੇ ਬਾਵਜੂਦ ਉਹ ਸਾਰੇ ਸੁਆਹ ਦੀ ਨਿਆਈਂ ਹਨ। ਇਹ ਗ੍ਰਿਹਸਥ ਨੂੰ ਅਣਮੱਤੀਏ ਫਾਹੀ ਸਮਝ ਕੇ ਜਿਊਂਦੇ ਹਨ ਜਾਂ ਐਸ਼ ਸਮਝ ਕੇ। ਇਸ ਤੋਂ ਛੁਟਕਾਰਾ ਪਾਉਣ ਲਈ ਵਾਹਿਗੁਰੂ ਵੱਲ ਧਿਆਨ ਨਹੀਂ ਕਰਦੇ, ਸਗੋਂ ਕਰਮਕਾਂਡ ਵਿਚ ਪੈ ਜਾਂਦੇ ਹਨ। ਇਸ ਪ੍ਰਕਾਰ ਦੀ "ਪਇਐ ਕਿਰਤੁ" ਵਾਹਿਗੁਰੂ ਨਾਲੋਂ ਤੋੜ ਵਿਛੋੜ ਦਿੰਦੀ ਹੈ। ਗੁਰਮਤਿ ਦਾ ਤੱਤ ਇਹ ਹੈ ਕਿ ਅਕਾਲ ਪੁਰਖ ਨੂੰ ਧਿਆਉਣਾ ਸਭ ਤੋਂ ਉੱਤਮ ਕਾਰਜ ਹੈ ਤੇ ਸਭ ਤੋਂ ਉੱਤਮ ਵਿਚਾਰ।

**ਇਸ ਤੇ ਊਪਰਿ ਨਹੀ ਬੀਚਾਰੁ ॥**
**ਜਾ ਕੈ ਮਨਿ ਬਸਿਆ ਨਿਰੰਕਾਰੁ ॥** *(ਗਉੜੀ ਸੁਖਮਨੀ ਮ: ੫, ਪੰਨਾ ੨੯੨)*

ਵੇਦ ਪੁਰਾਣ ਤੇ ਸ਼ਾਸਤਰ ਕਥਾ ਕਹਾਣੀਆਂ ਕਰਦੇ ਹਨ; ਗੁਰਮਤਿ ਸੱਚਾ ਸ਼ਬਦ ਕੱਥਦੀ ਹੈ, ਅਕੱਥ ਦੀਆਂ ਕਹਾਣੀਆਂ ਕਰਦੀ ਹੈ। ਅਕਾਲ ਪੁਰਖ ਤੋਂ ਇਲਾਵਾ ਸਭ ਬੇਕਾਰ ਹੈ "ਤੁਧ ਬਾਝ ਕੂੜੋ ਕੂੜ"।

ਇਸ ਪ੍ਰਕਾਰ ਅਕਾਲ ਪੁਰਖ ਸਭ ਤੋਂ ਉੱਤੇ ਹਨ। ਬਾਕੀ ਦੀਆਂ ਗੱਲਾਂ ਹੇਠਾਂ ਦੀਆਂ ਗੱਲਾਂ ਹਨ ਤੇ ਹੇਠਲੇ ਦਰਜੇ ਦੀਆਂ ਹਨ।

ਸ਼ਾਸਤਰਾਂ ਵਿਚ ਪਾਰਜਾਤ ਦੇ ਸਬੰਧੀ ਬੜੀਆਂ ਕਹਾਣੀਆਂ ਕਹੀਆਂ ਹਨ। ਇਹ ਸਵਰਗ ਲੋਕ ਵਿਚ ਪਾਇਆ ਜਾਂਦਾ ਇਕ ਰੁੱਖ ਹੈ। ਸਵਰਗਾਂ ਦਾ ਰਾਜਾ ਇੰਦਰ ਇਸ ਦਾ ਮਾਲਕ ਹੈ। ਸ੍ਰੀ ਕ੍ਰਿਸ਼ਨ ਦੀ ਗੋਪੀ ਸਤਿਆਭਾਮਾ ਨੇ ਕ੍ਰਿਸ਼ਨ ਜੀ ਤੋਂ ਮੰਗ ਕੀਤੀ ਕਿ ਮੈਨੂੰ ਪਾਰਜਾਤ ਰੁੱਖ ਲਿਆ ਕੇ ਦੇਣਾ। ਕ੍ਰਿਸ਼ਨ ਜੀ ਇੰਦਰ ਰਾਜੇ ਕੋਲ ਗਏ। ਰੁੱਖ ਮੰਗਿਆ, ਨਹੀਂ ਮਿਲਿਆ, ਲੜਾਈ ਹੋਈ। ਕ੍ਰਿਸ਼ਨ ਜੀ ਨੇ ਜੰਗ ਦੀ ਜਿੱਤ ਦੇ ਮਾਲ ਦੇ ਰੂਪ ਵਿਚ ਪਾਰਜਾਤ ਰੁੱਖ ਲਿਆ ਕੇ ਆਪਣੀ ਚਹੇਤੀ ਗੋਪੀ ਸਤਿਆਭਾਮਾ ਨੂੰ ਦਿੱਤਾ। ਇਹ ਕਥਾ ਸੱਚ ਹੈ ਜਾਂ ਝੂਠ, ਇਸ ਪਾਸੇ ਨਾ ਜਾਈਏ, ਦੇਖਣ ਵਾਲੀ ਗੱਲ ਇਹ ਹੈ ਕਿ ਇਸ ਸਾਰੀ ਗਾਥਾ ਵਿਚ ਅਕਾਲ ਪੁਰਖ ਤਾਂ ਵਿਸਰ ਹੀ ਗਿਆ। ਕ੍ਰਿਸ਼ਨ ਜੀ ਵੀ ਪਿਛੋਕੜ ਵਿਚ ਪੈ ਗਏ ਕਿਉਂਕਿ ਉਹ ਤਾਂ ਸਤਿਆਭਾਮਾ ਮਗਰ ਤੁਰ ਪਏ। ਅੱਗੇ ਸਤਿਆਭਾਮਾ ਗੋਪੀ ਹੋ ਗਈ।

ਗੁਰੂ ਤਾਂ ਗੋਪਿਆ ਗਿਆ। ਪ੍ਰਗਟ ਤਾਂ ਗੁਰੂ ਨੂੰ ਕਰਨਾ ਹੈ। ਗੁਰੂ ਨਾਨਕ ਦੇਵ ਜੀ ਇਸ ਸਾਰੇ ਦਾ ਹਵਾਲਾ ਅਵੱਸ਼ ਲੈਂਦੇ ਹਨ ਅਤੇ ਜ਼ਿਕਰ ਕਰਦੇ ਹਨ :

**ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ ॥**
**ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥.....**
**ਚਾਰੇ ਵੇਦ ਹੋਏ ਸਚਿਆਰ ॥ ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥**
**ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥੨॥**

*(ਵਾਰ ਆਸਾ ਮ: ੧, ਪੰਨਾ ੪੭੦)*

ਯਜੁਰ ਵੇਦ ਦੀ ਗੱਲ ਕਰਦਿਆਂ ਗੁਰੂ ਦੇਵ ਕ੍ਰਿਸ਼ਨ ਜੀ ਤੇ ਸਤਿਆਭਾਮਾ ਦੀ ਕਥਾ ਦਾ ਬਿਆਨ ਕਰਦੇ ਹਨ ਤੇ ਫ਼ੁਰਮਾਉਂਦੇ ਹਨ ਕਿ ਚਾਰੇ ਵੇਦ ਇਸ ਪ੍ਰਕਾਰ ਸਚਿਆਰ ਬਣੇ ਬੈਠੇ ਹਨ। ਪੜ੍ਹੇ ਗੁੜ੍ਹੇ ਅਤੇ ਆਪਣੇ ਆਪ ਨੂੰ ਖ਼ੂਬਸੂਰਤ ਵਿਚਾਰਾਂ ਵਾਲੇ ਵੀ ਸਮਝਦੇ ਹਨ ਪਰ ਸਮਝਣ ਵਾਲੀ ਗੱਲ ਇਹ ਹੈ ਕਿ ਕਾਮ ਦੀ ਇੱਛਾ ਧਨ ਦੌਲਤ, ਰਿਜ਼ਕ ਮਾਲ ਨਹੀਂ। ਨਾਮ ਤਾਂ ਖ਼ੁਦ ਇਕ ਦੌਲਤ ਹੈ, ਵੱਡੀ ਦੌਲਤ। ਉਸ ਲਈ ਜੰਗ ਜਦਲ, ਲੁੱਟ ਖਸੁੱਟ, ਖੋਹ-ਖਾਹੀ,

ਕੌਡੀ ਦੇ ਮੁੱਲ ਦੀ ਨਹੀਂ। ਬ੍ਰਿੰਦਾਬਨ ਵਿਚ ਕੀਤੇ ਗਏ ਰੰਗ ਤਮਾਸ਼ੇ ਦੀ ਕੋਈ ਵਡਿਆਈ ਨਹੀਂ; ਵਡੱਤਣ ਹੈ ਭਉ ਭਗਤ ਵਿਚ ਆ ਕੇ ਨਿਮਰਤਾ ਵਿਚ ਵਿਚਰਨਾ, ਅਜਿਹਾ ਕਰਨ ਵਾਲਾ ਗੁਰਮੁਖ ਇਥੇ ਵੀ ਪ੍ਰਵਾਨ ਹੈ ਤੇ ਦਰਗਾਹੇ ਵੀ। ਸੁਖ ਸ਼ਾਂਤੀ, ਸਹਿਜ, ਵਡਿਆਈਆਂ, ਉੱਚਤਾ, ਸਭਨਾਂ ਦੀ ਪ੍ਰਾਪਤੀ, ਨਾਮ ਦੀ ਪ੍ਰਾਪਤੀ ਹੋਣ ਉਪਰੰਤ ਬਿਨਾ ਕਿਸੇ ਖੇਚਲ ਦੇ ਸਹਿਜੇ ਹੀ ਹੋ ਜਾਂਦੀ ਹੈ। ਪਾਰਜਾਤ ਰੁੱਖ ਪਿਛੇ ਦੁੱਖ ਕਿਉਂ ਉਠਾਏ ਜਾਂਦੇ। ਹਰਿ ਕਾ ਨਾਮ ਖ਼ੁਦ ਪਾਰਜਾਤੁ ਹੈ।

ਨਾਮ ਦੀ ਮਹਿਮਾ ਅਪਰੰਪਾਰ ਹੈ। ਨਾਮ ਦਾ ਸਭ ਪਾਸਾਰ ਹੈ। ਨਾਮ ਹੀ ਕਾਮਧੇਨ ਹੈ। ਨਾਮ ਹੀ ਕਲਪ ਬ੍ਰਿਛ ਹੈ। ਨਾਮ ਵਿਚ ਹੀ ਸਾਰੇ ਪਦਾਰਥ ਹਨ। ਜੋ ਕੁਝ ਧਨ ਦੌਲਤ, ਬਾਗ਼, ਮਿਲਖ, ਕੋਠੇ, ਕਿੱਲੇ, ਮਹਿਲ, ਮਾੜੀਆਂ ਸਾਨੂੰ ਦਿੱਸ ਰਹੇ ਹਨ, ਉਹ ਸਾਰਾ ਕੀਤਾ ਕਰਾਇਆ ਨਾਮ ਦਾ ਹੈ।

**ਪਾਰਜਾਤੁ ਇਹੁ ਹਰਿ ਕੋ ਨਾਮ॥ ਕਾਮਧੇਨ ਹਰਿ ਹਰਿ ਗੁਣ ਗਾਮ॥**
**ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥**

*(ਗਉੜੀ ਸੁਖਮਨੀ ਮ: ੫, ਪੰਨਾ ੨੬੫)*

ਗੁਰਮਤਿ ਅਨੁਸਾਰ ਕਰਮ ਵਾਲੀ ਗੱਲ ਇਹ ਹੈ ਕਿ ਹੋਰ ਹੋਰ ਕੂੜੀਆਂ ਕਹਾਣੀਆਂ ਛੱਡ ਕੇ ਨਾਮ ਨੂੰ ਮਨ ਵਿਚ ਵਸਾਇਆ ਜਾਏ। ਜਿਸ ਨਾਲ ਸਾਰੇ ਦੁਨਿਆਵੀ ਸੁੱਖ ਤਾਂ ਪ੍ਰਾਪਤ ਹੋਣਗੇ ਹੀ, ਸਰੀਰਕ ਦੁੱਖ ਦਰਦ ਵੀ ਦੂਰ ਹੋ ਜਾਣਗੇ। ਪਾਰਜਾਤ ਅਤੇ ਹੋਰ ਕੱਚੀਆਂ ਕਥਾ-ਕਹਾਣੀਆਂ ਛੱਡ ਕੇ ਹਰਿ ਕੀ ਕਥਾ ਕਰੀਏ।

ਪਾਰਜਾਤ ਨੂੰ ਆਪਣੇ ਆਂਗਨ ਵਿਚ ਲਾਉਣ ਲਈ ਕਿਸੇ ਯੁੱਧ ਦੀ ਜ਼ਰੂਰਤ ਨਹੀਂ, ਨਾ ਹੀ ਕਿਸੇ ਸ਼ਤਰੂ ਨੂੰ ਮਾਰਨ ਦੀ ਲੋੜ ਹੈ। ਜੂਝਣਾ ਤਾਂ ਮਨ ਨਾਲ ਹੈ। ਤ੍ਰਿਗੁਣੀ ਮਾਇਆ ਨੂੰ ਵੱਸ ਕਰਨਾ ਹੈ। ਪੰਜ ਇੰਦਰੀਆਂ ਨੂੰ ਕਾਬੂ ਕਰਨਾ ਹੈ। ਪੰਜ ਦੂਤਾਂ, ਚੋਰਾਂ, ਤਸਕਰਾਂ ਤੇ ਦੁਸ਼ਟਾਂ ਨੂੰ ਵੱਸ ਵਿਚ ਲਿਆਉਣਾ ਹੈ। ਇਸ ਦੇ ਵਿਪਰੀਤ ਪਾਰਜਾਤ ਦੀ ਪ੍ਰਾਪਤੀ ਲਈ ਕਿਸੇ ਭੇਖ, ਚੋਲੇ, ਚੋਗੇ, ਲੇਪ, ਤਿਲਕ ਜਾਂ ਟਿੱਕੇ, ਜਪਮਾਲੀ, ਭਾਵ ਮਾਲਾ ਫੇਰਨ ਦੀ ਲੋੜ ਨਹੀਂ। ਗੁਰੂ ਕ੍ਰਿਪਾ ਨਾਲ ਇਸ ਮਨ ਨੂੰ ਗੁਰੂ ਚਰਨਾਂ ਵਿਚ ਜੋੜਨ ਦੀ ਲੋੜ ਹੈ। ਗੁਰੂ ਬਖ਼ਸ਼ਿਸ਼ ਕਰ ਕੇ ਜੇ ਅਜਿਹਾ ਕਰ ਦੇਵੇ ਤਾਂ ਪਾਰਜਾਤ ਰੁੱਖ ਆਪਣੇ ਆਂਗਨ ਵਿਚ ਲੱਗਿਆ ਸਮਝੋ।

**ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ॥**
**ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ॥੩॥**

*(ਗੂਜਰੀ ਮ: ੧, ਪੰਨਾ ੫੦੩)*

ਗੁਰੂ ਦੇਵ ਜੀ ਹੁਕਮ ਕਰਦੇ ਹਨ ਕਿ ਮੇਰੇ ਵਿਹੜੇ ਵਿਚ ਪਾਰਜਾਤ ਦਾ ਰੁੱਖ ਲੱਗਾ ਹੋਇਆ ਹੈ। ਮੇਰੇ ਹਿਰਦੇ ਵਿਚ ਨਾਮ ਜੋ ਵੱਸਿਆ ਹੋਇਆ ਹੈ, ਇਸ ਦੇ ਫੁੱਲਾਂ ਦੀ ਖ਼ੁਸ਼ਬੋ, ਇਸ ਦੇ ਪੱਤਰਾਂ ਦੀ ਛਾਂ ਤੇ ਇਸ ਦੇ ਤਣੇ ਦੀ ਮਜ਼ਬੂਤੀ, ਤਨ ਮਨ ਨੂੰ ਸੁੱਖ ਤੇ ਸ਼ਾਂਤੀ ਪ੍ਰਦਾਨ ਕਰਦੇ ਹਨ। ਹੋਰ ਜੰਜਾਲਾਂ ਦੀ ਲੋੜ ਨਹੀਂ, ਕਰਮ-ਕਾਂਡ ਵਿਚ ਉਲਝਣਾ ਫ਼ਜ਼ੂਲ ਹੈ। ਵਾਹਿਗੁਰੂ ਸਵਰਗ ਹੈ। ਵਾਹਿਗੁਰੂ ਪਾਰਜਾਤ ਹੈ। ਪਾਰਜਾਤ ਲਈ ਮੈਨੂੰ ਕੋਈ ਤਰੱਦਦ ਕਰਨਾ ਹੀ ਨਹੀਂ ਪਿਆ। ਇਹ ਆਪਣੇ ਆਪ ਹੀ ਸੁਤੇ-ਸਿੱਧ ਮੇਰੇ ਵਿਹੜੇ ਵਿਚ ਲੱਗਾ ਹੈ, ਪਨਪ ਪਿਆ ਹੈ ਤੇ ਹੁਣ ਰੱਜਵੇਂ ਫੁੱਲ ਤੇ ਫਲ ਪ੍ਰਦਾਨ ਕਰ ਰਿਹਾ ਹੈ।

**ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ॥**
**ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ॥੪॥**

*(ਗੂਜਰੀ ਮ: ੧, ਪੰਨਾ ੫੦੩)*

ਗੁਰੂ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਗੁਰਮਤਿ ਦੀ ਸਿੱਖ ਮੱਤ ਲੈਣ ਵਾਲਿਉ! ਮੈਂ ਬੜੀ ਨਿਮਰਤਾ ਨਾਲ ਬੇਨਤੀ ਕਰਦਾ ਹਾਂ, ਮਾਇਆ ਮਗਰ ਨਾ ਭੱਜੋ, ਐਵੇਂ ਜੰਜਾਲ ਪਾਲ ਕੇ ਜੰਜਾਲ ਵਿਚ ਫਸ ਜਾਉਗੇ। ਫਿਰ ਕਿਸੇ ਕੱਢਣਾ ਵੀ ਨਹੀਂ। ਜੇ ਕਿਸੇ ਕੱਢਣਾ ਹੈ ਤਾਂ ਉਹ ਸਤਿਗੁਰੂ ਖ਼ੁਦ ਆਪ ਹੈ। ਫਿਰ ਪਹਿਲਾਂ ਹੀ ਉਸ ਦੇ ਪੈਰ ਕਿਉਂ ਨਾ ਪਕੜ ਲਈਏ। ਅਜਿਹਾ ਕਰਨ ਨਾਲ ਸਰਗ ਸੁੱਖ ਤਾਂ ਪ੍ਰਾਪਤ ਹੋਣਗੇ ਹੀ, ਜਨਮ ਮਰਨ ਦੇ ਭੈਅ ਤੇ ਭਰਮ ਵੀ ਘਟ ਜਾਣਗੇ। ਪਿਛੇ ਜਿਹੇ ਅਪ੍ਰੈਲ-ਮਈ 1998 ਦੇ ਮਹੀਨੇ ਇਕ ਖ਼ਬਰ ਸੀ ਰੇਡੀਓ, ਟੈਲੀਵਿਯਨ ਤੇ ਅਖ਼ਬਾਰਾਂ ਵਿਚ ਪੜ੍ਹੀ ਵੇਖੀ ਤੇ ਸੁਣੀ ਕਿ ਉੱਤਰ ਪ੍ਰਦੇਸ਼ ਦੇ ਪੂਰਵ ਉੱਤਰੀ ਭਾਗ ਵਿਚ ਨੇਪਾਲ ਭਾਰਤ ਦੀ ਸੀਮਾ ਦੇ ਲਾਗੇ ਇਕ ਪਾਰਜਾਤ ਰੁੱਖ ਮਿਲਿਆ ਹੈ, ਇਸ ਦਾ ਗੁਣ ਹੈ ਕਿ ਇਸ ਦੀ ਲੱਕੜੀ ਦੇ ਬਣੇ ਹੋਏ ਸੰਦੂਕ ਵਿਚ ਰੱਖਿਆ ਮੁਰਦਾ ਖ਼ਰਾਬ ਨਹੀਂ ਹੁੰਦਾ ਤੇ ਹੋਰ ਬੜਾ ਕੁਝ ਆਖਿਆ ਗਿਆ। ਪੱਛੀ ਲਾਉ ਤੇ ਪਰ੍ਹਾਂ ਕਰੋ ਅਜਿਹੇ ਪਾਰਜਾਤੁ ਨੂੰ, ਜੋ ਮੁਰਦੇ ਸਾਂਭਦਾ ਹੈ ਤੇ ਲਾਸ਼ਾਂ ਸੜਨ ਨਹੀਂ ਦਿੰਦਾ।

"ਹਰਿ ਕਾ ਨਾਮ ਪਾਰਜਾਤੁ" ਮਨੁੱਖੀ ਮਨ ਨੂੰ ਸੋਧ ਕੇ ਆਤਮਾ ਨੂੰ ਇਸ ਤਰ੍ਹਾਂ ਸੰਭਾਲਦਾ ਹੈ ਕਿ ਉਹ ਤੇ ਉਸ ਦਾ ਸਰੀਰ ਜਨਮ ਮਰਨ ਦੇ ਚੱਕਰ ਤੋਂ ਮੁਕਤ ਹੋ ਜਾਵੇ।

ਸਾਰਾ ਜਗਤ ਸੁੱਖਾਂ ਦੀ ਪ੍ਰਾਪਤੀ ਪਿੱਛੇ ਦੁਖੀ ਹੈ। ਸੁੱਖ ਪ੍ਰਾਪਤ ਹੋ ਜਾਂਦੇ ਹਨ ਪਰ ਮਨ ਸੁਖੀ ਨਹੀਂ ਹੁੰਦਾ। ਜੇ ਨਾਮ ਦੀ ਪ੍ਰਾਪਤੀ ਹੋ ਜਾਏ ਤਾਂ ਰਾਜ, ਰਸ, ਰੰਗ ਤੇ ਕੋਟ ਆਨੰਦ ਭੋਗਣ ਦਾ ਸੁਆਦ ਨਾਮੀ ਪੁਰਖ ਪ੍ਰਾਪਤ ਕਰ ਲੈਂਦਾ ਹੈ ਅਤੇ ਸਾਰੇ ਦੁੱਖ ਬਿਨਸ ਜਾਂਦੇ ਹਨ।

**ਮਾਈ ਮੇਰੇ ਮਨ ਕੋ ਸੁਖੁ॥**
**ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ॥੧॥ਰਹਾਉ॥**

*(ਟੋਡੀ ਮ: ੫, ਪੰਨਾ ੭੧੭)*

ਇਹੀ ਕੁਝ ਵਸਤਾਂ ਹਨ ਜਿਨ੍ਹਾਂ ਦਾ ਜ਼ਿਕਰ ਕਾਲਪਨਿਕ ਸਾਹਿਤ ਜਾਂ ਮਿਥਿਹਾਸ ਵਿਚ ਆਉਂਦਾ ਹੈ, ਜਿਨ੍ਹਾਂ ਦੀ ਪ੍ਰਾਪਤੀ ਪਾਰਜਾਤ ਰੁੱਖ ਤੋਂ ਹੁੰਦੀ ਹੈ, ਜਿਵੇਂ ਕਿਲਬਿਖਾਂ ਦਾ ਦੂਰ ਹੋ ਜਾਣਾ, ਆਨੰਦ ਦਾ ਮਿਲਣਾ, ਰਾਜ ਹਾਸਿਲ ਹੋਣਾ, ਰਸ ਰੰਗ ਪ੍ਰਾਪਤ ਹੋਣਾ, ਨਰਕ ਦਾ ਨਿਵਾਰਣ ਅਤੇ ਸਵਰਗ ਵਿਚ ਸਦੀਵੀ ਅਸਥਾਨ ਮਿਲ ਜਾਣਾ। ਗੁਰੂ ਪਾਤਸ਼ਾਹ ਫ਼ੁਰਮਾਨ ਕਰਦੇ ਹਨ ਕਿ ਨਾਮ ਦੀ ਪ੍ਰਾਪਤੀ ਦੇ ਸਾਹਮਣੇ ਇਨ੍ਹਾਂ ਵਸਤਾਂ ਦੀ ਕੋਈ ਔਕਾਤ ਜਾਂ ਬਿਸਾਤ ਨਹੀਂ ਹੈ। ਕਰਮਕਾਂਡ ਨਾਲ ਤਾਂ ਕੁਝ ਮਿਲਦਾ ਹੀ ਨਹੀਂ, ਸਿਵਾਏ ਹੰਕਾਰ ਦੇ। ਨਰਕਾਂ ਦਾ ਭੈਅ ਤੇ ਸਵਰਗ ਦੀ ਖ਼ੁਸ਼ੀ, ਜਨਮ ਮਰਨ ਦਾ ਤਰਾਸ, ਚਾਰ ਪਦਾਰਥਾਂ ਦੀ ਪ੍ਰਾਪਤੀ ਦੀ ਲਾਲਸਾ ਅਤੇ ਦੁਸ਼ਟ ਮਹਾਂਸੁਖ ਆਦਿ ਸਬੰਧੀ ਗੁਰਬਾਣੀ ਨਾ ਕੇਵਲ ਚੁੱਪ ਰਹਿੰਦੀ ਹੈ ਬਲਕਿ ਕਿਸੇ ਹੋਰ ਤਰੀਕੇ ਨਾਲ ਇਨ੍ਹਾਂ ਦੀ ਇੱਛਾ ਨਾ ਕਰਨ ਲਈ ਪ੍ਰੇਰਨਾ ਦਿੰਦੀ ਹੈ। ਗੁਰੂ ਪਾਤਸ਼ਾਹ ਦਾ ਹੁਕਮ ਹੈ ਕਿ ਇਹ ਸਾਰੇ ਤੌਖ਼ਲੇ, ਫ਼ਿਕਰ, ਅੰਦੇਸ਼ੇ ਤੇ ਸੰਸੇ, ਨਾਮ ਨਾਲ ਜਿਥੇ ਦੂਰ ਹੋ ਜਾਂਦੇ ਹਨ ਉਥੇ ਸਦੀਵੀ ਸੁੱਖ ਬੈਕੁੰਠ (ਸਵਰਗ) ਤੇ ਮੁਕਤੀ ਆਦਿ ਜਿਹੀਆਂ ਸਾਰੀਆਂ ਮਾਨਸਿਕ ਅਵਸਥਾਵਾਂ ਇਸੇ ਹੀ ਮਾਤ-ਲੋਕ ਵਿਚ, ਇਸੇ ਹੀ ਜਨਮ ਵਿਚ, ਇਥੇ ਹੀ ਪ੍ਰਾਪਤ ਹੋ ਜਾਂਦੀਆਂ ਹਨ। ਨਾਮ ਹੀ ਪਾਰਜਾਤ ਤੇ ਕਾਮਧੇਨ ਹੈ। ਕਾਮਧੇਨ ਵੀ ਇਕ ਕਾਲਪਨਿਕ ਗਊ ਦਾ ਨਾਂ ਹੈ ਜਿਸ ਪਾਸੋਂ ਜੋ ਮੰਗੀਏ, ਉਹ ਮਿਲ ਜਾਂਦਾ ਹੈ।

**ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ ॥**
**ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ ॥੧॥**
**ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥**
**ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥**
*(ਟੋਡੀ ਮ: ੫, ਪੰਨ ੭੧੭)*

ਸੋਚਣ ਵਾਲੀ ਗੱਲ ਇਹ ਹੈ ਕਿ ਆਮ ਦੁਨਿਆਵੀ ਲੋਕ ਕਿਸੇ ਨਵੇਂ ਜੀਅ ਦੇ ਜੰਮਣ 'ਤੇ ਖ਼ੁਸ਼ ਹੁੰਦੇ ਹਨ ਅਤੇ ਮਰਨ ਉਤੇ ਰੋਣ ਪਿੱਟਣ ਤੇ ਸੋਗ ਪੈ ਜਾਂਦਾ ਹੈ। ਜਦੋਂ ਗੁਰਬਾਣੀ ਇਹ ਹੁਕਮ ਕਰਦੀ ਹੈ ਕਿ, "ਜਨਮ ਮਰਨ ਦੀ ਤਰਾਸ ਮਿਟਾਇ" ਤਾਂ ਗੱਲ ਬਿਲਕੁਲ ਸਪਸ਼ਟ ਤੇ ਉਘੜ ਕੇ ਸਾਹਮਣੇ ਆਉਂਦੀ ਹੈ ਕਿ ਗੁਰਮਤਿ ਇਸ ਚੱਕਰਬਾਜ਼ੀ ਨੂੰ ਕੋਈ ਵਿਸ਼ੇਸ਼ ਅਸਥਾਨ ਨਹੀਂ ਦਿੰਦੀ, ਜਨਮ ਮਰਨ ਕੀ ਤਰਾਸ ਦੇ ਇਕੱਠੇ ਆਉਣ ਦਾ ਭਾਵ ਹੀ ਇਹ ਹੈ। ਬਿਲਕੁਲ ਇਸੇ ਤਰ੍ਹਾਂ ਨਾਮ ਨਿਹਾਦ ਧਾਰਮਿਕ ਆਗੂਆਂ ਦੇ ਚਲਾਏ ਹੋਏ ਤਰ੍ਹਾਂ ਤਰ੍ਹਾਂ ਦੇ ਫੋਹੜ ਗੁਰਬਾਣੀ ਨੇ ਕਤਈ ਨਹੀਂ ਮੰਨੇ। ਗੁਰਮਤਿ ਦਾ ਸਾਰਾ ਜ਼ੋਰ ਅਕਾਲ ਪੁਰਖ ਦੀ ਬੇਅੰਤਤਾ ਤੇ ਉਸ ਦੀ ਬੇਅੰਤ ਵਡਿਆਈ ਉੱਤੇ ਹੈ, ਵਾਹਿਗੁਰੂ ਦੇ ਬੇਸ਼ੁਮਾਰ, ਅਥਾਹ, ਅਗਣਤ ਅਤੇ ਅਤੋਲ ਹੋਣ 'ਤੇ ਹੈ। ਬੜੀ ਹੈਰਾਨੀ ਦੀ ਗੱਲ ਹੈ ਕਿ ਇਤਨੀ ਸੁੰਦਰ, ਸੁਘੜ, ਸੁਧ ਤੇ ਸਪਸ਼ਟ ਸੇਧ ਹੋਣ ਦੇ ਬਾਵਜੂਦ ਅਸੀਂ ਨਾਮ ਨੂੰ ਛੱਡ ਕੇ ਹੋਰ ਹੋਰ ਧੰਦਿਆਂ ਤੇ ਫੰਧਿਆਂ ਵਿਚ ਫਸਣ ਦਾ ਕਿਵੇਂ ਸੁਆਦ ਲੈਂਦੇ ਰਹਿੰਦੇ ਹਾਂ। ਗੁਰੂ ਪਾਤਸ਼ਾਹ ਦਾ ਹੁਕਮ ਹੈ ਕਿ ਜਦੋਂ ਨਾਮ ਨੂੰ ਛੱਡ ਕੇ ਅਸੀਂ ਦੂਜਿਆਂ ਸੌਦਿਆਂ ਨੂੰ ਵਿਹਾਜਣ ਲੱਗ ਜਾਂਦੇ ਹਾਂ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਅਸੀਂ ਆਪਣੇ ਡੁੱਬਣ ਦਾ ਇੰਤਜ਼ਾਮ ਖ਼ੁਦ ਹੀ ਕਰ ਲਿਆ ਹੈ।

ਸਾਰੇ ਸੁੱਖ ਅਕਾਲ ਪੁਰਖ ਦੀ ਸ਼ਰਨ ਧਾਰਨ ਕਰਨ ਵਿਚ ਹਨ। ਪਾਰਜਾਤ ਜੇ ਕੋਈ ਹੈ ਤਾਂ ਉਹ ਵਾਹਿਗੁਰੂ ਦੇ ਚਰਨਾਂ ਵਿਚ ਹੈ। ਅਜਿਹੇ ਪਾਰਜਾਤ ਦੀ ਪ੍ਰਾਪਤੀ ਨਾਲ ਹਉਮੈ ਵੀ ਨਹੀਂ ਆਉਂਦੀ ਤੇ ਧੁਖ-ਧੁਖੀ ਵੀ ਮਿਟ ਜਾਂਦੀ ਹੈ।

# ਅੰਤਰ

ਦੁਨੀਆ ਦਾ ਇਕ ਸੁਭਾਅ ਹੀ ਬਣਿਆ ਹੋਇਆ ਹੈ ਕਿ ਸਭ ਪਿੰਡੇ ਸਵਾਰਨ ਲਗੇ ਹੋਏ ਹਨ। ਸੋਹਣੇ ਕੱਪੜੇ, ਸੋਹਣੀ ਦਿਖ, ਸੋਹਣੀ ਦੱਖ ਅਤੇ ਸੋਹਣੀ ਨੁਹਾਰ ਬਣਾਉਣ ਉੱਤੇ ਉਚੇਚਾ ਜ਼ੋਰ ਦਿੱਤਾ ਜਾਂਦਾ ਹੈ। ਅੰਦਰ ਖ਼ੂਬਸੂਰਤ ਹੋਵੇ, ਅੰਦਰਲਾ ਨਰਮ ਹੋਵੇ, ਮਨ ਨਿਰਮਲ ਹੋਵੇ, ਚਿਤ ਚਾਅ ਵਿਚ ਹੋਵੇ, ਮਨ ਮੂਹੜਾ ਮਨਮਾਨੀਆਂ ਨਾ ਕਰੇ, ਰਿਦੈ-ਅੰਤਰ ਸੱਚਾ ਹੋਵੇ; ਇਸ ਦੇ ਉੱਤੇ ਕੋਈ ਖ਼ਾਸ ਧਿਆਨ ਨਹੀਂ ਦਿੱਤਾ ਜਾਂਦਾ। ਜੇ ਕੋਈ ਮਿੱਠੀ ਬੋਲੀ ਬੋਲਦਾ ਹੈ ਜਾਂ ਚਾਰ ਸ਼ਬਦ ਨਰਮੀ ਨਾਲ ਨਿਮਰਤਾ ਦੇ ਆਖਦਾ ਹੈ ਤਾਂ ਸੁਣਨ ਵਾਲੇ ਨੂੰ ਝਟ ਸ਼ੱਕ ਹੋਣ ਲੱਗ ਪੈਂਦਾ ਹੈ ਕਿ ਇਸਨੂੰ ਜ਼ਰੂਰ ਮੇਰੇ ਤੋਂ ਕਿਤੇ ਗ਼ਰਜ਼ ਹੋਣੀ ਹੈ। ਮਨ ਦਾ ਉੱਜਲਾਪਨ ਜੇ ਨਾਯਾਬ ਨਹੀਂ ਤਾਂ ਦੁਰਲਭ ਜ਼ਰੂਰ ਹੈ। ਗੁਰਬਾਣੀ ਦਾ ਸਾਰਾ ਜ਼ੋਰ ਅੰਤਰ ਉੱਤੇ ਹੈ। ਸਤਿਗੁਰਾਂ ਦਾ ਫ਼ੁਰਮਾਨ ਹੈ ਕਿ ਜਿਨ੍ਹਾਂ ਦਾ ਮਨ ਨਿਰਮਲ, ਬੋਲੀ ਮਿੱਠੀ ਤੇ ਵਿਹਾਰ ਵਿਚ ਨਿਮਰਤਾ ਹੈ, ਉਹ ਬਾਹਰੋਂ ਵੀ ਮਨਭਾਉਂਦੇ ਤੇ ਸੁਹਣੇ ਲੱਗਣਗੇ। ਜੇ ਇਹ ਅਤਕਥਨੀ ਨਾ ਹੋਵੇ ਤਾਂ ਮੈਂ

ਕਹਿ ਸਕਦਾ ਹਾਂ ਕਿ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਈ ਪੰਨਾ ਅਜਿਹਾ ਨਹੀਂ ਜਿਸ ਉੱਤੇ ਅੰਤਰ ਕੀ ਬਾਤ ਨ ਕਹੀ ਗਈ ਹੋਵੇ। ਮਿਸਾਲ ਵਜੋਂ "ਜਿਨ ਅੰਤਰਿ ਗਿਆਨ ਨਾ ਆਇਆ", "ਅੰਤਰਿ ਬਸੇ ਬਾਹਰਿ ਭੀ ਓਹੀ", "ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ", "ਅੰਤਰ ਕੀ ਦੁਬਿਧਾ ਅੰਤਰਿ ਜਰੀਐ", "ਅੰਦਰਹੁ ਝੂਠੇ ਪੈਜ ਬਾਹਰਿ", "ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ", "ਮਨੋ ਨਾ ਨਾਮੁ ਵਿਸਾਰ", "ਜਿਨ ਕੇ ਚਿਤ ਕਠੋਰ ਹਹਿ", "ਸਤਿਨਾਮ ਕਰਤਾ ਪੁਰਖ ਗੁਰ ਰਾਮਦਾਸ ਚਿਤਹੈ ਬਸੈ" ਬੇਅੰਤ ਹੁਕਮ ਹਨ ਇਸ ਪ੍ਰਕਾਰ ਦੇ, ਕਿ ਮਨੁੱਖ ਅੰਦਰੋਂ ਨਿਰਮਲ, ਕੂਲਾ, ਮਿੱਠਾ ਤੇ ਵਨਿਮਰ ਹੋਵੇ। ਗੱਲ ਕੀ, ਗੁਰਬਾਣੀ ਦਾ ਆਦੇਸ਼ ਹੈ ਕਿ ਵਾਹਿਗੁਰੂ ਸੱਚਾ ਪਾਤਿਸ਼ਾਹ ਅੰਦਰ ਹੀ ਵੱਸਦਾ ਹੈ। ਜੇ ਕਿਸੇ ਆਮ ਜਿਹੇ ਸਰਕਾਰੀ ਅਹੁਦੇ ਵਾਲੇ ਜਾਂ ਸਮਾਜਿਕ ਰੁਤਬੇ ਵਾਲੇ ਬੰਦੇ ਨੇ ਘਰ ਆਉਣਾ ਹੋਵੇ ਤਾਂ ਅਸੀਂ ਘਰ ਨੂੰ ਅੰਦਰੋਂ ਭਲੀ ਪ੍ਰਕਾਰ ਸਾਫ਼ ਕਰਦੇ ਤੇ ਸਜਾਉਂਦੇ ਹਾਂ ਅਤੇ ਜੇ ਦੋਹਾਂ ਸਿਰਿਆਂ ਦੇ ਸੁਆਮੀ ਨੇ, ਤਿੰਨਾਂ ਲੋਕਾਂ ਦੇ ਨਾਥ ਨੇ ਅੰਦਰ ਆ ਕੇ ਵਸਣਾ ਹੈ ਤਾਂ ਅੰਦਰਲਾ ਜ਼ਰੂਰ ਖ਼ੂਬਸੂਰਤ ਹੋਣਾ ਚਾਹੀਦਾ ਹੈ। ਦਰਅਸਲ ਗੱਲ ਇੰਝ ਹੈ ਕਿ ਜੇ ਅੰਦਰਲਾ ਖ਼ੂਬਸੂਰਤ ਨਹੀਂ, ਤਾਂ ਵਾਹਿਗੁਰੂ ਅੰਦਰ ਆਇਗਾ ਹੀ ਨਹੀਂ। ਪਰ ਜੇ ਸਿਧਾਂਤਕ ਤੌਰ 'ਤੇ ਉਹ ਹਰ ਥਾਂ 'ਤੇ ਹੈ ਅਤੇ ਅੰਦਰ ਹੈ ਤਾਂ ਅੰਦਰ ਹੁੰਦੀ ਵਸਤ ਦਾ ਵੀ ਪਤਾ ਨਹੀਂ ਲਗੇਗਾ।

ਮੇਰਾ ਸੱਜਣ ਸੁਆਮੀ ਮਿੱਠ-ਬੋਲੜਾ ਹੈ। ਉਹ ਬਹੁਤ ਨੇੜੇ ਹੈ, ਨੇੜੇ ਤੋਂ ਵੀ ਹੋਰ ਨੇੜੇ। ਉਹ ਅੰਦਰ ਹੀ ਰਹਿੰਦਾ ਹੈ। ਇਸ ਲਈ ਗੁਰਬਾਣੀ ਨੇ ਅੰਤਰ ਤੇ ਨਿਰੰਤਰ 'ਤੇ ਬਹੁਤ ਜ਼ੋਰ ਦਿੱਤਾ ਹੈ। ਅੰਦਰ ਹਉਮੈ ਅਗਨ ਹੋਵੇ, ਮਨ ਤਪਦਾ ਹੋਵੇ, ਅੰਦਰ ਲਟ ਲਟ ਭਾਂਬੜ ਬਲਦੇ ਹੋਣ ਤਾਂ ਕੋਈ ਕੰਮ ਸੰਵਰਦਾ ਨਹੀਂ। ਮਨੁੱਖ ਨੂੰ ਜੇ ਕੋਈ ਸਮੱਸਿਆ ਆ ਪਵੇ ਤਾਂ ਅਫ਼ਰਾ ਤਫ਼ਰੀ ਵਿਚ ਉਸ ਦਾ ਕੋਈ ਹੱਲ ਨਹੀਂ ਨਿਕਲੇਗਾ। ਸ਼ਾਂਤੀ ਨਾਲ ਬੈਠ ਕੇ ਵਿਚਾਰ ਕਰਿਆਂ ਮਨ ਤਨ ਸ਼ਾਂਤਿ ਸਰੀਰ ਹੁੰਦਾ ਹੈ ਤਾਂ ਫਿਰ ਆਪੇ ਕੋਈ ਨਾ ਕੋਈ ਰਸਤਾ ਨਿਕਲ ਆਉਂਦਾ ਹੈ। ਸ਼ਾਂਤੀ ਤੇ ਸਹਿਜ ਵਿਚਾਰ ਬਿਨਾ ਕੋਈ ਗੱਲ ਨਹੀਂ ਬਣਦੀ। ਮੈਂ ਸਭ ਤੋਂ ਸਿਆਣਾ ਹਾਂ, ਐਸੀ ਕਿਹੜੀ ਗੱਲ ਹੈ ਜਿਸ ਦਾ ਮੈਨੂੰ ਨਹੀਂ ਪਤਾ, ਮੈਂ ਜੋ ਕਹਿ ਦਿੱਤਾ ਸੋ ਕਹਿ ਦਿੱਤਾ, ਮੈਂ ਕੋਈ ਗ਼ਲਤ ਆਖਿਆ! ਅਸੀਂ ਅਮੂਮਨ ਇਸ ਤਰ੍ਹਾਂ ਨਾਲ ਕਿਸੇ ਗ਼ਲਤ ਧਾਰਨਾ ਕਾਰਨ ਮਨ ਪੱਕਾ ਜਿਹਾ ਬਣਾ ਕੇ ਇਕ ਗੰਢ ਜਿਹੀ ਬਣਾ ਲੈਂਦੇ ਹਾਂ। ਹਰ ਵਾਰੀ ਉਹ ਗੰਢ ਅੜ ਜਾਂਦੀ ਹੈ। ਗੱਲ ਤੁਰਦੀ ਹੀ ਨਹੀਂ ਅਤੇ ਕਿਸੇ ਨਾਲ ਸੰਬੰਧ ਦੀ ਗੰਢ ਪੈਣ ਦੀ ਬਜਾਏ ਉਸ ਗੰਢ ਤੋਂ ਹੀ ਸਭ ਕੁਝ ਟੁਟ ਜਾਂਦਾ ਹੈ, ਬਿਖਰ ਜਾਂਦਾ ਹੈ। ਹਰ ਮਨੁੱਖ ਅੰਤਰ-ਦਵੰਦ ਤੇ ਅੰਤਰ-ਕਰੋਧ ਕਾਰਣ ਅੱਗ ਦਾ ਗੋਲਾ ਬਣਿਆ ਪਿਆ ਫਿਰਦਾ ਹੈ। ਬਸ ਰਤਾ ਕੁ ਕੋਈ ਗੱਲ ਹੋਈ ਕਿ ਉਹ ਅੱਗ ਦਾ ਗੋਲਾ ਰੂਪ ਬੰਦਾ ਅੱਗ ਬਗੂਲਾ ਹੋ ਜਾਂਦਾ ਹੈ ਅਤੇ ਜ਼ਬਾਨ ਤੋਂ ਜ਼ਹਿਰ ਅਤੇ ਮੂੰਹੋਂ ਲਾਟਾਂ ਨਿਕਲਣ ਲੱਗ ਪੈਂਦੀਆਂ ਹਨ। ਬੱਸ ਫਿਰ ਹਾਲਤ ਇਹ ਹੁੰਦੀ ਹੈ ਕਿ ਅੰਦਰ ਦੀ ਅੱਗ ਕਾਰਨ ਸਭ ਕੁਝ ਸੁਆਹ ਹੋ ਜਾਂਦਾ ਹੈ।

**ਅੰਤਰਿ ਅਗਨਿ ਬਾਹਰਿ ਤਨੁ ਸੁਆਹ॥**
**ਗਲਿ ਪਾਥਰ ਕੈਸੇ ਤਰੈ ਅਥਾਹ॥**
**ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥**
**ਨਾਨਕ ਤੇ ਜਨ ਸਹਜਿ ਸਮਾਤਿ॥**

*(ਗਉੜੀ ਸੁਖਮਨੀ ਮ: ੫, ਪੰਨਾ ੨੬੭)*

ਪਾਤਿਸ਼ਾਹ ਇਥੇ ਧਾਰਮਿਕ ਅੜੀਅਲਪਨ ਕਾਰਨ ਬਣਾਏ ਭਰਮ ਭੇਸ ਦੀ ਗੱਲ ਕਰ ਰਹੇ ਹਨ। ਇਹ ਗੱਲ ਧਾਰਮਿਕ ਹਉਮੈ ਦੀ ਹੈ। ਹਉਮੈ ਨੂੰ ਧਰਮ ਦਾ ਲਬਾਦਾ ਪਾ ਕੇ ਮਨੁੱਖ ਆਪਣੀ ਅੰਤਰ-ਆਤਮਾ ਉੱਤੇ ਹੰਢਾ ਰਿਹਾ ਹੈ। ਅੰਦਰ ਹਉਮੈ ਦੀ ਅਗਨ, ਬਾਹਰ ਤਨ 'ਤੇ ਸੁਆਹ। ਗਲੇ ਲਟਕਾਇਆ ਲਿੰਗ ਜਾਂ ਪੱਥਰ ਦਰਅਸਲ ਮਨੁੱਖ ਦੀ ਅਕਲ ਵਿਚ ਪਏ ਪੱਥਰ ਵਾਂਗ ਹੈ। ਇਸ ਪ੍ਰਕਾਰ ਸੰਸਾਰ ਰੂਪੀ ਅਥਾਹ ਸਾਗਰ ਨੂੰ ਕਿਸ ਤਰ੍ਹਾਂ ਤਰ ਕੇ ਪਾਰ ਕੀਤਾ ਜਾ ਸਕਦਾ ਹੈ। ਮਨ ਅੰਦਰ ਵਾਹਿਗੁਰੂ ਵਸਦਾ ਹੈ, ਉਸ ਦੀ ਹੋਂਦ ਨੂੰ ਪਹਿਚਾਣ ਲਿਆ ਜਾਏ ਤਾਂ ਸਹਿਜ ਉਪਜੇਗਾ ਅਤੇ ਮਨੁੱਖ ਸਹਿਜ ਵਿਚ ਹੀ ਸਮਾ ਜਾਏਗਾ। ਅੰਤਰ-ਆਤਮਾ ਨੂੰ ਹੀ ਖ਼ੂਬਸੂਰਤ ਕਰਨਾ ਹੈ ਅਤੇ ਇਸ ਨੂੰ ਕਾਮ ਕਰੋਧ ਆਦਿ ਤੋਂ ਮੁਕਤ ਕਰ ਸ਼ੁਭ ਕਰਮਾਂ ਤੇ ਸ਼ੁਭ ਗੁਣਾਂ ਨਾਲ ਸਜਾਉਣਾ ਹੈ। ਗੁਰੂ ਗਿਆਨ ਰੂਪੀ ਬਹੁਕਰ ਨਾਲ ਅੰਦਰ ਦਾ ਕੂੜਾ ਕਰਕਟ ਤੇ ਕਾਤਰਤਾ ਬੁਹਾਰ ਕੇ ਬਾਹਰ ਕੱਢਣੀ ਹੈ।

ਇਸ ਸਬੰਧ ਵਿਚ ਇਕ ਬੜੀ ਢੁੱਚਰ ਭਰੀ ਦਲੀਲ ਗੁਰਸਿੱਖੀ ਦੇ ਸੰਜਮ ਸਰੂਪ ਤੇ ਕਕਾਰਾਂ ਸਬੰਧੀ ਅੰਦਰੋਂ ਮੈਲੇ ਤੇ ਖੋਟੇ ਲੋਕ ਦਿੰਦੇ ਹਨ; ਅਖੇ ! ਜੀ ਸਿੱਖੀ ਤੇ ਸਾਡੇ ਅੰਦਰ ਹੈ ਫਿਰ ਕੇਸਾਂ ਤੇ ਕਕਾਰਾਂ ਦੀ ਲੋੜ ਕੀ ਹੈ ? ਇਸ ਸਬੰਧ ਵਿਚ ਇਹ ਗੱਲ ਭਲੀ ਪ੍ਰਕਾਰ ਸਮਝ ਲੈਣੀ ਚਾਹੀਦੀ ਹੈ ਕਿ ਜੜ੍ਹ ਅੰਦਰ ਹੈ ਤੇ ਤਣਾ, ਟਹਿਣੀਆਂ, ਪੱਤੀਆਂ, ਫੱਲ, ਫੁਲ ਤੇ ਬੀਜ ਬਾਹਰ। ਗੁਰੂ ਪਾਤਿਸ਼ਾਹ ਦਾ ਬੜਾ ਢੁਕਵਾਂ ਉਪਦੇਸ਼ ਹੈ ਕਿ ਮਨੁੱਖ ਅਨਜਾਣਪੁਣੇ ਵਿਚ ਹੀ ਹਉਮੈ ਵਿਚ ਰੱਤਾ ਹੋਇਆ ਪਿਆ ਹੈ।

**ਭੋਲਿਆ ਹਉਮੈ ਸੁਰਤਿ ਵਿਸਾਰਿ ॥**
**ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ ॥੧॥ਰਹਾਉ॥**
**ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ ॥**
**ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ ॥੨॥**

*(ਬਸੰਤੁ ਮ: ੧, ਪੰਨਾ ੧੧੬੮)*

ਭਰਮ ਭੁੱਲੇ ਭੋਲੇ ਮਨੁੱਖ ਨੂੰ ਗੁਰੂ ਦੇਵ ਆਖ ਰਹੇ ਹਨ ਕਿ ਤੂੰ ਹਉਮੈ ਨੂੰ ਵਿਸਾਰ ਕੇ ਸੁਰਤ ਨੂੰ ਨਿਰਮਲ ਕਰ। ਇਸ ਪ੍ਰਕਾਰ ਮਨ ਵਿਚ ਵਿਚਾਰ ਪੈਦਾ ਹੋਵੇਗਾ ਅਤੇ ਗੁਣ ਅੰਦਰ ਆ ਵੱਸਣਗੇ। ਬਿਨਾ ਹਉਮੈ ਗਵਾਇਆਂ ਅਜਿਹਾ ਹੋ ਹੀ ਨਹੀਂ ਸਕਦਾ। ਵਾਹਿਗੁਰੂ ਦੀ ਮਿਹਰ ਕਰਮ ਇਕ ਰੁੱਖ ਨਿਆਈਂ ਹੈ। ਇਸ ਦੀ ਪ੍ਰਾਪਤੀ ਨਾਲ ਧਰਮ ਰੂਪੀ ਰੁੱਖ ਦੀਆਂ ਸ਼ਾਖ਼ਾਵਾਂ ਹਰੀਆਂ ਭਰੀਆਂ ਹੋ ਜਾਂਦੀਆਂ ਹਨ। ਧਰਮ ਫੁੱਲ ਵਾਂਗੂੰ ਫਲਦਾ ਹੈ ਤੇ ਤਿਆਗ ਰੂਪ ਹੋ ਕੇ ਉਸ ਨੂੰ ਗਿਆਨ ਦਾ ਫਲ ਲਗਦਾ ਹੈ। ਹੁਣ ਮਨੁੱਖ ਸਨਮਾਨਯੋਗ ਹੋ ਗਿਆ ਹੈ। ਉਹ ਧਰਮ ਦੀ ਠੰਡੀ ਛਾਂ ਨੂੰ ਮਾਣ ਸਕੇਗਾ। ਅੰਦਰੋਂ ਹਉਮੈ ਜੁ ਮੁੱਕ ਗਈ। ਇਹ ਮਿਹਰ ਕਰਮ ਦੀ ਦਾਤ ਅੰਦਰ ਹੀ ਹੁੰਦੀ ਹੈ ਤੇ ਅੰਦਰ ਹੀ ਸੰਭਾਲ ਕੇ ਰੱਖੀ ਜਾਂਦੀ ਹੈ। ਇਹ ਜੜ੍ਹ ਹੈ ਤੇ ਬਾਕੀ ਸਭ ਸ਼ੁਭ ਲੱਛਣ ਉਸ ਰੁੱਖ ਦਾ ਪਾਸਾਰਾ।

ਨਾਮ ਦੇ ਅਭਿਆਸ ਨਾਲ ਸਭ ਪ੍ਰਕਾਰ ਦੀਆਂ ਦੌਲਤਾਂ ਦੀ ਪ੍ਰਾਪਤੀ ਹੁੰਦੀ ਹੈ। ਸਤਿਗੁਰੂ ਨੂੰ ਨਾਮ ਹੀ ਅੱਛਾ ਲਗਦਾ ਹੈ। ਨਾਮ ਕਿਤੇ ਬਾਹਰ ਨਹੀਂ। ਜੰਗਲਾਂ ਬੇਲਿਆਂ, ਜੂਹਾਂ, ਵਣਾਂ ਵਿਚੋਂ ਭਾਲਣ ਦੀ ਕੋਈ ਲੋੜ ਨਹੀਂ। ਲੋੜ ਹੈ ਆਪਣੇ ਅੰਦਰੋਂ ਹਉਮੈ ਨੂੰ ਮੁਕਾਉਣ ਦੀ। ਜਿਸ ਨੇ ਹਉਮੈ ਨੂੰ ਨਿਵਾਰ ਲਿਆ, ਉਸ ਨੇ ਆਪਣਾ ਜਨਮ ਸੁਆਰ ਲਿਆ। ਜਿਸ ਤੋਂ ਹਉਮੈ ਨਹੀਂ ਵਿਸਰੀ, ਹੰਕਾਰ ਨਹੀਂ ਵੱਸ ਵਿਚ ਆਇਆ, ਉਸ ਦਾ ਜਾਣੋਂ ਕੱਖ ਨਹੀਂ ਹੋਇਆ।

**ਨਾਮੁ ਧਿਆਏ ਤਾ ਸਤਿਗੁਰੁ ਭਾਏ ਜੋ ਇਛੈ ਸੋ ਫਲੁ ਪਾਏ॥**
**ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ॥੮॥੧॥**

*(ਸੂਹੀ ਮ: ੩, ਪੰਨਾ ੭੫੪)*

ਗੱਲ ਸਾਰੀ ਅੰਦਰ ਹੀ ਹੈ। ਇਸ ਦੇਹੀ ਦੇ ਅੰਦਰ ਨਾਮ ਵੀ ਹੈ ਤੇ ਪੰਜ ਚੋਰ ਰੂਪੀ ਮੁੱਢਲੇ ਮਾਨਵੀ ਔਗੁਣ ਵੀ। ਮਨ ਵੀ ਅੰਦਰਲੀਆਂ ਗਹਿਰਾਈਆਂ ਨੂੰ ਨਾਪਣ ਵਾਲਾ ਹੈ। ਇਸੇ ਲਈ ਗੁਰਬਾਣੀ ਵਿਚ ਅੰਦਰ, ਅੰਤਰ, ਅੰਦਰਹੋ, ਵਿੱਚੇ, ਵਿੱਚਹੁ, ਉੱਤੇ ਉਚੇਚਾ ਜ਼ੋਰ ਦਿੱਤਾ ਗਿਆ ਹੈ।

# ਗੁਣ

ਕਿਸੇ ਵਸਤ, ਮਨੁੱਖ ਜਾਂ ਜੀਵ ਵਿਚ ਇਕ ਵਿਸ਼ੇਸ਼ ਵਸਫ਼ ਦੀ ਹੋਂਦ ਨੂੰ ਉਸ ਵਸਤੂ ਦਾ ਗੁਣ ਕਹਿ ਕੇ ਜਾਣਿਆ ਜਾਂਦਾ ਹੈ, ਜਿਹੜੀ ਇਕ ਖ਼ਾਸ ਸਿਫ਼ਤ, ਕਿਸੇ ਵਸਤੂ ਦੇ ਅੰਦਰ ਨਿਹਤ ਹੁੰਦੀ ਹੈ ਤੇ ਜਿਸ ਕਾਰਨ ਉਹ ਹੋਰਾਂ ਵਸਤੂਆਂ ਨਾਲੋਂ ਆਪਣੇ ਆਪ ਨੂੰ ਨਿਖੇੜਦੀ ਹੈ, ਉਸ ਨੂੰ ਉਸ ਦਾ ਗੁਣ ਆਖਦੇ ਹਨ। ਅਦ੍ਰਿਸ਼ ਤੇ ਅਲੋਪ ਰੂਪ ਵਿਚ ਪਾਈ ਜਾਣ ਵਾਲੀ ਸੀਰਤ ਨੂੰ ਕਿਸੇ ਵਸਤੂ ਵਿਸ਼ੇਸ਼ ਦਾ ਗੁਣ ਕਹਿ ਕੇ ਦੱਸਿਆ ਜਾਂਦਾ ਹੈ। ਜਿਵੇਂ ਸ਼ਹਿਦ ਦਾ ਗੁਣ ਹੈ ਕਿ ਉਹ ਖ਼ੂਨ ਨੂੰ ਸਾਫ਼ ਕਰੇ। ਲੱਸੀ ਦਾ ਗੁਣ ਹੈ ਕਿ ਉਹ ਠੰਢੀ ਹੈ, ਉਸ ਦੀ ਤਾਸੀਰ ਠੰਢੀ ਕਰਕੇ ਮੰਨੀ ਗਈ ਹੈ। ਇਸੇ ਹੀ ਤਰ੍ਹਾਂ ਵਾਹਿਗੁਰੂ ਦੇ ਅੰਦਰ ਅਨੇਕ ਗੁਣ ਹਨ। ਉਹ ਗੁਣਾਂ ਦਾ ਖ਼ਜ਼ਾਨਾ ਹੈ। ਗੁਣ ਨਿਧਾਨ ਹੈ। ਗੁਣਤਾਸ, ਗੁਣ-ਖਾਨ ਤੇ ਗੁਣਾਂ ਦਾ ਖਜ਼ਾਨਾ ਹੈ। ਸਾਰੇ ਹੀ ਗੁਣ ਉਸ ਦੇ ਅੰਦਰ ਮੌਜੂਦ ਹਨ। ਹਰ ਪ੍ਰਕਾਰ ਦੀ ਕਲਾ ਦਾ ਉਹ ਮਾਲਕ ਹੈ। ਉਹ ਅਕਲ ਕਲਾ ਭਰਪੂਰ ਹੈ। ਜਿਸ ਤਰ੍ਹਾਂ ਉੱਚੇ ਅਸਥਾਨ ਤੋਂ ਪਾਣੀ ਨੀਵੇਂ ਅਸਥਾਨ ਵਲ ਆਉਂਦਾ ਹੈ, ਇਸੇ ਤਰ੍ਹਾਂ ਹੀ ਸਾਰੇ ਗੁਣ ਉਸ ਉੱਚੇ, ਅਤਿ ਉੱਚੇ, ਸਭ ਤੋਂ ਉੱਚੇ ਵਾਹਿਗੁਰੂ ਵਿਚ ਮੌਜੂਦ ਹਨ। ਸਭਨਾਂ ਅੰਦਰ ਸਾਰੇ ਗੁਣ ਉਸ ਪਾਸੋਂ ਹੀ ਸਾਡੇ ਤਕ ਆਉਂਦੇ ਹਨ। ਉਹ ਗੁਣਾਂ ਦਾ ਦਾਤਾ ਵੀ ਹੈ।

ਗੁਣਾਂ ਦਾ ਜ਼ਿਕਰ ਜਦੋਂ ਅਸੀਂ ਕਰਦੇ ਹਾਂ ਤਾਂ ਇਹ ਆਮ ਕਰਕੇ ਭਲੇ ਅਤੇ ਚੰਗੇ ਵਜੋਂ ਹੀ ਸਮਝਿਆ ਜਾਂਦਾ ਹੈ। ਜ਼ਾਹਰਾ 'ਤੌਰ 'ਤੇ ਕਿਸੇ ਵਿਚ ਕੋਈ ਗੁਣ ਭਾਵੇਂ ਨਾ ਦਿਸੇ, ਪਰ, ਉਸ ਅੰਦਰ ਵੀ ਕੋਈ ਨਾ ਕੋਈ ਗੁਣ ਮੌਜੂਦ ਹੁੰਦਾ ਹੈ। ਅਜਿਹਾ ਨਹੀਂ ਹੋ ਸਕਦਾ ਕਿ ਵਾਹਿਗੁਰੂ ਨੇ ਕਿਸੇ ਨੂੰ ਕੋਈ ਗੁਣ ਵੀ ਨਾ ਦਿੱਤਾ ਹੋਵੇ। ਬਤਾਊਂ ਨੂੰ ਅਸੀਂ ਬੈਂਗਨ ਵੀ ਆਖਦੇ ਹਾਂ। ਬੰਗਾਲ ਅੰਦਰ ਬੈਂਗਨ ਨੂੰ ਬੇਗੁਣ ਕਰਕੇ ਆਖਿਆ ਜਾਂਦਾ ਹੈ, ਭਾਵ ਜਿਸ ਵਿਚ ਕੋਈ ਗੁਣ ਨਹੀਂ। ਇਹ ਠੀਕ ਹੈ ਕਿ ਬੈਂਗਨ ਜਾਂ ਬੇਗੁਣ ਦੇ ਅੰਦਰ ਵਧੇਰੇ ਖ਼ੁਰਾਕੀ ਤੱਤ ਨਾ ਹੋਣ ਕਾਰਨ ਉਸ ਨੂੰ ਅਜਿਹਾ ਕਹਿ ਕੇ ਪੁਕਾਰਿਆ ਜਾਂਦਾ ਹੈ ਪ੍ਰੰਤੂ ਉਸ ਦੇ ਅੰਦਰ ਵੀ ਬਹੁ-ਪ੍ਰਕਾਰ ਦੇ ਲਵਣ (ਮਿਨਰਲ) ਅਤੇ ਵਿਟਾਮਿਨ ਮੌਜੂਦ ਹਨ। ਵੱਟੇ ਜਾਂ ਪੱਥਰ ਵਿਚ ਸਮਝਿਆ ਜਾਂਦਾ ਹੈ ਕਿ ਕੋਈ ਗੁਣ ਨਹੀਂ। ਜੇ ਕੋਈ ਬੰਦਾ ਘੱਟ ਸਮਝ ਵਾਲਾ ਜਾਂ ਬੇ-ਅਕਲ ਜਿਹਾ ਲੱਗੇ ਤਾਂ ਲੋਕੀਂ ਆਖਦੇ ਹਨ—ਯਾਰ ਇਹ ਤਾਂ ਐਵੇਂ ਹੀ ਹੈ। ਇਹਦੇ ਨਾਲੋਂ ਤਾਂ ਇਹਦੀ ਮਾਂ ਵੱਟੇ ਨੂੰ ਜਨਮ ਦੇ ਦਿੰਦੀ। ਪਰ ਵੱਟੇ ਵਿਚ ਵੀ ਤਾਂ ਆਪਣੇ ਗੁਣ ਹਨ। ਉਸ ਵਿਚ ਇਕ ਠੋਸ ਮਾਦਾ

ਹੈ। ਉਹ ਪਾਣੀ ਵਿਚ ਗਲਦਾ ਵੀ ਨਹੀਂ ਤੇ ਉਹ ਪਾਣੀ ਵਿਚ ਭਿੱਜਦਾ ਵੀ ਨਹੀਂ। ਉਹ ਬੇਡੌਲ ਹੈ ਪਰ ਇਕ ਤਰ੍ਹਾਂ ਨਾਲ ਦ੍ਰਿੜ੍ਹ ਤੇ ਮਜ਼ਬੂਤ ਹੈ। ਮੌਸਮਾਂ ਦਾ ਉਹਦੇ ਉੱਤੇ ਛੇਤੀ ਨਾਲ ਬਹੁਤਾ ਕਿਤੇ ਅਸਰ ਨਹੀਂ ਹੁੰਦਾ, ਅਕਾਲ ਪੁਰਖ ਨੇ ਅਜਿਹੇ ਗੁਣ ਉਸ ਦੇ ਅੰਦਰ ਪਾ ਦਿੱਤੇ ਹਨ। ਗੁਰਮਤਿ ਨੇ ਇਸ ਗੱਲ ਨੂੰ ਭਲੀ ਪ੍ਰਕਾਰ ਦ੍ਰਿੜ੍ਹ ਕੀਤਾ ਹੈ ਕਿ ਵਾਹਿਗੁਰੂ ਸਭ ਗੁਣਾਂ ਦਾ ਮਾਲਕ ਤੇ ਗੁਣਦਾਤਾ ਹੈ। ਉਸ ਦੇ ਗੁਣ ਗਾਉਣੇ ਸਾਨੂੰ ਬਣ ਆਉਂਦੇ ਹਨ ਅਤੇ ਇਹ ਸ਼ੋਭਨੀਕ ਕਾਰਜ ਹੈ। ਉਸ ਦੇ ਗੁਣ ਗਾਉਣ ਨਾਲ ਸਾਡੇ ਅੰਦਰ ਦੀ ਮੈਲ ਧੁਲ ਕੇ ਸਾਫ਼ ਹੋ ਜਾਂਦੀ ਹੈ ਅਤੇ ਅੰਦਰਲੀ ਹਉਮੈ ਤੇ ਮੈਂ-ਮੇਰੀ ਬਿਨਸ ਜਾਂਦੀ ਹੈ।

**ਗੁਨ ਗਾਵਤ ਤੇਰੀ ਉਤਰਸਿ ਮੈਲੁ॥**
**ਬਿਨਸਿ ਜਾਇ ਹਉਮੈ ਬਿਖੁ ਫੈਲੁ॥** *(ਗਉੜੀ ਸੁਖਮਨੀ ਮ: ੫, ਪੰਨਾ ੨੮੯)*

ਗੁਣ ਗਾਉਣ ਦਾ ਅੰਮ੍ਰਿਤ, ਹਉਮੈ ਦੇ ਜ਼ਹਿਰ ਨੂੰ ਬੇਅਸਰ ਕਰ ਦਿੰਦਾ ਹੈ ਤੇ ਮਾਨਵ ਮਨ ਸੁਥਰਾ ਤੇ ਉਜਲਾ ਹੋ ਕੇ ਅਕਾਲ ਪੁਰਖ ਦੀ ਨਿਕਟਤਾ ਪ੍ਰਾਪਤ ਕਰ ਲੈਂਦਾ ਹੈ। ਗੁਣ-ਖਾਨ ਅਕਾਲ ਪੁਰਖ ਗੁਣ ਦਾਨ ਕਰਦਾ ਹੈ। ਜਿਨ੍ਹਾਂ ਅੰਦਰ ਕੋਈ ਗੁਣ ਨਹੀਂ ਹੁੰਦਾ ਜਾਂ ਸ਼ੁਭ ਗੁਣਾਂ ਦਾ ਘਾਟਾ ਹੈ, ਭਾਵ ਨਿਰਗੁਣ ਤੇ ਨਿਗੁਣੇ ਹਨ, ਉਨ੍ਹਾਂ ਨੂੰ ਵੀ ਉਹ ਗੁਣ ਪ੍ਰਦਾਨ ਕਰਦਾ ਹੈ। ਮਨੁੱਖ ਦੇ ਅੰਦਰ ਭਾਵੇਂ ਬਹੁਤ ਗੁਣ ਹੋਣ, ਉਸ ਦੇ ਅੰਦਰ ਬਾਹੂ ਬਲ ਹੋਵੇ, ਉਸ ਦੀ ਗੱਲ ਸਮਾਜ ਵਿਚ ਸੁਣੀ ਜਾਂਦੀ ਹੋਵੇ, ਉਸ ਨੂੰ ਸਭ ਚੰਗਾ ਚੰਗਾ ਤੇ ਭਲਾ ਕਹਿੰਦੇ ਹੋਣ, ਉਸ ਦੀ ਉਮਰ ਵੀ ਚਾਰ ਜੁਗਾਂ ਜਿੱਡੀ ਲੰਮੇਰੀ ਹੋਵੇ, ਚਹੁੰ ਚੱਕੀ ਤੇ ਦਸੀਂ ਦਿਸ਼ਾਈਂ ਉਸ ਦਾ ਦਬਦਬਾ ਤੇ ਰੋਹਬ ਹੋਵੇ, ਉਸ ਦਾ ਜਸ ਵੀ ਹੋਵੇ ਤੇ ਉਸ ਨੂੰ ਕੀਰਤੀ ਵੀ ਪ੍ਰਾਪਤ ਹੋਵੇ ਪਰ ਜੇ ਇਕ ਘਾਟ ਉਸ ਦੇ ਅੰਦਰ ਰਹਿ ਗਈ, ਭਾਵ ਉਹ ਅਕਾਲ ਪੁਰਖ ਦੀ ਮਿਹਰ ਭਰੀ ਨਜ਼ਰ ਤੋਂ ਵਾਂਝਾ ਹੈ ਤਾਂ ਉਹ ਕਉਡੀ ਮੁੱਲ ਦਾ ਨਹੀਂ। ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ ਕਿ ਉਹ ਕਿਤਨਾ ਬੇਕਾਰ ਤੇ ਔਗੁਣਾਂ ਭਰਿਆ ਹੈ ਕਿ ਉਸ ਦੀ ਕਿਤੇ ਵਾਤ ਵੀ ਨਹੀਂ ਪੁੱਛੀ ਜਾਏਗੀ। ਮਨੁੱਖ ਨੇ ਗੁਣ ਤਾਂ ਲਏ ਵਾਹਿਗੁਰੂ ਪਾਸੋਂ, ਕਿਉਂਕਿ ਦਾਤੀ ਸਾਹਿਬ ਸੰਦੀਆਂ ਹਨ।

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥**
**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥**
**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥**
**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥**
**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥**
**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥** *(ਜਪੁਜੀ)*

ਜਿਨ੍ਹਾਂ ਵਿਚ ਕੋਈ ਗੁਣ ਨਹੀਂ, ਗੁਣਹੀਣ ਹਨ, ਵਾਹਿਗੁਰੂ ਉਨ੍ਹਾਂ ਨੂੰ ਗੁਣ ਬਖ਼ਸ਼ਦਾ ਹੈ ਅਤੇ ਜਿਨ੍ਹਾਂ ਵਿਚ ਕੁਝ ਗੁਣ ਹਨ, ਉਨ੍ਹਾਂ ਨੂੰ ਹੋਰ ਕਿਤਨੇ ਸਾਰੇ ਗੁਣ ਦੇ ਕੇ ਗੁਣਵੰਤ ਕਰ ਦਿੰਦਾ ਹੈ, ਗੁਣਾਂ ਦਾ ਮਾਲਕ ਬਣਾ ਦਿੰਦਾ ਹੈ। ਇਥੇ ਇਹ ਗੱਲ ਵਿਸ਼ੇਸ਼ ਇਹਤਿਆਤ ਤੇ ਵਿਚਾਰ ਦੀ ਹੈ, ਕਿ ਅਜਿਹਾ ਕਦੀ ਨਹੀਂ ਹੋ ਸਕਦਾ ਕਿ ਕਿਸੇ ਮਨੁੱਖ ਦੇ ਕਾਰਨ ਵਾਹਿਗੁਰੂ ਦੀ ਵਡਿਆਈ ਤੇ ਅਜ਼ਮਤ ਵਿਚ ਵਾਧਾ ਹੋਇਆ ਹੋਵੇ।

ਸਾਹਿਬ ਪਾਸੋਂ ਦਾਤਾਂ ਹਾਸਲ ਕਰ ਕੇ ਜੇ ਕੋਈ ਮਨੁੱਖ ਆਪ ਹੀ ਰੱਬ ਬਣ ਕੇ ਬਹਿ ਜਾਏ, ਆਪਣੇ ਆਪ ਨੂੰ ਦਾਤਾਂ ਦੇਣ ਵਾਲਾ ਕਰਾਮਾਤੀ ਤੇ ਚਮਤਕਾਰੀ ਸਿੱਧ ਕਰਨ ਲੱਗ

ਜਾਏ ਤਾਂ ਪਾਤਸ਼ਾਹ ਉਸਨੂੰ ਮੂਰਖ ਤੇ ਗੰਵਾਰ ਕਹਿੰਦੇ ਹਨ।

**ਜੇ ਕੋ ਹੋਇ ਬਹੈ ਦਾਤਾਰੁ॥ ਤਿਸੁ ਦੇਨਹਾਰੁ ਜਾਨੈ ਗਾਵਾਰੁ॥**

*(ਗਉੜੀ ਸੁਖਮਨੀ ਮ: ੫, ਪੰਨਾ ੨੮੨)*

ਤਾਕਤ, ਇੱਜ਼ਤ, ਦੌਲਤ, ਸ਼ੋਹਰਤ ਤੇ ਵਡਿਆਈਆਂ ਦਾ ਦਾਤਾ ਦੇਣਹਾਰ ਵਾਹਿਗੁਰੂ ਹੈ। ਉਸ ਤੋਂ ਪ੍ਰਾਪਤ ਕਰਨ ਮਗਰੋਂ, ਜੇ ਕੋਈ ਮਨੁੱਖ ਆਪ ਹੀ ਗੱਦੀ ਲਾ ਕੇ, ਦੁਕਾਨ ਖੋਲ੍ਹ ਕੇ ਬਹਿ ਜਾਏ ਤਾਂ ਇਹ ਇਕ ਵੱਡੀ ਭੁੱਲ ਹੈ। ਵਡਿਆਈਆਂ ਤੇ ਸ਼ਕਤੀਆਂ ਪ੍ਰਾਪਤ ਕਰਨ ਤੋਂ ਬਾਦ ਇਨ੍ਹਾਂ ਨੂੰ ਹੋਰਨਾਂ ਤਕ ਪਹੁੰਚਾਉਣਾ ਅਤੇ ਵਾਹਿਗੁਰੂ ਅੱਗੇ ਸਿਰ ਝੁਕਾਈ ਰੱਖਣਾ ਹੀ ਸ਼ੋਭਦਾ ਹੈ, ਨਹੀਂ ਤਾਂ ਐਵੇਂ ਨਿਕੰਮੀ ਹਉਮੈ ਵਧਾਉਣਾ ਗੰਵਾਰਪੁਣਾ ਹੈ। ਗੁਣ ਵਾਹਿਗੁਰੂ ਦੇ ਹਨ ਤੇ ਵਾਹਿਗੁਰੂ ਤੋਂ ਹੀ ਪ੍ਰਾਪਤ ਹੁੰਦੇ ਹਨ। ਪ੍ਰਾਪਤੀ ਤੋਂ ਬਾਦ ਇਹ ਚੇਤਾ ਰੱਖਣਾ ਚਾਹੀਦਾ ਹੈ ਕਿ "ਤਿਸਹਿ ਸਰੀਕੁ ਨਾਹੀ ਰੇ ਕੋਈ॥"

ਗੁਣ ਦਾ ਇਕ ਬਹੁਤ ਅਦਭੁੱਤ ਤੇ ਵਿਲੱਖਣ ਭਾਵ ਗੁਰਬਾਣੀ ਵਿਚ ਲਿਆ ਗਿਆ ਹੈ। ਗੁਣ ਦਾ ਅਰਥ ਉਪਕਾਰ ਵੀ ਹੈ। ਜਿਵੇਂ "ਗੁਣ ਕਰ ਬਖਸੇ ਅਉਗੁਣਆਰੇ", ਅਉਗੁਣਾਂ ਵਾਲਿਆਂ ਦਾ ਕੋਈ ਅਸਥਾਨ ਤਾਂ ਹੈ ਨਹੀਂ, ਪਰ ਵਾਹਿਗੁਰੂ ਮਿਹਰ ਕਰਦਾ ਹੈ, ਉਪਕਾਰ ਕਰਦਾ ਹੈ ਤੇ ਅਉਗੁਣਹਾਰੇ ਨੂੰ ਬਖ਼ਸ਼ ਲੈਂਦਾ ਹੈ। ਇਸੇ ਭਾਵਨਾ ਨੂੰ ਗੁਰਬਾਣੀ ਵਿਚ ਕਈ ਜਗ੍ਹਾ 'ਤੇ ਦਰਸਾਇਆ ਗਿਆ ਹੈ।

ਪਾਤਸ਼ਾਹ ਹੁਕਮ ਕਰਦੇ ਹਨ ਕਿ ਮੇਰੇ ਪ੍ਰਭੂ ਜੀ ਨੇ ਮੇਰੇ 'ਤੇ ਏਨਾ ਉਪਕਾਰ ਕੀਤਾ, ਗੁਣ ਕੀਤਾ ਕਿ ਮੇਰੇ ਅੰਦਰੋਂ ਪੰਜ ਮਹਾਨ ਦੋਸ਼ ਕਾਮ, ਕਰੋਧ, ਲੋਭ, ਮੋਹ, ਹੰਕਾਰ ਦੂਰ ਕਰ ਦਿੱਤੇ :

**ਐਸੋ ਗੁਨੁ ਮੇਰੋ ਪ੍ਰਭ ਜੀ ਕੀਨ॥**
**ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ॥ਰਹਾਉ॥**

*(ਟੋਡੀ ਮ: ੫, ਪੰਨਾ ੭੧੬)*

ਇਥੇ ਵਿਚਾਰਨ ਵਾਲੀ ਗੱਲ ਹੈ ਕਿ ਪੰਜੇ ਦੋਸ਼ ਦੂਰ ਹੋ ਗਏ ਤਾਂ ਫਿਰ ਅਹੰ ਰੋਗ ਕਿੱਥੋਂ ਆ ਗਿਆ। ਇਹ ਅਹੰ ਰੋਗ ਕੀ ਹੈ ? ਇਹ ਹੰਕਾਰ ਦੀ ਉਹ ਅਵਸਥਾ ਹੈ ਜੋ ਮਨੁੱਖ ਦੀ ਬੁੱਧ 'ਤੇ ਸਵਾਰ ਰਹਿੰਦੀ ਹੈ ਜਾਂ ਬੁੱਧੀ ਵਿਚ ਗੁੱਝੀ ਹੋਈ ਹੁੰਦੀ ਹੈ। ਇਹ ਗੁੱਝਾ ਹੰਕਾਰ ਹੀ ਸੂਖਮ ਹੰਕਾਰ ਹੈ। ਇਸ ਤੋਂ ਛੁਟਕਾਰਾ ਪਾਉਣਾ ਬਹੁਤ ਮੁਸ਼ਕਿਲ ਹੈ। ਜਿਹੜਾ ਕੋਈ ਮਨੁੱਖ ਪਾਠ, ਪੂਜਾ, ਨੇਮ, ਕਰਮ, ਧਰਮ ਜਾਂ ਕਿਰਤ ਕਰਮ ਤੇ ਹੋਰ ਕਿਰਿਆਵਾਂ ਕਰਦਾ ਹੈ ਤੇ ਕਹਿੰਦਾ ਹੈ—ਮੈਂ ਹੰਕਾਰ 'ਤੇ ਕਾਬੂ ਪਾ ਲਿਐ, ਇਹੀ ਸੂਖਮ ਹੰਕਾਰ ਦੀ ਅਵਸਥਾ ਹੈ। ਇਹ ਅਹੰ ਰੋਗ ਹੈ। ਸਤਿਗੁਰੂ ਫ਼ੁਰਮਾਉਂਦੇ ਹਨ ਕਿ ਇਹ ਉਦੋਂ ਹੀ ਦੂਰ ਹੁੰਦਾ ਹੈ ਜਦੋਂ ਅਕਾਲ ਪੁਰਖ ਗੁਰੂ ਕਿਰਪਾ ਕਰੇ। ਇਹ ਗੁਣ ਉਪਕਾਰ ਦੀ ਭਾਵਨਾ ਨੂੰ ਪ੍ਰਗਟ ਕਰਦਾ ਹੈ।

ਗੁਰੂ ਗ੍ਰੰਥ ਸਾਹਿਬ ਅੰਦਰ ਬਹੁਤ ਥਾਵਾਂ 'ਤੇ ਗੁਣ ਤੇ ਉਪਕਾਰ ਇਕੱਠੇ ਵੀ ਆਏ ਹਨ, ਜਿਸ ਦਾ ਮਤਲਬ ਹੈ ਕਿ ਗੁਣ ਦਾਤਾ ਪਰਉਪਕਾਰੀ ਹੈ ਅਤੇ ਜਿਸ ਦੇ ਅੰਦਰ ਨਾਮ ਦਾ ਪ੍ਰਕਾਸ਼ ਹੋਇਆ ਹੈ, ਉਹ ਅਵੱਸ਼ ਪਰਉਪਕਾਰੀ ਹੋਵੇਗਾ। ਹੁਕਮ ਹੈ :

**ਹਰਿ ਗੁਨ ਗਾਵਤ ਪਰਉਪਕਾਰ ਨਿਤ ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ॥੧॥ਰਹਾਉ॥**

*(ਬਿਲਾਵਲੁ ਮ: ੫, ਪੰਨਾ ੮੨੪)*

ਭਾਵ ਗੁਣ ਗਾਉਣ ਵਾਲਾ ਸੁਭਾਅ ਤੋਂ ਪਰਉਪਕਾਰੀ ਹੋਵੇਗਾ। ਉਸ ਨੇ ਅਕਾਲ ਪੁਰਖ ਦੇ ਉਪਕਾਰ ਨਾਲ ਅਹੰਬੁਧ ਜਾਂ ਸੂਖਮ ਅਹੰਕਾਰ ਨੂੰ ਗੁਰੂ ਕ੍ਰਿਪਾ ਦੁਆਰਾ ਮਾਰ ਲਿਆ ਹੈ। ਹੁਣ ਅੰਦਰ ਗੁਣ ਹੀ ਗੁਣ ਵਾਸ ਕਰਨਗੇ।

ਇਕ ਹੋਰ ਬੜੀ ਪਿਆਰੀ ਗੱਲ ਉੱਚ ਅਵਸਥਾ ਦੀ ਹੈ ਕਿ ਗੁਰਸਿੱਖ ਗੁਰਮੁਖ ਹਰੀ ਦੇ ਗੁਣ ਗਾਉਂਦਿਆਂ, ਉਸ ਦੇ ਗੁਣਾਂ ਨੂੰ ਧਾਰਨ ਕਰ ਕੇ ਉਸ ਵਰਗਾ ਹੀ ਹੋ ਜਾਂਦਾ ਹੈ। ਸਤਿਗੁਰੂ ਅਜਿਹੇ ਗੁਰਸਿੱਖਾਂ ਤੋਂ ਕੁਰਬਾਨ ਜਾਂਦੇ ਹਨ:

**ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ॥**
**ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ॥੨॥**

*(ਤਿਲੰਗ ਮ: ੪, ਪੰਨਾ ੭੨੫)*

ਹਰਿ ਜੀ ਦੇ ਗੁਣ ਮਹਾਨ ਹਨ। ਹਰਿ ਜੀ ਨੂੰ ਆਪਣੇ ਗੁਣ ਆਪ ਚੰਗੇ ਲੱਗਦੇ ਹਨ। ਗੁਰਸਿੱਖਾਂ ਨੇ ਉਹ ਗੁਣ, ਗੁਰੂ ਦੇ ਭਾਣੇ ਵਿਚ ਰਹਿ ਕੇ ਪ੍ਰਾਪਤ ਕਰ ਲਏ। ਅਜਿਹੇ ਭਾਣੇ ਅੰਦਰ ਚੱਲਣ ਵਾਲੇ ਪੁਰਖਾਂ ਤੋਂ ਸਤਿਗੁਰੂ ਕੁਰਬਾਨ ਹੋ ਹੋ ਜਾਂਦੇ ਹਨ, ਘੁੰਮ ਘੁੰਮ ਜਾਂਦੇ ਹਨ ਤੇ ਵਾਰਨੇ ਜਾਂਦੇ ਹਨ।

ਗੁਣ ਦਾ ਇਕ ਹੋਰ ਬਹੁਤ ਖ਼ੂਬਸੂਰਤ ਤੇ ਅਦਭੁੱਤ ਭਾਵ ਲਿਆ ਗਿਆ ਹੈ, ਜਿਸ ਦਾ ਅਰਥ ਹੈ ਸੁਭਾਅ। ਹਰੀ ਦਾ ਜਨ, ਵਾਹਿਗੁਰੂ ਦਾ ਸੇਵਕ, ਗੁਰਸਿੱਖ ਸੱਜਣ, ਰਾਮ ਜੀ ਦੇ ਗੁਣ ਗਾਉਂਦਾ ਰਹਿੰਦਾ ਹੈ। ਸਦਾ ਹੀ ਸਿਫ਼ਤੋ-ਸਾਲਾਹ ਵਿਚ ਰੁੱਝਾ ਰਹਿੰਦਾ ਹੈ। ਇਹ ਸਿਫ਼ਤੋ-ਸਾਲਾਹ ਹੀ ਨਾਮ ਦੀ ਪ੍ਰਾਪਤੀ ਦਾ ਅਤਿ ਸੁਖਾਲਾ ਤੇ ਸਹਿਜ ਤਰੀਕਾ ਹੈ। ਇਨ੍ਹਾਂ ਗੁਣਾਂ ਨੂੰ ਗਾਉਂਦਿਆਂ, ਜੇ ਕੋਈ ਉਸ ਨੂੰ ਨਿੰਦੇ ਜਾਂ ਸਾਲਾਹੇ, ਉਸਨੂੰ ਕੋਈ ਫ਼ਰਕ ਨਹੀਂ ਪੈਂਦਾ। ਉਹ ਲਗਾਤਾਰ ਅਕਾਲ ਪੁਰਖ ਦੀ ਮਹਿਮਾ ਵਿਚ ਮਗਨ ਰਹਿੰਦਾ ਹੈ। ਕਈ ਵਾਰੀ ਕਿਸੇ ਵਿਸ਼ਵਾਸ ਤੇ ਭਰੋਸੇ ਵਾਲੇ ਪੁਰਖ ਨੂੰ ਭੋਲਾ ਭਾਲਾ, ਸਿੱਧਾ ਸਾਦਾ, ਧਾਰਮਿਕ ਜਿਹਾ ਬੰਦਾ ਜਾਂ ਗਿਆਨੀ ਕਹਿ ਆਮ ਲੋਕੀਂ ਉਸ ਦਾ ਮਖ਼ੌਲ ਉਡਾ ਦਿੰਦੇ ਹਨ। ਜਿਵੇਂ ਨਾਮ ਜਪਣ ਤੇ ਭਰੋਸੇ ਵਾਲਾ ਪੁਰਖ ਦੁਨੀਆ ਦੇ ਕੰਮ ਦਾ ਹੀ ਨਹੀਂ ਤੇ ਵੱਖਰਾ ਹੈ। ਸੱਚਮੁੱਚ ਉਹ ਵੱਖਰਾ ਹੈ, ਕਿਉਂਕਿ ਉਹ ਵਾਹਿਗੁਰੂ ਦੇ ਗੁਣ ਗਾਉਂਦਿਆਂ ਆਪਣਾ ਗੁਣ ਗਵਾਉਂਦਾ ਨਹੀਂ, ਭਾਵ ਇਹ ਕਿ ਉਸ ਦਾ ਇਕ ਦ੍ਰਿੜ੍ਹ ਸੁਭਾਅ ਹੈ:

**ਹਰਿ ਜਨੁ ਰਾਮ ਨਾਮ ਗੁਨ ਗਾਵੈ॥**
**ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ॥੧॥**

*(ਬੈਰਾੜੀ ਮ: ੪, ਪੰਨਾ ੭੧੯)*

ਸਿਫ਼ਤੀ ਵਾਲੇ ਦੀ ਪ੍ਰੀਤ ਗੋਬਿੰਦ ਨਾਲ ਟੁੱਟਦੀ ਜਾਂ ਘਟਦੀ ਨਹੀਂ। ਗੁਰੂ ਸੁਆਰੀਆਂ ਤੇ ਜੁੜੀਆਂ ਹੋਈਆਂ ਰੂਹਾਂ ਦਾ ਇਹੀ ਗੁਣ ਹੈ ਕਿ ਉਹ ਆਪਣਾ ਸੁਭਾਅ ਕਿਸੇ ਹਾਲ ਵਿਚ ਨਹੀਂ ਛੱਡਦੇ ਅਤੇ ਹਰ ਹਾਲ ਵਿਚ ਸਦੀਵੀ ਪ੍ਰੀਤ ਪਿਆਰ ਵਿਚ ਰਹਿੰਦੇ ਹਨ।

ਗੁਣ ਦੇ ਗੁਣ ਸਬੰਧੀ ਗੁਰੂ ਨਾਨਕ ਦੇਵ ਜੀ ਦਾ ਦੋ ਟੁਕ ਹੁਕਮ ਹੈ ਕਿ ਗੁਣ ਅਰਜਿਤ ਕੀਤੇ ਬਿਨਾਂ ਭਗਤੀ ਹੋ ਹੀ ਨਹੀਂ ਸਕਦੀ:

**ਸਭਿ ਗੁਣ ਤੇਰੇ ਮੈ ਨਾਹੀ ਕੋਇ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ॥** *(ਜਪੁਜੀ)*

ਗੱਲ ਸਪਸ਼ਟ ਹੈ ਕਿ ਭਗਤੀ ਗੁਣਾਂ ਤੋਂ ਬਿਨਾਂ ਨਹੀਂ ਹੋ ਸਕਦੀ। ਜਾਂ ਭਗਤ, ਗੁਣਾਂ ਸੰਗ, ਭਰਪੂਰ ਗੁਣਾਂ ਦਾ ਮਾਲਕ ਹੈ। ਪਰ ਇਹ ਵੀ ਨਹੀਂ ਭੁੱਲਣਾ ਕਿ ਮੂਲ ਰੂਪ ਵਿਚ ਸਾਰੇ ਗੁਣ ਵਾਹਿਗੁਰੂ ਦੇ ਹਨ।

ਗੁਰਸਿਖ, ਗੁਣਦਾਤੇ, ਗੁਣਤਾਸ, ਗੁਣਨਿਧਾਨ, ਗੁਣਸਾਗਰ, ਅਕਾਲ ਪੁਰਖ ਦੇ ਗੁਣ ਗਾਇਕ ਅਤੇ ਗੁਣ ਗਾਹਕ ਹਨ। ਉਨ੍ਹਾਂ ਦੀ ਸੁਮੱਤ ਉੱਚੀ ਹੈ ਤੇ ਉਹ ਸਤਿ ਦੇ ਪੁਜਾਰੀ, ਸੱਚ ਨੂੰ ਸਿਮਰਨ ਵਾਲੇ, ਸਦਾ ਆਨੰਦ ਵਿਚ ਰਹਿਣ ਵਾਲੇ ਸਦਪੁਰਖ ਹਨ।

ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ ਕਿ ਵਾਹਿਗੁਰੂ ਦੇ ਗੁਣ ਬਹੁਤ ਹਨ, ਬੇਅੰਤ ਹਨ। ਮੇਰੇ ਵਿਚ ਕੋਈ ਗੁਣ ਨਹੀਂ। ਸਾਨੂੰ ਵਾਹਿਗੁਰੂ ਦੀ ਵਡਿਆਈ ਸਬੰਧੀ ਬਹੁਤ ਥੋੜਾ ਪਤਾ ਹੈ। ਉਹ ਕ੍ਰਿਪਾ ਕਰ ਕੇ ਮੇਰੇ ਵਰਗੇ ਡੁੱਬਦੇ ਪੱਥਰ ਨੂੰ ਤਾਰ ਦਏ।

**ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ॥**
**ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ ਪਥਰੁ ਲੀਜੈ ॥੪॥੪॥**

*(ਸੋਰਠਿ ਮ: ੧, ਪੰਨਾ ੫੯੬)*

# ਅਉਗੁਣ-ਅਵਗੁਣ

ਹਰ ਵਸਤੂ ਦੇ ਅੰਦਰ ਚਾਨਣਾ ਤੇ ਹਨੇਰਾ ਪੱਖ ਹੈ। ਸਾਕਾਰਾਤਮਕ ਤੇ ਨਾਕਾਰਾਤਮਕ ਗੁਣ ਹਰ ਚੀਜ਼ ਵਿਚ ਮੌਜੂਦ ਹੁੰਦੇ ਹਨ। ਇਹੀ ਹਾਲ ਸਾਡੇ ਮਨੁੱਖਾਂ ਦਾ ਹੈ। ਮਨੁੱਖ ਦੇ ਅੰਦਰ ਜਿਥੇ ਬੜੇ ਗੁਣ ਹਨ ਉਸ ਦੇ ਨਾਲ ਦੋਸ਼ ਵੀ ਪਾਏ ਜਾਂਦੇ ਹਨ। ਗੁਣਾਂ ਦੇ ਨਾਲ ਨਾਲ ਔਗੁਣ ਵੀ ਸਾਡੇ ਅੰਦਰ ਵਾਸ ਕਰਦੇ ਹਨ। ਗੁਰਬਾਣੀ ਗੁਰੂ ਹੈ, ਗੁਰੂ ਦੀ ਇਹ ਉਪਕਾਰੀ ਕਿਰਤ ਹੈ ਕਿ ਉਹ ਆਪਣੇ ਉਪਦੇਸ਼ਾਂ ਦੁਆਰਾ ਸਾਡੇ ਅੰਦਰੋਂ ਗੁਣਾਂ ਨੂੰ ਉਭਾਰਦਾ ਹੈ ਅਤੇ ਔਗੁਣਾਂ ਨੂੰ ਮਾਰਦਾ ਹੈ। ਗੁਣ ਦਾ ਉਲਟ ਹੈ ਅਵਗੁਣ। ਬਹੁਤ ਸਾਰੇ ਸ਼ਬਦਾਂ ਵਿਚ 'ਅਵ' ਲੱਗਣ ਨਾਲ ਉਸ ਅੱਖਰ ਦਾ ਭਾਵ ਉਲਟ ਜਾਂਦਾ ਹੈ। ਜਿਵੇਂ ਆਗਿਆ ਤੇ ਅਵੱਗਿਆ, ਉਨਤੀ ਤੇ ਅਵਨੱਤੀ, ਮਾਣ ਮਾਣਨਾ ਤੇ ਅਵਮਾਣਨਾ।

ਮਨੁੱਖ ਦਾ ਇਕ ਮੁੱਢਲਾ ਸੁਭਾਅ ਹੈ ਕਿ ਉਹ ਲਾਭ ਵਾਲੇ ਪਾਸੇ ਛੇਤੀ ਨਹੀਂ ਤੁਰਦਾ, ਟੋਟੇ ਵੱਲ ਭੱਜ ਭੱਜ ਪੈਂਦਾ ਹੈ। ਗੁਣਾਂ ਦੀ ਗੱਲ ਇੰਨੀ ਛੇਤੀ ਸਮਝ ਨਹੀਂ ਆਉਂਦੀ, ਔਗੁਣਾਂ ਵੱਲ ਉਸ ਦਾ ਉਚੇਚਾ ਝੁਕਾਅ ਹੁੰਦਾ ਹੈ। ਉਚਾਈ 'ਤੇ ਚੜ੍ਹਨ ਲੱਗਿਆਂ ਤਾਣ ਲੱਗਦਾ ਹੈ, ਨਿਵਾਣਾਂ ਵੱਲ ਜਾਂਦਿਆਂ ਕੋਈ ਵਿਸ਼ੇਸ਼ ਜ਼ੋਰ ਨਹੀਂ ਲੱਗਦਾ। ਮਨੁੱਖ ਹੈ ਵੀ ਔਗੁਣਾਂ ਨਾਲ ਭਰਿਆ ਹੋਇਆ। ਗੁਰੂ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਸਾਡੇ ਅੰਦਰ ਔਗੁਣ ਬਹੁਤ ਸਾਰੇ ਹਨ ਤੇ ਗੁਣ ਇਕ ਵੀ ਨਹੀਂ। ਅਸੀਂ ਅੰਮ੍ਰਿਤ ਨੂੰ ਛੱਡ ਕੇ ਜ਼ਹਿਰ ਖਾਣ ਨੂੰ ਤਤਪਰ ਰਹਿੰਦੇ ਹਾਂ। ਮਾਇਆ, ਮੋਹ, ਭਰਮ, ਡਰ ਵਿਚ ਝੱਟ ਉਲਝ ਜਾਂਦੇ ਹਾਂ। ਆਪਣੇ ਪੁੱਤਰ ਤੇ ਔਰਤ ਨਾਲ ਇੰਨਾ ਰੁੱਝ ਜਾਂਦੇ ਹਾਂ ਕਿ ਸਾਨੂੰ ਆਪਣੀ ਮੰਜ਼ਿਲ ਹੀ ਭੁੱਲ ਜਾਂਦੀ ਹੈ।

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥**
**ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥**

**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥**
**ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥**

*(ਸਵਯੇ ਮ: ੪ ਕੇ, ਪੰਨਾ ੧੪੦੬)*

ਔਗੁਣ ਦੂਰ ਕਰਨ ਦਾ ਸਭ ਤੋਂ ਵਧੀਆ ਤੇ ਸੁਖਾਲਾ ਤਰੀਕਾ ਜਾਂ ਉਤਮ ਰਾਹ ਸਾਧ ਸੰਗਤ ਹੈ। ਗੁਰੂ ਪਾਤਸ਼ਾਹ ਕ੍ਰਿਪਾ ਕਰ ਕੇ ਸਾਨੂੰ ਆਪਣੀ ਸ਼ਰਨ ਵਿਚ ਲੈ ਲੈਣ ਤਾਂ ਔਗੁਣ ਗੁਣਾਂ ਵਿਚ ਤਬਦੀਲ ਹੋ ਜਾਂਦੇ ਹਨ। ਸਤਿਗੁਰੂ ਖੋਟਿਉਂ ਖਰੇ ਕਰ ਕੇ, ਪਰਵਾਨ ਕਰ ਸਾਨੂੰ ਆਪਣੇ ਖ਼ਜ਼ਾਨੇ ਵਿਚ ਰਲਾ ਲੈਂਦਾ ਹੈ। ਬਿਖੁ, ਅੰਮ੍ਰਿਤ ਵਿਚ ਬਦਲ ਜਾਂਦਾ ਹੈ। ਭੈ ਤੇ ਭਰਮ ਦੇ ਸਥਾਨ ਉੱਤੇ ਭਾਵਨਾ ਤੇ ਭਗਤੀ ਆ ਜਾਂਦੀ ਹੈ। ਔਗੁਣਾਂ ਦੀ ਥਾਂ ਗੁਣ ਆ ਬਿਰਾਜਦੇ ਹਨ।

ਗੁਰਮਤਿ ਦੀ ਸੁਮੱਤ ਹੈ ਕਿ ਅਸੀਂ ਗੁਣਾਂ ਵਾਲਿਆਂ ਦੀ ਸੰਗਤ ਕਰੀਏ। ਉਨ੍ਹਾਂ ਨਾਲ ਹੀ ਸਾਂਝ ਬਣਾਈਏ। ਗੁਣਾਂ ਵਾਲਿਆਂ ਦੇ ਸੰਗ ਦੋਸਤੀ ਕਰੀਏ। ਉਨ੍ਹਾਂ ਦੀ ਸੰਗਤ ਨਾਲ ਉਨ੍ਹਾਂ ਦੇ ਗੁਣ ਸਹਿਜੇ ਹੀ ਸਾਡੇ ਅੰਦਰ ਆ ਜਾਂਦੇ ਹਨ। ਇਹ ਠੀਕ ਹੈ ਕਿ ਅਵਗੁਣ ਛੇਤੀ ਛੇਤੀ ਤੇ ਗੁਣ ਰਤਾ ਹੌਲੀ ਹੌਲੀ, ਸਹਿਜੇ ਸਹਿਜੇ ਪ੍ਰਾਪਤ ਹੁੰਦੇ ਹਨ। ਜਿਸ ਤਰ੍ਹਾਂ ਸਾਫ਼ ਚਿੱਟੀ ਚਾਦਰ ਉੱਤੇ ਦਾਗ਼ ਛੇਤੀ ਲੱਗ ਜਾਂਦਾ ਹੈ ਤੇ ਲੱਗਾ ਹੋਇਆ ਦਾਗ਼ ਘਾਲਣਾ, ਮਿਹਨਤ ਤੇ ਦ੍ਰਿੜ੍ਹਤਾ ਨਾਲ ਦੂਰ ਹੁੰਦਾ ਹੈ। ਗੁਰੂ ਪਾਤਿਸ਼ਾਹ ਹੁਕਮ ਕਰਦੇ ਹਨ ਕਿ ਗੁਣ ਖ਼ੁਸ਼ਬੂ ਦੀ ਨਿਆਈਂ ਹਨ। ਸੱਚ ਦੇ ਢੂੰਡਾਊ ਸਿੱਖ ਨੂੰ ਚਾਹੀਦਾ ਹੈ ਕਿ ਉਹ ਆਪਣੇ ਔਗੁਣ ਦੂਰ ਕਰਨ ਲਈ ਖ਼ੁਸ਼ਬੂ ਰੂਪ ਸੱਜਣਾਂ ਨਾਲ ਸਾਂਝ ਕਰੇ।

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥**
**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥**
**ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥**

*(ਸੂਹੀ ਮ: ੧, ਪੰਨਾ ੭੬੬)*

ਗੁਣਾਂ ਦੀ ਸਾਂਝ ਕਰਨ ਨਾਲ ਅਵਗੁਣਾਂ ਤੋਂ ਖਹਿੜਾ ਛੁੱਟ ਜਾਏ। ਅਵਗੁਣ ਕਮਜ਼ੋਰੀ ਹਨ। ਇਹ ਕਮਜ਼ੋਰ ਮਨੁੱਖਾਂ ਦੇ ਅੰਦਰ ਰਹਿੰਦੇ ਹਨ। ਛੁਪਾਇਆਂ ਛੁਪਦੇ ਨਹੀਂ। ਔਗੁਣ ਬਦਬੂ ਵਾਂਗੂੰ ਬਾਸ ਮਾਰਦੇ ਹਨ। ਗੁਣਾਂ ਵਾਲਿਆਂ ਦੀ ਸੰਗਤ ਕਰ ਕੇ ਸਾਨੂੰ ਗੁਣਾਂ ਦੀ ਖ਼ੁਸ਼ਬੂ ਪ੍ਰਾਪਤ ਹੁੰਦੀ ਹੈ ਅਤੇ ਔਗੁਣਾਂ ਦੀ ਬਦਬੂ ਤੇ ਮੰਦੀ ਬਾਸ ਦੂਰ ਹੋ ਜਾਂਦੀ ਹੈ। ਜਿਵੇਂ ਸਾਨੂੰ ਰੇਸ਼ਮ ਦੇ ਕੱਪੜੇ ਪਾਉਣੇ ਸੁਖਾਲੇ ਤੇ ਭਲੇ ਲਗਦੇ ਹਨ, ਖ਼ੁਸ਼ਬੂ ਮਨ ਨੂੰ ਭਾਉਂਦੀ ਹੈ, ਬਿਲਕੁਲ ਇਸੇ ਤਰ੍ਹਾਂ ਵਾਹਿਗੁਰੂ ਨੂੰ ਗੁਣੀ ਪੁਰਸ਼ ਚੰਗੇ ਲੱਗਦੇ ਹਨ ਅਤੇ ਉਹ ਗੁਣੀਆਂ ਨੂੰ ਵਧੇਰਾ ਅਤੇ ਉਚੇਚਾ ਪਿਆਰ ਕਰਦਾ ਹੈ। ਗੁਣ ਗ੍ਰਹਿਣ ਕਰਨਾ ਇਸ ਤਰ੍ਹਾਂ ਹੀ ਹੈ ਜਿਵੇਂ ਰੇਸ਼ਮੀ ਵਸਤਰਾਂ ਤੇ ਖ਼ੁਸ਼ਬੂ ਨਾਲ ਆਪਣੇ ਤਨ ਨੂੰ ਸੁਸਜਿਤ ਕਰਨਾ। ਇਸੇ ਹੁਕਮ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ ਗੁਣ ਔਗੁਣ ਲਾਗੋ ਲਾਗੇ ਹੀ ਪਏ ਹਨ। ਜਿਸ ਤਰ੍ਹਾਂ ਅੰਮ੍ਰਿਤ ਦੇ ਕੁੰਡ ਉੱਤੇ ਹਨੇਰੀ ਝੱਖੜਾਂ ਨਾਲ ਕੱਖ, ਕਾਨ, ਪੱਤੇ, ਤੀਲੇ ਤਿਣਕੇ ਅੰਮ੍ਰਿਤ-ਸਤਹ ਉੱਤੇ ਆ ਕੇ ਬੈਠ ਜਾਂਦੇ ਹਨ ਅਤੇ ਗੁਣੀ ਸੱਜਣ ਹੱਥਾਂ ਨਾਲ ਉਨ੍ਹਾਂ ਨੂੰ ਪਰੇ ਕਰ ਕੇ ਅੰਮ੍ਰਿਤ ਪੀ ਲੈਂਦੇ ਹਨ, ਬਿਲਕੁਲ ਇਸੇ ਤਰ੍ਹਾਂ ਗੁਰਸਿੱਖ ਗੁਰੂ ਦੇ ਦੱਸੇ ਰਾਹ ਸਤਸੰਗਤ ਤੇ ਸਾਧ ਸੰਗਤ ਨਾਲ ਮਿਲ ਕੇ, ਔਗੁਣਾਂ ਵਾਲੇ ਤੀਲੇ ਤਿਣਕੇ ਛੱਡ ਕੇ, ਗੁਣਾਂ ਦਾ ਅੰਮ੍ਰਿਤ ਝੌਲ ਕੇ ਹਾਸਲ ਕਰ ਲੈਂਦੇ ਹਨ ਅਤੇ ਉਤਮ ਪੁਰਖਾਂ ਦੀ ਸ਼ੋਭਾ ਹਰ ਦੀਵਾਨ ਵਿਚ ਹੁੰਦੀ ਹੈ ਤੇ ਫ਼ਤਹਿ ਹਰ ਮੈਦਾਨ ਵਿਚ ਉਨ੍ਹਾਂ ਦੇ ਪੈਰ ਚੁੰਮਦੀ ਹੈ।

ਗੁਣ ਗ੍ਰਹਿਣ ਕਰਨ ਵਾਲਿਆਂ ਦੇ ਅੰਦਰ ਗੁਣ ਇਕੱਤ੍ਰਿਤ ਹੋ ਕੇ ਉਨ੍ਹਾਂ ਦੇ ਚਲਨ ਨੂੰ ਇਤਨਾ ਪਿਆਰਾ ਬਣਾ ਦਿੰਦੇ ਹਨ ਕਿ ਉਨ੍ਹਾਂ ਉੱਤਮ ਸੱਜਣਾਂ ਦੀ ਕਿਰਤ ਤੇ ਕਰਨੀ ਕੀਰਤ ਦਾ ਰੂਪ ਧਾਰ ਲੈਂਦੀ ਹੈ। ਉਨ੍ਹਾਂ ਦੀ ਸ਼ੋਭਾ ਜਗ ਵਿਚ ਤੇ ਸੱਚੇ ਪਿੜ ਵਿਚ ਵੀ ਹੁੰਦੀ ਹੈ। ਉਹ ਆਪਣੀ ਕਿਰਤ ਨਾਲ ਕੀਰਤੀ ਦਾ ਪ੍ਰਚਾਰ ਕਰਦੇ ਹਨ ਤੇ ਆਪਣੀ ਸੰਗਤ ਵਿਚ ਆਉਣ ਵਾਲਿਆਂ ਦੇ ਅੰਦਰ ਸਹਿਜੇ ਹੀ ਉਸ ਦਾ ਸੰਚਾਰ ਕਰਦੇ ਹਨ :

**ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ ॥**
**ਹਰਿ ਜਨ ਕਰਣੀ ਊਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ ॥੩॥**

*(ਮਲਾਰ ਮ: ੩, ਪੰਨਾ ੧੨੬੦)*

ਸ਼ੁਭ ਕਰਮਾਂ ਤੇ ਸੁੱਚੀ ਕਰਨੀ ਨਾਲ ਹਰਿ ਜੀ ਦੀ ਕੀਰਤੀ ਜੱਗ ਵਿਚ ਫੈਲਦੀ ਹੈ। ਗੁਰਮਤਿ ਅਨੁਸਾਰ ਕਿਰਤ ਹੀ ਕੀਰਤ ਬਣ ਜਾਂਦੀ ਹੈ ਅਤੇ ਸਹਿਜ ਸੁਭਾਏ ਅਕਾਲ ਪੁਰਖ ਨਾਲ ਮੇਲ ਬਖ਼ਸ਼ ਦਿੰਦੀ ਹੈ। ਅਵਗੁਣ ਰੁਕਾਵਟ ਹਨ ਅਤੇ ਗੁਣ ਅਕਾਲ ਪੁਰਖ ਤਕ ਪਹੁੰਚਣ ਲਈ ਇਕ ਸ਼ਕਤੀ।

ਜਿਨ੍ਹਾਂ ਪ੍ਰਾਣੀਆਂ ਦੇ ਅੰਦਰ ਵਾਹਿਗੁਰੂ ਮਿਹਰ ਕਰ ਕੇ ਇਹ ਇੱਛਾ ਜਾਗਰਿਤ ਕਰ ਦੇਵੇ ਕਿ ਅਸੀਂ ਗੁਣ ਗ੍ਰਹਿਣ ਕਰਨੇ ਹਨ ਤੇ ਗੁਣਾਂ ਦਾ ਸੰਗ੍ਰਹਿ ਕਰਨਾ ਹੈ, ਉਹ ਉਸ ਦੀ ਮਿਹਰ ਨਾਲ ਪ੍ਰਾਪਤੀ ਦੇ ਪਵਿੱਤਰ ਪਥ ਵੱਲ ਤੁਰ ਪੈਂਦੇ ਹਨ। ਜੇ ਕਦੀ ਅਣਚਾਹੇ ਉਨ੍ਹਾਂ ਕੋਲੋਂ ਕੋਈ ਅਵੱਗਿਆ ਹੋ ਵੀ ਜਾਵੇ ਤਾਂ ਪਾਤਿਸ਼ਾਹ ਉਨ੍ਹਾਂ ਦੇ ਔਗੁਣਾਂ ਨੂੰ ਚਿਤਾਰਦਾ ਨਹੀਂ। ਨੀਵਿਆਂ ਨੂੰ ਉੱਚਾ ਤੇ ਉੱਚਿਆਂ ਨੂੰ ਸੁੱਚਾ ਤੇ ਮੁੱਚਾ ਕਰ ਦਿੰਦਾ ਹੈ। ਜੇ ਕਦੀ ਭੁੱਲ ਚੁੱਕ ਹੋ ਵੀ ਜਾਵੇ ਤਾਂ ਆਪਣੇ ਸੁਭਾਅ ਮੁਤਾਬਕ ਉਹ, "ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੈ" ਦੇ ਅਨੁਸਾਰ ਆਪਣੇ ਨਾਲੋਂ ਵਿਛੋੜਦਾ ਨਹੀਂ ਤੇ ਆਪਣੇ ਕਲੇਜੇ ਲਾਈ ਰੱਖਦਾ ਹੈ। ਇਸ ਲਈ ਇਸ ਭਰਮ ਵਿਚ ਪੈਣ ਦੀ ਜ਼ਰੂਰਤ ਨਹੀਂ ਕਿ ਅਸੀਂ ਆਪਣੇ ਕਿਰਤ ਕਰਮ ਕਾਰਨ ਗੁਣ ਪ੍ਰਾਪਤ ਕੀਤੇ ਹਨ, ਔਗੁਣ ਦੂਰ ਕੀਤੇ ਹਨ ਅਤੇ ਹੁਣ ਕਿਸੇ ਹੋਰ ਉਤਮ ਅਸਥਾਨ ਦੀ ਲੋੜ ਨਹੀਂ। ਅਵਗੁਣਾਂ ਨੂੰ ਦੂਰ ਕਰ, ਗੁਣਾਂ ਦੀ ਪ੍ਰਾਪਤੀ ਦਾ ਕਰਮ ਨਿਰੰਤਰ ਅਤੇ ਸਦੀਵੀ ਚਲਦਾ ਰਹਿੰਦਾ ਹੈ ਅਤੇ ਇਹ ਚਲਦੇ ਹੀ ਰਹਿਣਾ ਚਾਹੀਦਾ ਹੈ। ਪੂਰਨ ਤੇ ਸੰਪੂਰਨ, ਉਹ ਪਰਿਪੂਰਨ ਵਾਹਿਗੁਰੂ ਹੈ :

**ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥**
**ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ॥**
**ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥**
**ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥**

*(ਵਡਹੰਸੁ ਮ: ੫, ਪੰਨਾ ੫੭੭)*

ਉਹ ਪੂਰਨ ਤੇ ਪਰਿਪੂਰਨ ਸਾਡੀ ਆਸਾ ਨੂੰ ਪੂਰਾ ਕਰਦਾ ਹੈ। ਅਸੀਂ ਗੁਣ ਰਹਿਤ ਨਿਰਗੁਣ ਹਾਂ। ਸਾਡੇ ਵਿਚ ਕੋਈ ਗੁਣ ਨਹੀਂ। ਸਭ ਗੁਣ ਉਸ ਦੇ ਹਨ, ਉਸ ਦਾ ਇਕ ਗੁਣ ਇਹ ਹੈ ਕਿ ਉਹ ਨਿਮਰਤਾ ਤੇ ਸ਼ਰਧਾ ਵਾਲਿਆਂ ਦੇ ਗੁਣ ਔਗੁਣ ਵਿਚਾਰੇ ਬਿਨਾਂ ਬਖ਼ਸ਼ ਲੈਂਦਾ ਹੈ। ਇਕ ਅੱਖ ਦੇ ਝਪਕਣ ਦੇ ਸਮੇਂ ਵਿਚ ਸਾਰੇ ਲੇਖੇ ਜੋਖੇ ਮੁਕਾ ਦਿੰਦਾ ਹੈ। ਅਸੀਂ ਔਗੁਣਾਂ ਭਰੇ ਜ਼ਰਾ ਕੁ ਕਿਸੇ ਦਾ ਭਲਾ ਕਰੀਏ ਤਾਂ ਫੱਟ ਹਿਸਾਬ ਲਾਉਣ ਲੱਗ ਜਾਂਦੇ ਹਾਂ, ਵਾਧਾ ਘਾਟਾ ਨਿਤਾਰ ਕੇ ਉਹਦੇ ਸਾਹਮਣੇ ਰੱਖ ਦਿੰਦੇ ਹਾਂ। ਗੁਰੂ ਅਕਾਲ ਪੁਰਖ ਅਜਿਹਾ ਨਹੀਂ ਕਰਦਾ।

ਉਹ ਔਗੁਣ ਚਿਤਾਰਦਾ ਨਹੀਂ। ਮਿਹਰ ਦੇ ਦਰ 'ਤੇ ਆ ਕੇ ਨਿਹਚਲ ਅਸਥਾਨ ਦੀ ਬਖ਼ਸ਼ਿਸ਼ ਕਰ ਦਿੰਦਾ ਹੈ।

**ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥**
**ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥**

*(ਮਾਰੂ ਵਾਰ ਮ: ੫, ਪੰਨਾ ੧੧੦੧)*

ਜਿਸ ਵੇਲੇ ਕੋਈ ਵੇਲ, ਕਿਤਿਉਂ ਉੱਗ ਕੇ, ਕਿਸੇ ਰੁੱਖ ਦੇ ਪੈਰਾਂ ਤਕ ਪੁੱਜਦੀ ਹੈ, ਤਦ ਰੁੱਖ ਆਪ ਹੀ ਉਸ ਕੂਲੀ ਜਿਹੀ ਕਮਜ਼ੋਰ ਵੇਲ ਦੇ ਕਲਾਵੇ ਵਿਚ ਆਪਣੇ ਆਪ ਨੂੰ ਆਉਣ ਦਿੰਦਾ ਹੈ। ਵੇਲ ਰੁੱਖ ਨੂੰ ਵਲ ਕੇ, ਰੁੱਖ ਦੇ ਮੋਢਿਆਂ ਉੱਤੇ ਬਹਿਣ ਦਾ ਹੱਕ ਪ੍ਰਾਪਤ ਕਰ ਲੈਂਦੀ ਹੈ। ਜੇ ਅਸੀਂ ਵੀ ਆਪਣੀਆਂ ਕਮਜ਼ੋਰੀਆਂ ਤੇ ਅਉਗੁਣਾਂ ਸਮੇਤ ਆਪਣੇ ਆਪ ਨੂੰ, "ਅੰਮ ਅਬੇ ਥਾਵਹੁ ਮਿਠੜੇ" ਪਿਤਾ ਵਾਹਿਗੁਰੂ ਦੇ ਚਰਨਾਂ ਵਿਚ ਰੱਖ ਦਈਏ ਤਾਂ ਉਹ ਸਾਨੂੰ ਹੱਕ ਦੇ ਦਿੰਦਾ ਹੈ ਕਿ ਅਸੀਂ ਉਸ ਦੇ ਕਲੇਜੇ ਨਾਲ ਲੱਗ ਕੇ ਉਸ ਦੇ ਮੋਢੇ ਤਕ ਜਾ ਪੁੱਜੀਏ। ਉਹ ਸਾਡੇ ਅਉਗੁਣਾਂ ਨੂੰ ਨਹੀਂ ਚਿਤਾਰਦਾ ਤੇ ਆਪਣੇ ਗਲ ਲਾ ਲੈਂਦਾ ਹੈ।

# ਨਰਕ ਸਵਰਗ

ਗੁਰਮਤਿ ਨਰਕ ਦਾ ਡਰ ਤੇ ਸਵਰਗ ਦਾ ਲਾਲਚ ਆਪਣੇ ਅਨੁਯਾਈਆਂ ਨੂੰ ਨਹੀਂ ਦਿੰਦੀ। ਗੁਰੂ ਦੀ ਸੰਗਤ ਅਤੇ ਵਾਹਿਗੁਰੂ ਦੀ ਪ੍ਰਾਪਤੀ, ਨਾ ਡਰ ਨਾਲ ਤੇ ਨਾ ਹੀ ਲਾਲਚ ਨਾਲ ਹੋ ਸਕਦੀ ਹੈ। ਅਸੀਂ ਵੇਖਦੇ ਹਾਂ ਕਿ ਕਈ ਵਾਰ ਪੁਰਾਣੇ ਤੇ ਸਿਆਣੇ ਪ੍ਰਚਾਰਕ ਵੀ ਇਸੇ ਸੰਦਰਭ ਵਿਚ ਕਥਾ ਕਹਾਣੀਆਂ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਸੰਗਤ ਨੂੰ ਸੁਣਾਉਂਦੇ ਨਹੀਂ ਥੱਕਦੇ।

ਗੁਰੂ ਅਰਜਨ ਦੇਵ ਜੀ ਨੇ ਇਸ ਖ਼ਿਆਲ ਨੂੰ ਭਲੀ ਪ੍ਰਕਾਰ ਨਕਾਰਿਆ ਹੈ। ਆਪ ਜੀ ਹੁਕਮ ਕਰਦੇ ਹਨ ਕਿ ਜਦੋਂ ਕਿਧਰੇ ਕੁਝ ਵੀ ਨਹੀਂ ਸੀ, ਸਿਰਫ਼ ਸੁੰਨ ਸਮਾਧ ਸੀ, ਉਦੋਂ ਵਾਹਿਗੁਰੂ ਆਪ ਮੌਜੂਦ ਸੀ। ਕੋਈ ਆਕਾਰ ਪ੍ਰਕਾਰ ਜਾਂ ਅਕ੍ਰਿਤੀ ਨਹੀਂ ਸੀ। ਉਦੋਂ ਪਾਪ ਪੁੰਨ ਕਿੱਥੇ ਸਨ ? ਫਿਰ ਇਨ੍ਹਾਂ ਕਥਾਂ ਕਹਾਣੀਆਂ ਵਿਚੋਂ ਜੋ ਵੇਦਾਂ ਨੇ ਲਿਆਂਦੀਆਂ ਹਨ, ਪੈਣ ਦੀ ਕੀ ਜ਼ਰੂਰਤ ਹੈ। ਇਸ ਨਾਲ ਤਾਂ ਕੁਝ ਪ੍ਰਾਪਤ ਨਹੀਂ ਹੋਏਗਾ। ਪ੍ਰਾਪਤੀ ਤਾਂ ਵਾਹਿਗੁਰੂ ਦੀ ਕਰਨੀ ਹੈ। ਬੱਸ ਉਸੇ ਨੂੰ ਧਿਆਉਣਾ ਅਤੇ ਆਰਾਧਣਾ ਬਣਦਾ ਹੈ।

**ਜਹ ਆਪਿ ਰਚਿਓ ਪਰਪੰਚੁ ਅਕਾਰੁ ॥ ਤਿਹੁ ਗੁਣ ਮਹਿ ਕੀਨੋ ਬਿਸਥਾਰੁ ॥**
**ਪਾਪੁ ਪੁੰਨੁ ਤਹ ਭਈ ਕਹਾਵਤ ॥ ਕੋਊ ਨਰਕ ਕੋਊ ਸੁਰਗ ਬੰਛਾਵਤ ॥**

*(ਗਉੜੀ ਸੁਖਮਨੀ ਮ: ੫, ਪੰਨਾ ੨੯੧)*

ਇਹ ਸਾਰਾ ਬ੍ਰਹਿਮੰਡ ਪਰਪੰਚ ਰਚਨਾ ਜਾਂ ਸਿਰਜਣਾ ਉਸਦੀ ਹੈ। ਤ੍ਰਿਗੁਣੀ ਸੰਸਾਰ ਉਸ ਨੇ ਹੀ ਬਣਾਇਆ ਹੈ ਅਤੇ ਉਸ ਦਾ ਵਿਸਥਾਰ ਵੀ ਰਚਣਹਾਰ ਨੇ ਆਪ ਹੀ ਕੀਤਾ ਹੈ। ਉਸ ਨੂੰ ਭੁਲਾ ਕੇ ਨਰਕ ਸਵਰਗ ਦੇ ਚੱਕਰਾਂ ਵਿਚ ਪੈਣ ਦੀ ਲੋੜ ਨਹੀਂ। ਇਹ ਤਾਂ ਐਵੇਂ ਨਿਕੰਮੀਆਂ ਕਹਾਣੀਆਂ ਪਾਉਣ ਵਾਲੀ ਗੱਲ ਹੈ। ਜਦੋਂ ਜਗਿਆਸੂ ਗੁਰੂ ਦੀ ਮਤਿ ਦੁਆਰਾ

ਖਿਆਨ ਨਾਲ ਦੇਖੇਗਾ ਤਾਂ ਉਸ ਨੂੰ ਸਭ ਬ੍ਰਹਮ ਹੀ ਨਜ਼ਰ ਆਏਗਾ। ਫਿਰ ਉਸ ਦਾ ਸਿਮਰਨ ਕਰੀਏ, ਜਾਂ ਫਿਰ ਨਰਕ ਸਵਰਗ ਲਈ ਮਰੀਏ ?

ਇਸੇ ਸਬੰਧ ਵਿਚ ਭਗਤ ਸ਼ਿਰੋਮਣੀ ਸ੍ਰੀ ਕਬੀਰ ਸਾਹਿਬ ਨੇ ਗੁਰਬਾਣੀ ਅੰਦਰ ਸਾਡੀ ਅਗਵਾਈ ਕਰ ਕੇ ਭਰਮ ਮਿਟਾਇਆ ਹੈ। ਆਪ ਜੀ ਫ਼ੁਰਮਾਂਦੇ ਹਨ ਕਿ ਗੁਰਸਿੱਖਾਂ ਨੂੰ ਸਵਰਗ ਨਰਕ ਦੇ ਵਿਚਾਰ ਦੀ ਲੋੜ ਹੀ ਨਹੀਂ। ਗੁਰਮਤਿ ਨੇ ਇਨ੍ਹਾਂ ਨੂੰ ਰੱਦ ਹੀ ਕਰ ਦਿੱਤਾ ਹੈ। ਇਨ੍ਹਾਂ ਉੱਤੇ ਕਾਟਾ ਮਾਰ ਦਿੱਤਾ ਹੈ। ਸਾਨੂੰ ਵਿਧੀਆਂ ਦੱਸਣ ਵਾਲੇ ਸੰਤਾਂ, ਮਹੰਤਾਂ, ਭੇਖੀਆਂ ਅਤੇ ਬ੍ਰਾਹਮਣਾਂ ਮਗਰ ਨਹੀਂ ਲਾਇਆ। ਅਸਾਂ ਤਾਂ ਸਤਿਗੁਰੂ ਨਾਲ ਲੱਗ ਕੇ ਉਸ ਦੇ ਪ੍ਰਸਾਦਿ ਨਾਲ ਪ੍ਰਭੂ ਪਾਉਣਾ ਹੈ।

**ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥**
**ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥੫॥**

*(ਰਾਮਕਲੀ ਕਬੀਰ ਜੀ, ਪੰਨਾ ੯੬੯)*

ਸਾਨੂੰ ਕਿਸੇ ਪਾਖੰਡੀ ਭੇਖਧਾਰੀ ਦੀ ਗ਼ੁਲਾਮੀ ਕਰਨ ਦੀ ਲੋੜ ਨਹੀਂ। ਸਾਡੇ 'ਤੇ ਗੁਰੂ ਮਿਹਰਬਾਨ ਹੈ। ਉਸ ਨੇ ਹੀ ਸਾਨੂੰ ਬਿਨਾ ਕਿਸੇ ਦਲਾਲ ਤੇ ਵਿਚੋਲੀਏ ਦੇ ਸਿੱਧਾ ਗੁਰੂ ਨਾਲ ਜੋੜ ਦਿੱਤਾ ਹੈ। ਨਾ ਨਰਕ ਦਾ ਭੈਅ, ਨਾ ਸਵਰਗ ਦਾ ਲੋਭ।

ਇਸੇ ਹੀ ਭਾਵਨਾ ਨੂੰ ਸ੍ਰੀ ਕਬੀਰ ਜੀ ਨੇ ਗਉੜੀ ਰਾਗ ਵਿਚ ਮੁੜ ਦ੍ਰਿੜ੍ਹਾਇਆ ਹੈ। ਆਪ ਜੀ ਫ਼ੁਰਮਾਉਂਦੇ ਹਨ ਕਿ ਸ੍ਰੀ ਰਮੱਈਆ ਜੀ ਦੀ ਭਗਤੀ ਤੇ ਆਰਾਧਨਾ ਅਸੀਂ ਇਸ ਕਰਕੇ ਨਹੀਂ ਕਰ ਰਹੇ ਕਿ ਸਵਰਗ ਮਿਲੇ, ਜਾਂ ਫਿਰ ਭਗਤੀ ਨਾ ਕਰਿਆਂ ਨਰਕਾਂ ਵਿਚ ਜਾਵਾਂਗੇ, ਅਸੀਂ ਤਾਂ "ਪ੍ਰੇਮ ਭਗਤਿ ਕੈ ਕਾਰਣੈ" ਉਸ ਦੇ ਗੁਣ ਗਾਉਂਦੇ ਹਾਂ। ਉਹ ਸਾਡਾ ਤੇ ਸਭਨਾਂ ਜੀਆਂ ਦਾ ਦਾਤਾ ਹੈ। ਸਾਨੂੰ ਚੰਗਾ ਲੱਗਦਾ ਹੈ, ਸਾਨੂੰ ਪਿਆਰਾ ਲੱਗਦਾ ਹੈ।

**ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥**
**ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥੧॥**
**ਰਮਈਆ ਗੁਨ ਗਾਈਐ ॥ ਜਾ ਤੇ ਪਾਈਐ ਪਰਮ ਨਿਧਾਨੁ ॥੧॥ਰਹਾਉ॥**

*(ਗਉੜੀ ਕਬੀਰ ਜੀ, ਪੰਨਾ ੩੩੭)*

ਗੁਰਮਤਿ ਦਾ ਸਿਧਾਂਤ ਰਾਮ ਰਮੱਈਆ ਦੇ ਗੁਣ ਗਾਉਣ ਦਾ ਹੈ, ਜੋ ਖ਼ੁਦ ਆਪਣੇ ਆਪ ਵਿਚ ਹੀ ਸਰਬ ਨਿਧਾਨ ਹੈ। ਗੁਰਸਿੱਖ ਉਸ ਦੇ ਗੁਣ ਇਸ ਲਈ ਨਹੀਂ ਗਾਉਂਦੇ ਕਿ ਧਨ ਦੌਲਤ ਜਾਂ ਦੁਨਿਆਵੀ ਵਸਤਾਂ ਆਦਿ ਦੀ ਪ੍ਰਾਪਤੀ ਹੋਵੇ।

ਇਕ ਅਜੀਬ ਤਰ੍ਹਾਂ ਦਾ ਖਲਜਗਣ ਇਹ ਹੈ ਕਿ ਹੀਰੇ ਜੈਸਾ ਕੀਮਤੀ ਜਨਮ ਅਤੇ ਦੁਰਲੱਭ ਦੇਹ ਨੂੰ ਅਜਿਹੇ ਬੇਕਾਰ ਕੰਮਾਂ ਵਿਚ ਹੀ ਰੁਝਾਈ ਰੱਖੀਏ ਕਿ ਨਰਕ ਨਾ ਮਿਲੇ, ਤੇ ਸਵਰਗ ਦੀ ਪ੍ਰਾਪਤੀ ਹੋਵੇ। ਇਸ ਲਈ ਅਜਿਹੇ ਕੀਤੇ ਗਏ ਕਰਮ ਧਰਮ ਤੇ ਪਖੰਡ ਇਸ ਦੁਨੀਆ ਨੂੰ ਹੀ ਨਰਕ ਬਣਾ ਦੇਣਗੇ। ਇਸੇ ਕਰਕੇ ਗੁਰਮਤਿ ਨੇ ਸਾਰੀ ਲੋਕਾਈ ਨੂੰ ਇਸ ਬੰਨਿਉਂ ਹੋੜਿਆ ਹੈ। ਪਾਪ-ਪੁੰਨ, ਦੁੱਖ-ਸੁੱਖ, ਮੋਹ-ਵੈਰ, ਮਾਨ-ਅਪਮਾਨ ਅਤੇ ਨਰਕ ਸਵਰਗ ਦੀਆਂ ਭਾਵਨਾਵਾਂ ਤੋਂ ਉੱਤੇ ਉੱਠ ਕੇ ਕੇਵਲ ਤੇ ਕੇਵਲ ਵਾਹਿਗੁਰੂ ਦੀ ਅਰਾਧਨਾ ਹੀ ਗੁਰਮਤਿ ਦਾ ਸਿਧਾਂਤ ਹੈ।

# ਸਾਕਤ

ਸਾਕਤ ਅੱਖਰ, ਸ਼ਕਤ ਤੋਂ ਉਪਜਿਆ ਹੈ। ਸਾਕਤ ਦਾ ਭਾਵ ਹੈ ਜੋ ਸ਼ਕਤੀ ਨੂੰ ਮੰਨੇ। ਸ਼ਕਤੀ ਨੂੰ ਮੰਨਣਾ ਕੋਈ ਮਾੜੀ ਗੱਲ ਨਹੀਂ, ਪਰ ਜਦੋਂ ਕੋਈ ਮਨੁੱਖ ਸਭ ਸ਼ਕਤੀਆਂ ਦੇ ਮਾਲਕ, ਸਭ ਤੋਂ ਵੱਡੀ ਸ਼ਕਤੀ ਵਾਲੇ ਸਰਬ-ਸ਼ਕਤੀਮਾਨ ਵਾਹਿਗੁਰੂ ਨੂੰ ਭੁੱਲ ਕੇ ਕਿਸੇ ਵਿਸ਼ੇਸ਼ ਸ਼ਕਤੀ ਦੀ ਲਖਾਇਕ ਦੇਵੀ ਨੂੰ ਪੂਜਣ ਲੱਗ ਜਾਏ ਤਾਂ ਉਸ ਨੂੰ ਸਾਕਤ ਕਹਿੰਦੇ ਹਨ। ਅਜਿਹੀ ਬਿਰਤੀ ਵਾਲੇ ਮਨੁੱਖਾਂ ਨੂੰ ਗੁਰਬਾਣੀ ਨੇ ਪ੍ਰਵਾਨ ਨਹੀਂ ਕੀਤਾ। ਇਸ ਭਾਵਨਾ ਸਬੰਧੀ ਗੁਰੂ ਗ੍ਰੰਥ ਸਾਹਿਬ ਵਿਚ ਸਾਕਤ ਤੋਂ ਖ਼ਬਰਦਾਰ ਹੋਣ ਲਈ, ਸਾਕਤ ਤੋਂ ਦੂਰ ਰਹਿਣ ਲਈ ਅਤੇ ਇਥੋਂ ਤਕ ਕਿ ਸਾਕਤ ਦੇ ਚਲਨ ਤੋਂ ਵਿਪਰੀਤ ਚਲਨ ਬਣਾਉਣ ਦੀ ਪ੍ਰੇਰਨਾ ਗੁਰਬਾਣੀ ਨੇ ਕੀਤੀ।

ਜਦੋਂ ਸ਼ਕਤੀ ਦੀ ਹੀ ਪੂਜਾ ਹੋਣ ਲੱਗ ਜਾਏਗੀ ਤਾਂ ਮਨੁੱਖ ਉਨ੍ਹਾਂ ਸ਼ਕਤੀਆਂ ਨੂੰ ਇਕੱਠਿਆਂ ਕਰਨ ਵਿਚ ਲੱਗ ਜਾਏਗਾ। ਉਹ ਹਰ ਜਾਇਜ਼ ਨਾਜਾਇਜ਼ ਤਰੀਕੇ ਨਾਲ ਸ਼ਕਤੀ ਹਥਿਆਉਣ ਦੇ ਗੇੜ ਵਿਚ ਪਿਆ ਰਹੇਗਾ। ਫਿਰ ਉਸ ਸ਼ਕਤੀ ਦੀ ਦੁਰਵਰਤੋਂ ਕਰੇਗਾ ਅਤੇ ਵਾਹਿਗੁਰੂ ਨੂੰ ਭੁਲਾ ਦਏਗਾ। ਇਹ ਸਭ ਕਾਰੇ ਗੁਰਮਤਿ ਦੀ ਸੋਚ ਦੇ ਉਲਟ ਚਲਨ ਬਣਾਉਣਾ ਹੀ ਹੈ। ਸਾਕਤ ਪੁੱਠੇ ਪਾਸੇ ਤੇ ਉਲਟੇ ਕੰਮ ਕਰ ਰਿਹਾ ਹੈ। ਉਲਟੇ ਦੇ ਉਲਟ ਹੋਣਾ, ਸਿੱਧਾ ਕਾਰਜ ਹੈ। ਇਸੇ ਲਈ ਮਹਾਰਾਜ ਹੁਕਮ ਕਰਦੇ ਹਨ :

**ਉਲਟੀ ਰੇ ਮਨ ਉਲਟੀ ਰੇ॥ ਸਾਕਤ ਸਿਉ ਕਰਿ ਉਲਟੀ ਰੇ॥**
**ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ॥੧॥**
*(ਦੇਵਗੰਧਾਰੀ ਮ: ੫, ਪੰਨਾ ੫੩੫)*

ਸਾਕਤ ਦੀ ਪ੍ਰੀਤ ਸ਼ਕਤੀ ਨਾਲ ਅਤੇ ਸ਼ਕਤੀ ਨੂੰ ਇਕੱਠਿਆਂ ਕਰਨ ਵਿਚ ਹੈ। ਗੁਰੂ ਪਾਤਿਸ਼ਾਹ ਫ਼ੁਰਮਾਉਂਦੇ ਹਨ ਕਿ ਸਾਕਤ ਤੋਂ ਉਲਟ ਰੀਤ ਅਪਨਾਉਣ ਨਾਲ ਇਸ ਗੱਲ ਦਾ ਗਿਆਨ ਹੋਵੇਗਾ ਕਿ ਸ਼ਕਤੀ ਆਪਣੇ ਆਪ ਵਿਚ ਕੁਝ ਵੀ ਨਹੀਂ, ਇਹ ਝੂਠ ਹੈ। ਇਕ ਅਡੰਬਰ ਹੈ, ਜਿਸ ਕਾਰਨ ਵਾਹਿਗੁਰੂ ਦਾ ਲੜ ਛੁਡਾ ਦਿੰਦੀ ਹੈ। ਇਸ ਲਈ ਭਲਾ ਕਾਰਜ ਇਹ ਹੈ ਕਿ ਸਾਕਤ ਨਾਲੋਂ ਸੰਗ ਛੁੱਟ ਜਾਏ। ਸਾਕਤ ਦੀ ਦਸ਼ਾ ਕਿਸੇ ਕੱਜਲ ਦੇ ਭਰੇ ਹੋਏ ਕੋਠੇ ਜਾਂ ਮਕਾਨ ਵਰਗੀ ਹੈ ਜਿਸ ਦੇ ਨਿਕਟ ਜਾਣ ਨਾਲ ਮਨੁੱਖ ਕਾਲਖ ਤੋਂ ਬਚ ਨਹੀਂ ਸਕਦਾ। ਸਾਕਤ ਨੂੰ ਛੱਡ ਦਿਆਂਗੇ ਤਾਂ ਛੁਟਕਾਰਾ ਹੋਵੇਗਾ। ਗੁਰਮੁਖ ਦਾ ਸੁਭਾਅ ਹੈ ਕਿ ਉਹ ਸਾਧ ਸੰਗਤ ਦਾ ਲੜ ਫੜੇ। ਗੁਰੂ ਅਰਜਨ ਪਾਤਿਸ਼ਾਹ ਫ਼ੁਰਮਾਂਦੇ ਹਨ ਕਿ ਸਾਕਤ ਦੇ ਸੰਗ ਨਾਲੋਂ ਚੰਗਾ ਹੈ ਕਿ ਮੇਰਾ ਸਿਰ ਉਸ ਥਾਂ ਉੱਤੇ ਰੁਲ ਜਾਏ ਜਿਥੇ ਸਾਧ ਸੰਗਤ ਦੇ ਚਰਨ ਪੈਂਦੇ ਹੋਣ। ਸਾਕਤ ਤੋਂ ਵਖੇਵਾਂ ਰੱਖਣ ਦੀ ਕਿਤਨੀ ਸਖ਼ਤ ਤਾਕੀਦ ਹੈ ਕਿ ਉਸ ਦੇ ਪ੍ਰਭਾਵ ਤੇ ਵੈਭਵ ਵਿਚ ਉਲਝਣ ਨਾਲੋਂ ਸਾਡਾ ਸਿਰ ਸਾਧ ਸੰਗਤ ਦੇ ਪੈਰਾਂ ਵਿਚ ਰੁਲਿਆ ਹੋਇਆ ਚੰਗਾ।

ਸਰਬ-ਸ਼ਕਤੀਮਾਨ ਵਾਹਿਗੁਰੂ ਨੂੰ ਭੁੱਲ ਕੇ ਸ਼ਕਤੀਆਂ ਮਗਰ ਪਿਆ ਹੋਇਆ ਸਾਕਤ ਪਾਪ ਨਾਲ ਕੀਤੀ ਹੋਈ ਕਮਾਈ ਨੂੰ ਵੀ ਸ਼ਕਤੀ ਦੇ ਤੌਰ 'ਤੇ ਵਰਤਦਾ ਹੈ। ਬਹੁਤ ਸਾਰੇ ਮਨੁੱਖ ਖ਼ਰੀਦ ਕੇ ਉਨ੍ਹਾਂ ਦੇ ਬਾਹੂ ਬਲ ਨਾਲ ਉਲਟੇ ਕੰਮ ਕਰਦਾ ਹੈ, ਕੁਕਰਮ ਕਰਦਾ ਹੈ, ਫਿਰ ਸਿਆਸੀ ਤਾਕਤ ਹਾਸਲ ਕਰ ਕੇ ਉਸ ਦੀ ਕੁਵਰਤੋਂ ਕਰਦਾ ਹੈ। ਲੋਕਾਂ ਨੂੰ ਹੇਚ ਕਰ ਕੇ ਖ਼ੁਸ਼ੀ ਮਹਿਸੂਸ ਕਰਦਾ ਹੈ ਅਤੇ ਇਹ ਖ਼ੁਸ਼ੀ ਉਸ ਦੇ ਅੰਦਰ ਹਉਮੈ ਨੂੰ ਪ੍ਰਬਲ ਤੇ ਪ੍ਰਚੰਡ ਕਰਦੀ ਹੈ। ਅਜਿਹੀ ਹੀ ਦਸ਼ਾ ਹੋਣ ਨਾਲ ਉਹ ਹਰੀ ਭਗਤੀ ਦਾ ਸੁਆਦ ਮਾਣਨ ਤੋਂ ਅਸਮਰਥ ਹੋ ਜਾਂਦਾ ਹੈ। ਇਸ ਤਰ੍ਹਾਂ ਅਰਜਿਤ ਕੀਤੀ ਸ਼ਕਤੀ ਉਸ ਦੇ ਪੈਰਾਂ ਵਿਚ ਸੂਲ ਵਾਂਗੂੰ ਗੱਡੀ ਜਾਂਦੀ ਹੈ ਜੋ

ਉਸ ਨੂੰ ਸਿੱਧੇ ਮਾਰਗ 'ਤੇ ਚੱਲਣ ਨਹੀਂ ਦਿੰਦੀ। ਜਿਉਂ ਜਿਉਂ ਚਲਦਾ ਹੈ ਤਿਉਂ ਤਿਉਂ ਦੁਖੀ ਹੁੰਦਾ ਹੈ। ਜਿਉਂ ਜਿਉਂ ਸ਼ਕਤੀ ਇਕੱਠੀ ਕਰਦਾ ਹੈ, ਤਿਉਂ ਤਿਉਂ ਹੋਰ ਪੀੜਤ ਹੁੰਦਾ ਹੈ।

**ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ॥**
**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥੨॥**

*(ਗਉੜੀ ਪੂਰਬੀ ਮ: ੪, ਪੰਨਾ ੧੩)*

ਸਾਕਤ, ਤਾਕਤ ਨੂੰ ਹਾਸਲ ਕਰਨ ਮਗਰੋਂ ਹੰਕਾਰੀ ਹੋ ਜਾਂਦਾ ਹੈ। ਨਾ ਤਾਂ ਉਸ ਨੂੰ ਸਾਧ ਸੰਗਤ ਭਾਉਂਦੀ ਹੈ ਤੇ ਨਾ ਚੰਗੇ ਪੁਰਸ਼ਾਂ ਦਾ ਸੰਗ। ਜਿਸ ਕਾਰਨ ਉਹ ਹਰਿ ਜੀ ਦੀ ਪ੍ਰਾਪਤੀ ਨਹੀਂ ਕਰ ਸਕਦਾ। ਹਉਮੈ ਦਾ ਮਾਰਿਆ ਹੋਇਆ ਸਾਕਤ ਜਿਉਂ ਜਿਉਂ ਆਪਣੇ ਦੁਆਰਾ ਸਹੀ ਮਿੱਥੇ ਹੋਏ ਰਾਹ 'ਤੇ ਚਲਦਾ ਜਾਂਦਾ ਹੈ ਤਿਉਂ ਤਿਉਂ ਹੋਰ ਦੁਖੀ ਹੁੰਦਾ ਜਾਂਦਾ ਹੈ। ਉਸਦੀ ਹਾਲਤ ਉਸ ਪਾਂਧੀ ਵਰਗੀ ਹੁੰਦਾ ਹੈ ਜਿਸ ਦੇ ਪੈਰ ਵਿਚ ਡੂੰਘਾ ਕੰਢਾ ਚੁਭਿਆ ਹੋਇਆ ਹੁੰਦਾ ਹੈ। ਸ਼ਕਤੀਆਂ ਨੂੰ ਆਪਣੇ ਅੰਦਰ ਬਟੋਰਨ ਦਾ ਝੱਸ ਉਸਨੂੰ ਐਸਾ ਬੇਵੱਸ ਕਰ ਦਿੰਦਾ ਹੈ ਕਿ ਹਰ ਕਦਮ ਉੱਤੇ ਉਸ ਦੀ ਪੀੜ ਵਧੀ ਜਾਣ ਦੇ ਬਾਵਜੂਦ ਉਹ ਆਪਣੇ ਰਾਹ ਉੱਤੇ ਢੀਠਾਈ ਨਾਲ ਚਲਦਾ ਜਾਂਦਾ ਹੈ। ਇਹ ਪੀੜ ਉਸ ਲਈ ਮੌਤ ਵਰਗੀ ਦੁਖਦਾਈ ਤੇ ਭਿਆਨਕ ਹੋ ਜਾਂਦੀ ਹੈ ਅਤੇ ਉਹ ਜੀਉਂਦੇ ਜੀਅ ਵੀ ਮੋਇਆਂ ਵਰਗਾ ਹੁੰਦਾ ਹੈ।

ਹਉਮੈ ਸਾਕਤ ਦਾ ਸੁਭਾਅ ਬਣ ਜਾਂਦੀ ਹੈ। ਹਉਮੈ ਵਾਹਿਗੁਰੂ ਨਾਲ ਮਿਲਾਪ ਦੀ ਬੜੀ ਵੱਡੀ ਰੁਕਾਵਟ ਹੈ, ਇਕ ਭਾਰੀ ਭਿਆਨਕ ਤੇ ਕਰਾਰੀ ਭੀਤ ਵਰਗੀ। ਵਾਹਿਗੁਰੂ ਮਿਲਾਪ ਨਿਮਰਤਾ ਤੇ ਨਿਉਂ ਚੱਲਣ ਨਾਲ ਹੁੰਦਾ ਹੈ। ਗੁਰੂ ਦੇਵ ਹੁਕਮ ਕਰਦੇ ਹਨ ਕਿ ਦਾਤਾ, ਅਸੀਂ ਗ਼ਰੀਬ ਤੇ ਮਸਕੀਨ ਹਾਂ। ਮਸਕੀਨ ਦਾ ਭਾਵ ਹੀ ਇਹ ਹੈ ਕਿ ਉਹ ਨਿਮਰਤਾ ਤੇ ਹਲੀਮੀ ਦੇ ਸੁਭਾਅ ਵਾਲਾ ਤੇ ਗ਼ਰੀਬੀ ਵੇਸ ਰੱਖਣ ਵਾਲਾ ਹੈ। ਦਰਅਸਲ ਉਹ ਗ਼ਰੀਬ ਨਹੀਂ, ਇਹ ਉਹੀ ਭਾਵਨਾ ਹੈ ਜੋ "ਗਰੀਬੀ ਗਦਾ ਹਮਾਰੀ" ਨੂੰ ਦਰਸਾਉਂਦੀ ਹੈ। ਪਾਤਿਸ਼ਾਹ ਵਾਹਿਗੁਰੂ ਅੱਗੇ ਬੇਨਤੀ ਕਰਦੇ ਹਨ ਕਿ ਸਾਨੂੰ ਗ਼ਰੀਬਾਂ ਤੇ ਮਸਕੀਨਾਂ ਨੂੰ ਤੁਸੀਂ ਆਪਣੀ ਸ਼ਰਨ ਵਿਚ ਰੱਖ ਲਉ। ਇਹ ਤੁਹਾਡੀ ਵਡਿਆਈ ਹੈ। ਵਾਹਿਗੁਰੂ ਦੇ ਜਨਾਂ ਦਾ ਆਧਾਰ ਤੇ ਟੇਕ ਨਾਮ ਹੈ। ਇਹੀ ਉਨ੍ਹਾਂ ਦੀ ਦ੍ਰਿੜ੍ਹ ਤੇ ਵੱਡੀ ਸ਼ਕਤੀ ਹੈ, ਜਿਸ ਨਾਲ ਸੱਜਣ ਪੁਰਖਾਂ ਦਾ ਮਨ ਸੁੱਖ-ਮੰਡਿਤ ਭਾਵ ਸੁੱਖ ਵਿਚ ਗੁੱਝਾ ਰਹਿੰਦਾ ਹੈ।

**ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥**
**ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ॥੪॥੪॥**

*(ਗਉੜੀ ਪੂਰਬੀ ਮ: ੫, ਪੰਨਾ ੧੩)*

ਨਾਮ ਦਾ ਆਧਾਰ, ਟੇਕ ਤੇ ਆਸਰਾ ਰੱਖਣ ਵਾਲੇ ਬੜੀ ਵੱਡੀ ਸ਼ਕਤੀ ਦੇ ਮਾਲਕ ਹੁੰਦੇ ਹਨ, ਪਰ ਸਾਕਤ ਵੀ ਸ਼ਕਤੀ ਦਾ ਚਾਹਵਾਨ ਹੈ। ਅੰਤਰ ਸਿਰਫ਼ ਇੰਨਾ ਹੈ ਕਿ ਸਾਕਤ ਵਾਹਿਗੁਰੂ ਦੀ ਸ਼ਕਤੀ ਨੂੰ ਟੁਕੜਿਆਂ ਤੇ ਟੋਟਿਆਂ ਵਿਚ ਅਪਣਾਉਂਦਾ ਹੈ। ਕਿਤੇ ਉਹ ਸ਼ਕਤੀ ਨੂੰ ਦੁਰਗਾ, ਭਵਾਨੀ, ਭੁਵਨੇਸ਼ਵਰੀ, ਕਾਲੀ ਤੇ ਕਦੀ ਕੁਝ ਤੇ ਕਦੀ ਕੁਝ ਕਰਕੇ ਮਨਾਉਂਦਾ ਰਹਿੰਦਾ ਹੈ। ਇਹ ਵੀ ਹੋ ਸਕਦਾ ਹੈ ਕਿ ਉਹ ਸ਼ਕਤੀ ਨੂੰ ਪ੍ਰਾਪਤ ਵੀ ਕਰ ਲੈਂਦਾ ਹੋਵੇ। ਇਸ ਪ੍ਰਕਾਰ ਪ੍ਰਾਪਤ ਕੀਤੀ ਸ਼ਕਤੀ ਭਗਤੀ ਨਾ ਬਣ ਕੇ, ਅੰਦਰ ਹੰਕਾਰ ਪੈਦਾ ਕਰ, ਮਨੁੱਖ ਨੂੰ ਸਾਕਤ ਬਣਾ ਦਿੰਦੀ ਹੈ। ਗੁਣ-ਗਾਹਕ ਭਗਤ ਸਭ ਸ਼ਕਤੀਆਂ ਦੇ ਦਾਤੇ ਵਾਹਿਗੁਰੂ ਨੂੰ ਸਮੁੱਚੇ ਰੂਪ ਵਿਚ ਪ੍ਰਾਪਤ ਕਰਦਾ ਹੈ। ਇਸ ਅੰਤਰ ਨੂੰ ਉਦਾਹਰਣ ਵਜੋਂ ਇਸ ਤਰ੍ਹਾਂ ਸਮਝਿਆ ਜਾ

ਸਕਦਾ ਹੈ ਜਿਵੇਂ ਕੋਈ ਮਨੁੱਖ ਕਿਸੇ ਦਫ਼ਤਰ ਵਿਚ ਲੱਗੇ ਕਲਰਕ, ਚਪੜਾਸੀ ਜਾਂ ਦਫ਼ਤਰ ਨਾਲ ਵਾਕਫ਼ੀਅਤ ਪੈਦਾ ਕਰ ਕੇ ਆਕੜਦਾ ਫਿਰੇ ਅਤੇ ਲੋਕਾਂ ਦੇ ਨਿੱਕੇ ਨਿੱਕੇ ਬੁੱਤੇ ਸਾਰ, ਧਨ ਦੌਲਤ ਇਕੱਠੀ ਕਰਦਾ ਰਹੇ। ਭਗਤ, ਸਿੱਖ, ਸੇਵਕ ਜਾਂ ਆਰਾਧਕ ਇਸ ਤਰ੍ਹਾਂ ਨਾਲ ਹੈ ਜਿਵੇਂ ਉਸੇ ਹੀ ਦਫ਼ਤਰ ਦਾ ਮੁਖੀ ਉਸ ਦੇ ਇਸ਼ਾਰੇ 'ਤੇ ਲੋਕਾਂ ਦੇ ਕਾਰਜ ਸਿੱਧ ਕਰ ਦੇਵੇ। ਇਹ ਐਸੀ ਹੀ ਭਾਵਨਾ ਹੈ ਜਿਹੀ ਕਿ:

**ਜਾ ਕਾ ਕਹਿਆ ਦਰਗਹ ਚਲੈ॥ ਸੋ ਕਿਸ ਕਉ ਨਦਰਿ ਲੈ ਆਵੈ ਤਲੈ॥੩॥**

*(ਗਉੜੀ ਮ: ੫, ਪੰਨਾ ੧੮੬)*

ਭਾਈ ਲਹਿਣਾ ਜੀ ਨੂੰ ਵੀ ਇਸ ਪ੍ਰਕਾਰ ਦਾ ਗਿਆਨ ਹੋਇਆ ਤੇ ਉਹ ਗੁਰੂ ਨਾਨਕ ਰੂਪ ਹੀ ਹੋ ਗਏ। ਸਗੋਂ ਗੁਰੂ ਪਿਤਾ ਦਾ ਅੰਗ ਬਣ ਕੇ ਅੰਗਦ ਹੋ ਗਏ। ਉਨ੍ਹਾਂ ਦੇ ਸਾਥੀਆਂ ਦਾ ਜੱਥਾ ਵਾਹਿਗੁਰੂ ਦੀ ਇਕ ਸ਼ਕਤੀ ਦੀ ਲਖਾਇਕ ਦੇਵੀ ਦੀ ਯਾਤਰਾ ਲਈ ਜਾ ਰਿਹਾ ਸੀ। ਉਹ ਦੇਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਹੜੇ ਵਿਚ ਝਾੜੂ ਫੇਰਦੀ ਪਈ ਸੀ। ਭਾਈ ਲਹਿਣਾ ਜੀ ਦੇਵੀ ਪੂਜਕ ਸ਼ਕਤੀ ਦਾ ਸੰਗ ਛੱਡ, ਗੁਰੂ ਨਾਨਕ ਦੇਵ ਜੀ ਦੇ ਸੰਗ ਹੋ ਗਏ। ਗੁਰੂ ਨਾਨਕ ਪਿਤਾ ਇਸ ਤਰ੍ਹਾਂ ਉਨ੍ਹਾਂ ਦੇ ਅੰਗ ਸੰਗ ਹੋ ਗਏ, ਜਿਸ ਤਰ੍ਹਾਂ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦਾ ਹੀ ਅੰਗ ਹੋ ਗਏ। ਭਾਈ ਲਹਿਣਾ ਜੀ ਦਾ ਸੰਗ ਸਾਕਤਾਂ ਨਾਲੋਂ ਐਸਾ ਛੁੱਟਿਆ ਕਿ ਉਹ "ਲਹਿਣਾ ਜਗਤ ਗੁਰਿ ਪਰਸੁ ਮੁਰਾਰ" ਹੋਏ। ਉਨ੍ਹਾਂ ਦੀ ਦ੍ਰਿਸ਼ਟੀ ਖਿਨ ਪਲ ਵਿਚ ਅੰਦਰਲੀ ਕਾਲਖ ਨੂੰ ਧੋਣ ਵਾਲੀ ਬਣ ਗਈ। ਇਹ ਪ੍ਰਾਪਤੀ ਉਨ੍ਹਾਂ ਨੂੰ "ਨਿੰਮਰੀ ਭੂਤ ਸਦੀਵ ਪ੍ਰੇਮ ਪਿਆਰ" ਵਾਲੀ ਅਵਸਥਾ ਵਿਚ ਪਹੁੰਚਾਉਣ ਵਾਲੀ ਸੀ।

ਸਾਕਤ ਆਰਾਧਨਾ ਜ਼ਰੂਰ ਕਰਦਾ ਹੈ ਪਰ ਉਹ ਨਿਹਫਲ ਹੀ ਹੈ। ਸਾਕਤ ਅਜਿਹਾ ਮੂਰਖ ਹੈ ਜੋ ਆਪਣੇ ਦੁਆਰਾ ਹਾਸਿਲ ਕੀਤੀ ਹੋਈ ਸ਼ਕਤੀ ਵਿਚ ਆਪ ਹੀ ਸ਼ਿਕਾਰ ਹੋ ਜਾਂਦਾ ਹੈ। ਉਸ ਦੀ ਸ਼ਕਤੀ ਉਸ ਨੂੰ ਅਸਲੇ ਤੋਂ ਦੂਰ ਕਰ ਦਿੰਦੀ ਹੈ।

**ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ॥**
**ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ ਬਲਦ ਭਵੰਦੇ॥੨॥**

*(ਬਿਲਾਵਲੁ ਮ: ੪, ਪੰਨਾ ੮੦੦)*

ਸਾਕਤ ਦੀ ਅਰਜਿਤ ਸ਼ਕਤੀ ਮਾਇਆ ਰੂਪ ਹੋ ਕੇ ਅਕਾਲ ਪੁਰਖ ਤੋਂ ਵਿਛੋੜੇ ਦਾ ਕਾਰਨ ਬਣ ਜਾਂਦੀ ਹੈ। ਆਰਾਧਨਾ ਜਾਂ ਸਾਧਨਾ ਤਾਂ ਕਰਨੀ ਹੈ ਛੁਟਕਾਰੇ ਲਈ, ਜੀਵਨ ਮੁਕਤ ਹੋਣ ਲਈ। ਸਾਕਤ ਤਾਂ ਉਸ ਵਿਚ ਫਸ ਕੇ ਰਹਿ ਗਿਆ। ਉਸ ਦੀ ਮਿਹਨਤ ਤੇ ਕਿਰਤ ਤ੍ਰਿਸ਼ਨਾ ਨਾਲ ਲੂਹੀ ਸੜੀ ਤੇ ਧੁਆਂਖੀ ਹੋਈ ਹੈ, ਜੋ ਕੋਹਲੂ ਦੇ ਬਲਦ ਵਾਂਗ ਦਿਨ ਭਰ ਗੇੜੇ ਕੱਢਣ ਦੇ ਬਾਵਜੂਦ ਕਿਸੇ ਮੰਜ਼ਿਲ 'ਤੇ ਨਹੀਂ ਪਹੁੰਚਦੀ।

ਗੁਰਮੁਖ ਦੀ ਕਿਰਤ ਸੱਚੀ ਹੈ ਅਤੇ ਉਸ ਦਾ ਹਰ ਉਦਮ ਉਸ ਨੂੰ ਵਾਹਿਗੁਰੂ ਦੇ ਨੇੜੇ ਤੋਂ ਹੋਰ ਨੇੜੇ ਕਰ ਦਿੰਦਾ ਹੈ। ਇਸੇ ਲਈ ਹੁਕਮ ਹੈ ਕਿ ਸਾਕਤ ਦਾ ਸੰਗ ਹੀ ਨਾ ਕੀਤਾ ਜਾਏ, ਬਲਕਿ ਸਾਕਤ ਨੂੰ ਵੇਖ ਕੇ ਦੂਰੋਂ ਹੀ ਭੱਜ ਜਾਣਾ ਚਾਹੀਦਾ ਹੈ। ਜਿਸ ਤਰ੍ਹਾਂ ਕਾਲਖ ਵਾਲੇ ਭਾਂਡੇ ਨੂੰ ਕਿਤਨੀ ਵੀ ਇਹਤਿਆਤ ਨਾਲ ਫੜੀਏ, ਕੁਝ ਨਾ ਕੁਝ ਦਾਗ਼ ਜ਼ਰੂਰ ਲੱਗ ਹੀ ਜਾਂਦਾ ਹੈ। ਸਾਕਤ ਮੂਰਖ ਤੇ ਲੋਭੀ ਹੈ ਅਤੇ ਗੁਰਮੁਖ ਪਰਮਾਤਮਾ ਦੇ ਖ਼ੂਬਸੂਰਤ ਨਾਮ ਦਾ ਆਸ਼ਕ ਤੇ ਆਰਾਧਕ।

**ਸਾਕਤੁ ਲੋਭੀ ਇਹੁ ਮਨੁ ਮੂੜਾ॥**
**ਗੁਰਮੁਖਿ ਨਾਮੁ ਜਪੈ ਮਨੁ ਰੂੜਾ॥੩॥** *(ਆਸਾ ਮ: ੧, ਪੰਨਾ ੪੧੫)*

# ਯਾਰ-ਜਾਰ

ਅੱਖਰਾਂ ਦੀ ਆਪਣੀ ਇਕ ਮਹਾਨਤਾ ਹੈ। ਇਨ੍ਹਾਂ ਦਾ ਇਕ ਵੱਖਰਾ ਹੀ ਨਜ਼ਮੋ ਨਸਕ ਭਾਵ ਅਨੁਸ਼ਾਸਨ ਹੈ। ਉਸ ਅਨੁਸ਼ਾਸਨ ਵਿਚ ਰਹਿ ਕੇ ਇਹ ਭਾਵਾਂ ਦਾ ਭਾਵ ਆਪਣੇ ਮੋਢਿਆਂ 'ਤੇ ਚੁੱਕਦੇ ਹਨ। ਲਿਖਣ ਤੋਂ ਪੜ੍ਹਨ ਵਾਲੇ, ਪੜ੍ਹਨ ਤੋਂ ਸੁਣਨ ਵਾਲੇ ਤੇ ਸੁਣਨ ਤੋਂ ਸਮਝਣ ਵਾਲਿਆਂ ਤੱਕ ਸਹਿਜੇ ਹੀ ਪਹੁੰਚਾਉਂਦੇ ਹਨ। ਵਾਹਿਗੁਰੂ, ਖ਼ੁਦਾਵੰਦ ਕਰੀਮ ਨੂੰ ਕਾਤਬੇ-ਤਕਦੀਰ ਜਾਂ ਕਿਸਮਤਾਂ ਲਿਖਣ ਵਾਲਾ ਵੀ ਆਖਿਆ ਗਿਆ ਹੈ। ਵਿਲੱਖਣਤਾ ਇਹ ਹੈ ਕਿ ਗੁਰਮਤਿ ਤਕਦੀਰਾਂ ਦੀ ਥਾਵੇਂ ਕਾਤਬ ਦੀ ਮਹਾਨਤਾ ਨੂੰ ਪੂਜਦੇ ਹਨ। ਗੁਰਸਿੱਖ ਤਕਦੀਰਾਂ ਦੇ ਗ਼ੁਲਾਮ ਨਹੀਂ। ਬਹੁਤ ਸਾਰੀਆਂ ਮੂੰਹ ਚੜ੍ਹੀਆਂ ਪਵਿੱਤਰ ਤੁਕਾਂ ਦੇ ਅਰਥਾਂ ਦਾ ਅਸੀਂ ਅਨਰਥ ਕਰ ਦਿੰਦੇ ਹਾਂ। ਉਹ ਅਰਥ ਬੇਅਰਥ ਜਿਹੇ ਹੋ ਕੇ ਸਾਨੂੰ ਗੁਰਮਤਿ ਤੋਂ ਲਾਂਭੇ ਲੈ ਜਾਂਦੇ ਹਨ। ਭਾਵਨਾ ਨੂੰ ਨਾ ਸਮਝ ਕੇ ਅਸੀਂ ਨੁੱਲ੍ਹੇ ਜਿਹੇ ਅਰਥ ਕੱਢ ਲੈਂਦੇ ਹਾਂ।

ਗੁਰਬਾਣੀ ਵਿਚ ਹੁਕਮ ਹੈ ਕਿ ਜਿਹੜੇ ਅੱਖਰ ਅਕਾਲ ਪੁਰਖ ਨੇ ਲਿਖੇ ਹਨ, ਮੈਂ ਉਨ੍ਹਾਂ ਦਾ ਹੀ ਗਾਇਨ ਕਰਦਾ ਹਾਂ। ਹੋਰ ਬਾਣੀ ਜਾਂ ਗਿਆਨ ਮੈਨੂੰ ਬਿਲਕੁਲ ਨਹੀਂ ਆਉਂਦਾ ਅਤੇ ਜੇ ਕੋਈ ਇਸ ਦੇ ਬਾਵਜੂਦ ਹੋਰ ਕੋਈ ਅਰਥ ਲੈਂਦਾ ਹੈ ਤਾਂ ਉਹ ਵਿਚਾਰਾ ਭਰਮ ਭੁਲਾਣਾ ਹੈ :

**ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥**
**ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ॥੧॥ਰਹਾਉ॥**

*(ਬਸੰਤੁ ਮ: ੧, ਪੰਨਾ ੧੧੭੧)*

ਉਪਰ-ਲਿਖਤ ਹੁਕਮ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ ਕਿ ਉਸ ਦੇ ਲਿਖੇ ਅੱਖਰ ਹੀ ਅੰਤਿਮ ਹਨ। ਉਸ ਤੋਂ ਉੱਤੇ ਹੋਰ ਕੋਈ ਵਿਧੀ, ਉਪਾਅ, ਢੰਗ ਚਾਤਰੀ ਜਾਂ ਚਤੁਰਾਈ ਨਹੀਂ ਤੇ ਜੇ ਕੋਈ ਨਾ-ਸਮਝ ਹੁਕਮ ਨੂੰ ਸਮਝੇ ਬਿਨਾਂ ਐਵੇਂ ਅਗਲਵਾਂਢੀਆਂ ਪਿਆ ਮਾਰਦਾ ਹੈ ਤਾਂ ਉਹ ਖ਼ੁਦ ਹੀ ਭਰਮਾਂ ਵਿਚ ਭੁਲਿਆ ਹੋਇਆ ਹੈ। ਇਥੇ 'ਅਖਰ' ਦਾ ਭਾਵ ਹੁਕਮ ਹੈ। ਨਿਰੰਕਾਰ ਦਾ ਹੁਕਮ ਹੈ। ਇਸ ਚਰਚਿਤ ਤੁਕ ਵਾਲੇ ਸਾਰੇ ਸ਼ਬਦ ਵਿਚ ਕੰਤ ਦੀ ਗੱਲ ਹੈ। ਉਸ ਦੇ ਦਿੱਤੇ ਸਰੀਰ ਰੂਪੀ ਚੋਲੇ ਦੀ ਗੱਲ ਹੈ। ਹੁਕਮ ਵਿਚ ਰਹਿ ਕੇ ਉਸ ਚੋਲੇ ਨੂੰ ਸਜਾਉਣਾ ਤੇ ਸੰਵਾਰਨਾ ਹੈ। ਗਿਆਨ ਬੇਸ਼ਕ ਬਹੁਤ ਹੀ ਅਰਜਿਤ ਕੀਤਾ ਜਾ ਸਕਦਾ ਹੈ ਪਰ ਮਾਲਕ ਪਿਤਾ ਗੁਰੂ ਨਾਨਕ ਦੇਵ ਜੀ ਨਿਮਰਤਾ ਰੂਪ ਹੋ ਕੇ ਫ਼ੁਰਮਾਂਦੇ ਹਨ ਕਿ ਪਾਰ ਲੰਘਾਉਣ ਵਾਲਾ ਕੇਵਲ 'ਏਕ' ਹੈ। ਗੱਲ ਕੰਤ, ਉਸ ਦੇ ਹੁਕਮ ਅਤੇ ਉਸ ਦੀ ਵਡਿਆਈ ਦੀ ਹੈ। ਇਸ ਤੁਕ ਨੂੰ ਅਸੀਂ ਬਾਣੀ ਦੇ ਸ਼ੁਧ ਪਾਠ ਕਰਨ ਦੀ ਤਾਕੀਦ ਵਜੋਂ ਵੀ ਵਰਤਦੇ ਹਾਂ।

ਪਰ ਦਰਅਸਲ ਅੱਖਰ ਹੁਕਮ ਹੈ। ਗੁਰਬਾਣੀ ਵੀ ਹੁਕਮ ਹੈ। ਗੁਰਵਾਕ ਨੂੰ ਉਸ ਤਰ੍ਹਾਂ ਹੀ ਸਮਝਣਾ ਹੈ ਜਿਸ ਭਾਵਨਾ ਵਿਚ ਉਹ ਆਖਿਆ ਗਿਆ ਹੈ। ਜਪੁਜੀ ਸਾਹਿਬ ਵਿਚ ਵੀ ਉੱਨੀਵੀਂ ਪਉੜੀ ਦੇ ਅੰਦਰ ਲਫ਼ਜ਼ 'ਅਖਰ' ਦੀ ਵਰਤੋਂ ਹੋਈ ਹੈ। ਉਥੇ ਵੀ 'ਅਖਰ' ਦਾ ਭਾਵ ਹੁਕਮ ਹੈ।

**ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥**
**ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ ਸੰਜੋਗੁ ਵਖਾਣਿ ॥**
**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥ ਜਿਵ ਫੁਰਮਾਏ ਤਿਵ ਤਿਵ ਪਾਹਿ ॥**

*(ਜਪੁਜੀ)*

ਭਾਵ ਇਹ ਹੋਇਆ ਕਿ ਹੁਕਮ ਨਾਲ ਨਾਮ ਦੀ ਪ੍ਰਾਪਤੀ ਹੁੰਦੀ ਹੈ। ਹੁਕਮ ਨਾਲ ਹੀ ਸਿਫ਼ਤੋ-ਸਾਲਾਹ ਹੋ ਸਕਦੀ ਹੈ। ਹੁਕਮ ਨਾਲ ਹੀ ਲਿਖਣਾ ਬੋਲਣਾ ਅਤੇ ਇਸ ਪ੍ਰਕਾਰ ਦੀਆਂ ਅਭਿਵਿਅਕਤ ਦੀਆਂ ਵਿਧੀਆਂ ਦਾ ਪ੍ਰਯੋਗ ਹੁੰਦਾ ਹੈ। ਹੁਕਮ ਨਾਲ ਹੀ ਸੰਜੋਗ ਬਣਦਾ ਹੈ। ਸਭ ਤੋਂ ਉੱਤੇ ਇਹ ਗੱਲ ਹੈ ਕਿ ਉਸ ਹੁਕਮ ਕਰਨ ਵਾਲੇ (ਅੱਖਰ ਲਿਖਣ ਵਾਲੇ) ਤੋਂ ਉੱਤੇ ਹੋਰ ਕੋਈ ਨਹੀਂ। ਅਜਿਹਾ ਕੋਈ ਹੈ ਹੀ ਨਹੀਂ, ਜੋ ਉਸ ਉਤੇ ਹੁਕਮ ਚਲਾ ਸਕੇ। ਵਾਹਿਗੁਰੂ ਹੀ ਹੈ ਜੋ "ਸਭਨਾ ਊਪਰਿ ਹੁਕਮਿ ਚਲਾਇ।"

ਇਸ ਪ੍ਰਕਾਰ 'ਅਖਰ' ਜਾਂ 'ਅਛਰ' ਦਾ ਪ੍ਰਯੋਗ ਬਹੁਤ ਸਾਰੀਆਂ ਪਵਿੱਤਰ ਤੁਕਾਂ ਵਿਚ ਹੋਇਆ ਹੈ। ਜੇ ਅੱਖਰਾਂ ਦਾ ਸਿੱਧਾ ਭਾਵ ਗੁਰਬਾਣੀ ਤੋਂ ਲਿਆ ਜਾਏ ਤਾਂ ਗੁਰਬਾਣੀ ਹੁਕਮ ਹੀ ਹੈ, ਇਲਾਹੀ ਹੁਕਮ। ਹੁਕਮ ਨੂੰ ਕੋਈ ਤਬਦੀਲ ਨਹੀਂ ਕਰ ਸਕਦਾ। ਗੁਰਬਾਣੀ ਵਿਚ 'ਯਾਰ' ਤੇ 'ਜਾਰ' ਦੋਵੇਂ ਅੱਖਰ ਕਈ ਵਾਰ ਵਰਤੇ ਗਏ ਹਨ।

ਹੁਣ ਇਥੇ ਅਸੀਂ ਇਹ ਦੇਖਣਾ ਹੈ ਕਿ 'ਯਾਰ' ਤੇ 'ਜਾਰ' ਦਾ ਕੀ ਭਾਵ ਹੈ। ਪੰਜਾਬੀ ਦੀਆਂ ਕਈ ਉਪਭਾਸ਼ਾਵਾਂ ਹਨ। ਜਿਵੇਂ ਪੋਠੋਹਾਰੀ, ਟਕਸਾਲੀ, ਮਾਝੀ, ਦੁਆਬੀ ਅਤੇ ਮਲਵਈ ਆਦਿ ਇਨ੍ਹਾਂ ਵਿਚ 'ਜ' ਨੂੰ 'ਯ' ਤੇ 'ਯ' ਨੂੰ 'ਜ' ਕਰਕੇ ਬੋਲਦੇ ਹਨ। ਗੁਰਬਾਣੀ ਵਿਚ 'ਯ' ਨਾਲ ਯਾਰ ਤੇ 'ਜ' ਨਾਲ ਜਾਰ ਕਈ ਵਾਰੀ ਵਰਤਿਆ ਗਿਆ ਹੈ। 'ਯਾਰ' ਅੱਖਰ ਦੀ ਬੜੀ ਮਹਿਮਾ ਤੇ ਵਡਿਆਈ ਹੈ। ਵਾਹਿਗੁਰੂ ਪਿਤਾ ਨੂੰ ਸੱਜਣ, ਮੀਤ, ਸਖਾ, ਬਾਲ ਸਖਾਈ ਤੇ ਯਾਰ ਕਰਕੇ ਆਖਿਆ ਗਿਆ ਹੈ। ਗੁਰੂ ਅਰਜਨ ਦੇਵ ਜੀ ਹੁਕਮ ਕਰਦੇ ਹਨ :

**ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥**
**ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ॥**

*(ਜੈਤਸਰੀ ਮ: ੫, ਪੰਨਾ ੭੦੩)*

ਗੁਰੂ ਪਾਤਿਸ਼ਾਹ ਵਾਹਿਗੁਰੂ ਨੂੰ 'ਯਾਰ' ਕਹਿ ਕੇ ਸੰਬੋਧਨ ਕਰਦੇ ਹਨ ਅਤੇ ਨਿਮਰਤਾ ਰੂਪ ਹੋ ਕੇ ਉਸ ਦੇ ਮਿਲਾਪ ਲਈ ਬੇਨਤੀ ਕਰਦੇ ਹਨ ਕਿ ਯਾਰ ਮੈਂ ਤੈਨੂੰ ਕਦ ਦਾ ਖੋਜ ਰਿਹਾ ਹਾਂ। ਜਿਹੜਾ ਕੋਈ ਸਿੱਖ ਸੱਜਣ ਪੁਰਖ ਉਸ ਯਾਰ ਦੀ ਦੱਸ ਮੈਨੂੰ ਪਾਏ, ਉਸ ਨੂੰ ਮੈਂ ਆਪਣਾ ਸਿਰ ਕੱਟ ਕੇ ਭੇਟ ਕਰ ਦਿਆਂ। ਮੇਰੀਆਂ ਅੱਖਾਂ ਉਸ ਦੇ ਦਰਸ਼ਨ ਲਈ ਤਰਸ ਰਹੀਆਂ ਹਨ। ਇਹ ਮਹਿਮਾ ਹੈ ਯਾਰ ਦੀ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਖ਼ੁਦ ਵੀ ਬਾਣੀ ਵਿਚ 'ਯਾਰ' ਤੇ 'ਮਿਤਰ' ਅੱਖਰ ਨੂੰ ਵਰਤਿਆ ਹੈ ਪਰ ਜਿੱਥੇ 'ਜਾਰ' ਅੱਖਰ ਵਰਤਿਆ ਹੈ ਉਥੇ ਇਹ ਕਿਸੇ ਮੰਦ ਪੁਰਖ ਦੇ ਸੰਬੰਧ ਵਿਚ ਵਰਤਿਆ ਹੈ। ਆਪ ਜੀ ਵੱਖੋ ਵੱਖਰੇ ਧਰਮਾਂ ਤੇ ਫ਼ਿਰਕਿਆਂ ਦੇ ਪੈਰੋਕਾਰਾਂ ਤੇ ਅਲੰਬਰਦਾਰਾਂ ਦਾ ਜ਼ਿਕਰ ਕਰਦਿਆਂ ਆਸਾ ਦੀ ਵਾਰ ਵਿਚ ਫ਼ੁਰਮਾਉਂਦੇ ਹਨ ਕਿ ਇਨ੍ਹਾਂ ਦਾ ਫ਼ਰਜ਼ ਤੇ ਧਰਮ ਕੀ ਸੀ ਪਰ ਦੇਖੋ ਇਹ ਕਰਨ ਕੀ ਲੱਗ ਪਏ ਹਨ। ਮੁਸਲਮਾਨ ਨੇ ਸਿਫ਼ਤ ਸ਼ਰੀਅਤ ਕਰਨੀ ਸੀ ਪਰ ਉਹ ਉਹਨੂੰ ਛੱਡ ਕੇ ਬਦੀ ਵਿਚ ਪੈ ਗਿਆ। ਹਿੰਦੂ ਨੂੰ ਪਰਮਾਤਮਾ ਦੇ ਆਪਾਰ ਦਰਸ਼ਨ ਦਾ ਪੁਜਾਰੀ ਤੇ ਪ੍ਰਸੰਸਕ ਹੋਣਾ ਚਾਹੀਦਾ ਸੀ ਪਰ ਉਹ ਪੈ ਗਿਆ ਤੀਰਥ ਨਹਾਉਣ ਤੇ ਅਰਚਨਾ ਪੂਜਾ ਵਿਚ। ਅਸਲ ਕੰਮ ਵਿਸਾਰ ਹੀ ਬੈਠਾ। ਜੋਗੀ ਨੇ ਨਿਰੰਕਾਰ ਅਲੱਖ ਪਰਮਾਤਮਾ ਦੀ ਆਰਾਧਨਾ ਕਰਨੀ ਸੀ ਪਰ ਉਹ ਅਲੱਖ ਨਿਰੰਕਾਰ ਨੂੰ ਛੱਡ ਕੇ ਕਾਇਆ ਨੂੰ ਸੁਕਾਉਣ, ਸਾੜਨ ਤੇ ਕਾੜਨ ਵਿਚ ਲੱਗ ਪਿਆ। ਜਿਥੇ ਸੰਸਾਰ ਤਿਆਗਿਆ, ਉਥੇ ਜਪੁ ਵੀ ਤਿਆਗ ਦਿੱਤਾ, ਬਸ ਜਾਪ ਤਾਪ ਵਿਚ ਪੈ ਗਏ।

**ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ ॥**
**ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥**
**ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥**
**ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ ॥**
**ਜੋਗੀ ਸੁੰਨਿ ਧਿਆਵਨਿ੍ ਜੇਤੇ ਅਲਖ ਨਾਮੁ ਕਰਤਾਰੁ ॥**
**ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥**

*(ਵਾਰ ਆਸਾ ਮ: ੧, ਪੰਨਾ ੪੬੫)*

ਇਸੇ ਹੀ ਤਰ੍ਹਾਂ ਪਾਤਿਸ਼ਾਹ ਕਈ ਹੋਰ ਫ਼ਿਰਕਿਆਂ ਤੇ ਮਤਾਂ ਦਾ ਜ਼ਿਕਰ ਕਰਦਿਆਂ ਫ਼ੁਰਮਾਂਦੇ ਹਨ ਕਿ ਸਭ ਹੀ ਉਲਝੇ ਪਏ ਹਨ। ਪਾਰਬ੍ਰਹਮ ਨੂੰ ਤਿਆਗ ਬੈਠੇ ਹਨ। ਆਤਮਾ ਨੂੰ ਪਰਮਾਤਮਾ ਦੇ ਨਾਲ ਜੋੜਨ ਦਾ ਉਪਰਾਲਾ ਨਹੀਂ ਹੋਵੇਗਾ। ਕਰਮ ਕਾਂਡ ਕਾਰਨ ਹਉਮੈ ਵਧ ਰਹੀ ਹੈ। ਇਸੇ ਸੰਦਰਭ ਵਿਚ ਗੁਰੂਦੇਵ ਅੱਗੇ ਚੱਲ ਕੇ ਫ਼ੁਰਮਾਂਦੇ ਹਨ ਕਿ ਇਸ ਤੋਂ ਇਲਾਵਾ ਚੋਰ, ਜਾਰ ਜਾਂ ਵਿਗੜੇ ਹੋਏ ਖ਼ਰਾਬ ਲੋਕ ਆਪਣੇ ਬਲ ਦਾ ਗ਼ਲਤ ਇਸਤੇਮਾਲ ਕਰ ਕੇ ਜੋ ਕੋਈ ਪਿਛਲੀ ਕਮਾਈ ਹੈ ਵੀ ਸੀ, ਉਹ ਇਸ ਕ਼ੀਮਤੀ ਜਨਮ ਵਿਚ ਗੁਆ ਬੈਠੇ ਹਨ। ਜੋ ਉਨ੍ਹਾਂ ਕੋਲ ਸੀ, ਉਸ ਨੂੰ ਖਾ ਉਡਾ ਛੱਡਿਆ ਹੈ ਤੇ ਉਹ ਸਮਝਦੇ ਹਨ ਕਿ ਅਸੀਂ ਵੀ ਬੜਾ ਵੱਡਾ ਮਾਰਕਾ ਮਾਰ ਲਿਆ ਹੈ :

**ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ ॥**
**ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ ॥**

*(ਵਾਰ ਆਸਾ ਮ: ੧, ਪੰਨਾ ੪੬੬)*

ਇਥੇ ਇਹਤਿਆਤ ਵਾਲੀ ਗੱਲ ਇਹ ਹੈ ਕਿ ਇਥੇ ਇਸ ਤੁਕ ਵਿਚ 'ਜਾਰ' ਦੀ ਥਾਵੇਂ ਅੱਖਰ 'ਯਾਰ' ਨਹੀਂ ਵਰਤਣਾ ਚਾਹੀਦਾ। ਇਹ ਚੋਰਾਂ ਜਾਰਾਂ ਹੈ, ਚੋਰ ਯਾਰਾਂ ਨਹੀਂ।

ਇਸੇ ਹੀ ਅੱਖਰ ਦਾ ਇਸਤੇਮਾਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਵਾਰ ਤੋਂ ਵੱਧ ਆਪਣੀ ਬਾਣੀ ਅੰਦਰ ਕੀਤਾ ਹੈ। ਆਪ ਜੀ ਸੂਹੀ ਦੀ ਵਾਰ ਵਿਚ ਵਾਹਿਗੁਰੂ ਦੁਆਰਾ ਬਣਾਏ ਹੋਏ :

**ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥**
**ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥**
**ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥**
**ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥**
**ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ ॥**
**ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ ॥੧॥**

*(ਵਾਰ ਸੂਹੀ ਮ: ੩, ਮ: ੧, ਪੰਨਾ ੭੯੦)*

ਨੀਵੀਂ ਬਿਰਤੀ ਵਾਲੇ ਉਨ੍ਹਾਂ ਮਨੁੱਖਾਂ ਦਾ ਜ਼ਿਕਰ ਕਰਦੇ ਹਨ ਜਿਹੜੇ ਕਿਧਰੇ ਵੀ ਚਾਹੇ ਜਾਂ ਸਾਲਾਹੇ ਨਹੀਂ ਜਾਂਦੇ। ਦੂਜਿਆਂ ਦਾ ਮਾਲ ਚਲਾਕੀ ਨਾਲ ਹਥਿਆਉਣ ਵਾਲੇ ਚੋਰ, ਪੇਸ਼ਾ ਕਰਨ ਵਾਲੀਆਂ ਵੇਸਵਾਵਾਂ, ਮੋਮੋਠੱਗਣੀਆਂ, ਚਲਾਕ ਔਰਤਾਂ ਨੇ ਆਪਣਾ ਪਰਪੰਚ ਬਣਾਇਆ ਹੋਇਆ ਹੈ। ਇਨ੍ਹਾਂ ਦੇ ਬਿਲਕੁਲ ਨਾਲ ਚੋਰਾਂ ਦਾ ਜ਼ਿਕਰ ਕਰਨ ਤੋਂ ਬਾਦ ਜਾਰਾਂ ਦਾ ਜ਼ਿਕਰ ਕਰਦੇ ਹਨ। ਜਾਰ ਮੰਦੀ ਭਾਵਨਾ ਤੇ ਨੀਵੀਂ ਬਿਰਤੀ ਵਾਲੇ ਮਨੁੱਖ ਹਨ। ਯਾਰ ਇਕ ਅਤਿ ਉਤਮ ਤੇ ਪਵਿੱਤਰ ਰਿਸ਼ਤਾ ਹੈ।

ਧਰਮ ਨੂੰ ਨਾ ਮੰਨਣ ਵਾਲੇ ਨੂੰ ਇਨ੍ਹਾਂ ਵੇਦੀਨਾਂ ਦੀ ਬੇਦੀਨਾਂ ਨਾਲ ਬਣ ਆਉਂਦੀ ਹੈ। ਇਹੋ ਜਿਹੇ ਲੋਕਾਂ ਨੂੰ ਵਾਹਿਗੁਰੂ ਦੀ ਸਿਫ਼ਤ ਦਾ ਕੋਈ ਅੰਦਾਜ਼ਾ ਹੀ ਨਹੀਂ। ਇਨ੍ਹਾਂ ਦਾ ਮਨ ਸ਼ੈਤਾਨ ਦਾ ਟਿਕਾਣਾ ਬਣਿਆ ਹੋਇਆ ਹੈ। ਇਹ ਇਸ ਪ੍ਰਕਾਰ ਦੇ ਗੰਧਰਵ-ਬੁੱਧੀ ਦੇ ਲੋਕ ਹਨ ਕਿ ਜੇ ਇਹ ਭੇਖ ਮਾਰਿਆਂ ਧਾਰਮਿਕ ਚਿੰਨ੍ਹ ਧਾਰਨ ਕਰ ਵੀ ਲੈਂਦੇ ਹਨ ਫਿਰ ਵੀ ਇਨ੍ਹਾਂ ਨੇ ਕੂੜ ਕੁਸੱਤ ਤੇ ਕੁਕਰਮਾਂ ਦੀ ਖੇਹ ਅਤੇ ਮਿੱਟੀ ਵਿਚ ਹੀ ਵਿਚਰਨਾ ਹੈ। ਇਨ੍ਹਾਂ ਦਾ ਜ਼ਿਕਰ ਪਾਤਿਸ਼ਾਹ ਬਿਲਕੁਲ ਇਸੇ ਹੀ ਤਰ੍ਹਾਂ ਕਰ ਰਹੇ ਹਨ ਜਿਵੇਂ ਜਪੁਜੀ ਸਾਹਿਬ ਦੀ ਸਤਾਰ੍ਹਵੀਂ ਪਉੜੀ ਵਿਚ "ਅਸੰਖ ਚੋਰ ਹਰਾਮ ਖੋਰ....." ਦਾ ਜ਼ਿਕਰ ਕਰਦੇ ਹਨ। 'ਜਾਰ' ਤੇ 'ਯਾਰ' ਅੱਖਰ ਦੇ ਸੰਦਰਭ ਵਿਚ ਇਸ ਭਾਵਨਾ ਨੂੰ ਦ੍ਰਿੜ੍ਹ ਕਰਨਾ ਹੈ, ਕਿ ਬਾਣੀ ਦੇ ਅੱਖਰ ਜਾਂ ਗੁਰੂ ਹੁਕਮਾਂ ਨੂੰ ਉਸੇ ਤਰ੍ਹਾਂ ਹੀ ਪੜ੍ਹਿਆ, ਵਾਚਿਆ ਤੇ ਅਰਥਾਇਆ ਜਾਏ ਜਿਵੇਂ ਪਾਤਸ਼ਾਹ ਫ਼ੁਰਮਾਂਦੇ ਹਨ।

ਭਾਈ ਗੁਰਦਾਸ ਜੀ ਗੁਰਬਾਣੀ ਦੇ ਸ੍ਰੇਸ਼ਟ ਵਿਆਖਿਆਕਾਰ ਹਨ। ਉਨ੍ਹਾਂ ਨੇ ਗੁਰਬਾਣੀ ਦੇ ਸੰਦਰਭਾਂ ਨੂੰ ਲੈ ਕੇ ਬੜੀਆਂ ਘੁੰਡੀਆਂ ਦੀ ਵਿਆਖਿਆ ਕੀਤੀ ਹੈ। ਬੇਅੰਤ ਰਮਜ਼ਾਂ ਖੋਲ੍ਹੀਆਂ ਹਨ। ਅਸੀਂ ਐਸੇ ਅਲਪ ਮੱਤ ਵਾਲੇ ਹਾਂ ਕਿ ਉਸ ਵਿਚ ਵੀ ਰਲਾ ਪਾਉਣ ਤੋਂ ਬਾਜ਼ ਨਹੀਂ ਆਉਂਦੇ। ਰਲਾ ਵੀ ਪਾਉਂਦੇ ਹਾਂ ਤੇ ਰੌਲਾ ਵੀ ਪਾਉਂਦੇ ਹਾਂ।

ਭਾਈ ਜੀ ਨੇ ਅੱਖਰਾਂ ਦੀ ਵੱਖਰ, ਵੱਖਰ ਦੀ ਮਿਠਤੁ ਅਤੇ ਉਸ ਮਿਠਤੁ ਦੇ ਗੋਝ ਭਾਵਾਂ ਨੂੰ ਬੜੀ ਸ਼ਰਧਾ ਭਰੀ ਸਤਰਕਤਾ ਨਾਲ ਨਿਖੇੜਿਆ ਹੈ। ਗਿਆਨ ਨੂੰ ਕਦੀ ਵੀ ਸ਼ਰਧਾ ਤੇ ਸਤਿਕਾਰ ਉੱਤੇ ਹਾਵੀ ਨਹੀਂ ਹੋਣ ਦਿੱਤਾ। ਅੱਜ ਸਾਨੂੰ ਵੀ ਉਸੇ ਹੀ ਅਦਰਸ਼ ਨੂੰ ਸਾਹਮਣੇ ਰੱਖ ਕੇ ਗੁਰਬਾਣੀ ਦੀ ਅੰਤਰੀਵ ਭਾਵਨਾ ਨੂੰ ਸਮਝਣਾ ਚਾਹੀਦਾ ਹੈ। ਇਹੀ ਕਾਰਨ ਹੈ ਕਿ ਮਹਾਰਾਜ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਆਖਿਆ ਹੈ।

ਅਸੀਂ ਔਗੁਣ ਭਰੇ ਹਾਂ। ਸਾਡੀ ਅਲਪ ਮੱਤ ਥੋੜ੍ਹੀ ਹੈ, ਬਹੁਤਾ ਗਿਆਨ ਵੀ ਨਹੀਂ, ਗੁਰੂ ਪਿਤਾ ਵੱਲ ਧਿਆਨ ਵੀ ਨਹੀਂ। ਅਸੀਂ ਉਂਝ ਹੀ ਊਣੇ ਊਣੇ ਹਾਂ। ਪਰ ਜੇ ਰਤਾ ਕੋਈ ਗੱਲ ਕਰੇ ਤਾਂ ਅਸੀਂ ਭਰੇ ਪੀਤੇ ਹਾਂ। ਬਾਣੀ ਅਪਰੰਪਾਰ ਹੈ, ਸ਼ਬਦ ਬੇਅੰਤ ਹੈ, ਸਤਿਗੁਰੂ ਦੀ ਮਹਿਮਾ ਅਗਾਧਿ ਬੋਧ ਹੈ। ਇਸ ਲਈ ਕਦੀ ਵੀ ਇਹ ਨਹੀਂ ਸਮਝਣਾ ਚਾਹੀਦਾ ਕਿ ਗੁਰਬਾਣੀ ਦੇ ਅਰਥਾਂ ਜਾਂ ਵਿਆਖਿਆ ਬਾਰੇ ਇਹ ਗੱਲ ਅੰਤਿਮ ਹੈ। ਗੱਲ ਇਹ ਹੈ ਕਿ ਦਾਤਾ, ਤੂੰ ਜਿਤਨੀ ਕੁ ਮੱਤ ਦਿੱਤੀ ਸੀ, ਉਤਨੇ ਕੁ ਤੇਰੇ ਗੁਣ ਗਾਏ ਹਨ। ਕ੍ਰਿਪਾ ਨਿਧੁ ਨਿਤ ਮੇਰੇ ਹਿਰਦੇ ਵੱਸੋ ਜੀ! ਤੁਸੀਂ ਕ੍ਰਿਪਾ ਦਾ ਖ਼ਜ਼ਾਨਾ ਤੇ ਦਿਆਲਤਾ ਦਾ ਘਰ ਹੋ। ਮੈਂ ਤੁਹਾਡੇ ਦੁਆਰ 'ਤੇ ਖੜ੍ਹਾ ਹਾਂ। ਮੇਰੇ ਦਸਵੇਂ ਦੁਆਰ ਵਿਚ ਵੀ ਸੋਝੀ ਪਾਉ ਤੇ ਚਾਨਣ ਕਰੋ।

ਗੁਰਬਾਣੀ ਦੇ ਅਰਥਾਂ ਸੁਬੰਧੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿਖਰਲੇ ੫੨ ਬਚਨਾਂ ਵਿਚ ਹੁਕਮ ਕੀਤਾ ਹੈ ਕਿ ਗੁਰਬਾਣੀ ਦੇ ਅਰਥ ਗੁਰਸਿੱਖ ਪਾਸੋਂ ਹੀ ਕਰਾਏ ਜਾਣ। ਇਸ ਦਾ ਭਾਵ ਹੈ ਕਿ ਗੁਰਸਿੱਖ ਅਨਿਨ ਤੇ ਅਟੁੱਟ ਵਿਸ਼ਵਾਸ ਵਾਲਾ ਨਿਰੰਕਾਰ ਅਕਾਲ ਪੁਰਖ ਦਾ ਪੁਜਾਰੀ ਹੈ। ਉਹ ਅੱਖਰਾਂ ਨੂੰ ਤੋੜੇਗਾ ਨਹੀਂ। ਆਪਣਾ ਢਿੱਡ ਭਰਨ ਲਈ ਤੇ ਆਪਣੇ ਫ਼ਾਇਦੇ ਲਈ ਅਰਥਾਂ ਨੂੰ ਮਰੋੜੇਗਾ ਨਹੀਂ। ਗੁਰਬਾਣੀ ਤੇ ਗੁਰੂ ਦਾ ਸੁਭਾਅ ਗੁਰਸਿੱਖ ਨੂੰ ਪਤਾ ਹੈ। ਉਹ, "ਜਬ ਦੇਖਹੁ ਤਾ ਸਭ ਕਿਛੁ ਮੂਲ" ਦੇ ਮੂਲ ਸਿਧਾਂਤ ਨੂੰ ਸਮਝਦਾ ਹੈ। ਆਨੰਦ ਮੂਲ ਰਾਮ ਨੂੰ ਜ਼ਾਹਿਰਾ ਦੇਖਦਾ ਰਹਿੰਦਾ ਹੈ ਅਤੇ ਉਸ ਤੋਂ ਬਾਹਿਰਾ ਨਹੀਂ ਜਾਂਦਾ। ਗੁਰਬਾਣੀ ਇਕ ਦੀ ਮਹਿਮਾ ਹੈ, ਇਕ ਤੋਂ ਸ਼ੁਰੂ ਹੈ ਤੇ ਇਕ ਉੱਤੇ ਹੀ ਸਮਾਪਤ ਹੈ। ਖੋਜੀ ਵਿਕਸਿਤ ਹੋਣਗੇ, ਬਹਿਸ ਮੁਬਾਹਿਸੇ ਵਾਲੇ ਬਾਦੀ ਵਿਨਾਸ਼ ਹੋਣਗੇ। ਅੱਖਰਾਂ ਦੀ ਉਦਗਮ ਸਰੋਤ ਭਾਵਨਾ ਭਲੀ ਪ੍ਰਕਾਰ ਹੈ। ਅਜਿਹਾ ਹੀ ਹੁਕਮ ਪਾਤਿਸ਼ਾਹ "ਖੋਜੀ ਉਪਜੈ ਬਾਦੀ ਬਿਨਸੈ" ਵਿਚ ਕੀਤਾ ਹੈ।

# ਨੀਂਦ

ਨੀਂਦ ਮਨੁੱਖ ਦੇ ਸਰੀਰ ਦੀ ਇਕ ਅਵੱਸ਼ਕ ਜ਼ਰੂਰਤ ਹੈ। ਮਨੁੱਖ ਜਦੋਂ ਕੰਮ ਕਰਦਾ, ਉੱਠਦਾ ਬਹਿੰਦਾ ਆਪਣੀ ਦਿਨਚਰੀਆ ਵਿਚ ਥੱਕ ਜਾਂਦਾ ਹੈ ਤਾਂ ਉਸ ਦੇ ਸਰੀਰ ਵਿਚਲੇ ਤੰਤੂ ਘਸ ਕੇ ਹੰਢ ਜਾਂਦੇ ਹਨ। ਇਸ ਪ੍ਰਕਾਰ ਉਸ ਦੇ ਕੰਮ ਕਰਨ ਦੀ ਸ਼ਕਤੀ ਕਮਜ਼ੋਰ ਪੈ ਜਾਂਦੀ ਹੈ। ਸੌਣ ਨਾਲ ਇਨ੍ਹਾਂ ਤੰਤੂਆਂ ਦਾ ਮੁੜ ਨਿਰਮਾਣ ਹੁੰਦਾ ਹੈ। ਇਸ ਪ੍ਰਕਾਰ ਮਨੁੱਖ ਫਿਰ ਤਰੋ-ਤਾਜ਼ਾ ਹੋ ਕੇ ਆਪਣੇ ਕੰਮਕਾਰ ਨੂੰ ਭਲੀ ਪ੍ਰਕਾਰ ਕਰ ਸਕਦਾ ਹੈ ਅਤੇ ਆਪਣੇ ਫ਼ਰਜ਼ਾਂ ਦਾ ਨਿਬਾਹ ਸੁਚੱਜੇ ਢੰਗ ਨਾਲ ਕਰਨ ਯੋਗ ਹੋ ਜਾਂਦਾ ਹੈ। ਨੀਂਦ ਕਿਤਨੀ ਹੋਵੇ, ਕਦੋਂ ਹੋਵੇ, ਇਸ ਬਾਰੇ ਕੋਈ ਬਹੁਤੀ ਬਹਿਸ ਨਹੀਂ। ਜਿਸ ਤਰ੍ਹਾਂ ਹਰ ਮਨੁੱਖ ਦੀ ਭੁੱਖ ਵੱਖ ਵੱਖ ਹੈ, ਕੋਈ ਘੱਟ ਖਾਂਦਾ ਹੈ ਤੇ ਕੋਈ ਵੱਧ। ਬਿਲਕੁਲ ਇਸੇ ਤਰ੍ਹਾਂ ਹੀ ਨੀਂਦ ਸਬੰਧੀ ਹੈ। ਕੋਈ ਘੱਟ ਸੌਂਦਾ ਹੈ ਤੇ ਕੋਈ ਵੱਧ। ਕਈ ਬੰਦੇ ਦੁਪਹਿਰੀਂ ਖਾਣਾ ਖਾਣ ਮਗਰੋਂ ਝੱਟ ਕੁ ਜ਼ਰੂਰ ਲੰਮੇ ਪੈਂਦੇ ਹਨ, ਕਈ ਰਾਤੀਂ ਦੇਰ ਨਾਲ ਸੌਂਦੇ ਹਨ ਅਤੇ ਕਈ ਸਵੇਰੇ ਜਲਦੀ ਉੱਠਦੇ ਹਨ। ਇਸ ਬਾਰੇ ਗੁਰਬਾਣੀ ਨੇ ਅੰਮ੍ਰਿਤ ਵੇਲਾ ਸੰਭਾਲਣ ਉੱਤੇ ਜ਼ੋਰ ਦਿੱਤਾ ਹੈ। ਇਸ ਲਈ ਕਿਸੇ ਬਹਾਨੇ ਨੂੰ ਨਹੀਂ ਮੰਨਿਆ।

ਨੀਂਦ ਸਬੰਧੀ ਬਹੁਤ ਸਾਰੇ ਵੱਖ ਵੱਖ ਵਿਚਾਰ ਹਨ ਤੇ ਕਈ ਭੁਲੇਖੇ ਵੀ ਪਾਏ ਜਾਂਦੇ ਹਨ। ਗੁਰਮਤਿ ਨੇ ਹਮੇਸ਼ਾ ਹੀ ਸਾਡੇ ਭਰਮ ਭੁਲੇਖੇ ਕੱਢ ਕੇ ਜੀਵਨ ਨੂੰ ਭਲੀ ਪ੍ਰਕਾਰ ਲੇਖੇ ਲਾਉਣ ਦਾ ਸੁਚੱਜਾ ਰਸਤਾ ਦੱਸਿਆ ਹੈ। ਐਸਾ ਹੀ ਰਸਤਾ ਨੀਂਦ ਸਬੰਧੀ ਗੁਰਬਾਣੀ ਵਿਚੋਂ ਪ੍ਰਾਪਤ ਹੋ ਜਾਏਗਾ।

ਖਾਣ, ਪਹਿਨਣ, ਧਨ ਉਪਾਰਜਨ ਅਤੇ ਜ਼ਿੰਦਗੀ ਦੇ ਹੋਰ ਕਾਰਜਾਂ ਸਬੰਧੀ ਗੁਰਮਤਿ ਨੇ ਸਹਿਜ ਦਾ ਸੰਤੁਲਿਤ ਰਸਤਾ ਦੱਸਿਆ ਹੈ। ਜ਼ਿੰਦਗੀ ਨੂੰ ਕਿਧਰੇ ਉਲਾਰ ਨਹੀਂ ਹੋਣ ਦਿੱਤਾ। ਅਜਿਹਾ ਹੀ ਨੀਂਦ ਬਾਰੇ ਵੀ ਹੈ। ਇਤਨਾ ਵੀ ਨਹੀਂ ਸੌਣਾ ਕਿ, "ਸੁਤਿਆ ਗਈ ਵਿਹਾਇ" ਵਾਲੀ ਹਾਲਤ ਬਣ ਜਾਏ ਅਤੇ ਇਤਨਾ ਜਾਗਣਾ ਵੀ ਨਹੀਂ ਕਿ ਸਾਰੀ ਰਾਤ ਜਾਂ ਕਈ ਕਈ ਰਾਤਾਂ ਜਾਗਦਾ ਰਹੇ ਤੇ ਫਿਰ ਕਹੇ ਕਿ ਮੈਂ ਸਾਰੀ ਰਾਤ ਨਾਮ ਜਪਦਾ ਰਿਹਾ ਹਾਂ। ਇਹ ਹੱਠ ਹੈ। ਹੱਠ ਨੂੰ ਸਤਿਗੁਰੂ ਨੇ ਵਿਵਰਜਿਤ ਕੀਤਾ ਹੈ। ਹੱਠ ਨਾਲ ਕੋਈ ਪ੍ਰਾਪਤੀ ਨਹੀਂ ਹੋ ਸਕਦੀ। ਸੁਚੱਜਾ ਸੁਖਾਲਾ ਜੀਵਨ ਸੰਤੁਲਨ ਵਿਚ ਹੈ। ਆਦੇਸ਼ ਇਹ ਕੀਤਾ ਗਿਆ ਹੈ ਕਿ ਮਨੁੱਖ ਆਤਮਿਕ ਨੀਂਦੇ ਨਾ ਸੁੱਤਾ ਰਹੇ। ਆਤਮਿਕ ਤੌਰ 'ਤੇ ਜਾਗਰੂਕ ਮਨੁੱਖ ਆਪਣੀ ਮੰਜ਼ਲ ਨੂੰ ਸੌਖਿਆਂ ਹੀ ਪ੍ਰਾਪਤ ਕਰ ਲਏਗਾ। ਗੁਰਬਾਣੀ ਨੇ ਬੜੀ ਸੁਚੱਜਤਾ ਨਾਲ ਹੁਕਮ ਕੀਤਾ ਹੈ ਕਿ ਮਨਮੁਖ ਮਾਇਆ ਦੇ ਮੋਹ ਪਿਆਰ ਵਿਚ ਸੁੱਤਾ ਪਿਆ ਹੈ ਅਤੇ ਗੁਰਮੁਖ ਗੁਣ ਗਿਆਨ ਵਿਚਾਰਨ ਵਿਚ ਜਾਗਰਿਤ ਹੈ। ਇਥੇ ਸਰੀਰਕ ਨੀਂਦ ਜਾਂ ਹੱਠ ਦੇ ਜਾਗੇ ਤੇ ਜਾਗਰਣ ਨੂੰ ਕੋਈ ਦਖ਼ਲ ਨਹੀਂ।

**ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ ॥**
**ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥**
**ਸੇ ਜਨ ਜਾਗੇ ਜਿਨ ਨਾਮ ਪਿਆਰਿ ॥੧॥**
**ਸਹਜੇ ਜਾਗੈ ਸਵੈ ਨ ਕੋਇ ॥**
**ਪੂਰੇ ਗੁਰ ਤੇ ਬੂਝੈ ਜਨੁ ਕੋਇ ॥੧॥ਰਹਾਉ॥**

*(ਗਉੜੀ ਗੁਆਰੇਰੀ ਮ: ੩, ਪੰਨਾ ੧੬੦)*

ਉਹੀ ਮਨੁੱਖ ਜਾਗਦੇ ਸਮਝੇ ਜਾਣਗੇ, ਜੋ ਨਾਮ ਦੇ ਪਿਆਰ ਵਿਚ ਸਤਰਕ, ਸਾਵਧਾਨ

ਤੇ ਇਕਾਗਰਚਿੱਤ ਹਨ। ਜਿਨ੍ਹਾਂ ਨੂੰ ਵਾਹਿਗੁਰੂ-ਨਾਮ ਨਾਲ ਮੁਹੱਬਤ ਹੈ। ਜਿਹੜੇ ਸੱਜਣ ਪੁਰਖ ਸਹਿਜ ਵਿਚ ਹਨ ਉਹ ਜਾਗ ਰਹੇ ਹਨ, ਉਹ ਸੁੱਤੇ ਨਹੀਂ ਜਾਂ ਇੰਜ ਕਹੀਏ, ਕਿ ਉਹ ਸੁੱਤਿਆਂ ਵੀ ਜਾਗ ਰਹੇ ਹਨ ਕਿਉਂਕਿ ਉਨ੍ਹਾਂ ਅੰਦਰ ਸੁਤੇ-ਸਿੱਧ ਸਦਾ ਹੀ ਇਕ ਲਗਨ ਹੈ। ਉਹ ਨਾਮ ਨਾਲ ਜੁੜੇ ਹੋਏ ਹੁੰਦੇ ਹਨ। ਇਹੀ ਸਹਿਜ ਭਰੀ ਸੰਤੁਲਿਤ ਆਵੱਸ਼ਕਤਾ ਹੈ ਜੋ ਜਾਗਣ ਤੇ ਸੌਣ ਵਿਚ ਸੰਜਮ ਪੈਦਾ ਕਰਦੀ ਹੈ। ਇਸ ਗੱਲ ਦਾ ਗਿਆਨ ਪੂਰੇ ਗੁਰੂ ਪਾਸੋਂ ਹੁੰਦਾ ਹੈ ਅਤੇ ਇਸ ਗਿਆਨ ਪ੍ਰਾਪਤੀ ਮਗਰੋਂ ਹੋਰ ਰੌਲੇ ਮੁੱਕ ਜਾਂਦੇ ਹਨ।

ਮਨੁੱਖ ਤਰ੍ਹਾਂ ਤਰ੍ਹਾਂ ਦੇ ਭੋਜਨ ਖਾ ਕੇ ਪਸ਼ੂ ਵਾਂਗੂੰ ਪੇਟ ਭਰ ਕੇ ਸੌਂ ਜਾਏ, ਅਜਿਹੀ ਨੀਂਦ ਨੂੰ ਗੁਰਮਤਿ ਨੇ ਹਮੇਸ਼ਾ ਨਕਾਰਿਆ ਹੈ। ਜਿਹੜੇ ਪੁਰਖ ਮਾਇਆ, ਮਮਤਾ, ਮੋਹ ਅਤੇ ਹਉਮੈ ਵਿਚ ਸੱਚ ਨਾਲੋਂ ਟੁੱਟੇ ਹੋਏ ਹਨ, ਸੱਚ ਵਲੋਂ ਮੂੰਹ ਮੋੜ ਚੁੱਕੇ ਹਨ, ਉਨ੍ਹਾਂ ਨੂੰ ਵੀ ਸੁੱਤਾ ਹੋਇਆ ਕਿਹਾ ਹੈ। ਇਹ ਸੌਣਾ ਇਕ ਅਜਿਹੀ ਨੀਂਦ ਹੈ, ਜੋ ਮੌਤ ਤੋਂ ਘੱਟ ਨਹੀਂ। ਐਸੇ ਪੁਰਖ ਨੂੰ ਜੀਉਂਦਿਆਂ ਵੀ ਮੋਇਆਂ ਵਰਗਾ ਹੀ ਸਮਝਿਆ ਹੈ। ਮਨਮੁਖ ਜਾਂ ਲੋਭੀ ਪੁਰਖ ਦਿਨ ਰਾਤ ਕੋਹਲੂ ਦੇ ਬੈਲ ਵਾਂਗ ਮਿਹਨਤ ਕਰਦਾ ਹੈ, ਰਾਤਾਂ ਭੰਨਦਾ ਹੈ ਤੇ ਜਾਗਦਾ ਰਹਿੰਦਾ ਹੈ। ਇਸ ਜਾਗੇ ਦੀ ਕੋਈ ਮਹਾਨਤਾ ਨਹੀਂ। ਗੁਰਮੁਖ ਸੱਜਣ ਵਾਹਿਗੁਰੂ ਦੇ ਬਿਰਹਾ ਵਿਚ ਜਾਗਦਾ ਰਹਿੰਦਾ ਹੈ, ਫਿਰ ਉਹ ਨੀਂਦ ਮੰਗਦਾ ਹੈ। ਅਜਿਹੀ ਨੀਂਦ ਵਿਚ ਕੋਈ ਮਾੜੀ ਗੱਲ ਨਹੀਂ, ਉਹ ਸਦਪੁਰਖ ਨੀਂਦ ਵਿਚ ਵੀ ਵਾਹਿਗੁਰੂ ਨੂੰ ਨਹੀਂ ਭੁੱਲੇਗਾ ਅਤੇ ਮੰਗ ਕਰੇਗਾ ਕਿ ਹੇ ਪਾਤਿਸ਼ਾਹ! ਮੇਰੇ ਸੁਪਨੇ ਵਿਚ ਵੀ ਮੈਨੂੰ ਤੂੰ ਹੀ ਦਿੱਸ। ਮੈਂ ਤੇਰੇ ਹੀ ਦਰਸ਼ਨ ਕਰਾਂ, ਤੇਰੇ ਬਿਨਾ ਹੋਰ ਕਿਸੇ ਨੂੰ ਨਾ ਦੇਖਾਂ! ਤੇਰੇ ਬਾਝ ਮੈਨੂੰ ਹੋਰ ਨਾ ਦਿੱਸੇ। ਨੀਂਦ ਆਵੇ ਤੇ ਸੁਪਨੇ ਵਿਚ ਵੀ ਤੇਰਾ ਹੀ ਦੀਦਾਰ ਹੋਵੇ।

**ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ॥**
**ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ॥**

*(ਗਉੜੀ ਮ: ੫, ਪੰਨਾ ੨੪੯)*

ਇਸ ਪ੍ਰਕਾਰ ਸਤਿਗੁਰਾਂ ਨੇ ਇਹ ਭਰਮ ਮੁਕਾ ਦਿੱਤਾ ਕਿ ਜਾਗੇ ਕਰਨੇ, ਤਾੜੀ ਲਾਉਣਾ ਜਾਂ ਜਾਗਰਣ ਕਰਨ ਜਿਹੇ ਕਾਰਜਾਂ ਦੀ ਲੋੜ ਨਹੀਂ। ਜਿਹੜੀਆਂ ਆਤਮਾਵਾਂ ਆਪਣੇ ਪਤੀ ਪ੍ਰਮੇਸ਼੍ਵਰ ਨਾਲ ਜੁੜੀਆਂ ਹੋਈਆਂ ਹਨ, ਉਹ ਕਦੀ ਨਹੀਂ ਸੌਂਦੀਆਂ ਅਤੇ ਜਿਨ੍ਹਾਂ ਦਾ ਮਨ ਆਪਣੇ ਪ੍ਰੀਤਮ ਨਾਲ ਨਹੀਂ ਹਿਲਿਆ ਮਿਲਿਆ, ਉਨ੍ਹਾਂ ਨੂੰ ਜਾਗਦਿਆਂ ਵੀ ਪ੍ਰਾਪਤੀ ਨਹੀਂ ਹੋਣੀ। ਸ੍ਰੀ ਗੁਰੂ ਨਾਨਕ ਦੇਵ ਜੀ ਬਿਰਹਾ ਵਿਚ ਆਪਣੇ ਪਿਆਰੇ ਨੂੰ ਮਿਲਣ ਦੀ ਤੀਬਰ ਇੱਛਾ ਦਾ ਜ਼ਿਕਰ ਕਰਦਿਆਂ ਫ਼ੁਰਮਾਉਂਦੇ ਹਨ ਕਿ ਬੇਅੰਤ ਹਾਰ-ਸ਼ਿੰਗਾਰ ਉਪਰਾਲੇ, ਚੂੜੀਆਂ, ਮੀਢੀਆਂ, ਸਰੀਰ ਨੂੰ ਸੰਵਾਰਨ ਖ਼ਾਤਰ ਕੀਤੇ, ਪ੍ਰੰਤੂ ਵਾਹਿਗੁਰੂ ਨਹੀਂ ਮਿਲਿਆ। ਮੈਂ ਆਪਣੇ ਆਪ ਨੂੰ ਭਲਾ ਸਮਝਦੀ ਹਾਂ। ਭਲੀ ਮੈਂ ਤਾਂ ਹਾਂ ਜੇ ਵਾਹਿਗੁਰੂ ਪਿਰ ਨੂੰ ਮੈਂ ਚੰਗੀ ਲੱਗਾਂ। ਮੈਂ ਰੋ ਰਹੀ ਹਾਂ। ਮੇਰਾ ਰੋਣ ਸੁਣ ਕੇ ਬਣਾਂ ਦੇ ਪੰਖੇਰੂ ਵੀ ਰੋ ਪਏ ਹਨ। ਰੱਬ ਕਰੇ ਹੁਣ ਅਜਿਹਾ ਹੋਵੇ ਕਿ ਮੈਨੂੰ ਨੀਂਦ ਆ ਜਾਏ ਅਤੇ ਸੁਪਨੇ ਵਿਚ ਵੀ ਮੇਰਾ ਪਿਆਰਾ ਮੈਨੂੰ ਮਿਲ ਸਕੇ।

**ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥**
**ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥**
**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥** *(ਵਡਹੰਸੁ ਮ: ੧, ਪੰਨਾ ੫੫੮)*

ਭਾਵ ਕਿ ਐਸੀ ਨੀਂਦ ਵੀ ਭਲੀ ਹੈ, ਜੇ ਸੁਪਨੇ ਵਿਚ ਪਿਆਰਾ ਮਿਲੇ। ਪਿਤਾ ਗੁਰੂ ਨੇ ਸਾਰੇ

ਭੁਲੇਖੇ ਮਿਟਾ ਦਿੱਤੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸਬੰਧ ਵਿਚ ਫ਼ੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਪਤੀ ਪਤਨੀ ਇਕੋ ਸੇਜ 'ਤੇ ਪਏ ਹੋਏ ਹਨ ਪਰ ਕਮਾਲ ਦੀ ਗੱਲ ਹੈ ਕਿ ਵਾਹਿਗੁਰੂ ਪਤੀ ਸਦਾ ਸਦਜਾਗਤ ਹੈ ਤੇ ਨਾਰੀ ਰੂਪ ਆਤਮਾ ਆਪਣਾ ਸਾਰਾ ਜੀਵਨ ਸੁਤੇ-ਸਿੱਧ ਬਿਤਾ ਦਿੰਦੀ ਹੈ।

# ਅਰਦਾਸ

'ਅਰਦਾਸ' ਅੱਖਰ ਦਾ ਭਾਵ ਆਮ ਕਰਕੇ ਬੇਨਤੀ, ਜੋਦੜੀ, ਅਰਜ਼ ਜਾਂ ਨਿਮਰਤਾ ਨਾਲ ਮੰਗੀ ਹੋਈ ਮੰਗ ਵਜੋਂ ਹੀ ਲਿਆ ਜਾਂਦਾ ਹੈ। ਫ਼ਾਰਸੀ ਵਿਚ ਅਰਜ਼ਦਾਸ਼ਤ ਦਾ ਮਤਲਬ ਕਿਸੇ ਸ਼ਕਤੀਸ਼ਾਲੀ ਮਨੁੱਖ ਜਾਂ ਅਦਾਲਤ ਵਿਚ ਲਾਈ ਗਈ ਅਰਜ਼ੀ (ਪਟੀਸ਼ਨ) ਤੋਂ ਲਿਆ ਜਾਂਦਾ ਹੈ। ਅਸੀਂ ਜੇ ਅਰਦਾਸ ਦਾ ਉਦਗਮ ਸੰਸਕ੍ਰਿਤ ਤੋਂ ਲਿਆ ਹੋਇਆ ਮੰਨੀਏ ਤਾਂ ਅਰਦਾਸ ਦਾ ਭਾਵ ਆਦੁਰਾਸ ਭਾਵ ਸਭ ਪਾਸਿਆਂ ਤੋਂ ਹਟ ਕੇ ਹਲੀਮੀ ਨਾਲ ਕੀਤੀ ਗਈ ਬੇਨਤੀ ਵੀ ਮੰਨਿਆ ਜਾਂਦਾ ਹੈ। ਇਨ੍ਹਾਂ ਭਾਵਨਾਵਾਂ ਨਾਲ ਕੋਈ ਵਿਖੇਵਾਂ ਦਰਸਾਉਣ ਜਾਂ ਕੁਝ ਹੋਰ ਸਿਧਾਂਤ ਦੇਣ ਦਾ ਮੇਰਾ ਕੋਈ ਭਾਵ ਨਹੀਂ। ਬਲਕਿ ਅਸੀਂ ਅਰਦਾਸ ਦਾ ਇਕ ਹੋਰ ਅਤਿ ਜ਼ਰੂਰੀ ਪੱਖ ਵੇਖਣਾ ਤੇ ਸਮਝਣਾ ਚਾਹੁੰਦੇ ਹਾਂ। ਇਸ ਭਾਵਨਾ ਦਾ ਪ੍ਰਗਟਾਅ ਤੇ ਗਿਆਨ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ ਵੱਖ ਥਾਵਾਂ 'ਤੇ ਅਣਗਿਣਤ ਵਾਰ ਆਏ ਅੱਖਰ 'ਅਰਦਾਸ' ਤੇ ਉਸ ਨਾਲ ਗੁਰੂ ਪਾਤਿਸ਼ਾਹਾਂ ਦੁਆਰਾ ਕੀਤੇ ਗਏ ਹੁਕਮਾਂ ਤੋਂ ਉਘੜ ਕੇ ਸਾਹਮਣੇ ਆਉਂਦਾ ਹੈ।

ਅਸੀਂ ਆਮ ਤੌਰ 'ਤੇ ਹਰ ਕਾਰਜ ਆਰੰਭਣ ਅਤੇ ਕਾਰਜ ਦੀ ਸਮਾਪਤੀ ਮਗਰੋਂ ਅਰਦਾਸ ਕਰਦੇ ਹਾਂ। ਕਿਸੇ ਵੀ ਦੀਵਾਨ ਦੇ ਭੋਗ ਤੋਂ ਮਗਰੋਂ ਅਰਦਾਸ ਹੋਇਆ ਕਰਦੀ ਹੈ। ਨਿਤਨੇਮ ਦੀ ਅਰਦਾਸ ਅਮੂਮਨ ਤ੍ਰਿਕਾਲਾਂ ਵੇਲੇ ਰਹਰਾਸਿ ਦੇ ਪਾਠ ਉਪਰੰਤ ਕੀਤੀ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੁਖਾਸਣ ਜਾਂ ਫਿਰ ਉਨ੍ਹਾਂ ਦੇ ਨਿੱਜ ਅਸਥਾਨ ਜਾਂ ਕਿਸੇ ਹੋਰ ਅਸਥਾਨ ਤੋਂ ਲੈ ਕੇ ਜਾਣ ਤੋਂ ਪਹਿਲਾਂ ਸਤਿਕਾਰ ਵਜੋਂ ਅਰਦਾਸ ਕੀਤੀ ਜਾਂਦੀ ਹੈ ਤੇ ਕਾਰਜ ਦੇ ਨਿਰਵਿਘਨ ਸਮਾਪਤ ਹੋਣ ਲਈ ਸਨਿਮਰ ਮੰਗ ਕੀਤੀ ਜਾਂਦੀ ਹੈ। ਕਾਰਜ ਦੀ ਸਫਲਤਾ ਪ੍ਰਾਪਤ ਹੋਣ ਮਗਰੋਂ ਸ਼ੁਕਰਾਨੇ ਦੀ ਅਰਦਾਸ ਕੀਤੀ ਜਾਂਦੀ ਹੈ। ਜਨਮ, ਨਾਮ-ਕਰਣ, ਕੁੜਮਾਈ, ਆਨੰਦ-ਕਾਰਜ, ਸਫ਼ਰ 'ਤੇ ਜਾਂਦਿਆਂ ਜਾਂ ਫਿਰ ਮਿਰਤਕ ਸਰੀਰ ਦੀ ਯਾਤਰਾ ਤੋਂ ਪਹਿਲਾਂ ਅਤੇ ਦਾਹ ਸੰਸਕਾਰ ਵੇਲੇ ਵੀ ਅਰਦਾਸ ਕਰਦੇ ਹਾਂ। ਰਿਹਾਇਸ਼ੀ ਮਕਾਨ ਦੀ ਆਰੰਭਤਾ, ਭਵਨ ਦੀ ਨੀਂਹ ਰੱਖਣ ਸਮੇਂ, ਕੰਧਾਂ ਉੱਤੇ ਛੱਤ ਪਾਉਣ ਲੱਗਿਆਂ ਤੇ ਫਿਰ ਗ੍ਰਹਿ ਪ੍ਰਵੇਸ਼ ਵੇਲੇ ਵੀ ਅਰਦਾਸ ਕੀਤੀ ਜਾਂਦੀ ਹੈ। ਅਰਦਾਸ ਕਰਨ ਦਾ ਭਾਵ ਆਰੰਭਤਾ ਦੀ ਆਗਿਆ ਲੈਣ ਤੋਂ ਹੈ ਅਤੇ ਚੱਲੇ ਕਾਰਜ ਦੀ ਨਿਰਵਿਘਨ ਸੰਪੂਰਨਤਾ, ਜਾਂ ਫਿਰ ਕਾਰਜ ਦੀ ਸਮਾਪਤੀ ਵੇਲੇ ਸਾਰੇ ਗੁਰਸਿੱਖ ਅਰਦਾਸ ਕਰਦੇ ਹਨ। ਧਿਆਨ ਨਾਲ ਵੇਖੀਏ ਤਾਂ ਇਹ ਗੱਲ ਸਾਹਮਣੇ ਆਵੇਗੀ ਕਿ ਸਾਡੀ ਅਰਦਾਸ ਵਿਚ ਕੋਈ ਨਾ ਕੋਈ ਮੰਗ ਜ਼ਰੂਰ ਹੁੰਦੀ ਹੈ। ਭਾਵੇਂ ਸਿੱਖ ਦੇ ਘਰ ਬੱਚਾ ਹੋਵੇ, ਭਾਵੇਂ ਹੋਇਆ ਬੱਚਾ ਗੁਰਸਿੱਖ ਬਣ ਵਿਦਿਆਲੇ ਵਿਚ ਪੜ੍ਹਾਈ ਸ਼ੁਰੂ ਕਰੇ। ਕਿਸੇ ਵਿਸ਼ੇਸ਼ ਕੋਰਸ ਲਈ ਵਲਾਇਤ ਜਾਣ 'ਤੇ ਅਥਵਾ ਸਾਡੇ ਮਨ ਦੀ ਮੰਗ ਪੂਰੀ ਹੋਣ ਜਾਂ ਸਤਿਗੁਰੂ ਅਕਾਲ

ਪੁਰਖ ਦੇ ਅੰਗ-ਸੰਗ ਹੋਣ ਲਈ ਇੱਕ ਇੱਛਾ ਤੇ ਮੰਗ ਹੁੰਦੀ ਹੈ ਅਤੇ ਕਾਰਜ ਦੀ ਨਿਰਵਿਘਨ ਸੰਪੂਰਨਤਾ ਲਈ ਚਾਹ ਹੁੰਦੀ ਹੈ।

ਇਹ ਤੇ ਹੋਰ ਭਾਵਨਾਵਾਂ ਇਹੀ ਦਰਸਾਉਂਦੀਆਂ ਹਨ ਕਿ ਸਾਡੀ ਅਰਦਾਸ ਵਿਚ ਮੁੱਢਲੇ ਤੌਰ 'ਤੇ ਵਾਹਿਗੁਰੂ ਪਾਸੋਂ ਸਭ ਤਰ੍ਹਾਂ ਦੀਆਂ ਵਸਤਾਂ ਪ੍ਰਾਪਤ ਕਰਨ ਲਈ ਇਕ ਤਾਂਘ ਹੁੰਦੀ ਹੈ। ਇਹ ਬੜਾ ਚੰਗਾ ਹੈ ਕਿ ਅਸੀਂ ਆਪਣੀਆਂ ਇਛਾਵਾਂ ਨੂੰ ਵਾਹਿਗੁਰੂ ਦੇ ਚਰਨਾਂ ਵਿਚ ਪ੍ਰਗਟ ਕਰਦੇ ਹਾਂ ਅਤੇ ਉਨ੍ਹਾਂ ਦੇ ਪੂਰੇ ਹੋਣ ਲਈ ਪਿਤਾ ਅਕਾਲ ਪੁਰਖ ਪਾਸੋਂ ਮੰਗ ਕਰਦੇ ਹਾਂ। ਆਪਣੇ ਬਾਪ ਪਾਸੋਂ ਹੀ ਮੰਗਣਾ ਸ਼ੋਭਾ ਦਿੰਦਾ ਹੈ। ਦੁਆਰੇ-ਦੁਆਰੇ, ਦਰ-ਦਰ ਜਾਣ ਵਾਲੇ ਨੂੰ ਦੁਰ ਦੁਰ ਹੀ ਹੁੰਦੀ ਹੈ। ਇਸ ਤਰ੍ਹਾਂ ਉਹ ਵਾਹਿਗੁਰੂ ਤੋਂ ਦੂਰ ਹੋ ਜਾਂਦਾ ਹੈ ਅਤੇ ਫਿਰ ਨਿਕੰਮੇ ਤੇ ਥੋਥੇ ਸਹਾਰੇ ਢੂੰਡਦਾ ਰਹਿੰਦਾ ਹੈ। ਅਰਦਾਸ ਦੀ ਭਾਵਨਾ ਬੜੀ ਉਤਮ ਤੇ ਨਿਰਮਲ ਹੈ। ਇਹ ਵਾਹਿਗੁਰੂ ਦੀ ਹੋਂਦ ਦੇ ਅਹਿਸਾਸ ਨੂੰ ਮਨੁੱਖੀ ਮਨ ਅੰਦਰ ਪ੍ਰਬਲ ਵੀ ਕਰਦੀ ਹੈ ਤੇ ਵਿਸ਼ਵਾਸ ਨੂੰ ਦ੍ਰਿੜ੍ਹ ਵੀ।

ਮੈਂ ਇਥੋਂ ਤਕ ਵਿਚਾਰ ਵਿਮਰਸ਼ ਹੁੰਦਾ ਵੇਖਿਆ ਤੇ ਸੁਣਿਆ ਹੈ ਕਿ ਅਰਦਾਸ ਵਿਚ ਖੜੇ ਕਿਵੇਂ ਹੋਣਾ ਹੈ। ਇਕ ਥਾਂ 'ਤੇ ਇਕ ਵਿਦਵਾਨ ਸੰਗਤ ਨੂੰ ਕਹਿ ਰਹੇ ਸਨ ਕਿ "ਦੁਇ ਕਰ ਜੋੜਿ ਕਰਉ ਅਰਦਾਸਿ" ਦੇ ਮਹਾਂਵਾਕ ਅਨੁਸਾਰ ਸਾਨੂੰ ਸਾਵਧਾਨ ਹੋ ਕੇ ਖੜੇ ਹੋਣਾ ਚਾਹੀਦਾ ਹੈ ਤੇ ਦੋਵੇਂ ਹੱਥ ਭਲੀ ਪ੍ਰਕਾਰ ਜੋੜ ਕੇ ਅਰਦਾਸ ਕਰਨੀ ਚਾਹੀਦੀ ਹੈ। ਇਥੇ ਉਸ ਵਿਦਵਾਨ ਨੇ ਉਸ ਤੁਕ ਦਾ ਅਗਲਾ ਹਿੱਸਾ, "ਤੁਧੁ ਭਾਵੈ ਤਾ ਆਨਹਿ ਰਾਸਿ" ਨਾ ਪੜ੍ਹਿਆ ਤੇ ਨਾ ਇਸ ਦੀ ਵਿਆਖਿਆ ਕੀਤੀ। ਭਾਵ ਇਹ ਕਿ ਉਹ ਅਰਦਾਸ ਦੇ ਅੰਦਰਲੇ ਭਾਵ ਉੱਤੇ ਜ਼ੋਰ ਨਾ ਦੇ ਕੇ ਕੇਵਲ ਖੜੇ ਹੋਣ ਦੀ ਵਿਧੀ ਉੱਤੇ ਹੀ ਜ਼ੋਰ ਦੇ ਕੇ ਚਲੇ ਗਏ। ਦੇਖਣਾ ਤਾਂ ਇਹ ਹੈ ਕਿ ਅਰਦਾਸ ਕੀ ਹੈ ਤੇ ਉਸ ਦਾ ਅੰਤਰੀਵ ਭਾਵ ਕੀ ਹੈ ?

ਇਕ ਹੋਰ ਥਾਵੇਂ ਵਿਦਿਆਰਥੀਆਂ ਨੂੰ ਸਿਖਿਆਰਥੀਆਂ ਦੇ ਕੈਂਪ ਵਿਚ ਲੈਕਚਰ ਦਿੰਦਿਆਂ ਇਕ ਪ੍ਰਿੰਸੀਪਲ ਸਾਹਿਬ ਬੱਚਿਆਂ ਨੂੰ ਅਰਦਾਸ ਵਿਚ ਖੜੇ ਹੋਣ ਦੀ ਵਿਧੀ ਦੱਸਦਿਆਂ ਕਹਿ ਰਹੇ ਸਨ ਕਿ ਸਾਰੇ ਵਿਦਿਆਰਥੀ ਦੋਵੇਂ ਹੱਥ ਜੋੜ ਕੇ ਇਸ ਤਰ੍ਹਾਂ ਖੜੇ ਹੋਣ ਕਿ ਉਨ੍ਹਾਂ ਦੇ ਹੱਥ ਦਿਲ ਦੇ ਕੋਲ ਰੱਖੇ ਹੋਣ, ਤਾਂ ਹੀ ਅਰਦਾਸ ਦਿਲ ਵਿਚੋਂ ਮੰਨੀ ਜਾਏਗੀ ਅਤੇ ਗੁਰੂ ਪਾਤਸ਼ਾਹ ਮੰਗੀ ਮੰਗ ਪ੍ਰਵਾਨ ਕਰਨਗੇ। ਮੈਂ ਨਹੀਂ ਕਹਿ ਸਕਦਾ ਕਿ ਇਹ ਗੱਲ ਉਨ੍ਹਾਂ ਦੇ ਜਜ਼ਬੇ ਵਿਚੋਂ ਸੀ, ਉਨ੍ਹਾਂ ਦੇ ਉਦਗਾਰ ਸਨ ਜਾਂ ਫਿਰ ਉਨ੍ਹਾਂ ਦਾ ਵਿਸ਼ਵਾਸ ਸੀ ਜਾਂ ਫਿਰ ਇਹ ਗੱਲ ਕੂਲੇ ਕੂਲੇ ਦਿਮਾਗ਼ਾਂ ਤੇ ਜਜ਼ਬਿਆਂ ਨੇ ਕਿਵੇਂ ਲਈ ਅਤੇ ਇਸ ਦਾ ਅਸਰ ਉਨ੍ਹਾਂ 'ਤੇ ਕੀ ਹੋਇਆ ?

ਇਕ ਵਾਰੀ ਇਕ ਵਿਸ਼ੇਸ਼ ਦੀਵਾਨ ਦੀ ਸਮਾਪਤੀ ਦੇ ਮਗਰੋਂ, ਅਰਦਾਸੇ ਤੋਂ ਬਾਦ, ਮੈਨੂੰ ਬਾਹਰ ਨਿਕਲਦੇ ਨੂੰ ਗ੍ਰੰਥੀ ਸਾਹਿਬ ਨੇ ਚੰਗੀ ਤਰ੍ਹਾਂ ਆੜੇ ਹੱਥੀਂ ਲਿਆ ਕਿ ਮੈਂ ਅਰਦਾਸ ਵੇਲੇ ਵਿਧੀਵੱਤ ਹੱਥ ਜੋੜ ਕੇ ਨਹੀਂ ਖੜਾ ਹੋਇਆ। ਮੇਰੇ ਹੱਥ ਭਲੀ ਪ੍ਰਕਾਰ ਜੁੜੇ ਹੋਏ ਨਹੀਂ ਸਨ ਅਤੇ ਮੇਰੇ ਹੱਥਾਂ ਦੀਆਂ ਉਂਗਲਾਂ ਦੀ ਕੰਘੀ ਜਿਹੀ ਬਣੀ ਹੋਈ ਸੀ। ਮੈਂ ਸਾਰਾ ਕੁਝ ਸੁਣਿਆ, ਮੇਰਾ ਤਾਂ ਤ੍ਰਾਹ ਹੀ ਨਿਕਲ ਗਿਆ। ਮੈਂ ਇਥੇ ਇਹ ਨਹੀਂ ਕਹਿਣਾ ਚਾਹੁੰਦਾ ਕਿ ਸਾਨੂੰ ਹੱਥ ਜੋੜ ਕੇ ਸਾਵਧਾਨ ਖੜੇ ਨਹੀਂ ਹੋਣਾ ਚਾਹੀਦਾ। ਮੈਂ ਅਜਿਹਾ ਵੀ ਨਹੀਂ ਕਹਿਣਾ ਚਾਹੁੰਦਾ ਕਿ ਸਾਨੂੰ ਸਾਰੇ ਕਾਰਜਾਂ ਦੀ ਆਰੰਭਤਾ ਤੋਂ ਪਹਿਲਾਂ ਅਰਦਾਸ ਦੀ ਕੋਈ ਲੋੜ ਨਹੀਂ ਜਾਂ ਸ਼ੁਕਰਾਨੇ ਦੀ ਅਰਦਾਸ ਬੇਲੋੜੀ ਹੈ। ਮੇਰੀ ਸੋਚ ਇਹ ਹੈ ਕਿ ਸਾਡਾ ਸਾਰਾ ਜ਼ੋਰ ਵਿਧੀਵੱਤ ਖੜੇ ਹੋਣ ਅਤੇ ਗੁਰੂ ਅਤੇ ਅਕਾਲ ਪੁਰਖ ਪਾਸੋਂ ਮੰਗਾਂ ਮੰਨਣ 'ਤੇ ਹੀ ਹੈ। ਇਹ ਠੀਕ ਹੈ ਕਿ ਆਪਣੀਆਂ

ਅਰਦਾਸਾਂ ਵਿਚ ਅਸੀਂ ਵਾਹਿਗੁਰੂ ਨੂੰ ਆਪਣੇ ਅੰਗ ਸੰਗ ਰਹਿਣ ਦੀ ਬੇਨਤੀ ਕਰਦੇ ਹਾਂ ਪਰ ਫਿਰ ਵੀ ਅਰਦਾਸ ਦਾ ਅੰਤ੍ਰੀਵ ਤੇ ਆਤਿਮਕ ਭਾਵ ਸਾਨੂੰ ਗਹਿਰਾਈ ਨਾਲ ਵਿਚਾਰਨਾ ਹੋਵੇਗਾ।

ਜਦੋਂ ਅਸੀਂ ਵਾਹਿਗੁਰੂ ਪਾਸੋਂ ਮੰਗ ਮੰਗਦੇ ਹਾਂ ਜਾਂ ਆਪਣੇ ਅੰਦਰਲੇ ਮਨੋਭਾਵ ਪ੍ਰਗਟ ਕਰਦੇ ਹਾਂ ਤਾਂ ਉਸ ਸਾਰੇ ਤੋਂ ਪਹਿਲਾਂ ਵਾਹਿਗੁਰੂ ਅਕਾਲ ਪੁਰਖ ਦਸ ਗੁਰੂ ਸਾਹਿਬਾਨ ਤੇ ਦਸਾਂ ਗੁਰੂਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਧਿਆਉਂਦਿਆਂ ਹੋਇਆਂ ਉਨ੍ਹਾਂ ਦਾ ਨੇੜ ਮੰਗਦੇ ਹਾਂ। ਨਾਲ ਹੀ ਪੰਜ ਪਿਆਰਿਆਂ ਦੀ ਆਤਮਿਕ ਪਵਿੱਤਰਤਾ, ਚਾਰ ਸਾਹਿਬਜ਼ਾਦਿਆਂ ਦੀ ਵੀਰਤਾ ਤੇ ਤਿਆਗ, ਅਤੇ ਚਾਲੀ ਮੁਕਤਿਆਂ ਦੇ ਸਮਰਪਣ ਦੀ ਪਵਿੱਤਰ ਕਿਰਤ ਨੂੰ ਆਪਣੇ ਅੰਗ ਸੰਗ ਮਹਿਸੂਸ ਕਰਦੇ ਹਾਂ। ਜਿਨ੍ਹਾਂ ਪਿਆਰਿਆਂ ਸਚਿਆਰਿਆਂ ਨੇ ਨਾਮ ਜਪਿਆ, ਵੰਡ ਛਕਿਆ ਹੈ, ਉਨ੍ਹਾਂ ਦੀ ਆਤਮਿਕਤਾ ਨੂੰ ਆਪਣੇ ਨਿਕਟ ਮੰਗਦੇ ਹਾਂ। ਨਾਮ ਜਪਣਾ ਇਕ ਵੱਡੀ ਵਡਿਆਈ ਹੈ ਅਤੇ ਵੰਡ ਛਕਣਾ ਇਕ ਪਵਿੱਤਰ ਕਮਾਈ। ਇਹ ਦੋਵੇਂ ਹੀ ਕਾਰਜ ਆਪਣੇ ਆਪ ਵਿਚ ਬੜੇ ਮਹਾਨ ਹਨ। ਤੇਗ਼ ਚਲਾਉਣਾ ਇਕ ਬੜੀ ਵੱਡੀ ਬੀਰਤਾ ਹੈ, ਬੜੀ ਬਹਾਦਰੀ ਹੈ। ਪਰ ਦੇਗ ਚਲਾਉਣ ਵਾਲਾ ਵੀ ਉਤਨਾ ਹੀ ਮਹਾਨ ਹੈ, ਜਿਤਨਾ ਤੇਗ਼ ਚਲਾਉਣ ਵਾਲਾ ਹੈ। ਉਸ ਰਾਹੀਂ ਚਲਾਈ ਗਈ ਤੇਗ਼ ਸ਼ੁਭ ਕਰਮ ਤੇ ਧਰਮ ਲਈ ਚੱਲੇਗੀ ਅਤੇ ਚਲਾਈ ਹੋਈ ਦੇਗ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰੇਗੀ। ਦੇਖ ਕੇ ਅਣਡਿੱਠ ਕਰਨ ਦਾ ਗੁਣ ਅਤਿ ਸ਼ੁਭ ਹੈ। ਵੰਡਣ ਵਾਲਾ, ਦੇਣ ਲੱਗਿਆਂ ਗੁਣ ਔਗੁਣ ਨਹੀਂ ਚਿਤਾਰਦਾ। ਤੇਗ਼ ਵਾਲਾ ਪ੍ਰਤਿਪਾਲਨਾ ਪਾਲਣਾ ਕਰਨ ਲੱਗਿਆਂ ਗੁਣ ਔਗੁਣਾਂ ਨੂੰ ਅਣਡਿੱਠ ਕਰ ਦਿੰਦਾ ਹੈ। ਇਹ ਉਸ ਦੀ ਬਹਾਦਰੀ ਹੈ ਅਤੇ ਵੇਖ ਕੇ ਅਣਡਿੱਠ ਕਰਨ ਵਾਲਾ ਦੇਗ ਤੇ ਤੇਗ਼ ਚਲਾਉਣ ਵਾਲੇ ਜਿਤਨਾ ਹੀ ਮਹਾਨ ਹੈ। ਧਰਮ ਦੇ ਕਾਰਜ ਕਰਨ ਵਾਲੇ ਪੂਜਣਯੋਗ ਹਨ। ਧਰਮ ਲਈ ਤਰ੍ਹਾਂ ਤਰ੍ਹਾਂ ਦੇ ਤਸੀਹੇ ਸਹਿ ਕੇ ਜਾਨਾਂ ਵਾਰਨ ਵਾਲੇ ਦਾਨੀ ਬਹੁਤ ਮਹਾਨ ਹਨ। ਉਨ੍ਹਾਂ ਦੀ ਘਾਲ ਕਮਾਈ ਨੂੰ ਹਾਜ਼ਰ ਨਾਜ਼ਰ ਸਮਝ ਕੇ ਅਸੀਂ ਅਕਾਲ ਪੁਰਖ ਤੇ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਵਨਿਮਰ ਹੋ ਕੇ ਖੜੇ ਹੁੰਦੇ ਹਾਂ, ਬੇਨਤੀ ਜੋਦੜੀ ਜਾਂ ਅਰਦਾਸ ਕਰਦੇ ਹਾਂ ਕਿ ਵਾਹਿਗੁਰੂ, ਤੂੰ ਕ੍ਰਿਪਾ ਕਰ ਕੇ, ਸਾਡੇ ਅੰਗ ਸੰਗ ਹੋ ਕੇ, ਸਰਬ ਪ੍ਰਕਾਰ ਸਾਡੀ ਰੱਖਿਆ ਕਰ, ਮਨੋਕਾਮਨਾਵਾਂ ਪੂਰੀਆਂ ਕਰ ਅਤੇ ਸ਼ੁਭ ਕਰਮਾਂ ਲਈ ਸ਼ਕਤੀ ਬਖ਼ਸ਼। ਇਥੇ ਕਿਸੇ ਧਰਮ, ਮਜ਼ਹਬ, ਵਰਣ ਜਾਂ ਜਾਤ ਦਾ ਵਿਤਕਰਾ ਨਹੀਂ। ਜਿਨ੍ਹਾਂ ਨੇ ਨਾਮ ਜਪਿਆ ਜਾਂ ਵੰਡ ਛਕਿਆ ਹੈ, ਉਨ੍ਹਾਂ ਨੂੰ ਸਾਖੀ ਕਰ, ਅਸੀਂ ਵਾਹਿਗੁਰੂ ਤੋਂ ਰਾਖੀ ਦੀ ਮੰਗ ਕਰਦੇ ਹਾਂ। ਆਪਣੇ ਕਾਰਜਾਂ ਦੀ ਨਿਰਵਿਘਨ ਸਮਾਪਤੀ ਲਈ ਬੇਨਤੀਆਂ ਕਰਦੇ ਹਾਂ। ਪੂਰੇ ਹੋਏ ਕੰਮਾਂ ਦਾ ਸ਼ੁਕਰਾਨਾ ਅਤੇ ਸ਼ੁਭ ਕਰਮਾਂ ਤੋਂ ਕਦੀ ਨਾ ਹਟਣ ਦੀ ਅਸੀਸ ਮੰਗਦੇ ਹਾਂ। ਇਹ ਸਭ ਕੁਝ ਗੁਰਬਾਣੀ ਤੇ ਗੁਰਮਤਿ ਦਾ ਭਾਵ ਹਿਰਦੇ ਵਿਚ ਵੱਸ ਜਾਣ ਨਾਲ ਹੋਰ ਸੁਖਾਲਾ ਤੇ ਸ਼ੀਘਰ ਸੰਭਵ ਹੋ ਜਾਂਦਾ ਹੈ। ਅਸੀਂ ਗੁਰਮੁਖ ਦਾ ਮੇਲ, ਸਾਧ ਦਾ ਸੰਗ ਅਤੇ ਉਹੀ ਗੁਰਮੁਖ ਪਿਆਰੇ ਮੇਲਣ ਲਈ ਇੱਛਾ ਜ਼ਾਹਿਰ ਕਰਦੇ ਹਾਂ, ਜਿਨ੍ਹਾਂ ਨਾਲ ਮਿਲਿਆਂ ਵਾਹਿਗੁਰੂ ਦਾ ਨਾਮ ਚਿੱਤ ਆਵੇ।

**ਨਾਨਕ ਨਾਮੁ ਚੜ੍ਹਦੀ ਕਲਾ॥ ਤੇਰੇ ਭਾਣੇ ਸਰਬੱਤ ਦਾ ਭਲਾ॥**

ਚੜ੍ਹਦੀ ਕਲਾ, ਸਦੀਵੀ ਖ਼ੁਸ਼ੀਆਂ ਤੇ ਆਨੰਦ, ਨਾਮ ਨਾਲ ਹੀ ਹੋ ਸਕਦਾ ਹੈ ਜੋ ਗੁਰੂ ਨਾਨਕ ਦੇਵ ਜੀ ਨੇ ਸਮਝਾਇਆ ਹੈ। ਇਸ ਤਰ੍ਹਾਂ ਦੀ ਇੱਛਾ ਰੱਖਣ ਵਾਲੀ ਆਤਮਾ ਹੀ ਸਰਬੱਤ ਦਾ ਭਲਾ ਮੰਗ ਸਕਦੀ ਹੈ।

ਅਰਦਾਸ ਦੇ ਇਸ ਮਹਾਨ ਅਦੁੱਤੀ ਫ਼ਲਸਫ਼ੇ ਸਬੰਧੀ ਕੋਈ ਦੋ ਰਾਵਾਂ ਨਹੀਂ। ਇਸ ਦਾ ਵਿਸਥਾਰ ਬਹੁਤ ਪ੍ਰਕਾਰ ਨਾਲ ਕੀਤਾ ਜਾ ਸਕਦਾ ਹੈ ਅਤੇ ਕੀਤਾ ਗਿਆ ਹੈ। ਅਰਦਾਸ ਨੂੰ

ਸਿੱਖਾਂ ਦੇ 'ਪੰਜ ਮਿੰਟੀ ਇਤਿਹਾਸ' ਕਰਕੇ ਵੀ ਆਖਿਆ ਜਾਂਦਾ ਹੈ। ਅਰਦਾਸ ਵਿਚ ਅਸੀਂ ਸਿੱਖ ਇਤਿਹਾਸ ਦਾ ਸਿਮਰਨ ਥੋੜ੍ਹੇ ਜਿਹੇ ਸਮੇਂ ਵਿਚ ਕਰਦਿਆਂ ਹੋਇਆਂ ਆਪਣੇ ਆਪ ਨੂੰ ਸਤਿਗੁਰੂ ਦੇ ਚਰਨਾਂ ਨਾਲ ਜੋੜਨਾ ਵੀ ਆਖਿਆ ਜਾਂਦਾ ਹੈ—ਇਹ ਸਭ ਗੱਲਾਂ ਬਹੁਤ ਵਧੀਆ ਤੇ ਸ਼ਰਧਾ ਪੈਦਾ ਕਰਨ ਵਾਲੀਆਂ ਹਨ। ਦੇਖਣ ਵਾਲੀ ਗੱਲ ਇਹ ਹੈ ਕਿ ਕੀ ਅਰਦਾਸ ਸਿਰਫ਼ ਮੰਗ, ਅਰਜ਼ੀ, ਅਰਜ਼ਦਾਸ਼ਤ ਜਾਂ ਆਤੁਰਾਸ ਹੈ ? ਜਦੋਂ ਅਸੀਂ ਸਾਰੀਆਂ ਪਵਿੱਤਰ ਆਤਮਾਵਾਂ ਨੂੰ ਯਾਦ ਕਰ ਕੇ ਬੇਨਤੀ ਕਰਦੇ ਹਾਂ ਤਾਂ ਇਸ ਵਿਚ ਕੋਈ ਸ਼ੱਕ ਬਾਕੀ ਨਹੀਂ ਰਹਿੰਦਾ ਕਿ ਅਸੀਂ ਆਪਣੀ ਗੱਲ ਨੂੰ ਹੋਰ ਬਲ-ਮਈ ਕਰਨ ਲਈ ਅਜਿਹਾ ਕਰਦੇ ਹਾਂ। ਜਿਸ ਤਰ੍ਹਾਂ ਕਿਸੇ ਉਮੀਦਵਾਰ ਦਾ ਕੇਸ ਬੜਾ ਜਾਇਜ਼ ਤੇ ਮਜ਼ਬੂਤ ਹੋਵੇ ਤਾਂ ਉਹ ਫਿਰ ਵੀ ਉਸ ਦੀ ਹੋਰ ਪਕਿਆਈ ਲਈ ਕਿਸੇ ਹੋਰ ਵਡੇਰੇ ਤੇ ਰਸੂਖ਼ ਵਾਲੇ ਮਨੁੱਖ ਦੀ ਸਿਫ਼ਾਰਸ਼ ਨਾਲ ਲਾ ਦਿੰਦਾ ਹੈ। ਬਿਲਕੁਲ ਇਸੇ ਤਰ੍ਹਾਂ ਅਰਦਾਸ ਸ਼ੁਭ ਕੰਮ ਲਈ ਹੈ ਜੋ ਇਰਾਦੇ ਦੀ ਦ੍ਰਿੜ੍ਹਤਾ ਵਾਸਤੇ ਕੀਤੀ ਜਾਂਦੀ ਹੈ। ਵਾਹਿਗੁਰੂ ਦਾਤਾ ਦਾਤਾਰ ਹੈ, ਉਸ ਪਾਸੋਂ ਮੰਗ ਕਰਨ ਲੱਗਿਆਂ ਅਸੀਂ ਉਨ੍ਹਾਂ ਪਵਿੱਤਰ ਆਤਮਾਵਾਂ ਦਾ ਸੰਗ-ਸਾਥ ਮੰਗ ਕੇ ਆਪਣੀ ਗੱਲ ਨੂੰ ਹੋਰ ਤਾਕਤ ਤੇ ਦ੍ਰਿੜ੍ਹਤਾ ਪ੍ਰਦਾਨ ਕਰਦੇ ਹਾਂ।

ਇਸ ਸਾਰੇ ਦੇ ਬਾਵਜੂਦ ਅਰਦਾਸ ਦਾ ਇਕ ਹੋਰ ਪੱਖ ਵੀ ਹੈ। ਉਹ ਇਹ ਹੈ ਕਿ ਜਿਸ ਤੋਂ ਅਸੀਂ ਮੰਗਦੇ ਹਾਂ ਉਸ ਦੀ ਸਿਫ਼ਤੋ-ਸਾਲਾਹ ਹੀ ਅਰਦਾਸ ਹੈ। ਵਾਹਿਗੁਰੂ ਦੇ ਗੁਣ ਗਾਉਣ ਵਾਲਾ ਆਪਣੀ ਆਤਮਾ ਤੇ ਅੰਦਰਲੇ ਦੀ ਮੈਲ ਧੋ ਕੇ ਰੱਬ ਰੂਪ ਹੋ ਜਾਂਦਾ ਹੈ। ਉਸ ਦਾ ਬੋਲਿਆ ਦਰਗਾਹੇ ਪ੍ਰਵਾਨ ਹੁੰਦਾ ਹੈ। ਉਸ ਦਾ ਬੋਲਿਆ ਈਹਾਂ ਉਹਾਂ ਸਤਿ ਹੁੰਦਾ ਹੈ। ਨਾਮ ਵਾਲੇ ਦਾ ਕਿਹਾ ਦਰਗਾਹੇ ਚਲਦਾ ਹੈ। ਇਸ ਲਈ ਇਹ ਗੱਲ ਸਾਫ਼ ਸਪਸ਼ਟ ਹੋਈ ਕਿ ਸਿਫ਼ਤੋ-ਸਾਲਾਹ ਵਾਲਾ, ਭਗਤੀ ਵਾਲਾ, ਨਾਮੀ ਪੁਰਸ਼ ਹੈ। ਨਾਮ ਵਾਲੇ ਦੀ ਗੱਲ ਕਿਧਰੇ ਮੋੜੀ ਹੀ ਨਹੀਂ ਜਾ ਸਕਦੀ। ਅਰਦਾਸ ਸਿਫ਼ਤੋ-ਸਾਲਾਹ ਹੈ। ਉਸ ਦੀ ਵਡਿਆਈ ਹੈ, ਇਸ ਲਈ ਅਰਦਾਸ ਵਿਚ ਕੋਈ ਕਹੀ ਹੋਈ ਗੱਲ ਊਣੀ ਨਹੀਂ ਹੋ ਸਕਦੀ, ਉਹ ਸਦਾ ਪ੍ਰਵਾਨ ਹੋਵੇਗੀ।

ਦੁਨੀਆ ਦੇ ਸਾਰੇ ਮਨੁੱਖ ਕਿਸੇ ਨਾ ਕਿਸੇ ਕਾਰ-ਵਿਹਾਰ ਵਿਚ ਲੱਗੇ ਹੋਏ ਹਨ। ਗੁਰੂ ਪਾਤਸ਼ਾਹ ਫ਼ੁਰਮਾਂਦੇ ਹਨ ਕਿ ਮੈਂ ਖ਼ੁਸ਼ਕਿਸਮਤ ਹਾਂ, ਮੈਂ ਮੂਰਖ ਨੂੰ ਵਾਹਿਗੁਰੂ ਨੇ ਆਪਣੇ ਕੰਮ ਲਾ ਲਿਆ ਹੈ। ਇਹੀ ਮੇਰੀ ਰਾਸ ਹੈ, ਇਹੀ ਮੇਰਾ ਵਣਜ, ਇਹੀ ਮੇਰਾ ਵਾਪਾਰ, ਇਹੀ ਮੇਰਾ ਕਾਰ-ਵਿਹਾਰ, ਇਹੀ ਮੇਰਾ ਸੌਦਾ ਅਤੇ ਇਹੀ ਮੇਰੀ ਵਰਤਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਸੇ ਗੱਲ ਨੂੰ ਹੋਰ ਦ੍ਰਿੜ੍ਹ ਦ੍ਰਿਸ਼ਟਾਂਤ ਦੇ ਕੇ ਫ਼ੁਰਮਾਂਦੇ ਹਨ ਕਿ ਮੈਂ ਬਾਣੀਆ ਤੇ ਹਟਵਾਣੀਆ ਹਾਂ, ਵਾਹਿਗੁਰੂ ਮੇਰਾ ਮਾਲਕ ਹੈ ਤੇ ਉਹੀ ਮੇਰੀ ਰਾਸ ਹੈ। ਜਦੋਂ ਇਸ ਗੱਲ ਦਾ ਪਤਾ ਲੱਗ ਜਾਏ, ਉਦੋਂ ਮਨ ਤੋਂ ਸਾਰੇ ਭੁਲੇਖੇ ਤੇ ਟਪਲੇ ਦੂਰ ਹੋ ਜਾਂਦੇ ਹਨ ਤੇ ਮਨ ਨਿਰਮਲ ਹੋ ਜਾਂਦਾ ਹੈ। ਨਿਰਮਲ ਮਨੋਂ ਆਖੀ ਗਈ ਗੱਲ ਪੂਰੀ ਹੁੰਦੀ ਹੈ:

**ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ॥**
**ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥੪॥੧॥**

*(ਵਡਹੰਸੁ ਮ: ੧, ਪੰਨਾ ੫੫੭)*

ਵਡਹੰਸ ਰਾਗ ਦੇ ਉਪਰ-ਲਿਖਤ ਸ਼ਬਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ ਕਿ ਜੋ ਮਨੁੱਖ ਆਪਣੇ ਮਾਲਕ, ਸਾਹਿਬ, ਵਾਹਿਗੁਰੂ ਨਾਲ ਰੱਤੇ ਹੋਏ ਹਨ, ਉਹ ਸਭ ਨੂੰ ਚੰਗੇ ਲੱਗਦੇ ਹਨ ਤੇ ਸਾਰਿਆਂ ਨੂੰ ਭਾਉਂਦੇ ਹਨ। ਜੋ ਉਨ੍ਹਾਂ ਨੂੰ ਭਾਉਂਦਾ ਹੈ, ਵਾਹਿਗੁਰੂ ਸਹਿਜੇ ਹੀ ਉਸ ਦੀ ਪੂਰਤੀ ਕਰ ਦਿੰਦਾ ਹੈ ਅਤੇ ਉਨ੍ਹਾਂ ਨੂੰ ਕੋਈ ਭੜਕੀ ਜਾਂ ਭਟਕਣਾ ਨਹੀਂ ਰਹਿੰਦੀ।

ਉਨ੍ਹਾਂ ਦੀ ਸਾਰੀ ਭੁੱਖ ਤ੍ਰੇਹ ਮਿਟ ਜਾਂਦੀ ਹੈ। ਇਹੀ ਹਾਲਤ ਅੰਮ੍ਰਿਤ ਧਾਰਨ ਕਰਨ ਵਾਲਿਆਂ ਦੀ ਹੁੰਦੀ ਹੈ। ਨਾਮ ਅੰਮ੍ਰਿਤ ਹੈ। ਸਾਹਿਬ ਸਫਲ ਰੁੱਖ ਹੈ। ਉਸ ਦਾ ਨਾਂ ਤੇ ਛਾਂ ਅੰਮ੍ਰਿਤ ਵਰਗੀ ਹੁੰਦੀ ਹੈ। ਇਸ ਤਰ੍ਹਾਂ ਅਸੀਂ ਇਹ ਗੱਲ ਨਿਝੱਕ ਕਹਿ ਸਕਦੇ ਹਾਂ ਕਿ ਅਰਦਾਸ ਵਾਹਿਗੁਰੂ ਦੀ ਸਿਫ਼ਤ ਜਾਂ ਵਡਿਆਈ ਹੈ।

ਵਾਹਿਗੁਰੂ ਦੀ ਮਿਹਰ ਮਹਾਨ ਹੈ। ਉਹ ਗੁਣਾਂ ਦੀ ਖਾਨ ਹੈ, ਸਾਰੀਆਂ ਦਾਤਾਂ ਦਾ ਨਿਧਾਨ ਹੈ। ਉਸ ਦੀ ਉਸਤਤ ਤੇ ਮਹਿਮਾ ਹੀ ਕਰਨੀ ਬਣਦੀ ਹੈ। ਉਹ ਅਤਿ ਉੱਚਾ ਭਾਗਵਾਨ ਭਗਵਾਨ ਹੈ। ਗੁਰੂ ਰਾਮਦਾਸ ਜੀ ਹੁਕਮ ਕਰਦੇ ਹਨ ਕਿ ਅਜਿਹੇ ਸਰਬ-ਕਲਾ ਭਰਪੂਰ ਵਾਹਿਗੁਰੂ 'ਤੇ ਮੈਨੂੰ ਮਾਣ ਹੈ। ਉਹੀ ਮੇਰੀ ਤਾਕਤ ਹੈ ਤੇ ਉਹੀ ਮੇਰਾ ਤਾਣ ਹੈ। ਪਾਤਸ਼ਾਹ ਫ਼ੁਰਮਾਂਦੇ ਹਨ ਕਿ ਤੇਰੇ ਬਿਨ ਹੋਰ ਕੋਈ ਹੈ ਹੀ ਨਹੀਂ:

**ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ॥**
**ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ॥੧॥**
**ਮੈ ਹਰਿ ਹਰਿ ਨਾਮੁ ਧਰ ਸੋਈ॥**
**ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ॥੧॥ਰਹਾਉ॥**

*(ਸੂਹੀ ਮ: ੪, ਪੰਨਾ ੭੩੫)*

ਉਸ ਦੀ ਵਡਿਆਈ ਇਤਨੀ ਵੱਡੀ ਹੈ ਕਿ ਉਸ ਨੂੰ ਵੱਡਾ ਵੱਡਾ ਆਖਣ ਦੀ ਸ਼ਕਤੀ ਵੀ ਉਸੇ ਕੋਲੋਂ ਮੰਗਣੀ ਹੈ। ਉਸ ਦੇ ਗੁਣਾਂ ਨੂੰ ਅੰਕਣ ਅਤੇ ਉਸ ਦੇ ਮੂਲੰਕਣ ਦੀ ਸਮਰਥਾ ਵੀ ਸਾਡੇ ਵਿਚ ਨਹੀਂ ਹੈ। ਮੇਰੇ ਸੁਆਮੀ, ਤੇਰੇ ਉੱਤੇ ਮੈਨੂੰ ਪੂਰਨ ਤਕੀਆ ਹੈ ਤੇ ਮੈਂ ਤੇਰਾ ਬੁਲਾਇਆ ਹੀ ਬੋਲਦਾ ਹਾਂ ਤੇਰੇ ਗੁਣ ਵੀ ਤੇਰੀ ਦਿੱਤੀ ਹੋਈ ਸ਼ਕਤੀ ਨਾਲ ਆਖ ਸਕਦਾ ਹਾਂ। ਇਹੀ ਮੇਰੀ ਅਰਦਾਸ ਹੈ:

**ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ॥**
**ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥੨॥**

*(ਸੂਹੀ ਮ: ੪, ਪੰਨਾ ੭੩੫)*

ਆਪਣੇ ਆਲੇ ਦੁਆਲੇ ਨੂੰ ਹੀ ਅਗਰ ਧਿਆਨ ਨਾਲ ਦੇਖੀਏ ਤਾਂ ਉਸ ਦਾਤਾਰ ਦੀ ਵਡਿਆਈ ਪ੍ਰਗਟ ਹੁੰਦੀ ਹੈ। ਉਸ ਨੇ ਧਰਤੀ ਤੇ ਪਾਣੀ ਕਿਸ ਤਰ੍ਹਾਂ ਬੰਨ੍ਹੇ ਹੋਏ ਹਨ ਤੇ ਉਸ ਨੂੰ ਉਹ ਲਗਾਤਾਰ ਘੁਮਾਈ ਜਾ ਰਿਹਾ ਹੈ, ਭੁਆਈ ਜਾ ਰਿਹਾ ਹੈ। ਅਗਨ ਤੇ ਕਾਸ਼ਟ ਇਕੱਠੇ ਹੀ ਹਨ। ਇੱਕੋ ਹੀ ਬਣ ਦੇ ਅੰਦਰ ਸ਼ੇਰ ਤੇ ਬੱਕਰੀ ਨਾਲੋ ਨਾਲ ਜੀਅ ਰਹੇ ਹਨ। ਇਹੀ ਉਸ ਦੀ ਕਰਾਮਾਤ ਹੈ ਤੇ ਇਹੀ ਉਸ ਦੀ ਵਡਿਆਈ। ਧਰਤੀ ਪੈਰਾਂ ਹੇਠਾਂ ਰਹਿੰਦੀ ਹੈ ਅਤੇ ਹਰ ਇਕ ਦੁਆਰਾ ਲਤਾੜੀ ਜਾਂਦੀ ਹੈ। ਕੁਦਰਤ ਦਾ ਕਮਾਲ ਦੇਖੋ ਕਿ ਇਸੇ ਧਰਤੀ ਦੇ ਨਿੱਕੇ ਨਿੱਕੇ ਜ਼ੱਰੇ ਉੱਡ ਕੇ ਮਨੁੱਖ ਦੇ ਮੂੰਹ ਸਿਰ 'ਤੇ ਆ ਟਿਕਦੇ ਹਨ। ਬਿਲਕੁਲ ਇਸੇ ਤਰ੍ਹਾਂ ਗੁਰਮੁਖ ਜਨ ਨਿਮਰਤਾ ਵਿਚ ਨਿਮਾਣੇ ਰਹਿੰਦੇ ਹਨ ਪਰ ਵਾਹਿਗੁਰੂ ਉਨ੍ਹਾਂ ਨੂੰ ਆਪਣਾ ਤਾਣ ਤੇ ਵਡਿਆਈ ਦੇ ਕੇ ਲੋਕਾਈ ਦੇ ਸਿਰ ਦਾ ਤਾਜ ਤੇ ਮੱਥੇ ਦੀ ਸ਼ੋਭਾ ਬਣਾ ਦਿੰਦਾ ਹੈ। ਤੇਰੀ ਵਡਿਆਈ ਹੀ ਮੇਰੀ ਅਰਦਾਸ ਹੈ।

ਕਿਸੇ ਵਿਸ਼ੇਸ਼ ਸਮਾਗਮ ਜਾਂ ਨਿੱਤ ਦੇ ਦੀਵਾਨ ਵਿਚ ਅਰਦਾਸ ਕਰਨ ਤੋਂ ਪਹਿਲਾਂ ਸੁਖਮਨੀ ਸਾਹਿਬ ਦੀ ਚੌਥੀ ਅਸ਼ਟਪਦੀ ਦਾ ਅੰਤਲਾ ਪਦਾ ਸਾਰੀ ਸੰਗਤ ਬੜੇ ਸ਼ਰਧਾ ਪ੍ਰੇਮ ਨਾਲ ਲੈਅ ਵਿਚ ਪੜ੍ਹਦੀ ਹੈ। ਇਸ ਪਦੇ ਦੇ ਅੰਦਰ ਵੀ ਪਰਮਾਤਮਾ ਦੀ ਮਹਿਮਾ ਦਾ ਬਹੁਤ

ਸੁੰਦਰ ਵਰਣਨ ਹੈ। ਵਾਹਿਗੁਰੂ ਠਾਕੁਰ ਹੈ ਅਤੇ ਬਲੀ ਹੈ। ਉਸ ਦੇ ਪਾਸ ਹੀ ਸਾਡੀ ਅਰਦਾਸ ਹੈ। ਇਸ ਦੇ ਨਾਲ ਹੀ ਵਾਹਿਗੁਰੂ ਦੀ ਵਡਿਆਈ ਤੇ ਕੀਰਤੀ ਸ਼ੁਰੂ ਹੋ ਜਾਂਦੀ ਹੈ। ਗੁਰੂ ਪਾਤਿਸ਼ਾਹ ਫ਼ੁਰਮਾਉਂਦੇ ਹਨ ਕਿ ਇਹ ਸਭ ਜੀਵ ਤੇ ਪਿੰਡ ਤੇਰੀ ਰਾਸਿ (ਮਲਕੀਅਤ) ਹਨ। ਤੂੰ ਸਾਡਾ ਮਾਈ ਬਾਪ ਹੈਂ। ਅਸੀਂ ਤੇਰੇ ਬੱਚੇ ਹਾਂ। ਸਾਰੇ ਹੀ ਸੁੱਖ ਤੇਰੀ ਕ੍ਰਿਪਾ ਨਾਲ ਪ੍ਰਾਪਤ ਹਨ। ਸਮਝਣ ਵਾਲੀ ਗੱਲ ਇਹ ਹੈ ਕਿ ਤੇਰੀ ਵਡਿਆਈ ਤੇ ਵਿਸ਼ਾਲਤਾ ਦਾ ਕੋਈ ਅੰਤ ਨਹੀਂ। ਤੂੰ ਸਭ ਨੂੰ ਦੇਣ ਵਾਲਾ ਦਾਤਾਰ ਹੈਂ ਅਤੇ ਸਭ ਤੋਂ ਉਚਾ ਹੈਂ:

**ਤੂ ਠਾਕੁਰੁ ਤੁਮ ਪਹਿ ਅਰਦਾਸਿ॥ ਜੀਉ ਪਿੰਡੁ ਸਭੁ ਤੇਰੀ ਰਾਸਿ॥**
**ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥**
**ਕੋਇ ਨ ਜਾਨੈ ਤੁਮਰਾ ਅੰਤੁ॥ ਊਚੇ ਤੇ ਊਚਾ ਭਗਵੰਤ॥**
**ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥ ਤੁਮ ਤੇ ਹੋਇ ਸੁ ਆਗਿਆਕਾਰੀ॥**
**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥ ਨਾਨਕ ਦਾਸ ਸਦਾ ਕੁਰਬਾਨੀ॥**

*(ਗਉੜੀ ਸੁਖਮਨੀ ਮ: ੫, ਪੰਨਾ ੨੬੮)*

ਜਿਤਨੀ ਵੀ ਰਚਨਾ, ਗ੍ਰਹਿ ਤੇ ਪਿੰਡ ਪਿੰਡੇ ਅਤੇ ਜੀਵ ਰਚਣਹਾਰ ਨੇ ਰਚੇ ਹਨ, ਉਨ੍ਹਾਂ ਸਾਰਿਆਂ ਦਾ ਨਿਯੰਤ੍ਰਣ ਵਾਹਿਗੁਰੂ ਕੋਲ ਹੈ। ਜਿਸ ਤਰ੍ਹਾਂ ਮੰਚ ਦੇ ਉੱਤੇ ਕਠਪੁਤਲੀਆਂ ਦਾ ਤਮਾਸ਼ਾ ਕਰਨ ਵਾਲਾ, ਆਪਣੀਆਂ ਉਂਗਲਾਂ ਨਾਲ ਬੰਨ੍ਹੇ ਹੋਏ ਸੂਤਰ ਨਾਲ ਕਠਪੁਤਲੀਆਂ ਨਚਾਉਂਦਾ ਹੈ, ਇਸੇ ਤਰ੍ਹਾਂ ਵਾਹਿਗੁਰੂ ਨੇ ਜੋ ਜੋ ਰਚਿਆ ਹੈ ਉਸ ਦਾ ਸੂਤਰਧਾਰ ਉਹ ਆਪ ਖ਼ੁਦ ਹੈ। ਗੁਰੂ ਪਿਤਾ ਫ਼ੁਰਮਾਂਦੇ ਹਨ ਕਿ ਹੇ ਵਾਹਿਗੁਰੂ! ਤੂੰ ਆਪਣੀ ਇੱਛਾ ਅਨੁਸਾਰ ਸਾਰਿਆਂ ਤੋਂ ਕਾਰਜ ਕਰਾ ਰਿਹਾ ਹੈਂ। ਸਾਰੇ ਹੀ ਤੇਰੀ ਆਗਿਆ ਵਿਚ ਚਲਦੇ ਹਨ। ਅਕੱਥ ਸ਼ਕਤੀ ਦਾ ਮਾਲਕ ਦਾਤਾਰ ਵਾਹਿਗੁਰੂ ਸਰਬ-ਕਲਾ ਸਮਰੱਥ ਹੈ। ਇਹ ਸ਼ਕਤੀ ਕਿਤਨੀ ਹੈ ? ਕਿਸ ਕਿਸ ਨੂੰ ਕਿਵੇਂ ਚਲਾ ਰਹੀ ਹੈ ? ਇਸ ਦੀ ਵੀ ਗਤਿ ਮਿਤਿ ਵਾਹਿਗੁਰੂ ਤੂੰ ਆਪ ਹੀ ਜਾਣਦਾ ਹੈਂ, ਭਾਵ ਇਸ ਦੀ ਗਤੀ ਤੇ ਉਸ ਦੇ ਚਲਾਉਣ ਦੀ ਇੱਛਾ ਤੇਰੀ ਆਪਣੀ ਹੈ। ਗੁਰੂ ਅਰਜਨ ਗੁਰੂ ਨਾਨਕ ਰੂਪ ਹੋ ਕੇ ਫ਼ੁਰਮਾਂਦੇ ਹਨ ਕਿ ਮੈਂ ਤਾਂ ਸਿਰਫ਼ ਤੇਰੇ ਤੋਂ ਕੁਰਬਾਨ ਹੀ ਜਾ ਸਕਦਾ ਹਾਂ। ਇਹ ਵਡਿਆਈ ਤੇ ਅਰਦਾਸ ਗੁਰੂ ਪਾਤਿਸ਼ਾਹ ਕਰ ਰਹੇ ਹਨ।

ਸੁਖਮਨੀ ਸਾਹਿਬ ਦੀ ਵਿਉਂਤ ਬੜੀ ਪਿਆਰੀ ਹੈ। ਪਾਤਿਸ਼ਾਹ ਗੁਰੂ ਅਰਜਨ ਪਹਿਲਾਂ ਸਲੋਕ ਉਚਾਰਨ ਕਰਦੇ ਹਨ, ਜਿਸ ਵਿਚ ਸਾਰੀ ਅਸ਼ਟਪਦੀ ਦਾ ਸਾਰ ਭਾਵ ਗਰਭਿਤ ਹੁੰਦਾ ਹੈ। ਉਸ ਮਗਰੋਂ ਅੱਠ ਪਦਿਆਂ ਦੇ ਅੰਦਰ ਉਸ ਭਾਵਨਾ ਦਾ ਵਿਸਥਾਰ। ਚੌਥਾ ਸਲੋਕ ਵੀ ਇਸ ਤਰ੍ਹਾਂ ਹੀ ਸ਼ੁਰੂ ਹੋਇਆ ਹੈ। ਗੁਰੂ ਦੇਵ ਆਕੜ ਆਕੜ ਬਹਿੰਦੇ ਤੇ ਫੁੱਲ ਫੁੱਲ ਪੈਂਦੇ ਮਨੁੱਖ ਨੂੰ ਕਹਿੰਦੇ ਹਨ ਕਿ ਮਨੁੱਖ ਦੀਆਂ ਸ਼ਕਤੀਆਂ ਬੜੀਆਂ ਸੀਮਤ ਹਨ। ਗੁਣ ਕੋਈ ਮਨੁੱਖ ਅੰਦਰ ਹੈ ਨਹੀਂ। ਅਕਲ ਵਲੋਂ ਵੀ ਮਨੁੱਖ ਬੇਅਕਲ ਤੇ ਅੰਞਾਣਾ ਹੈ। ਕਰਨ ਵਾਲੀ ਗੱਲ ਇਹ ਹੈ ਕਿ ਇਹ ਬੇਅਕਲ ਮਨੁੱਖ ਉਸ ਵਾਹਿਗੁਰੂ ਨੂੰ ਚੇਤੇ ਕਰੇ। ਉਸ ਨੂੰ ਆਪਣੀ ਸੁਰਤ ਵਿਚ ਸਮਾਲੇ। ਉਸ ਨੇ ਮਨੁੱਖ ਨੂੰ ਪੈਦਾ ਕੀਤਾ ਹੈ ਤੇ ਸਾਨੂੰ ਇਹ ਬਣ ਆਉਂਦਾ ਹੈ ਕਿ ਅਸੀਂ ਉਸ ਨੂੰ ਬਿਲਕੁਲ ਨਾ ਭੁਲਾਈਏ ਤੇ ਉਹ ਸਾਡੇ ਨਾਲ ਨਿਭੇ। ਇਸ ਮਗਰੋਂ ਆਉਣ ਵਾਲੇ ਸੱਤਾਂ ਪਦਿਆਂ ਅੰਦਰ ਗੁਰੂ ਪਾਤਸ਼ਾਹ ਵਾਹਿਗੁਰੂ ਨੂੰ ਚੇਤੇ ਕਰਨ ਦਾ ਹੁਕਮ ਦਿੰਦੇ ਹਨ। ਉਸ ਨੂੰ ਸਮਝਾਉਂਦੇ ਹਨ ਕਿ ਮਨ ਨੂੰ ਵੇਖਣ ਤੇ ਚੇਤਾ ਰੱਖਣ ਦੀ ਲੋੜ ਹੈ। ਉਸ ਦੀ ਰਚਨਾ ਤੇ ਆਕਾਰਾਂ ਵਿਚ ਗੁਆਚਣਾ ਨਹੀਂ। ਇਹ ਮਹਿਮਾ ਬਹੁਬਿਧ ਕਰਦੇ ਕਰਦੇ ਵਿਚਾਰਗੋਚਰੇ ਅਠਵੇਂ ਪਦੇ ਦੇ ਵਿਚ ਪੂਰੇ ਤੌਰ 'ਤੇ ਸਮਰਪਿਤ ਹੋ ਕੇ ਆਖਦੇ ਹਨ ਕਿ ਤੂੰ ਅਤਿ ਵੱਡਾ ਸਰਬ-ਸ਼ਕਤੀਮਾਨ, ਵਿਸ਼ਾਲ ਤੇ

ਸ਼ਕਤੀਸ਼ਾਲੀ ਹੈਂ। ਇਹ ਸਿਫ਼ਤ ਤੇ ਵਡਿਆਈ ਹੀ ਅਕਾਲ ਪੁਰਖ ਅੱਗੇ ਕਹੀ ਹੋਈ ਅਰਦਾਸ ਹੈ।

ਇਸ ਪ੍ਰਕਾਰ ਦੀ ਭਾਵਨਾ ਨੂੰ ਬੇਅੰਤ ਵਾਰ ਗੁਰਬਾਣੀ ਵਿਚ ਦ੍ਰਿੜ੍ਹਾਇਆ ਗਿਆ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਹਨ ਕਿ ਵਾਹਿਗੁਰੂ ਬੇਅੰਤ ਹੈ। ਉਸ ਦਾ ਕੋਈ ਅੰਤ, ਪਾਰਾਵਾਰ, ਛੋਰ ਜਾਂ ਕਿਨਾਰਾ ਨਹੀਂ। ਉਹ ਅਗੰਮ ਅਗਾਧ ਪਾਰਬ੍ਰਹਮ ਹੈ ਅਤੇ ਇਸ ਬਾਤ ਦਾ ਗਿਆਨ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦਾ ਹੈ। ਜਿਹੜਾ ਗੁਰਸਿੱਖ ਗੁਰੂ ਦੀ ਕ੍ਰਿਪਾ ਪ੍ਰਾਪਤ ਕਰ ਲਏ, ਉਹ ਸ਼ਬਦ ਅਨਾਹਦ ਨਿਰੰਕਾਰ ਵਾਹਿਗੁਰੂ ਨੂੰ ਪਹਿਚਾਨ ਲੈਂਦਾ ਹੈ ਅਤੇ ਉਸ ਜਗਿਆਸੂ ਦਾ ਵਾਹਿਗੁਰੂ ਵਿਚ ਸਮਾਉਣਾ ਸੁਖਾਲਾ ਤੇ ਸੰਭਵ ਹੋ ਜਾਂਦਾ ਹੈ :

**ਤੂ ਬੇਅੰਤੁ ਕੋ ਵਿਰਲਾ ਜਾਣੈ ॥ ਗੁਰ ਪ੍ਰਸਾਦਿ ਕੋ ਸਬਦਿ ਪਛਾਣੈ ॥੧॥**
**ਸੇਵਕ ਕੀ ਅਰਦਾਸਿ ਪਿਆਰੇ ॥ ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥੧॥ਰਹਾਉ॥**

*(ਵਡਹੰਸੁ ਮ: ੫, ਪੰਨਾ ੫੬੨)*

ਗੁਰੂ ਪਾਤਸ਼ਾਹ ਨਿਮਰਤਾ ਦਾ ਹੀ ਰੂਪ ਹੋ ਕੇ ਫ਼ੁਰਮਾਂਦੇ ਹਨ, ਕਿ ਮੇਰੀ ਇਹ ਅਰਦਾਸ ਹੈ ਕਿ ਮੈਂ ਤੇਰੀ ਬੇਅੰਤਤਾ ਨੂੰ ਮਾਣ ਸਕਾਂ ਅਤੇ ਸਦਾ ਹੀ ਤੇਰੇ ਚਰਨਾਂ ਨੂੰ ਜਪਦਾ ਰਹਾਂ। ਇਥੇ ਇਕ ਹੋਰ ਰਹੱਸ ਖੁਲ੍ਹਦਾ ਹੈ ਕਿ ਮੈਂ ਜਪਣਾ ਤਾਂ ਨਾਮ ਹੁੰਦਾ ਹੈ, ਫਿਰ ਚਰਨਾਂ ਨੂੰ ਕਿਵੇਂ ਜਪਿਆ ਜਾਏਗਾ ? ਗੁਰਬਾਣੀ ਦੇ ਅੰਦਰ ਜਪ ਦਾ ਭਾਵ ਬਹੁਤਾ ਕਰਕੇ ਦ੍ਰਿੜ੍ਹ ਕਰਨ ਜਾਂ ਪਕਿਆਉਣ ਤੋਂ ਹੀ ਲਿਆ ਗਿਆ ਹੈ। ਇਥੇ ਵੀ ਇਹ ਭਾਵਨਾ ਹੈ ਕਿ ਗੁਰੂ ਪਿਤਾ, ਮੈਂ ਤੇਰੇ ਚਰਨ ਜਪਾਂ। ਜਪਣ ਦਾ ਮਿੱਠਾ ਤੇ ਠੁੱਲ੍ਹਾ ਮਤਲਬ ਅਸੀਂ ਵਾਰ ਵਾਰ ਕਹਿਣ ਜਾਂ ਰਟਨ ਤੋਂ ਹੀ ਸਮਝਦੇ ਹਾਂ। ਜੇ ਇਹ ਮਤਲਬ ਠੀਕ ਹੈ ਤਾਂ ਕੀ, "ਜਪਿ ਜੀਵਾ ਪ੍ਰਭ ਚਰਣ ਤੁਮਾਰੇ" ਦਾ ਮਤਲਬ ਚਰਨ ਜਾਂ ਤੇਰੇ ਚਰਨ ਹੋਵੇਗਾ। ਬਿਲਕੁਲ ਨਹੀਂ, ਕਤਈ ਨਹੀਂ, ਚਰਨ ਦਾ ਭਾਵ ਨਿਮਰਤਾ ਹੈ। ਗੁਰਮਤਿ ਦੇ ਸੁਭਾਅ ਮੁਤਾਬਕ ਇਸ ਦਾ ਮਤਲਬ ਹੈ ਕਿ ਭਗਤ, ਜਗਿਆਸੂ, ਗੁਰਸਿੱਖ, ਨਿਮਰਤਾ ਵਿਚ ਆਵੇ। ਜਦੋਂ ਉਹ ਨਿਮਰਤਾ ਦ੍ਰਿੜ੍ਹ ਹੋ ਜਾਏਗੀ, ਗੁਰਸਿੱਖ ਦਾ ਸੁਭਾ ਹੀ ਬਣ ਜਾਏਗੀ ਤਾਂ ਉਹ ਸਿਰਫ਼ ਵਾਹਿਗੁਰੂ ਦੀ ਵਡਿਆਈ ਹੀ ਕਰੇਗਾ। ਇਸ ਤੋਂ ਇਲਾਵਾ ਹੋਰ ਕਿਸੇ ਨੂੰ ਨਹੀਂ ਮੰਨੇਗਾ। ਮਨ ਤੋਂ ਸਾਰੇ ਧੋਖੇ ਉਤਰ ਜਾਣਗੇ। ਇਹ ਸਿਫ਼ਤੋ-ਸਾਲਾਹ ਤੇ ਵਡਿਆਈ ਹੀ ਅਰਦਾਸ ਹੈ।

ਪੂਰਾ ਸਤਿਗੁਰੂ ਕ੍ਰਿਪਾ ਕਰ ਕੇ ਨਾਮ ਦੀ ਦਾਤ ਦਿੰਦਾ ਹੈ। ਬੜੀ ਹੈਰਾਨੀ ਦੀ ਗੱਲ ਹੈ ਕਿ ਆਮ ਤੌਰ 'ਤੇ ਨਾਮ ਨੂੰ ਹੋਰਾਂ ਦਾਤਾਂ ਦੇ ਹਾਸਲ ਕਰਨ ਦਾ ਜ਼ਰੀਆ ਮੰਨ ਲਿਆ ਜਾਂਦਾ ਹੈ। ਦਾਤਾਂ ਤਾਂ ਸਾਰੀਆਂ ਸਾਹਿਬ ਸੰਦੀਆਂ ਹਨ, ਪ੍ਰਾਪਤ ਤਾਂ ਸਾਹਿਬ ਨੂੰ ਕਰਨਾ ਹੈ, ਨਾਮ ਨੂੰ ਕਰਨਾ ਹੈ, ਜਦੋਂ ਉਹ ਪ੍ਰਾਪਤ ਹੋ ਗਿਆ ਤਾਂ ਸਭ ਕੁਝ ਮਿਲ ਗਿਆ। ਦੁਨਿਆਵੀ ਵਸਤਾਂ ਨਾਲ ਨਾਮ ਦੀ ਤੁਲਨਾ ਕਰਨਾ ਸ਼ੋਭਾ ਨਹੀਂ ਦਿੰਦਾ। ਦੁਨੀਆ ਦੀਆਂ ਦੌਲਤਾਂ ਦੇ ਵੱਟੇ ਨਾਮ ਨਹੀਂ ਪ੍ਰਾਪਤ ਕਰ ਸਕਦਾ। ਨਾਮ ਵਾਲਾ ਸਾਰੀਆਂ ਦੌਲਤਾਂ ਨੂੰ ਹੇਚ ਸਮਝਦਾ ਹੈ ਅਤੇ ਨਾਮ ਨੂੰ ਸਭ ਤੋਂ ਉੱਤਮ। ਨਾਮ ਦੀ ਪ੍ਰਾਪਤੀ ਨਾਲ ਸਾਰੇ ਕਾਰਜ ਸਹਿਜ ਸੁਭਾਅ ਹੀ ਰਾਸ ਹੋ ਜਾਂਦੇ ਹਨ :

**ਸਤਿਗੁਰਿ ਪੂਰੈ ਨਾਮੁ ਦੀਆ ॥**
**ਅਨਦ ਮੰਗਲ ਕਲਿਆਣ ਸਦਾ ਸੁਖੁ ਕਾਰਜੁ ਸਗਲਾ ਰਾਸਿ ਥੀਆ ॥੧॥ਰਹਾਉ॥**
**ਚਰਨ ਕਮਲ ਗੁਰ ਕੇ ਮਨਿ ਵੂਠੇ ॥**
**ਦੂਖ ਦਰਦ ਭ੍ਰਮ ਬਿਨਸੇ ਝੂਠੇ ॥੧॥** *(ਪ੍ਰਭਾਤੀ ਮ: ੫, ਪੰਨਾ ੧੩੪੦)*

ਨਾਮ ਨਾਲ ਨਿਮਰਤਾ ਪ੍ਰਾਪਤ ਹੋਈ ਅਤੇ ਨਿਮਰਤਾ ਨਾਲ ਨਾਮ ਪ੍ਰਾਪਤ ਹੋਇਆ। ਨਿਮਰਤਾ ਵਾਲਾ ਹੀ ਸਿਫ਼ਤੋ-ਸਾਲਾਹ ਕਰੇਗਾ। ਸਿਫ਼ਤੋ-ਸਾਲਾਹ ਹੀ ਅਰਦਾਸ ਹੈ। ਅਰਦਾਸ ਵਡਿਆਈ ਤੇ ਸਿਫ਼ਤੋ-ਸਾਲਾਹ ਹੈ। ਇਸ ਅਵਸਥਾ ਦੀ ਪ੍ਰਾਪਤੀ ਪ੍ਰਭ ਕੀ ਬਾਣੀ, ਗੁਰਬਾਣੀ ਨਿੱਤ ਨਿੱਤ ਗਾਉਣ ਨਾਲ ਪ੍ਰਾਪਤ ਹੁੰਦੀ ਹੈ। ਗੁਣ ਗਾਉਣਾ ਹੀ ਤਾਂ ਭਗਤੀ ਹੈ। ਐਸਾ ਕਰਨ ਨਾਲ ਵਾਹਿਗੁਰੂ ਸਦਾ ਅੰਗ ਸੰਗ ਹੋਵੇਗਾ। ਘਰ-ਬਾਰ, ਅੰਦਰ ਬਾਹਰ, ਸਭਨੀਂ ਥਾਈਂ ਉਹ ਸਹਾਈ ਹੋਵੇਗਾ। ਮਨੁੱਖ ਕਦੀ ਨਿੰਮੋਝੂਣਾ ਨਹੀ ਹੋਵੇਗਾ ਅਤੇ ਕਦੀ ਵੀ ਇਕੱਲਾਪਨ ਮਹਿਸੂਸ ਨਹੀਂ ਹੋਵੇਗਾ।

**ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ॥ ਆਠ ਪਹਰ ਹਰਿ ਸਿਮਰਹੁ ਪ੍ਰਾਣੀ॥੨॥**
**ਘਰਿ ਬਾਹਰਿ ਪ੍ਰਭੁ ਸਭਨੀ ਥਾਈ॥ ਸੰਗਿ ਸਹਾਈ ਜਹ ਹਉ ਜਾਈ॥੩॥**
**ਦੁਇ ਕਰ ਜੋੜਿ ਕਰੀ ਅਰਦਾਸਿ॥ ਸਦਾ ਜਪੇ ਨਾਨਕੁ ਗੁਣਤਾਸੁ॥੪॥੯॥**

*(ਪ੍ਰਭਾਤੀ ਮ: ੫, ਪੰਨਾ ੧੩੪੦)*

ਸਾਰੀਆਂ ਦਾਤਾਂ ਦੇ ਦਾਤਾਰ ਮਾਲਕ ਅੱਗੇ ਨਿਮਰਤਾ ਸਹਿਤ ਝੁਕਣਾ ਹੀ ਬਣਦਾ ਹੈ। ਦੋਵੇਂ ਹੱਥ ਜੋੜਨਾ ਵੀ ਨਿਮਰਤਾ ਦਾ ਹੀ ਕਰਮ ਹੈ ਤੇ ਨਿਮਰਤਾ ਨੂੰ ਹੀ ਦਰਸਾਉਂਦਾ ਹੈ। ਨਿਮਰਤਾ ਵਿਚ ਆਇਆ ਹੋਇਆ ਹਿਰਦਾ ਦਿਨ ਰਾਤ, ਅੱਠੇ ਪਹਿਰ, ਸੁੱਤਿਆਂ, ਜਾਗਦਿਆਂ, ਕੰਮ ਕਰਦਿਆਂ, ਮਾਰਗ ਚਲਦਿਆਂ ਸਦਾ ਹੀ ਉਸ ਗੁਣਾਂ ਦੇ ਮਾਲਕ ਦੀ ਸਿਫ਼ਤੋ-ਸਾਲਾਹ ਕਰਦਾ ਹੈ ਤੇ ਇਹ ਸਿਫ਼ਤ ਹੀ ਤਾਂ ਅਰਦਾਸ ਹੈ।

ਗੁਰੂ ਪਾਤਿਸ਼ਾਹ ਹੁਕਮ ਕਰਦੇ ਹਨ ਕਿ ਜੇ ਦਾਤਾ ਵਿਸਰ ਜਾਏ ਤਾਂ ਕਿਤਨੇ ਹੀ ਦੁਸ਼ਮਣ ਖੜੇ ਹੋ ਜਾਣਗੇ ਤੇ ਜੇ ਉਹ ਚਿੱਤ ਵਿਚ ਵੱਸੇ ਤਾਂ ਮਨ ਪ੍ਰਭੂ ਦੀ ਸੇਵਾ ਵਿਚ ਲਗ ਜਾਏਗਾ ਅਤੇ ਦੁਨੀਆ ਵਾਲੇ ਨਾਮ ਵਾਲੇ ਦੀ ਸੇਵਾ ਵਿਚ ਲਗ ਜਾਣਗੇ। ਜਦੋਂ ਵਾਹਿਗੁਰੂ ਚਿੱਤ ਵਿਚ ਰਹੇ ਤਾਂ ਵਾਹਿਗੁਰੂ ਦਿਆਲ ਹੋ ਕੇ ਐਸੀਆਂ ਬਖ਼ਸ਼ਿਸ਼ਾਂ ਕਰਦਾ ਹੈ ਕਿ ਉਸ ਦਾ ਕੋਈ ਕੁਝ ਵਿਗਾੜ ਹੀ ਨਹੀਂ ਸਕਦਾ। ਮਨ ਦੀ ਦਸ਼ਾ ਬੜੀ ਪਿਆਰੀ ਹੋ ਜਾਂਦੀ ਹੈ। ਸਾਰੇ ਜੀਵ- ਜੰਤ ਤੇ ਰਚਨਾ ਭਲੇ ਭਲੇ ਲਗਦੇ ਹਨ, ਵਾਹਿਗੁਰੂ ਦੇ ਰੂਪ ਹੋ ਕੇ ਦਿਸਦੇ ਹਨ, ਉਸ ਦਾ ਰੂਪ ਭਲਾ ਭਲਾ ਹੀ ਤਾਂ ਹੈ।

**ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ॥**
**ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ॥੩॥**
**ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ॥**
**ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥੪॥੧੦॥**

*(ਆਸਾ ਮ: ੫, ਪੰਨਾ ੩੮੩)*

ਜਿਸ ਦੇ ਮਨ ਨੂੰ ਵਾਹਿਗੁਰੂ ਭਾਉਂਦਾ ਹੈ, ਉਹ ਸਭਨਾਂ ਨੂੰ ਭਾਉਂਦਾ ਹੈ। ਉਸਨੂੰ ਸਾਰੇ ਚੰਗੇ ਲਗਦੇ ਹਨ। ਐਸੇ ਪੁਰਖ ਨੂੰ ਵਾਹਿਗੁਰੂ ਪਿਆਰ ਕਰਨ ਲੱਗ ਪੈਂਦਾ ਹੈ, ਭਾਵ ਉਹ ਵਾਹਿਗੁਰੂ ਨੂੰ ਭਾਉਂਦਾ ਹੈ। ਜਿਹੜਾ ਵਾਹਿਗੁਰੂ ਨੂੰ ਭਾਉਂਦਾ ਹੈ, ਉਹ "ਸਾਦੁ ਕਰੇ ਮਨਿ ਭਾਣੈ" ਵਾਲੀ ਅਵਸਥਾ ਤੋਂ ਬਹੁਤ ਅੱਗੇ ਲੰਘ ਜਾਂਦਾ ਹੈ। ਉਹ ਮਨਮਾਨੀਆਂ ਨਹੀਂ ਕਰਦਾ। ਉਹ ਜਬਰ, ਤਾਕਤ ਤੇ ਜ਼ੁਲਮ ਨਾਲ ਵਡਿਆਈ ਹਾਸਲ ਨਹੀਂ ਕਰਦਾ ਤੇ ਉਸ ਵਡਿਆਈ ਦਾ ਸੁੱਖ ਨਹੀਂ ਮਾਣਦਾ। ਐਸੀ ਵਡਿਆਈ ਨੂੰ ਠੁੱਡੇ ਮਾਰਦਾ ਹੈ। ਵਾਹਿਗੁਰੂ ਨੂੰ ਭਾਉਣ ਵਾਲਾ ਉਨ੍ਹਾਂ ਸੁੱਖਾਂ ਤੇ ਵਡਿਆਈਆਂ ਦਾ ਹੀ ਭੋਗ ਕਰਦਾ ਹੈ ਜੋ ਪ੍ਰਭ ਜੀ ਦੇ ਮਨ ਨੂੰ ਚੰਗੀਆਂ ਲਗਦੀਆਂ ਹਨ।

ਅਜਿਹਾ ਕਰਨ ਨਾਲ ਮਾਨਸਿਕ ਬਿਰਤੀ ਇਤਨੀ ਨਿਰਬਲ ਹੋ ਜਾਂਦੀ ਹੈ ਕਿ ਉਹ ਮਨੁੱਖ ਦੁਨੀਆ ਦੇ ਮੱਥੇ ਦਾ ਵੀ ਸ਼ਿੰਗਾਰ ਹੋ ਨਿਬੜਦਾ ਹੈ। ਦਾਨਾ, ਪ੍ਰਭੂ ਦੀ ਸੰਗਤ ਨਾਲ ਖ਼ੁਦ ਦਾਨਾ ਬੀਨਾ ਬਣ ਜਾਂਦਾ ਹੈ। ਉਹ ਵਸਤਾਂ ਨੂੰ ਪ੍ਰਾਪਤ ਕਰਦਾ ਤੇ ਭੋਗਦਾ ਵੀ ਹੈ ਪਰ ਉਨ੍ਹਾਂ ਉੱਤੇ ਕਬਜ਼ਾ ਆਪਣਾ ਜਮਾਉਂਦਾ ਤੇ ਜਤਾਉਂਦਾ ਨਹੀਂ। ਉਸ ਦੇ ਮੂੰਹੋਂ ਵਡਿਆਈ ਪਾਉਣ ਤੋਂ ਬਾਦ ਇਹੀ ਅੱਖਰ ਨਿਕਲਦੇ ਹਨ ਕਿ ਹੇ ਸਰਬ ਸੁੱਖਾਂ ਦੇ ਦਾਤੇ ਵਾਹਿਗੁਰੂ! ਇਹ ਸਭ ਰਚਨਾ ਤੇ ਦਾਤਾਂ ਤੇਰੀਆਂ ਹਨ। ਇਨ੍ਹਾਂ ਦਾਤਾਂ ਨੂੰ ਪਾ ਕੇ ਮੈਂ ਕੋਈ ਵੱਡਾ ਨਹੀਂ ਹੋ ਗਿਆ। ਮੇਰੀ ਇਨ੍ਹਾਂ ਦਾਤਾਂ ਦੀ ਪ੍ਰਾਪਤੀ ਕਰਨ ਨਾਲ ਤੇਰੀ ਹੀ ਸ਼ੋਭਾ ਹੈ ਤੇ ਤੇਰੀ ਹੀ ਵਡਿਆਈ। ਤੇਰਾ ਨਾਮ ਮਹਾਨ ਹੈ ਤੇ ਤੇਰਾ ਹੀ ਨਾਮਣਾ ਹੈ। ਤੂੰ ਨਾਮ ਦੀ ਦਾਤ ਦੇ ਕੇ ਨਿਵਾਜ ਰਿਹਾ ਹੈਂ, ਇਹ ਤੇਰੀ ਹੀ ਵਡਿਆਈ ਹੈ। ਮੈਂ ਤੈਨੂੰ ਵੱਡਾ ਆਖਦਾ ਹਾਂ ਤੇ ਤੇਰੇ ਅੱਗੇ ਨਿਮਰਤਾ ਸਹਿਤ ਜੋਦੜੀ ਕਰਦਾ ਹਾਂ। ਨਾਨਕ ਪਾਤਿਸ਼ਾਹ ਫ਼ੁਰਮਾਂਦੇ ਹਨ ਕਿ ਇਹ ਸਭ ਤੇਰਾ ਵਡੱਪਣ ਹੈ। ਮੇਰਾ ਤਾਂ ਕੋਈ ਨਾਮ ਹੀ ਨਹੀਂ ਜਾਣਦਾ। ਤੇਰੀ ਵਡਿਆਈ ਹੀ ਮੇਰੀ ਅਰਦਾਸ ਹੈ। ਸਿਮਰਨ ਨਾਲ ਸਭ ਪ੍ਰਕਾਰ ਦੇ ਰੋਗ ਦੂਰ ਹੋ ਜਾਂਦੇ ਹਨ। ਆਤਮਿਕ ਤੇ ਸਰੀਰਕ। ਗੁਰਦੇਵ ਇਥੇ ਬੜਾ ਸੁੰਦਰ ਭਾਵ ਪ੍ਰਗਟ ਕਰਦੇ ਹਨ ਕਿ ਜਦੋਂ ਵਾਹਿਗੁਰੂ ਸਾਨੂੰ ਚਿੱਤ ਆਉਂਦਾ ਹੈ ਤਾਂ ਇਹ ਵੀ ਉਸ ਦੀ ਮਾਇਆ ਤੇ ਮਿਹਰਬਾਨੀ ਹੈ। ਐਸਾ ਸਮਝ ਲੈਣ ਨਾਲ ਨਾਮ ਜਪਣ ਵਾਲਾ ਕਦੀ ਹੰਕਾਰ ਵਿਚ ਨਹੀਂ ਆਉਂਦਾ। ਉਹ ਨਾਮ ਜਪਣ ਤੇ ਨਾਮ ਦੀ ਪ੍ਰਾਪਤੀ ਨੂੰ ਆਪਣੀ ਘਾਲਣਾ ਨਹੀਂ ਸਮਝਦਾ, ਬਲਕਿ ਉਸ ਨੂੰ ਸਤਿਗੁਰੂ ਦੀ ਕ੍ਰਿਪਾ ਕਰਕੇ ਮੰਨਦਾ ਹੈ। ਵਾਹਿਗੁਰੂ ਆਪਣਾ ਨਾਮ ਦੇ ਕੇ ਗੁਰਸਿੱਖ ਜਗਿਆਸੂ ਨੂੰ ਆਪਣਾ ਬਣਾ ਲੈਂਦੇ ਹਨ ਤਾਂ ਫਿਰ ਉਸ ਨੂੰ ਕੋਈ ਦੁੱਖ ਨਹੀਂ ਲੱਗਦੇ। ਹੋਰ ਹੋਰ ਤਰ੍ਹਾਂ ਦੇ ਕਰਮ ਕਮਾਉਣ ਵਾਲੇ ਦੁਖੀ ਹੀ ਹੁੰਦੇ ਹਨ। ਜਿਨ੍ਹਾਂ ਨੂੰ ਵਾਹਿਗੁਰੂ ਨੇ ਆਪਣਾ ਕਰ ਲਿਆ ਹੁੰਦਾ ਹੈ, ਉਹ ਸਦਾ ਹੀ ਆਨੰਦ ਦੀ ਅਵਸਥਾ ਵਿਚ ਵਿਚਰਦੇ ਹਨ। ਇਸੇ ਲਈ ਗੁਰੂ ਪਾਤਿਸ਼ਾਹ ਅਰਦਾਸ ਕਰਦੇ ਹਨ ਕਿ ਹੇ ਕ੍ਰਿਪਾਲ ਵਾਹਿਗੁਰੂ! ਮੈਨੂੰ ਮੇਰੇ ਹਿਰਦੇ ਦੇ ਅੰਦਰ ਕੇਵਲ ਨਾਮ ਦੀ ਦਾਤ ਬਖ਼ਸ਼ੋ, ਮੈਂ ਤੇਰੀ ਵਡਿਆਈ ਕਰਦਾ ਰਹਾਂ, ਇਹ ਮੇਰੀ ਅਰਦਾਸ ਹੈ।

**ਨਾਨਕ ਕੀ ਅਰਦਾਸਿ ਸੁਣੀਜੈ ॥ ਕੇਵਲ ਨਾਮੁ ਰਿਦੇ ਮਹਿ ਦੀਜੈ ॥੪॥੨੯॥**

*(ਆਸਾ ਮ: ੫, ਪੰਨਾ ੩੮੯)*

ਗੁਰਮੁਖ ਸਾਵਧਾਨ, ਇਕਾਗਰਚਿੱਤ ਹੋ ਕੇ ਅਰਦਾਸ ਕਰਨੀ ਚਾਹੁੰਦਾ ਹੈ, ਨਿਮਰਤਾ ਸਹਿਤ ਉਸ ਦੇ ਹਜ਼ੂਰ ਦੋਵੇਂ ਹੱਥ ਜੋੜ ਕੇ ਖੜ੍ਹੇ ਹੋ ਮੰਗ ਮੰਗਣੀ ਹੁੰਦੀ ਹੈ ਕਿ ਹੇ ਗੁਣਾਂ ਦੇ ਖ਼ਜ਼ਾਨੇ, ਦਾਤਾਂ ਦੇ ਮਾਲਕ! ਐਸੀ ਕ੍ਰਿਪਾ ਕਰ ਕਿ ਮੈਂ ਤੈਨੂੰ ਦ੍ਰਿੜ੍ਹਤਾ ਨਾਲ ਆਪਣੇ ਮਨ ਅੰਦਰ ਵਸਾ ਸਕਾਂ :

**ਦੁਇ ਕਰ ਜੋੜਿ ਕਰੀ ਅਰਦਾਸਿ ॥ ਸਦਾ ਜਪੇ ਨਾਨਕੁ ਗੁਣਤਾਸੁ ॥੪॥੯॥**

*(ਪ੍ਰਭਾਤੀ ਮ: ੫, ਪੰਨਾ ੧੩੪੦)*

ਇਹ ਠੀਕ ਹੈ ਕਿ ਕਿਸੇ ਕਾਰਜ ਦੀ ਆਰੰਭਤਾ, ਕਿਸੇ ਵਸਤ ਦੀ ਪ੍ਰਾਪਤੀ ਜਾਂ ਪ੍ਰਾਪਤੀ ਦੇ ਸ਼ੁਕਰਾਨੇ ਵਜੋਂ ਅਰਦਾਸ ਕਰਨਾ ਲਾਜ਼ਮੀ ਹੈ। ਪਰ ਇਸ ਗੱਲ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ ਕਿ ਸਾਡੀ ਮੰਗ, ਪ੍ਰਾਪਤੀ ਤੇ ਸ਼ੁਕਰਾਨਾ ਗੁਣਾਂ ਤੇ ਦਾਤਾਂ ਦਾ ਖ਼ਜ਼ਾਨਾ ਵਾਹਿਗੁਰੂ ਹੀ ਹੈ। ਅਰਦਾਸ ਦਾ ਇਹ ਪੱਖ ਅੱਖੋਂ ਉਹਲੇ ਨਹੀਂ ਹੋਣਾ ਚਾਹੀਦਾ ਕਿ ਇਹ ਸਿਫ਼ਤੀ ਜੋਗ ਵਾਹਿਗੁਰੂ ਦੇ ਗੁਣਾਂ ਦੀ ਵਡਿਆਈ ਦਾ ਬਖਾਨ ਹੈ। ਉਸ ਦੀ ਵਡਿਆਈ ਤੋਂ ਹੀ ਉਹ ਵੱਡਾ ਪ੍ਰਾਪਤ ਹੋਏਗਾ ਤੇ ਉਸ ਦੀ ਵਡਿਆਈ ਤੋਂ ਹੀ ਪ੍ਰਾਪਤੀ।

•